ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਘਟ ਘਟ ਵਾਸੀ



## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਭਾਗ - ਪਹਿਲਾ, ਦੂਜਾ, ਤੀਜਾ ਅਤੇ ਚੌਥਾ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

# ਘਟ ਘਟ ਵਾਸੀ

ਭਾਗ : ਪਹਿਲਾ, ਦੂਜਾ, ਤੀਜਾ ਅਤੇ ਚੌਥਾ

ਅਕਤੂਬਰ 2010

ਕੀਮਤ : ਚਾਲੀ ਰੁਪਏ

ਸੰਕਲਨ ਕਰਤਾ :

**ਸੁਰਿੰਦਰ ਸਿੰਘ ਗੰਭੀਰ ਅਤੇ ਜਸਬੀਰ ਕੌਰ**

ਸ਼ਿਮਲਾ (ਹਿਮਾਚਲ ਪ੍ਰਦੇਸ਼)

ਪ੍ਰਕਾਸ਼ਕ :

ਜੁਗ ਮਰਿਯਾਦਾ ਪ੍ਰਕਾਸ਼ਨ

ਪਲਾਟ ਨੰਬਰ 9, ਗਲੀ ਨੰ: 2

ਦਿਲੀ ਕਾਲੋਨੀ, ਭੈਣੀ ਸਾਹਿਬ (ਲੁਧਿਆਣਾ)

ਬੇਨਤੀ

ਪਾਠਕ ਜੀ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਸਬੰਧਤ ਆਪ ਬੀਤੀਆਂ ਜਾਂ ਜਗ ਬੀਤੀਆਂ ਸੱਚੀਆਂ ਸਾਖੀਆਂ ਸਾਨੂੰ ਭੇਜਣ ਦੀ ਕਿਰਪਾ ਕਰੋ।

ਇਹਨਾਂ ਨੰਬਰਾਂ ਤੇ ਸੰਪਰਕ ਕਰੋ :

ਮੋਬਾਇਲ : ਪੰਜਾਬ 92172-11370 ਹਿਮਾਚਲ 92187-71909

ਛਾਪਕ : ਆਈਕੋਨ ਪ੍ਰਿੰਟਰਜ਼, ਲੁਧਿਆਣਾ 98724-04050

E-mail : iconprinters09@yahoo.in

# ਵਿਸ਼ਾ ਸੂਚੀ

# ਮੁੱਖ ਬੰਦ

ਬੀਬੀ ਜਸਬੀਰ ਕੌਰ ਜੀ ਯੁਗ ਮਰਿਆਦਾ ਦੇ ਪੈਹਲੇ ਸੰਪਾਦਕ ਰਹੇ ਹਨ। ਸੰਨ 1971 ਵਿੱਚ ਹਿਮਾਚਲ ਨੇ ਕੇਂਦਰ-ਸ਼ਾਸਤ ਪ੍ਰਦੇਸ਼ (Union teritory) ਤੋਂ ਪੂਰਨ ਰਾਜ (State hood) ਦਾ ਦਰਜਾ ਹਾਸਿਲ ਕੀਤਾ। ਉਦੋਂ ਏਥੇ ਕਾਫੀ ਪਤਰ-ਪਤਰਕਾਵਾਂ ਚਲ ਪਈਆਂ। ਸਾਨੂੰ ਵੀ ਉਤਸ਼ਾਹ ਆਇਆ ਕਿ ਅਸੀਂ ਵੀ ਕੁਝ ਕਰੀਏ। ਡਾਲਟਨਗੰਜ ਦੇ ਸੰਮੇਲਨ ਵਿਚ ਸੱਚੇ ਪਾਤਸ਼ਾਹ ਜੀ ਦਾ ਆਸ਼ੀਰਵਾਦ ਲੈ ਕੇ ਅਗਸਤ 1971 ਵਿਚ ਡੇਕਲੇਰੇਸ਼ਨ ਭਰਿਆ।

ਕਿਉਂਕਿ ਮੈਂ ਨਰਿੰਦਰ ਸਿੰਘ ਅਤੇ ਸੰਤ ਸੁਰਿੰਦਰ ਸਿੰਘ ਜੀ ਗੰਭੀਰ ਦੋਵੇਂ ਸਰਕਾਰੀ ਮੁਲਾਜ਼ਮ ਹੋਣ ਕਰਕੇ ਆਪਣੇ ਨਾਮ ਤੇ ਕੋਈ ਕੰਮ ਨਹੀਂ ਕਰ ਸਕਦੇ ਸੀ ਇਸ ਲਈ ਸੰਤ ਸੁਰਿੰਦਰ ਸਿੰਘ ਗੰਭੀਰ ਦੀ ਪਤਨੀ ਬੀਬੀ ਜਸਬੀਰ ਕੌਰ ਦੇ ਨਾਮ ਹੀ ਡੇਕਲੇਰੇਸ਼ਨ ਭਰਿਆ। ਟਾਈਟਲ ਦੀ ਮੰਜੂਰੀ ਔਣ ਤੇ ਇਹਨਾਂ ਨੂੰ ਮਾਲਿਕ ਤੇ ਸੰਪਾਦਕ ਬਣਾ ਕੇ ਮਹਾਜਨ ਪ੍ਰਿੰਟਿੰਗ ਪ੍ਰੈਸ, ਸੰਜੋਲੀ ਸ਼ਿਮਲਾ ਤੋਂ ਛਪਵਾ ਕੇ ਅਤੇ ਇਹਨਾਂ ਦੇ ਨਿਵਾਸ ਸਥਾਨ 37, ਕਾਰ੍ਸਟਾਰਫਨ ਹੋਟਲ, ਲਕੜ ਬਾਜ਼ਾਰ, ਸ਼ਿਮਲਾ ਤੋਂ ਅਕਤੂਬਰ 1971 ਵਿੱਚ ਯੁਗ ਮਰਿਆਦਾ ਦਾ ਪੈਹਲਾ ਅੰਕ ਜਾਰੀ ਕੀਤਾ।

ਏਹਨਾਂ ਦਾ ਲਿਖਣ ਦਾ ਰੁਝਾਨ ਇਸ ਤਰ੍ਹਾਂ ਸ਼ੁਰੂ ਹੋ ਕੇ ਹੁਣ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਸੱਚੀਆਂ ਸਾਖੀਆਂ 'ਘਟ ਘਟ ਵਾਸੀ' ਦੇ ਰੂਪ ਵਿੱਚ ਪ੍ਰਗਟ ਹੋਇਆ ਹੈ।

ਆਸ ਹੈ ਸਤਿਗੁਰੂ ਚਰਣਾਂ ਦੇ ਭੌਰੇ ਇਸ ਦਾ ਸੁਆਦ ਮਾਨਣਗੇ। ਪ੍ਰਿੰਟਿੰਗ ਵਿਚ ਰਹਿ ਗਈਆਂ ਅਸ਼ੁਧੀਆਂ ਦੇ ਲਈ ਸਾਨੂੰ ਖਿਮਾਂ ਕਰਨਗੇ।

**ਨਰਿੰਦਰ ਸਿੰਘ**

ਸੰਪਾਦਕ ਯੁਗ ਮਰਿਆਦਾ

ਪ੍ਰਕਾਸ਼ਕ

ਯੁਗ ਮਰਿਆਦਾ ਪ੍ਰਕਾਸ਼ਨ

175/3, ਪੈਲੇਸ ਕਲੋਨੀ

ਮੰਡੀ (ਹਿਮਾਚਲ ਪ੍ਰਦੇਸ਼)-175001

ਫੋਨ : 225842

# ਬਾਬਣੀਆਂ ਕਹਣੀਆਂ

ਅਕਾਲ ਪੁਰਖ ਸਤਿਗੁਰੂ ਜਗਜੀਤ ਸਿੰਘ ਜੀ ਘਟ ਘਟ ਵਾਸੀ ਸਰਬ ਨਿਵਾਸੀ ਸੱਚੇ ਪਾਤਸ਼ਾਹ ਜੀ ਦੇ ਪਵਿਤ੍ਰ ਚਰਨ ਕੰਵਲਾਂ ਤੇ ਡੰਡਉਤ ਬੰਦਨਾ ਕਰਨ ਉਪਰੰਤ ਉਹਨਾਂ ਦੇ ਹੀ ਪਵਿਤ੍ਰ ਮੁਖਾਰਬਿੰਦ ਤੋਂ ਉਚਾਰਨ ਕੀਤੇ ਹੋਏ ਕੁਛ ਉਪਦੇਸ਼ ਲਿਖ ਰਹੀ ਹਾਂ। ਆਪ ਜੀ ਨੇ ਇਕ ਵਾਰੀ ਉਪਦੇਸ਼ ਦਿੰਦਿਆਂ ਇਸ ਤਰ੍ਹਾਂ ਫੁਰਮਾਇਆ -

ਹਰੀ ਦੀ ਕਥਾ ਦੀ ਕੀਮਤ ਨਹੀਂ ਆਖੀ ਜਾ ਸਕਦੀ। ਕੀਮਤ ਇਸ ਵਾਸਤੇ ਨਹੀਂ ਆਖੀ ਜਾ ਸਕਦੀ ਕਿ ਜਿਸਦੇ ਇਹ ਬਚਨ ਨੇ ਜਿਸਦੀ ਇਹ ਕਥਾ ਹੈ, ਉਸਨੇ ਆਪਣਾ ਸਾਨੀ ਕੋਈ ਨਹੀਂ ਬਣਾਇਆ। ਜੇ ਉਸਦਾ ਸਾਨੀ ਕੋਈ ਨਹੀਂ ਤੇ ਉਸਦੇ ਬਚਨਾਂ ਦਾ ਸਾਨੀ ਕੋਈ ਕਿਵੇਂ ਹੋ ਸਕਦਾ ਹੈ।

**ਕਹਿ ਰਵਿਦਾਸ ਅਕਥ ਕਥਾ ਬਹੁ ਕਾਇ ਕਹੀਜੈ।**
**ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ।**

ਉਪਮਾ ਤਾਂ ਦਿਤੀ ਜਾ ਸਕਦੀ ਹੈ ਜੇ ਇਹ ਆਖਿਆ ਜਾ ਸਕਦਾ ਹੋਵੇ ਕਿ ਆਹ ਜਮੀਨ ਕਿਸੇ ਦੂਸਰੀ ਜਮੀਨ ਵਰਗੀ ਹੈ। ਜੇ ਉਸ ਜਮੀਨ ਵਰਗੀ ਹੋਰ ਜਮੀਨ ਹੀ ਕੋਈ ਨਹੀਂ ਤਾਂ ਫਿਰ ਇਹ ਉਪਮਾ ਕਿਸ ਤਰ੍ਹਾਂ ਦਿਤੀ ਜਾ ਸਕਦੀ ਹੈ। ਫਿਰ ਵੀ ਜਿਵੇਂ ਚੰਗੇ ਬੀਜ ਤੋਂ ਚੰਗੀ ਫਸਲ ਲੈਣ ਵਾਸਤੇ ਚੰਗੀ ਜਮੀਨ ਦੀ ਲੋੜ ਹੁੰਦੀ ਹੈ, ਇਸੇ ਤਰ੍ਹਾਂ ਇਹਨਾਂ ਦੇ ਅਨਮੋਲ ਬਚਨਾਂ ਨੂੰ ਸੁਨਣ ਵਾਸਤੇ ਇਹਨਾਂ ਨੂੰ ਗ੍ਰਹਿਣ ਕਰਨ ਵਾਸਤੇ, ਆਪਣਾ ਹਿਰਦਾ ਬਹੁਤ ਵਧੀਆ ਬਣਾਇਆ ਜਾਵੇ ਤਾਂ ਕਿ ਇਹ ਉਸ ਵਿੱਚ ਸਮਾ ਸਕਣ। ਇਹ ਮਸ਼ਹੂਰ ਕਹਾਵਤ ਹੈ ਕਿ ਸ਼ੀਹਣੀ ਦਾ ਦੁਧ ਸੋਨੇ ਦੇ ਭਾਂਡੇ ਵਿੱਚ ਸਮਾ ਜਾਂਦਾ ਹੈ ਦੂਸਰੇ ਵਿਚ ਨਹੀਂ ਸਮਾਉਂਦਾ। ਇਸੇ ਤਰ੍ਹਾਂ ਸਤਿਗੁਰੂ ਦੇ ਬਚਨ ਸ਼ੁਧ ਹਿਰਦੇ ਵਿੱਚ ਬੜੇ ਵਧੀਆ ਸਮਾਉਂਦੇ ਨੇ, ਵਧੀਆ ਉਪਜ ਦਿੰਦੇ ਨੇ।

ਮੈਂ ਇਸ ਹਥਲੀ ਪੁਸਤਕ ਵਿਚ ਉਸੇ ਪੂਰਨ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਪਵਿਤ੍ਰ ਕਥਾਵਾਂ ਲਿਖੀਆਂ ਹਨ। ਇਹਨਾਂ ਸਤਿਗੁਰੂ ਜੀ ਦੀ ਉਪਮਾਂ ਕੋਈ ਕੀ ਕਰ ਸਕਦਾ ਹੈ। ਸੂਬਾ ਸੁਰਿੰਦਰ ਕੌਰ ਜੀ ਖਰਲ ਨੇ ਆਪਣੀ ਪੁਸਤਕ 'ਪ੍ਰਕਾਸ਼ ਪੁੰਜ' ਵਿੱਚ ਸਫਾ (161) ਤੇ ਸਤਿਗੁਰੂ ਜਗਜੀਤ ਸਿੰਘ ਜੀ ਵਾਸਤੇ ਸਤਿਗੁਰੂ ਪਰਤਾਪ ਸਿੰਘ ਜੀ ਰਾਹੀਂ ਕੀਤੇ ਬਚਨ ਇਸਤਰ੍ਹਾਂ ਲਿਖੇ ਹਨ -

'ਸ੍ਰ. ਨਾਹਰ ਸਿੰਘ ਨੇ ਮੈਨੂੰ ਚੰਡੀਗੜ੍ਹ ਆਪਣੇ ਘਰ ਵਿਖੇ 30 ਅਪ੍ਰੈਲ ਸੰਨ 1996 ਨੂੰ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੀਆਂ ਵਡੇ ਬਾਬਾ ਜੀ ਦੀਆਂ ਅਲੌਕਿਕ ਤੇ ਅਸਾਧਾਰਣ ਸ਼ਕਤੀਆਂ ਬਾਰੇ ਕੀਤੇ ਬਚਨਾ ਬਾਰੇ ਇਉਂ ਦਸਿਆ :

'ਚਿਤਰ ਗੁਪਤ ਰੋਡ ਦਿਲੀ ਵਿਖੇ ਸ. ਸੁੱਚਾ ਸਿੰਘ (ਜਿਹੜੇ ਉਦੋਂ ਡਿਫੈਂਸ ਡਿਪਾਰਟਮਿੰਟ ਵਿੱਚ ਅਸਿਸਟੈਂਟ ਹੁੰਦੇ ਸਨ) ਦੇ ਘਰ ਦੀ ਸੰਨ 1954 ਦੀ ਗਲ ਹੈ, ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਉਥੇ ਸਨ। ਮੈਂ ਵੀ ਕੋਲ ਸਾਂ, ਮੈਂ ਗਲਾਂ ਕਰਦਿਆਂ ਕਰਦਿਆਂ ਸਤਿਗੁਰਾਂ ਨੂੰ ਅਰਜ ਕਰ ਪੁਛਿਆ, ਸਤਿਗੁਰੂ ਜੀ ਗੱਲ ਇਹ ਹੈ ਬਈ ਹੁਣ ਤੀਕ ਤੁਸੀਂ ਤਾਂ ਦੁਖ ਹੀ ਝਲਦੇ ਰਹੇ ਹੋ, (ਮੈਨੂੰ ਪਤਾ ਹੈ ਬਈ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਬੜੇ ਦੁਖਾਂ ਥਾਈਂ ਲੰਘਨਾ ਪਿਆ) ਬਾਬਾ ਜਗਜੀਤ ਸਿੰਘ ਜੀ ਪਰ੍ਹੇ ਬੈਠੇ ਸਨ। ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਬਚਨ ਕੀਤਾ :

ਨਾਹਰ ਸਿਆਂ, ਇਹ ਜਿਹੜਾ ਵਡਾ ਕਾਕਾ ਹੈ, ਇਹਦਾ ਜੋ ਵੀ ਪੂਰਬਲਾ ਕਰਮ ਹੈ ਇਹ ਬੜੀ ਅਜੀਬ ਜਿਹੀ Personality (ਸਖਸੀਅਤ) ਸਾਡੇ ਘਰ ਪੈਦਾ ਹੋਇਆ ਹੈ।

"ਜੀ ਉਹ ਕਿਵੇਂ ! ਮੈਂ" ਪੁਛਿਆ।

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਇਹ ਬਚਨ ਕੀਤੇ :

"ਰਿਧੀ ਸਿਧੀ ਤਾਂ ਕਮਾਈ ਜਾ ਸਕਦੀ ਹੈ। ਇਹ ਕੋਈ ਆਦਮੀ ਵੀ ਕਮਾ ਸਕਦਾ ਹੈ। ਲੇਕਿਨ ਜਿਹੜੀਆਂ ਸ਼ੱਕਤੀਆਂ ਹੁੰਦੀਆਂ ਹਨ ਉਹ ਪੂਰਬਲੇ ਕਰਮਾਂ ਨਾਲ ਪ੍ਰਮਾਤਮਾ ਦੁਆਰਾ ਬਖਸ਼ੀਆਂ ਹੁੰਦੀਆਂ ਹਨ। ਸ਼ਕਤੀ ਬਣਾਈ ਨਹੀਂ ਜਾ ਸਕਦੀ। ਵਡਾ ਕਾਕਾ ਚੇਤੰਨ ਚਿਤਵਨ ਸ਼ਕਤੀ ਦਾ ਮਾਲਕ ਹੈ। ਇਹ ਸ਼ਕਤੀ ਆਮ ਤੌਰ ਤੇ ਕਿਸੇ ਵਿੱਚ ਨਹੀਂ ਹੁੰਦੀ। ਇਹ ਸ਼ਕਤੀ ਅੰਧ ਹੁੰਦੀ ਹੈ। ਪ੍ਰਮਾਤਮਾ ਦੁਆਰਾ ਬਖਸ਼ੀ ਹੁੰਦੀ ਹੈ। ਰਿਧੀ ਸਿਧੀ ਇਹਦੇ ਸਾਹਮਣੇ ਕੋਈ ਚੀਜ ਨਹੀਂ ਹੈ। ਇਹ ਤਾਂ ਕਮਾਈਆਂ ਜਾ ਸਕਦੀਆਂ ਹਨ। ਵਡਾ ਕਾਕਾ ਸਾਰੀਆਂ ਚੀਜਾਂ ਨਵੀਆਂ ਕਰੇਗਾ। ਅਸੀਂ ਤਾਂ ਛਪਰਾਂ 'ਚ ਹੀ ਕਟ ਗਏ ਹਾਂ, ਇਹ ਤਾਂ ਸਭ ਕੁਛ ਹੀ ਬਦਲਾ ਦੇਵੇਗਾ।"

ਸ. ਨਾਹਰ ਸਿੰਘ ਦੀ 15 ਦਿਸੰਬਰ 1996 ਦੀ ਲਿਖਤ ਅਨੁਸਾਰ

ੴ ਸਤਿਗੁਰੂ ਪ੍ਰਸਾਦਿ

ਸੰਨ 1954 ਈਸਵੀ ਦੀ ਗਲ ਹੈ, ਚਿਤਰ ਗੁਪਤ ਰੋਡ ਦਿਲੀ, ਸ. ਸੁਚਾ ਸਿੰਘ ਜੀ ਦੇ ਘਰ ਦੇ ਨਾਲ ਦੀਵਾਨ ਸਜਿਆ ਸੀ, ਉਸ ਦੌਰਾਨ ਜਦੋਂ ਸਤਿਗੁਰੂ ਪਰਤਾਪ ਸਿੰਘ ਜੀ ਦੇ ਪਾਸ ਅਸੀਂ ਕਈ ਬੰਦੇ ਬੈਠੇ ਸਾਂ ਤਦ ਸਤਿਗੁਰਾਂ, ਮਹਾਰਾਜ ਜਗਜੀਤ ਸਿੰਘ ਜੀ ਨੂੰ ਦੀਵਾਨ ਵਿਚੋਂ ਉਠਕੇ ਜਾਂਦਿਆਂ ਵੇਖਕੇ ਆਪਣੇ ਮੁਖਾਰਬਿੰਦ ਤੋਂ ਇਹ ਬਚਨ ਮੈਨੂੰ ਦਸਦਿਆਂ ਹੋਇਆਂ ਫੁਰਮਾਏ ਸਨ :

ਭਾਈ ਨਾਹਰ ਸਿੰਘ ਜੀ, ਵਡਾ ਕਾਕਾ ਇਨਸਾਨ ਹੀ ਨਹੀਂ, ਸਗੋਂ ਕਲਾਧਾਰੀ ਚਿੰਤਨਵਾਨ ਹੈ। ਸਾਡੇ ਪਾਸ ਤਾਂ ਸਿਰਫ ਰਬ ਦਾ ਦਿਤਾ ਹੋਇਆ ਵਰ ਅਤੇ ਸਰਾਪ ਹੀ

ਹੈ, ਪਰ ਇਹ ਕਾਕਾ ਅਲੌਕਿਕ ਸ਼ਕਤੀਆਂ ਦਾ ਮਾਲਕ ਹੈ। ਇਹਦੇ ਸਮੇਂ ਸਿਖੀ ਬਹੁਤ ਵਧੇਗੀ। ਉਸ ਸਮੇਂ ਮਹਾਰਾਜ ਬੀਰ ਸਿੰਘ ਜੀ ਭੀ ਸਾਡੇ ਕੋਲ ਉਥੇ ਬੈਠੇ ਹੋਏ ਸਨ। ਜਦੋਂ ਸਿਖਾਂ ਨੇ ਦਸਿਆ ਕਿ ਭੈਣੀ ਸਾਹਿਬ ਦਰਵਾਜੇ ਦੇ ਨਾਲ ਲਗਦੀ ਜਗ੍ਹਾ ਨੂੰ ਪਕਾ ਕਰਵਾ ਆਏ ਹਨ ਤਾਂ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਫੁਰਮਾਇਆ "ਕਾਕੇ ਵਡੇ ਨੇ ਬਹੁਤ ਕਾਹਲੀ ਕੀਤੀ ਹੈ। ਜੋ ਅਸੀਂ ਉਥੇ ਤਿੰਨ ਪੁਸਤਾਂ ਤੋਂ ਨਹੀਂ ਕੀਤਾ, ਇਹਦੇ ਸਮੇਂ ਸਾਰਾ ਭੈਣੀ ਸਾਹਿਬ ਪੱਕਾ ਹੋ ਜਾਏਗਾ।"

ਚਿੰਤਨਵਾਨ ਬਾਰੇ ਅਰਥ ਪੁਛਣ ਤੇ ਆਪਨੇ ਫੁਰਮਾਇਆ ਕਿ "ਚਿੰਤਨਵਾਨ" ਜੋ ਕੁਛ ਵੀ ਚਿਤਵੇਗਾ ਅਤੇ ਤੁਰੇ ਜਾਂਦੇ ਕਿਸੇ ਵਲ ਹੱਥ ਦਾ ਇਸ਼ਾਰਾ ਭੀ ਕਰ ਦੇਵੇਗਾ, ਉਹ ਪੂਰਾ ਹੋ ਜਾਇਆ ਕਰੇਗਾ।

ਨਾਹਰ ਸਿੰਘ

**14 ਦਿਸੰਬਰ 1996**

ਇਸ ਕਲਾਧਾਰੀ ਚਿੰਤਨਵਾਨ ਸਤਿਗੁਰੂ ਜੀ ਦੀਆਂ ਕਥਾਵਾਂ ਜਿਹਦੇ ਕੋਲੋਂ ਮੈਨੂੰ ਮਿਲੀਆਂ ਉਹ ਜਿਉਂ ਦੀਆਂ ਤਿਉਂ ਲਿਖਨ ਦੀ ਕੋਸ਼ਿਸ਼ ਕੀਤੀ ਹੈ। ਸਿਰਫ ਉਹਨਾਂ ਕਥਾਵਾਂ ਦੇ ਨਾਲ ਉਸ ਸਮਰਥ ਚੇਤੰਨ ਚਿਤਵਨ ਸ਼ਕਤੀ ਦੇ ਮਾਲਕ ਘਟ ਘਟ ਵਾਸੀ ਸਤਿਗੁਰੂ ਜੀ ਦੀ ਨਾਂ ਮਾਤਰ ਵਡਿਆਈ ਜਰੂਰ ਲਿਖਨ ਦੀ ਕੋਸ਼ਿਸ਼ ਕੀਤੀ ਹੈ। ਸਾਧ ਸੰਗਤ ਜੀ ਇਹਨਾਂ ਕਥਾਵਾਂ ਨੂੰ ਪੜ੍ਹਕੇ ਜੇ ਕਰ ਆਪ ਜੀ ਦੀ ਸ਼ਰਧਾ ਉਹਨਾਂ ਦੇ ਪਵਿਤ੍ਰ ਚਰਨਾ ਵਿਚ ਵਧੇ ਤ੍ਰਾਂ ਮੇਰੀ ਕੋਸ਼ਿਸ਼ ਸਫਲ ਹੋਵੇਗੀ।

**ਜਸਬੀਰ ਕੌਰ (ਸ਼ਿਮਲਾ)**

# ਦਰਗਾਹ ਦਾ ਮਾਲਕ

ਰਿਆਸਤ ਬੀਕਾਨੇਰ ਜਿਲਾ ਗੰਗਾ ਨਗਰ ਪਿੰਡ 58 R.B. (58 ਆਰ0 ਬੀ0) ਦੇ ਸੂਬਾ ਜਵੰਦ ਸਿੰਘ ਜੀ ਢੋਟੀਆਂ ਵਾਲੇ ਬੜੇ ਬੀਮਾਰ ਹੋ ਗਏ। ਅੱਸੂੰ ਦਾ ਮੇਲਾ ਚਲ ਰਿਹਾ ਸੀ। ਉਹਨਾਂ ਸੂਬਾ ਜੀ ਦਾ ਲੜਕਾ ਸੱਚੇ ਪਾਤਸ਼ਾਹ ਜੀ ਕੋਲ ਅਰਜ ਕਰਨ ਆਇਆ ਕਿ ਸੂਬਾ ਜੀ ਬਹੁਤ ਬੀਮਾਰ ਹਨ। ਉਹ ਅਰਜ ਕਰ ਰਹੇ ਹਨ ਕਿ ਮੇਰਾ ਸਮਾਂ ਅਖੀਰੀ ਜਾਪਦਾ ਹੈ। ਆਪਜੀ ਕਿਰਪਾ ਕਰਕੇ ਮੈਨੂੰ ਦਰਸ਼ਨ ਦੇ ਜਾਓ। ਪਰ ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਗੰਗਾਨਗਰ ਬਹੁਤ ਦੂਰ ਹੈ ਅਤੇ ਅਸੀਂ ਜਾ ਕੇ ਰਾਤ ਤਕ ਵਾਪਸ ਨਹੀਂ ਆ ਸਕਦੇ। ਸੱਚੇ ਪਾਤਸ਼ਾਹ ਜੀ ਨੇ ਪਨਿਹਾਰੀ ਵਾਲੇ ਸੰਤ ਮਹਿੰਦਰ ਸਿੰਘ ਜੀ ਅਤੇ ਸੰਤ ਨਗਰ ਦੇ ਸੰਤ ਹਰਬੰਸ ਸਿੰਘ ਜੀ ਮੈਂਬਰ ਨੂੰ ਹੁਕਮ ਕੀਤਾ ਕਿ ਤੁਸੀਂ ਜਾਕੇ ਉਹਨਾਂ ਦੀ ਖਬਰ ਲੈ ਆਓ। ਸੱਚੇ ਪਾਤਸ਼ਾਹ ਜੀ ਦੇ ਹੁਕਮ ਨਾਲ ਉਹ ਦੋਵੇਂ ਸਿੱਖ ਜਦੋਂ ਸੂਬਾ ਜੀ ਕੋਲ ਪਹੁੰਚੇ ਤਾਂ ਸੂਬਾ ਜੀ ਨੂੰ ਏਨੀ ਖੁਸ਼ੀ ਹੋਈ ਕਿ ਸੱਚੇ ਪਾਤਸ਼ਾਹ ਜੀ ਨੇ ਇਹਨਾਂ ਨੂੰ ਮੇਰੇ ਕੋਲ ਭੇਜਿਆ ਹੈ। ਸੂਬਾ ਜੀ ਉਹਨਾਂ ਨੂੰ ਕਹਿਣ ਲਗੇ ਕਿ ਤੁਸੀਂ ਮੇਰੇ ਨਾਲ ਬੀਤੀ ਸਾਖੀ ਸੁਣੋ। ਉਹਨਾਂ ਨੇ ਦਸਿਆ ਕਿ ਸਵੇਰੇ ਅੰਮ੍ਰਿਤ ਵੇਲੇ 2 ਵਜੇ ਨਾਲ ਸਾਡੇ ਮੰਜੇ ਦੇ ਕੋਲ 4 ਸਿੱਖ ਸਫੇਦ ਕਪੜੇ ਪਹਿਨੀ ਆ ਗਏ ਅਤੇ ਇਕ ਬੜੀ ਵਧੀਆ ਪਾਲਕੀ ਰਖਕੇ ਮੈਨੂੰ ਕਿਹਾ ਕਿ ਸੂਬਾ ਜੀ ਸਾਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਹੁਕਮ ਕੀਤਾ ਹੈ ਕਿ ਤੁਹਾਨੂੰ ਦਰਗਾਹ ਵਿੱਚ ਲੈ ਚਲੀਏ। ਮੈਂ ਪਾਲਕੀ ਵਿੱਚ ਬੈਠ ਗਿਆ ਅਤੇ ਉਹ ਪਾਲਕੀ ਚੁਕ ਕੇ ਮੈਨੂੰ ਪਹਿਲਾਂ ਗੰਧਰਬਾਂ ਦੀ ਪੁਰੀ ਵਿੱਚ ਲੈ ਗਏ। ਉਥੇ ਗੰਧਰਬਾਂ ਨੇ ਰੌਲਾ ਪਾ ਦਿਤਾ ਕਿ ਤੁਸੀਂ ਇਸ ਬੰਦੇ ਨੂੰ ਇਥੇ ਕਿਉਂ ਲਿਆਂਦਾ ਹੈ। ਇਸ ਦੀ ਦੇਹੀ ਮਲ ਮੂਤਰ ਵਾਲੀ ਹੈ। ਸਾਨੂੰ ਏਹਦੇ ਕੋਲੋਂ ਬੋ ਆਉਂਦੀ ਹੈ। ਸੂਬਾ ਜੀ ਨੇ ਉਹਨਾ ਸਿੱਖਾਂ ਨੂੰ ਪੁਛਿਆ ਕਿ ਇਹ ਗੰਧਰਭ ਕੀ ਖਾਂਦੇ ਹਨ। ਇਹ ਮੈਨੂੰ ਮਲ ਮੂਤਰ ਦੀ ਦੇਹੀ ਕਹਿੰਦੇ ਹਨ। ਇਹਨਾਂ ਨੂੰ ਮਲ ਮੂਤਰ ਨਹੀਂ ਆਉਂਦਾ। ਉਹਨਾਂ ਗੰਧਰਬਾਂ ਨੇ ਜੁਆਬ ਦਿਤਾ ਕਿ ਅਸੀਂ ਅੰਨ ਨਹੀਂ ਖਾਂਦੇ ਜੇਕਰ ਸਾਡੀ ਇਛਾ ਦੁਧ ਪੀਣ ਦੀ ਹੋਵੇ ਤਾਂ ਸਾਨੂੰ ਦੁਧ ਦਾ ਅਧਾਰ ਹੋ ਜਾਂਦਾ ਹੈ ਅਤੇ ਜੇਕਰ ਫਲ ਖਾਣ ਦੀ ਇਛਾ ਹੋਵੇ ਤਾਂ ਸਾਨੂੰ ਫਲ ਦਾ ਅਧਾਰ ਹੋ ਜਾਂਦਾ ਹੈ। ਸੂਬਾ ਜੀ ਨੇ ਸਿੱਖਾਂ ਨੂੰ ਆਖਿਆ ਕਿ ਮੈਨੂੰ ਉਥੇ ਲੈ ਚਲੋ ਜਿਥੇ ਸੱਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਹਨ। ਉਹਨਾਂ ਨੇ ਜੁਆਬ ਦਿਤਾ ਕਿ ਸਾਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਹੁਕਮ ਕੀਤਾ ਹੈ ਕਿ ਪਹਿਲਾਂ ਤੁਹਾਨੂੰ ਸਾਰੀਆਂ ਪੁਰੀਆਂ ਦੇ ਦਰਸ਼ਨ ਕਰਾਉਣੇ ਹਨ। ਫਿਰ ਉਹ ਸਿਖ ਸੂਬਾ ਜੀ ਨੂੰ ਦੇਵ ਪੁਰੀ ਵਿੱਚ ਲੈ ਗਏ। ਸੂਬਾ ਜੀ ਨੇ ਉਹਨਾਂ ਸਿੱਖਾਂ ਨੂੰ ਫਿਰ ਆਖਿਆ ਕਿ ਮੈਨੂੰ ਉਥੇ ਲੈ ਚਲੋ ਜਿਥੇ ਸਤਿਗੁਰੂ ਪਰਤਾਪ ਸਿੰਘ ਜੀ ਹਨ। ਉਹ ਸਿਖ ਫਿਰ ਓਹਨਾਂ ਨੂੰ ਸਚ ਖੰਡ ਵਿੱਚ ਲੈ ਗਏ। ਉਥੇ ਇਕ ਅਤਿ ਸੁੰਦਰ ਅਤੇ ਬਹੁਤ ਉੱਚੇ ਸਿੰਘਾਸਨ ਉਤੇ ਸਤਿਗੁਰੂ ਪਰਤਾਪ ਸਿੰਘ ਜੀ ਬੈਠੇ ਹੋਏ ਸਨ। ਉਹਨਾਂ ਦੀ ਹਜ਼ੂਰੀ ਵਿੱਚ ਬੇਅੰਤ ਹੀ ਸੰਗਤ ਬੈਠੀ ਹੋਈ ਸੀ। ਸੂਬਾ ਜੀ ਨੇ ਦਸਿਆ ਕਿ ਉਥੋਂ ਦਾ ਨਕਸ਼ਾ ਸਾਰਾ ਹੀ ਸ੍ਰੀ ਭੈਣੀ ਸਾਹਿਬ ਵਰਗਾ ਸੀ। ਜਿਸ ਤਰ੍ਹਾਂ ਦਾ ਸਰੋਵਰ ਅਤੇ ਦਰਖਤ ਵਗੈਰਾ ਏਥੇ ਹਨ ਇਸ ਤਰ੍ਹਾਂ ਦਾ ਹੀ ਸਾਰਾ ਕੁਝ ਸੱਚ ਖੰਡ ਵਿੱਚ ਹੈ।

ਇਹ ਕੁਛ ਵਖਾ ਕੇ ਉਹਨਾਂ ਸਿਖਾਂ ਨੇ ਸੂਬਾ ਜੀ ਵਾਲੀ ਪਾਲਕੀ ਫਿਰ ਚੁਕੀ ਅਤੇ ਵਾਪਸ ਲਿਆਕੇ ਉਹਨਾਂ ਨੂੰ ਮੰਜੇ ਉਤੇ ਪਾ ਦਿਤਾ। ਇਹ ਸਾਰੀ ਵਾਰਤਾ ਸੁਣਕੇ ਸੰਤ ਮਹਿੰਦਰ ਸਿੰਘ ਅਤੇ ਸੰਤ ਹਰਬੰਸ ਸਿੰਘ ਜੀ ਵਾਪਸ ਭੈਣੀ ਸਾਹਿਬ ਆ ਗਏ ਅਤੇ ਇਹ ਸਾਰੀ ਸਾਖੀ ਸੱਚੇ ਪਾਤਸ਼ਾਹ ਜੀ ਨੂੰ ਸੁਣਾ ਦਿਤੀ। ਇਸ ਤੋਂ 2-4 ਦਿਨਾਂ ਬਾਅਦ ਹੀ ਸੂਬਾ ਜੀ ਚੜ੍ਹਾਈ ਕਰ ਗਏ। ਸੱਚੇ ਪਾਤਸ਼ਾਹ ਜੀ ਮੇਲੇ ਦਾ ਭੋਗ ਪਾ ਕੇ ਉਹਨਾਂ ਦਾ ਭੋਗ ਪਾਣ ਵਾਸਤੇ ਉਹਨਾਂ ਦੇ ਪਿੰਡ ਪਹੁੰਚ ਕੇ ਦਰਸ਼ਨ ਦਿਤੇ।

------

# ਮਾਤਾ ਜੀ ਦਾ ਡੋਲਾ

ਬੇਅੰਤ ਜੀ ਜਦੋਂ 4 ਸਾਲਾਂ ਦੇ ਸਨ ਤਾਂ ਮਾਤਾ ਭੁਪਿੰਦਰ ਕੌਰ ਜੀ ਨੂੰ ਟੀ.ਬੀ. ਹੋ ਗਈ। ਸਤਿਗੁਰੂ ਪਰਤਾਪ ਸਿੰਘ ਜੀ ਨੇ ਬਿਅੰਤ ਜੀ ਨੂੰ ਲਾਇਲਪੁਰ ਬੀਬੀ ਸੰਤ ਕੌਰ ਮੱਲੂ ਵਾਲੀ ਕੋਲ ਘਲ ਦਿਤਾ। ਮਾਤਾ ਭੁਪਿੰਦਰ ਕੌਰ ਜੀ ਦੀ ਬੜੀ ਸੇਵਾ ਟਹਿਲ ਕੀਤੀ ਗਈ। ਪਰ ਸਤਿਗੁਰੂ ਜੀ ਦੀ ਰਜਾ ਉਹਨਾਂ ਨੇ ਦੇਹ ਦਾ ਓਹਲਾ ਕਰ ਲਿਆ। ਜਦੋਂ ਓਹਨਾਂ ਦਾ ਬਿਬਾਨ ਨਿਕਲ ਰਿਹਾ ਸੀ ਤਾਂ ਲਾਇਲ ਪੁਰ ਵਿਚ ਬਾਲਕ ਬਿਅੰਤ ਜੀ ਨੇ ਜਮੀਨ ਤੇ 4 ਤੀਲੇ ਗਡ ਦਿੱਤੇ ਅਤੇ ਉਤੇ ਇਕ ਲਾਲ ਟਾਕੀ ਪਾ ਦਿਤੀ। ਬਚਨ ਕੀਤਾ ਇਹ ਮਾਤਾ ਜੀ ਦਾ ਡੋਲਾ ਨਿਕਲ ਰਿਹਾ ਹੈ।

------

# ਜਾਕੀ ਲੀਲਾ ਕੀ ਮਿਤਿ ਨਾਹਿ

ਬਿਅੰਤ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਲੀਲਾ ਨੂੰ ਕੌਣ ਵਰਨਣ ਕਰ ਸਕਦਾ ਹੈ। ਸਮੁੰਦਰ ਵਿੱਚੋਂ ਇਕ ਬੂੰਦ ਮਾਤਰ ਦਸ ਰਹੀ ਹਾਂ।

ਤਲਵਾੜਾ ਪਿੰਡ ਦੇ ਇਕ ਸਿੱਖ ਕਸ਼ਮੀਰ ਸਿੰਘ ਦੇ, 8 ਕੁ ਮਹੀਨਿਆਂ ਦੇ ਬੱਚੇ ਨੂੰ ਠੰਢ ਲਗਕੇ ਬੁਖਾਰ ਚੜ੍ਹ ਗਿਆ। ਬੱਚੇ ਨੂੰ ਸਰਸੇ ਹਸਪਤਾਲ ਦਾਖਲ ਕਰਵਾਇਆ ਗਿਆ। ਕੋਈ ਅਠ ਮਹੀਨੇ ਤਕ ਇਲਾਜ ਚਲਦਾ ਰਿਹਾ ਪਰ ਕੋਈ ਫਰਕ ਨਾ ਪਿਆ। ਜਦੋਂ ਇਲਾਜ ਕਰਾ ਕੇ ਹਾਰ ਗਏ ਤਾਂ ਮਸਤਾਨ ਗੜ੍ਹ ਆਕੇ ਸੱਚੇ ਪਾਤਸ਼ਾਹ ਜੀ ਅਗੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਅਸੀਂ ਇਸ ਦਾ ਇਲਾਜ ਕਰਾਕੇ ਹਾਰ ਗਏ ਹਾਂ। ਹੁਣ ਤੇ ਸਾਡੇ ਕੋਲ ਇਲਾਜ ਕਰਵਾਉਣ ਲਈ ਪੈਸਾ ਵੀ ਨਹੀਂ ਰਹਿ ਗਿਆ। ਆਪ ਜੀ ਕਿਰਪਾ ਕਰੋ। ਸੱਚੇ ਪਾਤਸ਼ਾਹ ਜੀ ਨੇ ਬੱਚੇ ਵਲ ਵੇਖ ਕੇ ਹੁਕਮ ਕੀਤਾ ਕਿ ਇਸ ਨੂੰ ਭੈਣੀ ਸਾਹਿਬ ਲੈ ਆਓ। ਨਾਲ ਹੀ ਸੇਵਕਾਂ ਨੂੰ ਹੁਕਮ ਕੀਤਾ ਕਿ ਇਹਨਾਂ ਨੂੰ ਭੈਣੀ ਸਾਹਿਬ ਆਉਣ ਲਈ ਕਿਰਾਇਆ ਦੇ ਦਿਓ। ਉਹ ਬੱਚੇ ਨੂੰ ਲੈ ਕੇ ਭੈਣੀ ਸਾਹਿਬ ਪਹੁੰਚ ਗਏ। ਉਸ ਵੇਲੇ ਬੱਚੇ ਦੀ ਹਾਲਤ ਬਹੁਤ ਹੀ ਨਾਜੁਕ ਸੀ। ਉਸਦੇ ਅੰਦਰ ਪਾਣੀ ਵੀ ਨਹੀਂ ਸੀ ਲੰਘਦਾ। ਉਸ ਦੀ ਅਵਾਜ ਵੀ ਬੰਦ ਹੋ ਚੁਕੀ ਸੀ। ਭੈਣੀ ਸਾਹਿਬ ਆਉਣ ਤੇ ਸੱਚੇ ਪਾਤਸ਼ਾਹ ਨੇ ਹੁਕਮ ਕੀਤਾ ਕਿ ਇਸ ਨੂੰ ਲੁਧਿਆਣੇ ਦੀਪ ਹਸਪਤਾਲ ਵਿੱਚ ਦਾਖਲ ਕਰਾ ਦਿਓ। ਹਸਪਤਾਲ ਲਿਆਉਣ ਤੇ ਡਾਕਟਰਾਂ ਨੇ ਬੱਚੇ ਦੀ ਹਾਲਤ ਵੇਖ ਕੇ ਦਾਖਲ ਕਰਨ ਤੋਂ ਮਨ੍ਹਾਂ ਕਰ ਦਿਤਾ। ਉਸ ਵੇਲੇ ਉਸ ਬੱਚੇ ਦੇ ਮਾਂ ਬਾਪ ਨੇ ਕਿਹਾ ਕਿ ਸਾਨੂੰ ਤਾਂ

ਆਪਣੇ ਸਤਿਗੁਰੂ ਜੀ ਦਾ ਹੁਕਮ ਹੈ। ਤੁਸੀਂ ਭਾਵੇਂ ਥੋਹੜੇ ਚਿਰ ਲਈ ਬੱਚੇ ਨੂੰ ਦਾਖਲ ਕਰ ਲਵੋ। ਫਿਰ ਛੁਟੀ ਦੇ ਦਿਆ ਜੇ। ਡਾਕਟਰਾਂ ਨੇ ਬੱਚੇ ਨੂੰ ਦਾਖਲ ਕਰ ਲਿਆ ਅਤੇ ਗੁਲੂਕੋਸ ਚੜ੍ਹਾ ਦਿਤਾ। ਡਾਕਟਰਾਂ ਦੀ ਹੈਰਾਨੀ ਦੀ ਹੱਦ ਨਾ ਰਹੀ ਜਦੋਂ ਉਹਨਾਂ ਨੇ ਦੇਖਿਆ ਕਿ ਬੱਚੇ ਨੇ ਅੱਖਾਂ ਖੋਹਲ ਲਈਆਂ ਹਨ। ਉਹਨਾਂ ਦਾ ਹੌਂਸਲਾ ਵਧ ਗਿਆ ਉਹ 18 ਦਿਨ ਤਕ ਬੱਚੇ ਦਾ ਇਲਾਜ ਕਰਦੇ ਰਹੇ ਪਰ ਕੋਈ ਫਰਕ ਨਾ ਪੈਂਦਾ ਵੇਖ ਕੇ ਉਹਨਾਂ ਨੇ ਛੁਟੀ ਦੇ ਦਿਤੀ। ਬੱਚੇ ਦੇ ਮਾਂ ਬਾਪ ਬੱਚੇ ਨੂੰ ਲੈ ਕੇ ਸ੍ਰੀ ਭੈਣੀ ਸਾਹਿਬ ਆ ਗਏ ਅਤੇ ਆ ਕੇ ਉਸ ਨੂੰ ਰਾਮ ਸਰੋਵਰ ਇਸ਼ਨਾਨ ਕਰਾਇਆ। ਉਹਨਾਂ ਨੇ ਦੁਖੀ ਹੋ ਕੇ ਸਾਰੀਆਂ ਦੁਆਈਆਂ ਛਡ ਦਿਤੀਆਂ। ਇਸ਼ਨਾਨ ਕਰਾਉਣ ਤੋਂ ਬਾਅਦ ਬੱਚੇ ਦੀ ਥੋਹੜੀ ਜਿਹੀ ਰੋਣ ਦੀ ਅਵਾਜ ਨਿਕਲਣ ਲਗ ਪਈ। 3-4 ਦਿਨਾਂ ਬਾਅਦ ਸੱਚੇ ਪਾਤਸ਼ਾਹ ਜੀ ਭੈਣੀ ਸਾਹਿਬ ਆਏ ਤਾਂ ਬੱਚੇ ਨੂੰ ਸੱਚੇ ਪਾਤਸ਼ਾਹ ਜੀ ਨੂੰ ਮਥਾ ਟਿਕਾਇਆ। ਉਸ ਤੋਂ ਬਾਅਦ ਬੱਚੇ ਨੂੰ ਆਪੇ ਹੀ ਫਰਕ ਪੈਣਾ ਸ਼ੁਰੂ ਹੋ ਗਿਆ। 10 ਦਿਨਾਂ ਦੇ ਅੰਦਰ ਹੀ ਟੁਰਨ ਵੀ ਲਗ ਪਿਆ। ਥੋਹੜੇ ਦਿਨਾਂ ਵਿੱਚ ਹੀ ਬੱਚੇ ਦਾ ਪੰਜ ਕਿਲੋ ਵਜਨ ਵਧ ਗਿਆ। ਜਿਸਦੇ ਅੰਦਰ ਪਾਣੀ ਨਹੀਂ ਸੀ ਜਾਂਦਾ ਉਹ ਰੱਜ ਕੇ ਰੋਟੀ ਖਾਣ ਲਗ ਪਿਆ। ਸੱਚੇ ਪਾਤਸ਼ਾਹ ਜੀ ਵੇਖ ਕੇ ਬਹੁਤ ਖੁਸ਼ ਹੋ ਕੇ ਬਚਨ ਕੀਤਾ ਕਿ ਸਤਿਗੁਰੂ ਜੀ ਨੇ ਬਹੁਤ ਛੇਤੀ ਕਿਰਪਾ ਕਰ ਦਿਤੀ ਹੈ। ਪਰ ਬੱਚੇ ਦੇ ਮਾਂ ਬਾਪ ਨੂੰ ਤਾਂ ਪਤਾ ਹੀ ਸੀ ਕਿ ਕਿਰਪਾ ਕਰਨ ਵਾਲੇ ਤਾਂ ਆਪ ਹੀ ਹਨ। ਉਹ ਕਈਆਂ ਨੂੰ ਇਹ ਵਾਰਤਾ ਸੁਣਾ ਕੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਣ ਗਾਉਂਦੇ ਹਨ। ਬੱਚੇ ਦੇ ਪਿਤਾ ਜੀ ਅਗੇ ਖੁਲ੍ਹਾ ਬਾਣਾ ਪਾਉਂਦੇ ਸਨ ਅਤੇ ਦਾਹੜੀ ਦੇ ਵਾਲ ਵੀ ਕਟਦੇ ਸਨ। ਪਰ ਹੁਣ ਉਹਨਾਂ ਨੇ ਆਪਣਾ ਬਾਣਾ ਵੀ ਪੂਰਾ ਨਾਮਧਾਰੀ ਕਰ ਲਿਆ ਹੈ ਅਤੇ ਦਾੜੀ ਕਟਣੀ ਵੀ ਛਡ ਦਿਤੀ ਹੈ। ਹੁਣ ਉਹ ਕਹਿੰਦੇ ਹਨ ਕਿ ਅਸੀਂ ਨੀਲੇ ਰੰਗ ਦਾ ਬਿਲਕੁਲ ਤਿਆਗ ਕਰ ਦਿਆਂਗੇ ਅਤੇ ਪੂਰਨ ਗੁਰਸਿਖ ਦਾ ਜੀਵਨ ਬਤੀਤ ਕਰਾਂਗੇ। (ਇਹ ਸਾਖੀ ਉਹਨਾਂ ਨੇ 1999 ਸੰਨ ਵਿੱਚ ਸੁਣਾਈ ਸੀ। ਹੁਣ ਤਾਂ ਉਹ ਬੱਚਾ ਵਡਾ ਹੋ ਗਿਆ ਹੋਵੇਗਾ)

------

# ਜੋਤ ਓਹਾ ਜੁਗਤ ਸਾਇ ਸਹਿ ਕਾਇਆ ਫੇਰ ਪਲਟਿਐ

ਸ਼੍ਰੋਮਣੀ ਭਗਤ ਕਬੀਰ ਜੀ ਦੀ ਬਾਣੀ ਦੇ ਅਨੁਸਾਰ ਕਬੀਰ ਸੋਈ ਮੁਖ ਧੰਨ ਹੈ ਜਿਹ ਮੁਖ ਨਿਕਸੇ ਰਾਮ। ਦੇਹੀ ਕਿਸ ਕੀ ਬਾਪੁਰੀ ਪਵਿਤ੍ਰ ਹੋਇਗੋ ਗ੍ਰਾਮ।। ਇਸੇ ਕਥਨ ਅਨੁਸਾਰ ਇਕ ਪਵਿਤ੍ਰ ਗ੍ਰਾਮ ਹੈ 'ਬ੍ਰਹਮੀ'। ਗ੍ਰਾਮ ਵਿੱਚ ਇਕ ਨਾਮ ਦੇ ਰਸੀਏ ਸੰਤ ਹਰਨਾਮ ਸਿੰਘ ਜੀ ਰਹਿੰਦੇ ਸਨ। ਉਹਨਾਂ ਨੇ ਕਿੰਨਾ ਕਿੰਨਾ ਸਮਾਂ ਪਹਾੜਾਂ ਤੇ ਚੜ੍ਹ ਕੇ ਸਿਮਰਨ ਵਿੱਚ ਹੀ ਲਗੇ ਰਹਿਣਾ। ਜਦੋਂ ਕਦੇ ਮੌਜ ਹੋਣੀ, ਮੰਡੀ ਸ਼ਹਿਰ ਵਿੱਚ ਕਿਸੇ ਦੇ ਘਰ ਜਾ ਪਰਸ਼ਾਦਾ ਛਕਨਾ। ਸਤਿਗੁਰੂ ਪਰਤਾਪ ਸਿੰਘ ਜੀ ਦਾ ਉਹਨਾਂ ਨੂੰ ਬੜਾ ਪਿਆਰ ਮਿਲਦਾ ਰਹਿੰਦਾ ਸੀ।

ਸਤਿਗੁਰੂ ਪਰਤਾਪ ਸਿੰਘ ਜੀ ਨੇ ਜਦੋਂ ਦੇਹ ਦਾ ਓਹਲਾ ਕੀਤਾ ਤਾਂ ਉਹ ਬੜੇ ਵੈਰਾਗੀ ਹੋਏ। ਇਕ ਵਾਰੀ ਭੈਣੀ ਸਾਹਿਬ ਪਹੁੰਚੇ ਤਾਂ ਇਕ ਬਜੁਰਗ ਮਾਤਾ ਬੇਬੇ

ਗੁਬਿੰਦਨੀ ਨੂੰ ਪੁਛਣ ਲਗੇ ਕਿ ਮਾਤਾ ਤੇਰਾ ਕੀ ਨਾਂ ਹੈ? ਮਾਤਾ ਜੀ ਨੇ ਅੱਗੋਂ ਜੁਆਬ ਦਿਤਾ ਕਿ ਮੈਨੂੰ ਬੇਬੇ ਗੁਬਿੰਦਨੀ ਕਹਿੰਦੇ ਹਨ। ਤਾਂ ਬੜੇ ਹੀ ਪਿਆਰੇ ਅਤੇ ਵੈਰਾਗੀ ਸ਼ਬਦਾਂ ਵਿੱਚ ਕਹਿਣ ਲਗੇ 'ਬੇਬੇ ਅਗੇ ਸਤਿਗੁਰੂ ਪਰਤਾਪ ਸਿੰਘ ਜੀ ਮੈਨੂੰ ਬੁਲਾਉਂਦੇ ਹੁੰਦੇ ਸਨ। ਹੁਣ ਇਹ ਸਤਿਗੁਰੂ ਜੀ ਮੈਨੂੰ ਕਦੀ ਨਹੀਂ ਬੁਲਾਉਂਦੇ'। ਇਹ ਗਲਾਂ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਕੋਠੀ ਦੇ ਬਾਹਰ ਕੋਈ 10 ਕੁ ਕਦਮਾਂ ਦੀ ਵਿੱਥ ਤੇ ਹੀ ਹੋ ਰਹੀਆਂ ਸਨ। ਸਤਿਗੁਰੂ ਅੰਤਰਜਾਮੀ ਹੁੰਦਾ ਹੈ। ਜੇ ਉਹ ਸਿਖ ਦੀ ਸੱਚੀ ਪੁਕਾਰ ਨੂੰ ਨਾ ਸੁਣੇ ਤਾਂ ਸਿਖ ਦਾ ਹੌਂਸਲਾ ਢਹਿ ਜਾਂਦਾ ਹੈ। ਇਹ ਸ਼ਬਦ ਵੀ ਕਿਸੇ ਪਿਆਰੇ ਸਿਖ ਅੰਦਰੋਂ ਨਿਕਲੇ ਸਨ। ਸਤਿਗੁਰੂ ਜਗਜੀਤ ਸਿੰਘ ਜੀ ਝਟ ਹੀ ਨੰਗੇ ਚਰਨੀਂ ਹੀ ਭੱਜ ਕੇ ਬਾਹਰ ਨਿਕਲ ਆਏ ਅਤੇ ਅਜੇ ਉਹ ਸਿਖ ਨੇ ਆਪਣੀ ਗਲ ਖਤਮ ਹੀ ਕੀਤੀ ਸੀ ਕਿ ਪਿਆਰੇ ਸਤਿਗੁਰੂ ਨੇ ਆ ਗਲਵਕੜੀ ਪਾਈ। ਇਹ ਦਸ ਦਿਤਾ ਕਿ ਤੂੰ ਜਿਸ ਨੂੰ ਯਾਦ ਕਰ ਰਿਹਾ ਹੈਂ ਉਹ ਕਿਧਰੇ ਗਿਆ ਨਹੀਂ। 'ਜੋਤ ਓਹਾ ਜੁਗਤਿ ਸਾਇ ਸਹਿ ਕਾਇਆ ਫੇਰ ਪਲਟੀਐ'

------

# ਸਤਿਗੁਰੂ ਦਾ ਅਖੁੱਟ ਭੰਡਾਰ

ਮੰਡੀ ਰਹਿਣ ਵਾਲੇ ਬੀਬੀ ਦਰਸ਼ਨਾ ਜੀ ਆਪਣੇ ਨਾਲ ਬੀਤੀ ਇਕ ਘਟਨਾ ਸੁਣਾਉਂਦੇ ਹਨ। ਇਕ ਵਾਰੀ ਉਹ ਆਪਣੀ ਭਣੇਵੀਂ ਦੇ ਭੋਗ ਤੇ ਦਿੱਲੀ ਗਏ। ਉਦੋਂ ਸੱਚੇ ਪਾਤਸ਼ਾਹ ਜੀ ਹੰਸਪਾਲ ਜੀ ਦੀ ਕੋਠੀ ਦਿਲੀ ਆਏ ਹੋਏ ਸਨ। ਭੋਗ ਪੈਣ ਦੇ ਬਾਅਦ ਉਹ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕਰਨ ਲਈ ਗਏ। ਉਥੇ ਸੱਚੇ ਪਾਤਸ਼ਾਹ ਜੀ ਦਾ ਬੈਂਕੋਕ ਜਾਣ ਦਾ ਪ੍ਰੋਗਾਮ ਬਣ ਰਿਹਾ ਸੀ। ਸੇਵਕ ਦੀਦਾਰ ਸਿੰਘ ਜੀ ਨੇ ਸੱਚੇ ਪਾਤਸ਼ਾਹ ਅਗੇ ਅਰਜ ਕੀਤੀ ਕਿ ਬੀਬੀ ਦਰਸ਼ਨਾ ਨੂੰ ਨਾਲ ਲਿਜਾਣਾ ਹੈ। ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਬੀਬੀ ਦਰਸ਼ਨਾ ਕੋਲ ਪਾਸਪੋਰਟ ਹੈ? ਦੀਦਾਰ ਨੇ ਉੱਤਰ ਦਿਤਾ ਕਿ ਹਾਂ ਜੀ ਉਹਨਾਂ ਕੋਲ ਪਾਸਪੋਰਟ ਹੈ। ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਉਹਦੇ ਕੋਲੋਂ ਪਾਸਪੋਰਟ ਲੈ ਕੇ ਬਾਕੀਆਂ ਦੇ ਨਾਲ ਹੀ ਉਹਦਾ ਵੀ ਵੀਜ਼ਾ ਬਣਾ ਲਵੋ। ਅਚਾਨਕ ਹੀ 5-6 ਵਜੇ ਪਤਾ ਲਗਾ ਕਿ ਜਹਾਜ ਦੀ ਫਲਾਈਟ ਵੀ ਉਸੇ ਦਿਨ ਰਾਤ ਨੂੰ 11 ਵਜੇ ਹੈ। ਟਿਕਟ ਤਾਂ ਬੀਬੀ ਜੀ ਨੂੰ ਮਿਲ ਹੀ ਜਾਣੀ ਸੀ ਪਰ ਟਿਕਟ ਦੇ ਨਾਲ 350 ਰੁ ਏਅਰ ਪੋਰਟ ਦੇ ਅੰਦਰ ਜਾਣ ਲਈ ਟੈਕਸ ਦੇ ਰੂਪ ਵਿੱਚ ਚਾਹੀਦੇ ਸਨ। ਪਰ ਬੀਬੀ ਜੀ ਤਾਂ ਆਪਣੇ ਪ੍ਰੋਗ੍ਰਾਮ ਦੇ ਮੁਤਾਬਕ ਪੈਸੇ ਖਰਚ ਚੁਕੇ ਹੋਏ ਸਨ ਅਤੇ ਉਹਨਾਂ ਦੀ ਜੇਬ ਵਿੱਚ ਲਗਪਗ 80 ਰੁ: ਹੀ ਬਚੇ ਸਨ। ਉਹਨਾਂ ਨੇ ਆਪਣੇ ਨਾਲ ਦੇ ਕਈਆਂ ਨੂੰ ਪੁੱਛਿਆ ਕਿ ਕੋਈ ਜਣਾ ਉਹਨਾਂ ਨੂੰ ਇਹ ਪੈਸੇ ਦੇ ਦੇਵੇ ਪਰ ਹਰ ਕਿਸੇ ਨੇ ਨਾਂਹ ਹੀ ਕੀਤੀ। ਹਰ ਕੋਈ ਆਪਣੇ ਹਿਸਾਬ ਦੇ ਨਾਲ ਆਪਣੇ ਲਈ ਪੈਸਿਆਂ ਦਾ ਇੰਤਜ਼ਾਮ ਕਰਕੇ ਆਇਆ ਹੋਇਆ ਸੀ। ਸੱਚੇ ਪਾਤਸ਼ਾਹ ਜੀ ਨੇ ਕਿਰਪਾ ਕੀਤੀ ਕਿ ਸੁੰਦਰਨਗਰ ਦੇ ਜਥੇ ਦੇ ਮੈਂਬਰਾਂ ਲਈ ਜਿਹੜੀਆਂ ਟਿਕਟਾਂ ਆਈਆਂ ਸਨ ਉਹਨਾਂ ਦੇ ਨਾਲ ਉਹ ਪੈਸੇ ਵੀ ਸਨ। ਬੀਬੀ ਜੀ ਲਈ ਵੀ ਉਹਨਾਂ ਦੇ ਨਾਲ ਹੀ ਪੈਸੇ ਵੀ ਆ ਗਏ। ਥਾਈਲੈਂਡ ਪਹੁੰਚ ਕੇ ਸੂਬਾ ਜੈਮਲ

ਸਿੰਘ ਜੀ ਦੇ ਭੈਣ ਦੇ ਦਿਲ ਵਿੱਚ ਸੱਚੇ ਪਾਤਸ਼ਾਹ ਜੀ ਵੱਸੇ ਅਤੇ ਉਹਨਾਂ ਨੇ ਬੀਬੀ ਜੀ ਦੇ ਥਾਈਲੈਂਡ ਪਹੁੰਚਦਿਆਂ ਹੀ ਉਹਨਾਂ ਦੀ ਜੇਬ ਵਿੱਚ ਉਥੋਂ ਦੀ ਕਰੰਸੀ ਦੇ 500 ਟਿਕਲ ਪਾ ਦਿਤੇ। ਦਰਸ਼ਨਾ ਜੀ ਹੈਰਾਨ ਹੋਏ ਅਤੇ ਉਹਨਾਂ ਦੇ ਮੂੰਹੋਂ ਧੰਨ ਸਤਿਗੁਰੂ ਜਗਜੀਤ ਸਿੰਘ ਜੀ ਨਿਕਲਿਆ।

------

# ਸਤਿਗੁਰ ਸਿਖ ਕੀ ਕਰੈ ਪ੍ਰਤਿਪਾਲ

ਮੰਡੀ ਰਹਿਣ ਵਾਲੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਇਕ ਸਿਦਕੀ ਸਿੱਖ ਹਨ ਸੇਠ ਭਜਨੀਕ ਸਿੰਘ ਜੀ। ਉਹ ਸਤਿਗੁਰੂ ਜੀ ਦੇ ਬੜੇ ਹੀ ਸ਼ਰਧਾਲੂ ਹਨ। ਉਹ ਆਪਣੇ ਨਾਲ ਬੀਤੀ ਇਕ ਘਟਨਾ ਇਸ ਤਰ੍ਹਾਂ ਸੁਣਾਉਂਦੇ ਹਨ।

ਤਕਰੀਬਨ 11-12 ਸਾਲਾਂ ਦੀ ਗਲ ਹੈ (ਪੂਰਾ ਸਮਾਂ ਉਹਨਾਂ ਨੂੰ ਯਾਦ ਨਹੀਂ) ਸਤਿਗੁਰੂ ਜਗਜੀਤ ਸਿੰਘ ਪਾਤਸ਼ਾਹ ਜੀ ਨੇ ਉਹਨਾਂ ਨੂੰ ਹੁਕਮ ਕੀਤਾ ਕਿ ਸੇਠ ਜੀ ਤੁਸੀਂ ਅੱਜ ਤੋਂ ਲੈ ਕੇ ਗਡੀ ਨਹੀਂ ਚਲਾਉਣੀ। ਹਾਲਾਂਕਿ ਉਹ ਸੱਚੇ ਪਾਤਸ਼ਾਹ ਜੀ ਦੀ ਕਿਰਪਾ ਨਾਲ ਬੜੀ ਵਧੀਆ ਗਡੀ ਚਲਾ ਲੈਂਦੇ ਸਨ। ਉਹ ਆਪ ਗਡੀ ਚਲਾ ਕੇ ਕਈ ਵਾਰ ਦਿੱਲੀ ਵੀ ਗਏ ਸਨ ਅਤੇ ਜੀਵਨ ਨਗਰ ਅਤੇ ਮਸਤਾਨਗੜ ਹੋਲੇ ਤੇ ਵੀ ਆਪ ਹੀ ਗਡੀ ਚਲਾ ਕੇ ਗਏ ਸਨ। ਪਰ ਗਡੀ ਨਾ ਚਲਾਨ ਦੇ ਇਸ ਹੁਕਮ ਵਿੱਚ ਕੀ ਰਜਾ ਸੀ। ਇਹ ਸਤਿਗੁਰੂ ਜੀ ਹੀ ਜਾਣਦੇ ਸਨ।

ਉਸ ਤੋਂ ਬਾਅਦ ਇਕ ਵਾਰੀ ਉਹ ਆਪ ਉਹਨਾਂ ਦੀ ਸਿੰਘਣੀ ਅਤੇ ਬੇਟਾ ਚੰਡੀਗੜ੍ਹ ਗਏ ਹੋਏ ਸਨ। ਉਥੇ ਕੁਛ ਕੋਠੀ ਦਾ ਕੰਮ ਕਰਾਉਣਾ ਸੀ। ਇਕ ਦਿਨ ਕਿਸੇ ਜਰੂਰੀ ਕੰਮ ਵਾਸਤੇ ਉਹਨਾਂ ਨੂੰ ਮੰਡੀ ਆਉਣਾ ਪਿਆ। ਉਹਨਾਂ ਦੇ ਬੇਟੇ ਨੇ ਕਿਹਾ ਕਿ ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਹੈ ਤੁਸੀਂ ਗਡੀ ਨਹੀਂ ਚਲਾਣੀ ਮੈਂ ਤੁਹਾਨੂੰ ਛੱਡ ਆਉਂਦਾ ਹਾਂ। ਪਰ ਉਹ ਸੱਚੇ ਪਾਤਸ਼ਾਹ ਦੇ ਹੁਕਮ ਨੂੰ ਭੁਲ ਗਏ ਅਤੇ ਕਹਿਣ ਲਗੇ ਕਿ ਕੋਈ ਗਲ ਨਹੀਂ, ਦਿਨ ਦਾ ਵੇਲਾ ਹੈ, ਮੈਂ ਗਡੀ ਚਲਾ ਕੇ ਲੈ ਜਾਵਾਂਗਾ। ਇਹ ਆਖ ਕੇ ਉਹ ਕੱਲੇ ਹੀ ਅਰਦਾਸਾ ਕਰਕੇ ਗਡੀ ਚਲਾ ਕੇ ਚਲ ਪਏ। ਰੋਪੜ ਤੋਂ ਕੋਈ ਇਕ ਮੀਲ ਅਗੇ ਆਏ ਤਾਂ ਪਤਾ ਨਹੀਂ ਲਗਾ ਕਿ ਕਦੋਂ ਗਡੀ ਸੜਕ ਪਾਰ ਕਰਕੇ ਸੱਜੇ ਪਾਸੇ ਚਲ ਪਈ। ਅਗੋਂ ਡੂੰਘੇ ਪਾਣੀ ਦਾ ਵਡਾ ਸਾਰਾ ਟੋਇਆ ਸੀ ਜੋ 9-10 ਫੁੱਟ ਡੂੰਘਾ ਸੀ ਅਤੇ 10-12 ਫੁਟ ਚੌੜਾ ਸੀ। ਪਤਾ ਨਹੀਂ ਲਗਾ ਕਿ ਕਿਸ ਤਰ੍ਹਾਂ ਉਹਨਾਂ ਦੀ ਗਡੀ ਉਹ ਟੋਇਆ ਛਾਲ ਮਾਰ ਕੇ ਟੱਪ ਗਈ ਅਤੇ ਅਗੇ ਇਕ ਦਰਖਤ ਨਾਲ ਜਾ ਵੱਜੀ। ਵੱਜਣ ਨਾਲ ਗਡੀ ਦਾ ਅਗਲਾ ਹਿੱਸਾ ਤੇ ਵਿੱਚੋਂ ਸਟੇਰਿੰਗ ਉਹਨਾਂ ਦੀ ਛਾਤੀ ਨਾਲ ਵੱਜ ਕੇ ਡਿੰਗਾ ਹੋ ਗਿਆ ਪਰ ਉਹਨਾਂ ਨੂੰ ਸੱਚੇ ਪਾਤਸ਼ਾਹ ਜੀ ਨੇ ਵਾਲ ਵਾਲ ਬਚਾ ਲਿਆ। ਜਿਸ ਵੇਲੇ ਉਹ ਗਡੀ ਵਿੱਚੋਂ ਬਾਹਰ ਆਏ ਤਾਂ ਸਾਹਮਣੇ 10-12 ਜਿੰਮੀਦਾਰ ਖਲੋਤੇ ਸਨ। ਉਹ ਭਜ ਕੇ ਉਹਨਾਂ ਕੋਲ ਆ ਗਏ। ਉਹ ਕਹਿਣ ਲਗੇ ਕਿ ਸਰਦਾਰ ਜੀ ਇਹ ਟੋਇਆ ਇੰਨਾ ਚੌੜਾ ਤੇ ਇੰਨਾ ਡੂੰਘਾ ਹੈ ਕਿ ਜੇ ਗਡੀ ਵਿਚ ਡਿਗ ਪੈਂਦੀ ਤਾਂ ਗਡੀ ਲਭਨੀ ਵੀ ਨਹੀਂ ਸੀ। ਪਰ ਅਸੀਂ ਆਪਣੀ ਅਖੀਂ ਵੇਖਿਆ ਹੈ ਕਿ ਜਿਸ ਵੇਲੇ ਆਪਦੀ ਗਡੀ ਟੋਏ ਪਾਸ

ਆਈ ਤਾਂ ਉਸ ਵੇਲੇ 10-12 ਚਿੱਟੇ ਕਪੜੇ ਵਾਲੇ ਸਰੀਰਾਂ ਨੇ ਤੁਹਾਡੀ ਗਡੀ ਨੂੰ ਧੱਕਾ ਮਾਰਿਆ ਤੇ ਗਡੀ ਇਹ ਡੂੰਘਾ ਟੋਇਆ ਟਪ ਕੇ ਪਾਰ ਚਲੀ ਗਈ।

ਉਹ ਕਹਿੰਦੇ ਹਨ ਕਿ ਉਹਨਾਂ ਨੂੰ ਫੇਰ ਸਤਿਗੁਰੂ ਜੀ ਦਾ ਬਚਨ ਯਾਦ ਆਇਆ ਕਿ ਮੈਂ ਉਹਨਾਂ ਦੇ ਬਚਨ ਦੀ ਉਲੰਘਨਾ ਕੀਤੀ ਸੀ ਪਰ ਫਿਰ ਵੀ ਉਹਨਾਂ ਦੇ ਚਰਨਾਂ ਵਿੱਚ ਅਰਦਾਸ ਕਰਕੇ ਚਲਿਆ ਸਾਂ ਉਹਨਾਂ ਨੇ ਹੀ ਸਹਾਇਤਾ ਕੀਤੀ ਹੈ। ਉਸ ਤੋਂ ਬਾਅਦ ਉਹਨਾਂ ਗੱਡੀ ਨਹੀਂ ਚਲਾਈ। ਉਹ ਕਹਿੰਦੇ ਹਨ ਕਿ ਅਸੀਂ ਜੀਅ ਤਾਂ ਭੁਲਾ ਦਿੰਦੇ ਹਾਂ ਪਰ ਸੱਚੇ ਪਾਤਸ਼ਾਹ ਜੀ ਆਪਣੇ ਦਾਸਾਂ ਨੂੰ ਨਹੀਂ ਭੁਲਾਉਂਦੇ ਅਤੇ ਰਖਿਆ ਕਰਦੇ ਹਨ।

------

# ਸਿਦਕੀ ਸਿਖ

ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਜੀ ਦੇ ਸਿਖ ਕਿੰਨੇ ਸਿਦਕ ਭਰੋਸੇ ਵਾਲੇ ਹਨ। ਕੋਈ 1997-98 ਸੰਨ ਦੀ ਘਟਨਾ ਲਿਖ ਰਹੀ ਹਾਂ। ਸਰਦੀਆਂ ਦੇ ਦਿਨਾਂ ਦੀ ਗਲ ਹੈ। ਮੰਡੀ ਸੰਤ ਸਰਦਾਰ ਸਿੰਘ ਜੀ ਦੇ ਘਰ ਵਿੱਚ ਕਿਰਾਏਦਾਰਾਂ ਦੀ ਬਾਲਟੀ ਖੂਹੀ ਵਿੱਚ ਡਿਗ ਪਈ। ਸੰਤ ਉਹਨਾਂ ਦੀ ਬਾਲਟੀ ਕਢਣ ਵਾਸਤੇ ਖੂਹੀ ਵਿੱਚ ਉਤਰੇ ਅਤੇ ਬਾਲਟੀ ਉਤੇ ਲਿਆ ਕੇ ਮਣ ਉਤੇ ਰਖੀ ਪਰ ਉਹਨਾਂ ਦਾ ਹੱਥ ਛੁਟ ਗਿਆ ਅਤੇ ਉਹ ਸਿਧੇ ਖੂਹੀ ਦੇ ਵਿੱਚ ਡਿਗ ਪਏ। ਡਿਗਨ ਦੀ ਅਵਾਜ ਸੁਣ ਕੇ ਉਹਨਾਂ ਦਾ ਭਤੀਜਾ ਅਤੇ ਲੜਕਾ ਭਜ ਕੇ ਆਏ। ਉਹਨਾਂ ਨੇ ਵੇਖਿਆ ਕਿ ਸੰਤਾਂ ਦਾ ਇਕ ਹੱਥ ਖੂਹੀ ਵਿੱਚ ਲਗੀਆਂ ਲੋਹੇ ਦੀਆਂ ਪੌੜੀਆਂ ਨੂੰ ਪਿਆ ਹੋਇਆ ਹੈ ਅਤੇ ਉਹਨਾਂ ਦਾ ਸਿਰ ਹੀ ਬਾਹਰ ਦਿਸ ਰਿਹਾ ਹੈ। ਬਾਕੀ ਸਾਰਾ ਸਰੀਰ ਖੂਹੀ ਵਿੱਚ ਡੁਬਾ ਹੋਇਆ ਹੈ। ਉਹ ਦੋਵੇਂ ਮੁੰਡੇ ਉਹਨਾਂ ਨੂੰ ਕਢਣ ਵਾਸਤੇ ਥਲੇ ਉਤਰੇ ਤਾਂ ਕੀ ਵੇਖਦੇ ਹਨ ਕਿ ਸੰਤ ਇਕ ਹੱਥ ਜੋਰ ਜੋਰ ਦੀ ਹਿਲਾ ਕੇ ਧੰਨ ਸਤਿਗੁਰੂ ਰਾਮ ਸਿੰਘ ਜੀ ਧੰਨ ਸਤਿਗੁਰੂ ਰਾਮ ਸਿੰਘ ਜੀ ਬੋਲੀ ਜਾ ਰਹੇ ਹਨ। ਮੁੰਡਿਆਂ ਨੇ ਸਹਾਰਾ ਦੇ ਕੇ ਉਹਨਾਂ ਨੂੰ ਖਿਚਕੇ ਬਾਹਰ ਕਢਕੇ ਉਤੇ ਲਿਆਂਦਾ ਤਾਂ ਉਹ ਬਾਹਰ ਨਿਕਲ ਕੇ ਪੁਛਣ ਲਗੇ ਕਿ ਮੈਨੂੰ ਕੀ ਹੋਇਆ ਹੈ। ਮੁੰਡਿਆਂ ਨੇ ਕਿਹਾ ਕਿ ਤੁਸੀਂ ਖੂਹੀ ਵਿੱਚ ਡਿਗ ਪਏ ਸਓ। ਪਰ ਉਹ ਕਹਿਣ ਲਗੇ ਕਿ ਮੈਨੂੰ ਤੇ ਕੁਛ ਨਹੀਂ ਹੋਇਆ। ਮੈਂ ਇਸ਼ਨਾਨ ਤੇ ਕਰ ਲਿਆ ਹੈ ਪਰ ਮੇਰੇ ਕੇਸ ਤੇ ਸੁਕੇ ਹਨ। ਉਹਨਾਂ ਦੇ ਸਿਰ ਨੂੰ ਸੱਟ ਵਜੀ ਹੋਣ ਕਰਕੇ ਘਰ ਦਿਆਂ ਨੇ ਉਹਨਾਂ ਨੂੰ ਹਲਦੀ ਵਗੈਰਾ ਪਿਆਈ। ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਉਹਨਾਂ ਨੂੰ ਕੋਈ ਤਕਲੀਫ ਮਹਿਸੂਸ ਹੀ ਨਹੀਂ ਹੋਣ ਦਿੱਤੀ।

------

# ਸੇਵਕ ਕਉ ਪ੍ਰਭ ਪਾਲਨਹਾਰਾ

ਸੱਚੇ ਪਾਤਸ਼ਾਹ ਜੀ ਆਪਣੇ ਸੇਵਕ ਨੂੰ ਵਡਿਆਈ ਦਿਵਾਉਂਦੇ ਹਨ। ਸਾਹਿਬਪੁਰਾ ਦਿੱਲੀ ਦੇ ਜਥੇਦਾਰ ਧਰਮ ਸਿੰਘ ਜੀ ਨਾਲ ਸਬੰਧਤ ਇਕ ਘਟਨਾ ਲਿਖ ਰਹੀ ਹਾਂ। ਸੰਨ 1984 ਦੀ ਗਲ ਹੈ। ਜਥੇਦਾਰ ਜੀ ਦੇ ਘਰ ਪਾਲੀ ਹੋਈ ਤਿੰਨ ਸਾਲ ਦੀ

ਵੱਛੀ ਸੂਈ । ਕੋਈ ਦਸ ਕੁ ਦਿਨਾਂ ਬਾਅਦ ਜਦੋਂ ਦੁੱਧ ਦੇਣ ਦਾ ਵੇਲਾ ਸੀ ਤਾਂ ਉਹਨਾਂ ਦੀ ਵੱਛੀ ਤੇ ਖ਼ੂਨ ਦੇ ਛਿਟੇ ਪੈਣ ਲਗ ਪਏ। ਘਰ ਵਾਲਿਆਂ ਨੂੰ ਬੜੀ ਚਿੰਤਾ ਹੋਈ। ਜਥੇਦਾਰ ਜੀ ਨੇ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਗੇ ਹਾਜਰ ਹੋ ਕੇ ਅਰਜ ਕੀਤੀ। ਉਸ ਵੇਲੇ ਸੰਤ ਤਰਸੇਮ ਸਿੰਘ ਵੀ ਸ੍ਰੀ ਸਤਿਗੁਰੂ ਜੀ ਦੇ ਕੋਲ ਹੀ ਬੈਠੇ ਸਨ। ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਜੇ ਤਰਸੇਮ ਸਿੰਘ ਕਹਿ ਦੇਵੇ ਕਿ ਛਿਟੇ ਨਹੀਂ ਪੈਣਗੇ ਤਾਂ ਛਿਟੇ ਪੈਣ ਬੰਦ ਹੋ ਸਕਦੇ ਹਨ। ਜਥੇਦਾਰ ਜੀ ਨੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਇਹ ਤੇ ਆਪ ਜੀ ਦਾ ਕਿਰਪਾ ਕਰਨ ਦਾ ਹੀ ਢੰਗ ਹੈ ਭਾਵੇਂ ਆਪ ਕਰੋ ਜਾਂ ਆਪਣੇ ਹੁਕਮ ਨਾਲ ਕਿਸੇ ਕੋਲੋਂ ਕਰਵਾਉ। ਸੰਤ ਤਰਸੇਮ ਸਿੰਘ ਜੀ ਨੇ ਕਹਿ ਦਿਤਾ ਕਿ ਹੁਣ ਛਿਟੇ ਨਹੀਂ ਪੈਣਗੇ। ਜਥੇਦਾਰ ਜੀ ਬੜੇ ਖੁਸ਼ ਹੋ ਕੇ ਵਾਪਸ ਦਿੱਲੀ ਆ ਗਏ। ਘਰ ਆ ਕੇ ਵੇਖਿਆ ਕਿ ਗਾਂ ਤੇ ਛਿਟੇ ਪੈਣੇ ਬੰਦ ਹੋ ਗਏ ਹਨ ਪਰ ਉਸਦੀ ਥਾਂ ਤੇ ਜਮੀਨ ਉਤੇ ਪੈਣ ਲਗ ਪਏ ਹਨ। ਉਹਨਾਂ ਦਿਨਾਂ ਵਿੱਚ ਹੀ ਸੱਚੇ ਪਾਤਸ਼ਾਹ ਜੀ ਨੇ ਕਿਰਪਾ ਕਰਕੇ ਦਿੱਲੀ ਸੇਠ ਤਰਲੋਕ ਸਿੰਘ ਦੀ ਕੋਠੀ ਪੂਸਾ ਰੋਡ ਤੇ ਦਰਸ਼ਨ ਦੇਣ ਦੀ ਕਿਰਪਾ ਕੀਤੀ ਤਾਂ ਜਥੇਦਾਰ ਜੀ ਨੇ ਫਿਰ ਅਰਜ ਕੀਤੀ ਕਿ ਹੁਣ ਜਮੀਨ ਤੇ ਖ਼ੂਨ ਦੇ ਛਿਟੇ ਪੈਂਦੇ ਹਨ। ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਭਜਨ ਕਰਦੇ ਰਹੋ ਛਿਟੇ ਨਹੀਂ ਪੈਣਗੇ। ਸਤਿਗੁਰੂ ਜੀ ਦੀ ਕਿਰਪਾ ਨਾਲ ਜ਼ਮੀਨ ਉਤੇ ਵੀ ਖ਼ੂਨ ਦੇ ਛਿਟੇ ਪੈਣੇ ਬੰਦ ਹੋ ਗਏ।

ਕੁਛ ਦਿਨਾਂ ਬਾਅਦ ਸਤਿਗੁਰੂ ਸੱਚੇ ਪਾਤਸ਼ਾਹ ਜੀ ਦਿਲੀ ਸੰਤ ਬਹਾਦਰ ਸਿੰਘ ਜੀ ਦੇ ਮਕਾਨ ਦੀ ਨੀਂਹ ਰਖਣ ਆਏ। ਜਥੇਦਾਰ ਜੀ ਨੇ ਅਰਜ ਕੀਤੀ ਕਿ ਅਕਾਲ ਪੁਰਖ ਦਾ ਘਰ ਇਥੋਂ ਨੇੜੇ ਹੀ ਹੈ। ਆਪ ਜੀ ਚਰਨ ਪਾਉਣ ਦੀ ਕਿਰਪਾ ਕਰੋ। ਇਕ ਹੋਰ ਸੰਤ ਸੇਵਾ ਸਿੰਘ ਜੀ ਨੇ ਝਟਪਟ ਅਗੇ ਹੋ ਕੇ ਅਰਜ ਕੀਤੀ ਕਿ ਮੇਰਾ ਘਰ ਬਿਲਕੁਲ ਲਾਗੇ ਹੀ ਹੈ। ਆਪ ਜੀ ਚਰਨ ਪਾਓ। ਤਾਂ ਦੀਨ ਦਿਆਲ ਜੀ ਨੇ ਬਚਨ ਕੀਤਾ ਕਿ ਮੈਂ ਤਾਂ ਹੁਣ ਅਕਾਲ ਪੁਰਖ ਦੇ ਘਰ ਹੀ ਚਰਨ ਪਾਵਾਂਗਾ। ਸਤਿਗੁਰੂ ਜੀ ਪੈਦਲ ਹੀ ਚਰਨ ਪਾਉਣ ਲਈ ਚਲ ਪਏ। ਸੇਵਕਾਂ ਨੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਕਾਰ ਤੇ ਬੈਠਨ ਦੀ ਕਿਰਪਾ ਕਰੋ। ਪਰ ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਕਾਰ ਆਪੇ ਲੈ ਆਉ। ਸੱਚੇ ਪਾਤਸ਼ਾਹ ਜੀ ਨੇ ਉਹਨਾਂ ਦੇ ਘਰ ਆ ਕੇ ਬਚਨ ਕੀਤਾ ਕਿ ਜੇ ਮੈਂ ਅਜ ਨਾ ਆਉਂਦਾ ਤਾਂ ਇਹਨਾਂ ਦੀ ਪ੍ਰਤੀਤ ਘਟ ਜਾਂਦੀ। ਜਥੇਦਾਰ ਧਰਮ ਸਿੰਘ ਜੀ ਤਾਂ ਮਸਤਾਨੇ ਹੋ ਕੇ ਹੋਕਾ ਦੇਣ ਲਗ ਪਏ ਕਿ ਮੇਰਾ ਅਕਾਲ ਪੁਰਖ ਆਇਆ ਹੈ। ਦਰਸ਼ਨ ਕਰ ਲਵੋ। ਸਤਿਗੁਰੂ ਜੀ ਨੇ ਕਿਰਪਾ ਕਰਕੇ ਉਸ ਵਡਭਾਗੀ ਗਾਂ ਦੇ ਉਤੇ ਹਥ ਫੇਰਿਆ। ਗੁਰੂ ਗੋਬਿੰਦ ਸਿੰਘ ਜੀ ਉਸ ਮਾਲਨ ਨੂੰ ਵਡਭਾਗੀ ਕਹਿੰਦੇ ਹਨ ਜਿਸਨੇ ਕ੍ਰਿਸ਼ਨ ਜੀ ਨੂੰ ਮਾਲਾ ਪਾਉਣ ਲਗਿਆ ਉਹਨਾਂ ਦੇ ਤਨ ਨੂੰ ਛੂਹਿਆ ਸੀ। ਇਹ ਗਾਂ ਕਿੰਨੇ ਵਡੇ ਭਾਗਾਂ ਵਾਲੀ ਹੋਵੇਗੀ ਜਿਸ ਨੂੰ ਹਰੀ ਦਾ ਅਵਤਾਰ ਆਪ ਹੀ ਪਲੋਸ ਰਿਹਾ ਸੀ। ਸੱਚੇ ਪਾਤਸ਼ਾਹ ਜੀ ਦੇ ਹਥ ਫੇਰਨ ਤੋਂ ਅਧੇ ਘੰਟੇ ਬਾਅਦ ਹੀ ਦੁੱਧ ਚੋਇਆ ਗਿਆ ਤਾਂ ਉਸਨੇ ਦੁੱਧ ਦੇ ਦਿਤਾ। ਘਰ ਵਾਲਿਆਂ ਨੇ ਗਾਂ ਦੇ ਦੁੱਧ ਦਾ ਘਿਉ ਇਕੱਠਾ ਕਰਕੇ ਪਹਿਲਾਂ ਸੱਚੇ ਪਤਾਸ਼ਾਹ ਜੀ ਨੂੰ ਭੇਟ ਕੀਤਾ। ਉਸ ਉਤੇ ਐਸੀ ਕਿਰਪਾ ਹੋ ਗਈ ਕਿ ਭਾਵੇਂ ਦੋ ਘੰਟੇ ਹੀ ਹੋਏ ਹੋਣ ਜਦੋਂ ਘਰ ਵਾਲੇ ਅਰਦਾਸ ਕਰਕੇ ਦੁੱਧ ਚੋਣ ਲਗਨ ਤਾਂ ਗਾਂ ਦੁਧ ਦੇ ਦੇਵੇ।

------

# ਦੁਖਦਾਰੂ ਸੁਖ ਰੋਗ ਭਇਆ

ਦੁਖ ਨੂੰ ਦਾਰੂ ਇਸ ਲਈ ਕਿਹਾ ਗਿਆਹੈ ਕਿ ਕਿਉਂਕਿ ਦੁਖ ਪੈਣ ਤੇ ਬੰਦੇ ਨੂੰ ਰੱਬ ਦੀ ਯਾਦ ਆਉਂਦੀ ਹੈ। ਸੁਖ ਨੂੰ ਰੋਗ ਇਸ ਲਈ ਕਿਹਾ ਗਿਆ ਹੈ ਕਿਉਂਕਿ ਸੁਖ ਵਿੱਚ ਬੰਦਾ ਰਬ ਨੂੰ ਭੁਲ ਜਾਂਦਾ ਹੈ। ਇਕ ਹੋਰ ਥਾਂ ਤੇ ਲਿਖਿਆ ਹੈ 'ਕਾਮ ਪਰੇ ਹਰ ਸਿਮਰੀਏ ਐਸਾ ਸਿਮਰਹੁ ਨਿਤ' ਦੁਖ ਪੈਣ ਤੇ ਬੰਦਾ ਦੁਖ ਹਰਤੇ ਨੂੰ ਪੂਰੇ ਦਿਲ ਨਾਲ ਯਾਦ ਕਰਦਾ ਹੈ ਅਤੇ ਜਦੋਂ ਪੂਰੇ ਦਿਲ ਨਾਲ ਅਕਾਲ ਪੁਰਖ ਨੂੰ ਪੁਕਾਰੀਏ ਤਾਂ ਉਹ ਬਹੁੜ ਵੀ ਪੈਂਦਾ ਹੈ।

ਇਸੇ ਤਰ੍ਹਾਂ ਖਿਆਲੇ ਪਿੰਡ ਦੇ ਸੂਬੇ ਹਰਨਾਮ ਸਿੰਘ ਜੀ ਦੀ ਪੋਤਰੀ ਨੂੰ ਹੋਲੇ ਦਾ ਦਰਸ਼ਨ ਕਰਨ ਦੀ ਇਛਾ ਹੋਈ। ਪਰ ਕੁਦਰਤ ਦੀ ਮਰਜੀ ਨਾਲ ਉਸ ਨੂੰ ਪਟ ਤੇ 6-7 ਫਿੰਸੀਆਂ ਨਿਕਲ ਆਈਆਂ। ਵਿਚਾਰੀ ਬੜੀ ਔਖੀ ਹੋਈ। ਬੱਸ ਵਿਚ ਬੈਠ ਕੇ ਜਾਣਾ ਪੈਣਾ ਸੀ ਪਰ ਉਸ ਵਾਸਤੇ ਬੈਠਣਾ ਅਤਿ ਮੁਸ਼ਕਲ ਸੀ। ਇਹੋ ਜਿਹੇ ਮੌਕੇ ਤੇ ਜਦੋਂ ਹੋਰ ਕੋਈ ਚਾਰਾ ਚਲਦਾ ਨਾ ਜਾਪਿਆ ਤਾਂ ਸਤਿਗੁਰੂ ਸਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਅਰਦਾਸ ਕੀਤੀ ਕਿ ਹੇ ਸਚੇ ਪਾਤਸ਼ਾਹ ਜੀ ਕਿਰਪਾ ਕਰੋ ਮੇਰਾ ਕਸ਼ਟ ਦੂਰ ਹੋਵੇ ਤਾਂ ਕਿ ਮੈਂ ਹੋਲੇ ਤੇ ਆਕੇ ਆਪ ਜੀ ਦੇ ਅਤੇ ਸਾਧ ਸੰਗਤ ਦੇ ਦਰਸ਼ਨ ਕਰ ਸਕਾਂ। ਸਤਿਗੁਰੂ ਦੇ ਦਰ ਤੇ ਉਹਦੀ ਅਰਜ ਮਨਜੂਰ ਹੋ ਗਈ। ਕਿਸੇ ਨੇ ਉਸ ਨੂੰ ਫਿੰਸੀਆਂ ਤੇ ਲਾਉਣ ਵਾਸਤੇ ਦਵਾਈ ਦਿਤੀ। ਉਸਨੇ ਰਾਤ ਨੂੰ ਸੌਣ ਤੋਂ ਪਹਿਲਾਂ ਉਹ ਦਵਾਈ ਲਗਾ ਲਈ। ਹੈਰਾਨੀ ਦੀ ਗਲ ਇਹ ਕਿ ਸਵੇਰੇ ਉਠ ਕੇ ਵੇਖਿਆ ਕਿ ਫਿੰਸੀਆਂ ਠੀਕ ਹੋ ਗਈਆਂ ਸਨ। ਅਸਲ ਵਿੱਚ ਇਹ ਕੋਈ ਦਵਾਈ ਦਾ ਅਸਰ ਨਹੀਂ ਸੀ ਇਹ ਤੇ ਉਸ ਸਤਿਗੁਰੂ ਦੀ ਕਿਰਪਾ ਸੀ ਜਿਸਦੇ ਦਰ ਤੇ ਪੁਕਾਰ ਕੀਤੀ ਗਈ ਸੀ।

ਉਹ ਬੀਬੀ ਸਵੇਰੇ ਬਸ ਤੇ ਚੜ੍ਹਕੇ ਸ੍ਰੀ ਭੈਣੀ ਸਾਹਿਬ ਪਹੁੰਚ ਗਈ। ਸਤਿਗੁਰੂ ਸੱਚੇ ਪਾਤਸ਼ਾਹ ਘਟ ਘਟ ਦੀ ਜਾਨਣਹਾਰ ਅੰਤਰਯਾਮੀ ਜੀ ਨੇ ਉਸ ਬੀਬੀ ਨੂੰ ਬੁਲਾ ਕੇ ਬਚਨ ਕੀਤਾ ਕਿ ਬੀਬੀ ਫਿੰਸੀਆਂ ਦਾ ਅਰਦਾਸਾ ਕਰਦੀ ਹੈਂ। ਕਦੀ ਨਿਤਨੇਮ ਦਾ ਅਰਦਾਸਾ ਵੀ ਕੀਤਾ ਈ। ਅਗੋਂ ਬੀਬੀ ਨੇ ਹਥ ਜੋੜ ਕੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਆਪ ਕਿਰਪਾ ਕਰੋਗੇ ਤਾਂ ਨਿਤਨੇਮ ਦਾ ਅਰਦਾਸਾ ਵੀ ਕਰਿਆ ਕਰਾਂਗੀ।

'ਘਟ ਘਟ ਕੇ ਅੰਤਰ ਕੀ ਜਾਨਤ ਭਲੇ ਬੁਰੇ ਕੀ ਪੀਰ ਪਛਾਨਤ ਵਾਲੇ ਸਤਿਗੁਰੂ ਨਿਰੰਕਾਰ ਦੇ ਪਵਿਤ੍ਰ ਚਰਨਾਂ ਤੇ ਮੇਰੀ ਅਨੇਕਾਂ ਬਾਰ ਨਮਸਕਾਰ ਹੈ।'

------

# ਉਹ ਸਤਿਗੁਰੂ ਹੈ ਹੀ ਐਸਾ

ਸਤਿਗੁਰੂ ਹਰੀ ਸਿੰਘ ਜੀ ਦੇ ਵੇਲੇ ਰਾਮਸਰ ਦੀ ਖੁਦਾਈ ਕਰਨ ਤੇ ਇਕ ਸਿੱਖ ਮਿੱਟੀ ਵਿੱਚ ਦੱਬ ਕੇ ਮਰ ਗਿਆ। ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਇਸਦਾ ਰਾਤੋਰਾਤ ਸਸਕਾਰ ਕਰ ਦਿਉ ਕਿਉਂਕਿ ਉਸ ਵੇਲੇ ਅੰਗ੍ਰੇਜ਼ ਨਾਮਧਾਰੀਆਂ ਦੇ ਵੈਰੀ ਬਣੇ ਹੋਏ ਸਨ। ਉਹਨਾਂ ਨੂੰ ਇਸ ਘਟਨਾ ਦੀ ਕਿਸੇ ਤਰ੍ਹਾਂ ਭਿਨਕ ਪੈ ਗਈ। ਉਹਨਾਂ ਨੇ ਆਪਣੇ

ਵਸੀਲਿਆਂ ਰਾਹੀਂ ਪਤਾ ਕਰਨ ਦੀ ਕੋਸ਼ਿਸ਼ ਕੀਤੀ ਪਰ ਕੁਛ ਹੱਥ ਨਾ ਆਇਆ। ਅਖੀਰ ਇਕ ਸਿਪਾਹੀ ਮਿਠਾ ਜਿਹਾ ਬਣਕੇ ਇਕ ਨਾਮਧਾਰੀ ਕੋਲੋਂ ਪੁਛਨ ਲਗਾ ਕਿ ਸੁਣਿਆਂ ਹੈ ਕਿ ਕੋਈ ਆਦਮੀ ਮਿਟੀ ਵਿੱਚ ਦੱਬ ਕੇ ਮਰ ਗਿਆ ਹੈ। ਉਹ ਕੌਣ ਸੀ? ਉਸ ਸਿਖ ਨੇ ਬੜਾ ਹੈਰਾਨ ਜਿਹਾ ਹੋ ਕੇ ਉੱਤਰ ਦਿਤਾ ਕਿ ਮੈਨੂੰ ਤੇ ਪਤਾ ਨਹੀਂ। ਤੁਸੀਂ ਆਪਣੇ ਕਾਗਜ ਵੇਖ ਲਵੋ। ਉਹ ਕਰਮਚਾਰੀ ਕਹਿਣ ਲਗਾ ਕਿ ਬੱਲੇ ਤੁਹਾਡੇ ਇਤਫਾਕ ਦੇ। ਅਸੀਂ ਸਾਰੇ ਕਾਗਜ ਵੇਖ ਚੁੱਕੇ ਹਾਂ। ਤੁਹਾਡਾ ਗੁਰੂ ਪਤਾ ਨਹੀਂ ਕੀ ਕਰਦਾ ਹੈ ਕਾਗਜਾਂ ਵਿੱਚੋਂ ਵੀ ਨਾਂ ਉਡਾ ਦਿੰਦਾ ਹੈ। ਤਾਂ ਉਸ ਸਿਖ ਨੇ ਉੱਤਰ ਦਿਤਾ ਕਿ ਉਹ ਹੈ ਹੀ ਇਹੋ ਜਿਹਾ। ਗੁਰੂ ਹਮੇਸ਼ਾ ਉਹ ਹੀ ਰਹਿੰਦਾ ਹੈ। ਜੋਤ ਤਾਂ ਉਹ ਹੀ ਚਲੀ ਆਉਂਦੀ ਹੈ। ਸਿਰਫ ਰੂਪ ਹੀ ਤਾਂ ਬਦਲਦਾ ਹੈ। ਇਸ ਦੇ ਨਾਲ ਮਿਲਦੀ ਵਰਤਮਾਨ ਸਤਿਗੁਰੂ ਜੀ ਦੀ ਕਿਰਪਾ ਦੀ ਇਕ ਘਟਨਾ ਲਿਖ ਰਹੀ ਹਾਂ।

ਸੰਨ 1983 ਵਿੱਚ ਬਲਜੀਤ ਸਿੰਘ ਰਾਗੀ ਅਤੇ ਉਸਦੇ ਪਿਤਾ ਜੀ ਗੁਆਲੀਅਰ ਸੰਗੀਤ ਦਾ ਪ੍ਰੋਗ੍ਰਾਮ ਦੇਣ ਗਏ। ਦਿੱਲੀ ਦੇ ਟੀ. ਵੀ. ਪ੍ਰੋਡਿਊਸਰ ਨੇ ਪ੍ਰੋਗ੍ਰਾਮ ਵੇਖ ਕੇ ਪਸੰਦ ਕਰ ਲਿਆ ਅਤੇ ਉਹਨਾਂ ਨੂੰ ਦਿੱਲੀ ਆ ਕੇ ਟੀ. ਵੀ. ਤੇ ਪ੍ਰੋਗ੍ਰਾਮ ਰਿਕਾਰਡ ਕਰਵਾਉਣ ਲਈ ਸੱਦਾ ਦਿਤਾ। ਦਿੱਲੀ ਟੀ. ਵੀ. ਸਟੇਸ਼ਨ ਤੇ ਇਕ ਹਿੰਦੂ ਲਾਲ ਚੰਦ ਜਿਸਦੀ ਸਤਿਗੁਰੂ ਜਗਜੀਤ ਸਿੰਘ ਜੀ ਤੇ ਬੜੀ ਸ਼ਰਧਾ ਸੀ ਅਤੇ ਉਹ ਆਪਣੇ ਆਪ ਨੂੰ ਨਾਮਧਾਰੀ ਕਹਿੰਦਾ ਸੀ ਉਸਨੇ ਬਲਜੀਤ ਸਿੰਘ ਤੇ ਉਸਦੇ ਪਿਤਾ ਜੀ ਨੂੰ ਆਪਣੇ ਘਰ ਲੋਧੀ ਕਲੋਨੀ ਆਉਣ ਲਈ ਸੱਦਾ ਦਿਤਾ। ਜਦੋਂ ਉਹ ਦੋਵੇਂ ਜਨੇ ਉਹਦੇ ਘਰ ਗਏ ਤਾਂ ਉਸਨੇ ਆਪਨੀ ਆਪ ਬੀਤੀ ਸੁਣਾਈ ਕਿ ਮੈਂ ਇਕ ਵਾਰੀ ਅਪਨੀ ਤਰੱਕੀ ਲਈ ਇਮਤਿਹਾਨ ਦਿਤਾ ਪਰ ਰਹਿ ਗਿਆ। ਦੂਸਰੀ ਵਾਰ ਫਿਰ ਦਿਤਾ ਫਿਰ ਵੀ ਰਹਿ ਗਿਆ। ਤੀਸਰੀ ਵਾਰ ਫਿਰ ਦਿਤਾ ਤਾਂ ਮੇਰੀ ਚੌਥੀ ਪੁਜੀਸ਼ਨ ਆਈ। ਸੋ ਮੈਨੂੰ ਕੋਈ ਉਮੀਦ ਨਹੀਂ ਸੀ ਕਿਉਂ ਕਿ ਸੀਟ ਤਾਂ ਇਕ ਸੀ ਅਤੇ ਮੇਰੇ ਤੋਂ ਪਹਿਲਾਂ ਤਿੰਨ ਹੋਰ ਸਨ।

ਉਹਨਾਂ ਦਿਨਾਂ ਵਿੱਚ ਸਤਿਗੁਰੂ ਸੱਚੇ ਪਾਤਸ਼ਾਹ ਜੀ ਦਿੱਲੀ ਆਏ। ਉਸ ਨੂੰ ਪਤਾ ਲਗਾ ਤਾਂ ਉਹ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕਰਨ ਲਈ ਰਮੇਸ਼ ਨਗਰ ਗਿਆ। ਜਾ ਕੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਮੇਰਾ ਘਰ ਜਲੰਧਰ ਹੈ। ਪਰ ਮੈਂ ਇਥੇ ਨੌਕਰੀ ਸਦਕਾ ਰਹਿੰਦਾ ਹਾਂ। ਮੇਰਾ ਖਰਚ ਬਹੁਤ ਜਿਆਦਾ ਹੈ। ਤਰੱਕੀ ਹੋਣ ਦੀ ਉਮੀਦ ਨਹੀਂ ਰਹੀ ਕਿਉਂ ਕਿ ਹੁਣ ਤੀਸਰੀ ਵਾਰੀ ਵੀ ਮੇਰਾ ਨੰਬਰ ਚੌਥੇ ਥਾਂ ਤੇ ਆਇਆ ਹੈ। ਸੋ ਜੇ ਆਪ ਜੀ ਦਾ ਹੁਕਮ ਹੋਵੇ ਤਾਂ ਮੈਂ ਜਲੰਧਰ ਆਪਣੇ ਘਰ ਚਲਾ ਜਾਵਾਂਗਾ। ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਜਾਹ ਪਰਸ਼ਾਦਾ ਛੱਕ ਫਿਰ ਦਸਦੇ ਹਾਂ। ਜਦੋਂ ਉਹ ਪਰਸ਼ਾਦਾ ਛਕ ਕੇ ਆਇਆ ਤਾਂ ਸੰਤ ਤਰਸੇਮ ਸਿੰਘ ਜੀ ਨੇ ਸੱਚੇ ਪਾਤਸ਼ਾਹ ਜੀ ਦੇ ਹੁਕਮ ਮੁਤਾਬਕ ਉਹ ਨੂੰ ਆਕੇ ਆਖਿਆ ਕਿ ਇਕ ਮਾਲਾ ਭਜਨ ਦੀ ਕਰਿਆ ਕਰੋ। ਫਿਰ ਜੇਕਰ ਤੇਰੀ ਪੁਜੀਸ਼ਨ ਚੌਥੀ ਦੀ ਥਾਂ ਤੋਂ ਪਹਿਲੀ ਹੋ ਜਾਵੇ ਫਿਰ ਠੀਕ ਹੈ।

ਲਾਲ ਚੰਦ ਨੇ ਬੜੀ ਖੁਸ਼ੀ ਨਾਲ ਘਰ ਆਕੇ ਮਾਲਾ ਫੇਰਨੀ ਸ਼ੁਰੂ ਕੀਤੀ। ਨਾਲ ਉਹਦੇ ਦੋ ਪੁੱਤਰਾਂ ਅਤੇ ਵਹੁਟੀ ਨੇ ਮਾਲਾ ਫੇਰਨੀ ਸ਼ੁਰੂ ਕੀਤੀ। ਅਜੇ 4-5 ਦਿਨ ਹੀ ਲੰਘੇ ਸਨ ਕਿ ਡਾਇਰੈਕਟਰ ਨੇ ਉਸਦੀ ਤਰੱਕੀ ਦੇ ਆਰਡਰ ਕਰ ਦਿੱਤੇ। ਇਸ ਤੋਂ

ਜਿਹੜੇ ਪਹਿਲੇ ਤਿੰਨ ਸਨ ਉਹ ਬੜੇ ਦੁਖੀ ਹੋਏ ਉਹਨਾਂ ਦੇ ਇੰਦਰਾ ਗਾਂਧੀ ਕੋਲ ਅਰਜੀ ਦਿਤੀ। ਇੰਦਰਾ ਗਾਂਧੀ ਨੇ ਉਦੋਂ ਦੇ ਪ੍ਰਸਾਰਨ ਮੰਤਰੀ ਐਲ0 ਕੇ0 ਭਗਤ ਨੂੰ ਪੜਤਾਲ ਕਰਨ ਲਈ ਭੇਜਿਆ। ਉਹਨੇ ਆ ਕੇ ਜਦੋਂ ਸਾਰੇ ਪੇਪਰ ਵੇਖੇ ਤਾਂ ਲਾਲ ਚੰਦ ਦੇ ਸਾਰੇ ਹੀ ਜੁਆਬ ਠੀਕ ਸਨ। ਉਹਨੇ ਉਹਦੀ ਪੁਜੀਸ਼ਨ ਚੌਥੀ ਦੀ ਥਾਂ ਤੇ ਪਹਿਲੀ ਕਰ ਦਿਤੀ। ਜਿਹੜੇ ਸਤਿਗੁਰੂ ਕੋਲੋਂ ਉਹਨੇ ਅਸ਼ੀਰਵਾਦ ਲਿਆ ਸੀ ਉਹ ਤਾਂ ਮੱਥੇ ਵਿੱਚ ਲਿਖੇ ਨੂੰ ਬਦਲ ਸਕਦਾ ਹੈ ਓਹਨੂੰ ਪੇਪਰਾਂ ਨੂੰ ਬਦਲਨਾ ਕਿਹੜਾ ਔਖਾ ਹੈ।

------

# ਨਿਮਾਣਿਆਂ ਦੇ ਮਾਣ ਸਤਿਗੁਰੂ

ਜੀਵਨ ਨਗਰ ਵਿੱਚ ਬਣੀ ਬਿਰਧਸ਼ਾਲਾ ਵਿੱਚ ਸਤਿਗੁਰੂ ਜੀ ਦੇ ਪਿਆਰੇ ਸਿੱਖ ਆਪਣੀ ਬਿਰਧ ਅਵਸਥਾ ਸੁਖ ਨਾਲ ਕਟਨ ਲਈ ਰਹਿ ਰਹੇ ਸੀ। ਜਿਨ੍ਹਾਂ ਬਿਰਧਾ ਨੂੰ ਘਰ ਦੇ ਜੀਅ ਵਾਧੂ ਸਮਝ ਕੇ ਆਪਣੇ ਉਤੇ ਬੋਝ ਮੰਨਦੇ ਹਨ ਉਹਨਾਂ ਨੂੰ ਪੂਰਨ ਸਤਿਗੁਰੂ ਗਲੇ ਨਾਲ ਲਗਾਉਂਦਾ ਹੈ। ਨਿਮਾਣਿਆਂ ਦੇ ਮਾਣ ਅਤੇ ਨਿਆਸਰਿਆਂ ਦੇ ਆਸਰੇ ਸਤਿਗੁਰੂ ਦੇ ਦਰ ਉਤੇ ਇਕ ਖੰਨੇ ਦਾ ਪ੍ਰੀਤਮ ਸਿੰਘ ਮਸਤਾਨਾ ਬਿਰਧ ਸ਼ਾਲਾ ਵਿਚ ਆਪਣੀ ਬਾਕੀ ਦੀ ਜ਼ਿੰਦਗੀ ਗੁਜਾਰ ਰਿਹਾ ਸੀ। ਉਹਦੀਆਂ ਅੱਖਾਂ ਦੀ ਰੋਸ਼ਨੀ ਖਤਮ ਹੋ ਗਈ ਸੀ। ਸੇਵਕਾਂ ਨੇ ਹੀ ਉਸ ਨੂੰ ਸਵੇਰੇ ਉਠਾ ਕੇ ਰੋਜ ਦੇ ਕ੍ਰਿਆ ਕਰਮ ਵਿੱਚ ਸਹਾਇਤਾ ਕਰਨੀ। ਇਸ਼ਨਾਨ ਪਾਣੀ ਕਰਕੇ ਉਸਨੇ ਆਪਣੇ ਪ੍ਰੀਤਮ ਦੇ ਚਰਨਾਂ ਦਾ ਧਿਆਨ ਕਰਕੇ ਭਜਨ ਕਰਨ ਬੈਠ ਜਾਣਾ।

ਇਕ ਦਿਨ ਰਾਤ ਨੂੰ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਬਿਰਧ ਸ਼ਾਲਾ ਵਿੱਚ ਆਪਣੇ ਪਿਆਰਿਆਂ ਨੂੰ ਦਰਸ਼ਨ ਦੇਣ ਗਏ। ਪ੍ਰੀਤਮ ਸਿੰਘ ਜੀ ਨੂੰ ਵੀ ਸਤਿਗੁਰੂ ਦੇ ਚਰਨਾਂ ਦੇ ਮੱਥਾ ਟਿਕਾਉਣ ਲਈ ਸੇਵਾਦਾਰ ਨੇ ਬਾਂਹ ਤੋਂ ਫੜਕੇ ਅਗੇ ਕੀਤਾ। ਵਿਚਾਰਾ ਟੋਂਹਦਾ ਹੋਇਆ ਮੱਥਾ ਟੇਕਦਿਆਂ ਕਹਿਣ ਲਗਾ ਕਿ ਹੇ ਸੱਚੇ ਪਾਤਸ਼ਾਹ ਜੀ ਮੈਨੂੰ ਆਪ ਜੀ ਦੇ ਦਰਸ਼ਨ ਨਹੀਂ ਹੁੰਦੇ। ਮੈਨੂੰ ਕੁਛ ਵੀ ਨਹੀਂ ਦਿਸਦਾ। ਦੀਨ ਦਿਆਨ ਜੀ ਨੇ ਬਚਨ ਕੀਤਾ ਮਸਤਾਨਿਆਂ ਤੈਨੂੰ ਤਾਂ ਸਭ ਕੁਛ ਦਿਸਦਾ ਹੈ। ਬਸ ਫੇਰ ਕੀ ਸੀ ਸਵੇਰੇ ਉਠਿਆ ਤਾਂ ਉਸਦੀ ਅੱਖਾਂ ਦੀ ਰੋਸ਼ਨੀ ਆ ਚੁਕੀ ਸੀ। ਉਹ ਉਠ ਕੇ ਆਪਣਾ ਸਾਰਾ ਨਿਤ ਕਰਮ ਕਰਕੇ ਭਜਨ ਕਰਨ ਬੈਠ ਗਿਆ। ਜਦੋਂ ਸੇਵਕ ਨੇ ਆਕੇ ਬੁਲਾਇਆ ਤਾਂ ਉਸਦੀ ਹੈਰਾਨੀ ਦੀ ਹੱਦ ਨਾ ਰਹੀ ਜਦੋਂ ਉਹਨੇ ਵੇਖਿਆ ਕਿ ਮਸਤਾਨੇ ਦੀਆਂ ਅੱਖਾਂ ਬਿਲਕੁਲ ਠੀਕ ਹਨ। ਉਸ ਮਸਤਾਨੇ ਦੇ ਕੰਨ ਵੀ ਬੋਲੇ ਸਨ। ਮਾਤਾ ਜੀ ਨੇ ਸੱਚੇ ਪਾਤਸ਼ਾਹ ਜੀ ਅੱਗੇ ਅਰਜ ਕੀਤੀ ਕਿ ਇਸਦੇ ਕੰਨ ਵੀ ਠੀਕ ਕਰ ਦਿਓ। ਪਰ ਅੱਗੋਂ ਬਚਨ ਹੋਇਆ ਕਿ ਕੰਨ ਨਹੀਂ ਠੀਕ ਕਰਨੇ। ਐਵੇਂ ਰੌਲਾ ਪਾਂਦਾ ਫਿਰੇਗਾ।

ਇਹ ਵਾਰਤਾ ਕਾਫੀ ਪੁਰਾਨੀ ਹੈ। ਹੁਣ ਭੈਣੀ ਸਾਹਿਬ ਵਿੱਚ ਬਿਰਧਸ਼ਾਲਾ ਬਣੀ ਹੋਈ ਹੈ। ਸੱਚੇ ਪਾਤਸ਼ਾਹ ਜੀ ਦੀ ਦਿਆਲਤਾ ਬਾਰੇ 18 ਤੋਂ 24 ਜਨਵਰੀ 2001 ਦੀ ਸਤਿਜੁਗ ਅਖ਼ਬਾਰ ਦੀ ਵਾਰਤਾ ਜਿਓਂ ਦੀ ਤਿਓਂ ਲਿਖ ਰਹੀ ਹਾਂ।

"ਸ੍ਰੀ ਭੈਣੀ ਸਾਹਿਬ ਵੜਦਿਆਂ ਸਜੇ ਪਾਸੇ ਕੁਝ ਇਕੋ ਜਿਹੇ ਵਧੀਆ ਮਕਾਨ ਨਜ਼ਰ ਆਉਂਦੇ ਹਨ। ਉਹਨਾਂ ਦੇ ਅਗੇ ਬਰਾਂਡੇ, ਪਿਛੇ ਕਮਰੇ ਹਨ, ਨਾਲ ਧੁੱਪ ਲਈ ਖੁਲ੍ਹਾ ਥਾਂ ਹੈ। ਇਹ ਥਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਬਿਰਧ ਬੀਮਾਰ ਮਾਈ ਭਾਈ ਦੀ ਸੇਵਾ ਸੰਭਾਲ ਲਈ ਬਣਾਇਆ ਹੈ, ਉਹੀ ਏਥੇ ਰਹਿੰਦੇ ਹਨ। ਸ੍ਰੀ ਸਤਿਗੁਰੂ ਜੀ ਦੀ ਰਜਾ ਅਨੁਸਾਰ ਬਿਨਾਂ ਆਪਣੇ ਪਰਾਏ ਦੇ ਵਿਤਕਰੇ ਤੋਂ ਏਥੇ ਸੇਵਾ ਕੀਤੀ ਜਾਂਦੀ ਹੈ।

ਪੰਡਤ ਗੁਪਾਲ ਸਿੰਘ ਜੀ ਨਾਲ ਬਿਰਧਾਂ ਦੀ ਸੰਭਾਲ ਬਾਰੇ ਚਰਚਾ ਹੋ ਰਹੀ ਸੀ ਤਾਂ ਉਹਨਾਂ ਨੇ ਸ੍ਰੀ ਸਤਿਗੁਰੂ ਜੀ ਦੀ ਭਾਵਨਾ ਦੀ ਇਕ ਮਿਸਾਲ ਦਿਤੀ। ਇਕ ਵਾਰ ਅੰਮ੍ਰਿਤਸਰ ਮੇਲਾ ਸੀ, ਇਕ ਨੀਲੀ ਪਗ ਵਾਲੇ ਬਿਰਧ ਨੇ ਮੱਥਾ ਟੇਕਿਆ ਅਤੇ ਸੰਗਤ ਵਿੱਚ ਬੈਠ ਗਿਆ। ਉਸਦਾ ਬੇਰੌਣਕਾ ਚਿਹਰਾ ਅਤੇ ਕਮਜੋਰ ਸਰੀਰ ਵੇਖ ਕੇ ਗਰੀਬ ਨਿਵਾਜ ਜੀ ਨੇ ਸੇਵਕਾਂ ਨੂੰ ਉਸ ਬਾਰੇ ਜਾਣਕਾਰੀ ਲੈ ਕੇ ਆਪ ਨੂੰ ਦਸਣ ਬਾਰੇ ਕਿਹਾ ਤਾਂ ਉਹਨਾਂ ਨੇ ਕਿਹਾ ਕਿ ਘਰ ਪਰਵਾਰ ਵੱਲੋਂ ਤ੍ਰਿਸਕਾਰਿਆ ਦੁਖੀ ਤੇ ਬੇਸਹਾਰਾ ਹੈ। ਆਪ ਜੀ ਨੇ ਉਸ ਸਮੇਂ ਸੇਵਕਾਂ ਨੂੰ ਹੁਕਮ ਕੀਤਾ ਕਿ ਉਸਨੂੰ ਸ੍ਰੀ ਭੈਣੀ ਲੈ ਚਲੋ। ਸ੍ਰੀ ਭੈਣੀ ਸਾਹਿਬ ਆ ਕੇ ਜਦੋਂ ਉਸ ਬਾਰੇ ਗਰੀਬ ਨਿਵਾਜ ਜੀ ਨੇ ਪੁਛਿਆ ਤਾਂ ਸੇਵਕਾਂ ਕਿਹਾ, ਜੀ ਕਾਹਲੀ ਵਿੱਚ ਭੁਲ ਗਿਆ ਹੈ।

ਪੰਡਤ ਜੀ ਨੇ ਦਸਿਆ ਕਿ ਸ੍ਰੀ ਸਤਿਗੁਰੂ ਜੀ ਦੇ ਨੇਤਰ ਸਜਲ ਹੋ ਗਏ। ਆਪ ਨੇ ਬਚਨ ਕੀਤਾ ਪਤਾ ਨਹੀਂ ਉਹ ਵਿਚਾਰਾ ਕਿੰਨਾ ਦੁਖੀ ਸੀ? ਪਤਾ ਨਹੀਂ ਉਹਦਾ ਕੀ ਹਾਲ ਹੋਵੇਗਾ? ਇਥੇ ਲਿਆਉਂਦੇ ਤਾਂ ਚਾਰ ਦਿਨ ਉਸਦੀ ਸੇਵਾ ਕਰ ਲੈਂਦੇ, ਉਸਦਾ ਟਿਕਾਣਾ ਵੀ ਪਤਾ ਨਹੀਂ।

ਹੁਣ ਵੀ ਕਈ ਵਾਰ ਉਸਦਾ ਧਿਆਨ ਆਉਂਦਿਆਂ ਆਪ ਦਾ ਮਨ ਭਰ ਆਉਂਦਾ ਹੈ ਤੇ ਆਪ ਬਚਨ ਕਰਦੇ ਹਨ ਕਿ ਮੇਰਾ ਜੀਅ ਕਰਦਾ ਹੈ ਕਿ ਜਿਸਦਾ ਕੋਈ ਸਹਾਰਾ ਨਹੀਂ ਉਸਦੀ ਸੇਵਾ ਸੰਭਾਲ ਵਧ ਤੋਂ ਵਧ ਕੀਤੀ ਜਾਵੇ। ਏਥੇ ਆਪਨੇ ਬਿਰਧ ਸ਼ਾਲਾ ਬਣਾਈ ਹੈ। ਜੋ ਕੋਈ ਬਿਮਾਰ ਆਪ ਜੀ ਨੂੰ ਅਰਜ ਕਰੇ ਤਾਂ ਉਸਦੇ ਦੁਆ ਦਾਰੂ ਅਤੇ ਉਪਰੇਸ਼ਨ ਤੇ ਹੋਣ ਵਾਲੇ ਖਰਚ ਦਾ ਪ੍ਰਬੰਧ ਕਰ ਦੇਂਦੇ ਹਨ।

------

# ਤੂੰ ਸਭਨੀ ਥਾਈਂ ਜਿਥੇ ਹਉਂ ਜਾਈ

ਸ੍ਰੀ ਭੈਣੀ ਸਾਹਿਬ ਵਿੱਚ ਰਹਿਣ ਵਾਲੇ ਵੈਦ ਗੁਰਦੇਵ ਸਿੰਘ ਜੀ ਨੇ ਲਗਪਗ ਸੰਨ 1994 ਦੀ ਘਟਨਾ ਇਸ ਤਰ੍ਹਾਂ ਸੁਣਾਈ। ਉਹ ਬਨਾਰਸ ਵਿੱਚ ਜੋਤਸ਼ ਦੀ ਵਿਦਿਆ ਸਿਖਨ ਵਾਸਤੇ ਰਹਿ ਰਹੇ ਸਨ। ਉਥੇ ਉਹ ਜੋਤਸ਼ ਦੇ ਸੰਪੂਰਨਾਨੰਦ ਸੰਸਕ੍ਰਿਤ ਵਿਸ਼ਵ ਵਿਦਿਆਲਾ ਦੇ ਪ੍ਰੋਫ਼ੈਸਰ ਇੰਦੂ ਨਾਥ ਸ਼ਰਮਾ ਜੀ ਕੋਲੋਂ ਜੋਤਸ਼ ਦਾ ਗਿਆਨ ਲੈ ਰਹੇ ਸਨ। ਉਥੇ ਰਹਿ ਕੇ ਉਹ ਆਪਣੀ ਮਰਿਆਦਾ ਦਾ ਪਾਲਨ ਕਰ ਰਹੇ ਸਨ ਅਰਥਾਤ ਆਪਣਾ ਪਰਸ਼ਾਦਾ ਆਪ ਹੀ ਤਿਆਰ ਕਰਕੇ ਛਕਦੇ ਸਨ। ਰਾਤ ਨੂੰ ਕੀਰਤਨ ਸੋਹਿਲੇ ਦਾ ਪਾਠ ਵੀ ਜ਼ਰੂਰ ਕਰਦੇ ਸਨ। ਕੀਰਤਨ ਸੋਹਿਲੇ ਦਾ ਪਾਠ ਕਰਨ ਨਾਲ ਕਰਨ ਵਾਲੇ ਦੇ ਦੁਆਲੇ ਇਕ ਸੁਰਖਿਆ ਚਕਰ ਬਣ ਜਾਂਦਾ ਹੈ। ਇਕ ਰਾਤ ਨੂੰ ਉਹ ਸੁੱਤੇ ਹੋਏ ਸਨ।

ਕੋਈ ਬਾਰਾਂ ਵਜੇ ਨਾਲ ਉਹਨਾਂ ਨੂੰ ਕੁਛ ਝੁਨਝੁਨੀ ਜਿਹੀ ਮਹਿਸੂਸ ਹੋਈ ਅਤੇ ਉਹ ਉਠ ਬੈਠੇ। ਉਹਨਾਂ ਨੇ ਆਪਣੇ ਆਲੇ ਦੁਆਲੇ ਵੇਖਿਆ ਪਰ ਪਤਾ ਨਾ ਲਗਾ। ਡਰ ਦੂਰ ਕਰਨ ਲਈ ਉਹਨਾਂ ਨੇ ਸਤਿਗੁਰੂ ਜੀ ਦੇ ਚਰਨਾਂ ਦਾ ਧਿਆਨ ਕੀਤਾ ਅਤੇ ਧੰਨ ਸਤਿਗੁਰੂ ਜਗਜੀਤ ਸਿੰਘ ਜੀ ਕਹਿਕੇ ਸੋ ਗਏ। ਜਦੋਂ ਸਵੇਰੇ ਉਹ ਆਪਣੀ ਕਲਾਸ ਵਿੱਚ ਗਏ ਤਾਂ ਉਹਨਾਂ ਦੇ ਪ੍ਰੋਫੈਸਰ ਨੇ ਉਹਨਾਂ ਨੂੰ ਪੁੱਛਿਆ ਕਿ ਕੀ ਤੁਹਾਨੂੰ ਰਾਤ ਨੂੰ ਕੁਛ ਪਤਾ ਲਗਾ ਹੈ। ਵੈਦ ਜੀ ਨੇ ਉੱਤਰ ਦਿੱਤਾ ਕਿ ਹੋਰ ਤੇ ਕੁਛ ਪਤਾ ਨਹੀਂ ਲਗਿਆ ਪਰ ਰਾਤ ਨੂੰ ਬਾਰਾਂ ਵਜੇ ਨਾਲ ਮੈਨੂੰ ਕੁਛ ਝੁਨਝੁਨੀ ਜਿਹੀ ਹੋਈ ਸੀ। ਪ੍ਰੋਫੈਸਰ ਸਾਹਿਬ ਨੇ ਦਸਿਆ ਕਿ ਕਿਸੇ ਨੇ ਤੁਹਾਡੇ ਤੇ ਪ੍ਰਯੋਗ ਕੀਤਾ ਸੀ।

ਇਸ ਘਟਨਾ ਤੋਂ ਕੋਈ ਦੋ ਚਾਰ ਮਹੀਨਿਆਂ ਬਾਅਦ ਵੈਦ ਜੀ ਨੇ ਪ੍ਰੋਫੈਸਰ ਡਾਕਟਰ ਇੰਦੂ ਨਾਥ ਸ਼ਰਮਾ ਜੀ ਨੂੰ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਫੋਟੋ ਦਿਤੀ। ਫੋਟੋ ਵੇਖ ਕੇ ਉਹਨਾਂ ਦੇ ਪ੍ਰੋਫੈਸਰ ਨੇ ਸੋਚਿਆ ਕਿ ਵੇਖਾਂ ਤੇ ਸਹੀ ਇਹਨਾਂ ਦੇ ਗੁਰੂ ਵਿੱਚ ਕਿੰਨੀ ਕੁ ਸ਼ਕਤੀ ਹੈ। ਇਸ ਮੰਤਵ ਲਈ ਉਹਨਾਂ ਨੇ ਰਾਤ ਨੂੰ ਸਮਾਧੀ ਸਥਿਤ ਹੋਕੇ ਆਪਣੇ ਸੂਖਸ਼ਮ ਸਰੀਰ ਰਾਹੀਂ ਸ੍ਰੀ ਸਤਿਗੁਰੂ ਜੀ ਦੀ ਭਾਲ ਕਰਨੀ ਸ਼ੁਰੂ ਕੀਤੀ। ਉਹਨਾਂ ਨੇ ਵੇਖਿਆ ਕਿ ਸ੍ਰੀ ਸਤਿਗੁਰੂ ਜੀ ਆਸਨ ਤੇ ਬਿਰਾਜਮਾਨ ਹਨ ਅਤੇ ਬਹੁਤ ਸੰਗਤ ਉਹਨਾਂ ਦੇ ਆਲੇ ਦੁਆਲੇ ਬੈਠੀ ਹੈ। ਉਹਨਾਂ ਨੇ ਸਤਿਗੁਰੂ ਜੀ ਦੇ ਅੰਦਰ ਵੜਕੇ ਉਹਨਾਂ ਦੀ ਸ਼ਕਤੀ ਵੇਖਣੀ ਚਾਹੀ। ਪਰ ਉਹਨਾਂ ਨੇ ਵੇਖਿਆ ਕਿ ਸੱਚੇ ਪਾਤਸ਼ਾਹ ਜੀ ਦੇ ਦੁਆਲੇ ਇਕ ਬੜੀ ਤੇਜ ਰੋਸ਼ਨੀ ਦਾ ਚਕਰ ਘੁੰਮ ਰਿਹਾ ਹੈ। ਜਦੋਂ ਉਹ ਉਹਨਾਂਦੇ ਨੇੜੇ ਹੋਣ ਦੀ ਕੋਸ਼ਸ਼ ਕਰਦੇ ਤਾਂ ਉਹਨਾਂ ਨੂੰ ਝਟਕਾ ਲਗਦਾ। ਅਖੀਰ ਨਿਰਾਸ਼ ਹੋ ਕੇ ਉਹਨਾਂ ਦੇ ਆਪਣੇ ਦੇਵੀ ਦੇਵਤਿਆਂ ਦੀ ਅਰਾਧਨਾਂ ਕਰਕੇ ਉਹਨਾਂ ਨੂੰ ਬੁਲਾਇਆ। ਦੇਵਤਿਆਂ ਨੇ ਦਰਸ਼ਨ ਦਿਤੇ ਅਤੇ ਦਸਿਆ ਕਿ ਤੂੰ ਆਪਣੇ ਮੰਤਵ ਵਿੱਚ ਬਿਲਕੁਲ ਕਾਮਯਾਬ ਨਹੀਂ ਹੋ ਸਕਦਾ। ਕਿਉਂਕਿ ਜਿਸਦੀ ਤੂੰ ਸ਼ਕਤੀ ਵੇਖਣਾ ਚਾਹੁੰਦਾ ਹੈ ਉਸਦਾ ਤਾਂ ਕੋਈ ਪਾਰ ਵੀ ਨਹੀਂ ਪਾ ਸਕਦਾ। ਉਹ ਤਾਂ ਸ੍ਰਿਸ਼ਟੀ ਦਾ ਮਾਲਕ ਆਪ ਹੈ। ਉਹਨਾਂ ਕੋਲੋਂ ਅਸੀਂ ਸ਼ਕਤੀ ਲੈ ਕੇ ਤੈਨੂੰ ਵਰਦਾਨ ਦਿੰਦੇ ਹਾਂ। ਪ੍ਰੋਫੈਸਰ ਸਾਹਿਬ ਬੜੇ ਹੈਰਾਨ ਹੋਏ। ਉਹਨਾਂ ਨੇ ਸ੍ਰੀ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ ਅਤੇ ਵਾਪਸ ਆਪਣੇ ਸਰੀਰ ਵਿੱਚ ਚਲੇ ਗਏ।

ਅਗਲੇ ਦਿਨ ਇਹ ਵਾਰਤਾ ਉਹਨਾਂ ਨੇ ਵੈਦ ਗੁਰਦੇਵ ਸਿੰਘ ਜੀ ਨੂੰ ਸੁਣਾਈ ਅਤੇ ਦਸਿਆ ਕਿ ਮੇਰੇ ਵਡੇ ਭਾਗ ਹਨ ਕਿ ਮੈਨੂੰ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਹੋਏ। ਉਹਨਾਂ ਨੇ ਆਪਣੇ ਪੂਜਾ ਸਥਾਨ ਤੇ ਸਭ ਤੋਂ ਉੱਤੇ ਸ੍ਰੀ ਸਤਿਗੁਰੂ ਜੀ ਦੀ ਫੋਟੋ ਰਖ ਕੇ ਪੂਜਾ ਕਰਨੀ ਸ਼ੁਰੂ ਕਰ ਦਿਤੀ । ਉਹਨਾਂ ਦੀ ਦਿਲੀ ਇਛਿਆ ਸੀ ਕਿ ਮੈਨੂੰ ਉਸ ਸ੍ਰਿਸ਼ਟੀ ਦੇ ਮਾਲਕ ਦੇ ਸਰੀਰ ਕਰਕੇ ਦਰਸ਼ਨ ਹੋਣ। ਜਿਸ ਭਗਵਾਨ ਦੇ ਉਹਨਾਂ ਨੇ ਸੂਖਸ਼ਮ ਸਰੀਰ ਕਰਕੇ ਦਰਸ਼ਨ ਕੀਤੇ ਸਨ ਉਹ ਸੱਚਮੁਚ ਉਹਨਾਂ ਦੇ ਚਰਨ ਪਰਸਨਾ ਚਾਹੁੰਦੇ ਸਨ। ਜਦੋਂ ਕਿਸੇ ਦੀ ਲਗਨ ਸੱਚੀ ਹੋਏ ਤਾਂ ਅਕਾਲ ਪੁਰਖ ਉਸ ਨੂੰ ਜਰੂਰ ਦਰਸ਼ਨ ਦੇ ਦਾ ਹੈ। ਸਤਿਗੁਰੂ ਜੀ ਨੇ ਵੀ ਬਨਾਰਸ ਜਾਣ ਦਾ ਪ੍ਰੋਗ੍ਰਾਮ ਬਣਾ ਲਿਆ। ਵੈਦ ਜੀ ਨੂੰ ਪਤਾ ਲਗਾ ਕਿ ਸੱਚੇ ਪਾਤਸ਼ਾਹ ਜੀ ਬਨਾਰਸ ਦਰਸ਼ਨ ਦੇਣ ਲਈ ਆ ਰਹੇ ਹਨ। ਉਹਨਾਂ ਨੇ ਸੱਚੇ ਪਾਤਸ਼ਾਹ ਜੀ ਅਗੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਕਿਰਪਾ ਕਰੋ ਯੂਨੀਵਰਸਿਟੀ

ਵਿੱਚ ਦਰਸ਼ਨ ਦਿਓ। ਅਰਜ ਮਨਜੂਰ ਕਰਦਿਆਂ ਉਹਨਾਂ ਦੋ ਘੰਟੇ ਦਾ ਸਮਾਂ ਦੇ ਦਿਤਾ। ਇਸ ਗਲ ਦਾ ਜਦੋਂ ਯੂਨੀਵਰਸਿਟੀ ਵਿੱਚ ਪਤਾ ਲਗਾ ਉਥੇ ਸਭ ਨੂੰ ਚਾਅ ਚੜ੍ਹ ਗਿਆ। ਉਹਨਾਂ ਦੀ ਦਿਲਾਂ ਦੀ ਇਛਾ ਪੂਰੀ ਹੋਣ ਵਾਲੀ ਸੀ। ਸਤਿਗੁਰੂ ਜੀ ਦੇ ਪਹੁੰਚਨ ਤੇ ਉਹਨਾਂ ਦਾ ਭਰਪੂਰ ਸੁਆਗਤ ਕੀਤਾ ਗਿਆ। ਖਾਸ ਕਰਕੇ ਇੰਦੂ ਨਾਥ ਸ਼ਰਮਾ ਤਾਂ ਫੂਲੇ ਨਹੀਂ ਸਨ ਸਮਾ ਰਹੇ। ਉਹ ਭਗਵਾਨ ਕ੍ਰਿਸ਼ਨ ਅਤੇ ਭਗਵਾਨ ਰਾਮਚੰਦਰ ਜੀ ਦੇ ਅਵਤਾਰ ਸਾਖਿਆਤ ਭਗਵਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਕੇ ਧੰਨ ਹੋ ਗਏ।

ਯੂਨੀਵਰਸਿਟੀ ਦੇ ਕੁਲਪਤੀ ਪ੍ਰੋਫੈਸਰ ਵੈਂਕਟਾਚਲਮ ਜੀ ਨੇ ਸਤਿਗੁਰੂ ਜੀ ਦੇ ਪਵਿਤ੍ਰ ਚਰਨਾਂ ਵਿੱਚ ਅਰਜ ਕੀਤੀ ਕਿ ਕਿਰਪਾ ਕਰੋ ਏਥੇ ਆਪਣੀ ਕੋਈ ਯਾਦਗਾਰ ਛਡ ਜਾਓ। ਸਤਿਗੁਰੂ ਜੀ ਨੇ ਅਰਜ ਮਨਜੂਰ ਕਰਕੇ ਯੂਨੀਵਰਸਿਟੀ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੀ ਚੇਅਰ ਸਥਾਪਨ ਕਰਨ ਦੀ ਆਗਿਆ ਦੇ ਦਿਤੀ।

ਇਸ ਤੇ ਕੁਛ ਸਮਾਂ ਬਾਅਦ ਵੈਦ ਗੁਰਦੇਵ ਸਿੰਘ ਜੀ ਨੇ ਸ੍ਰੀ ਸਤਿਗੁਰੂ ਜੀ ਦੀ ਕੁੰਡਲੀ ਬਣਾ ਕੇ ਪ੍ਰੋਫੈਸਰ ਇੰਦੂ ਨਾਥ ਸ਼ਰਮਾ ਜੀ ਨੂੰ ਪੁਛਿਆ ਕਿ ਦਸੋ ਇਸ ਕੁੰਡਲੀ ਦਾ ਕੀ ਫਲਾਦੇਸ਼ ਹੈ। ਪ੍ਰੋਫੈਸਰ ਸਾਹਿਬ ਨੇ ਕੁੰਡਲੀ ਵੇਖ ਕੇ ਦਸਿਆ ਕਿ ਇਸ ਕੁੰਡਲੀ ਬਾਰੇ ਮੈਂ ਕੁਛ ਨਹੀਂ ਦਸ ਸਕਦਾ ਕਿਉਂਕਿ ਜਿਸ ਵਿਅਕਤੀ ਦੀ ਇਹ ਕੁੰਡਲੀ ਹੈ ਉਸ ਵਿੱਚ ਤੇ ਜੋਤਸ਼ ਨੂੰ ਵੀ ਝੂਠਾ ਕਰਨ ਦੀ ਸ਼ਕਤੀ ਹੈ। ਉਹ ਤੇ ਕੁਛ ਵੀ ਕਰਨ ਦੇ ਸਮਰੱਥ ਹੈ। ਉਹ ਕੁਲ ਵਿਸ਼ਵ ਦੇ ਕਿਸੇ ਵੀ ਹਿੱਸੇ ਵਿੱਚ ਵੇਖ ਸਕਦਾ ਹੈ। ਵਿਸ਼ਵ ਦੇ ਕਿਸੇ ਵੀ ਹਿੱਸੇ ਵਿੱਚ ਸੁੰਘ ਸਕਦਾ ਹੈ। ਵਿਸ਼ਵ ਦੇ ਕਿਸੇ ਵੀ ਹਿੱਸੇ ਦੀ ਗਲ ਸੁਣ ਸਕਦਾ ਹੈ। ਜਿਹੜੀਆਂ ਗਲਾਂ ਅਸੀਂ ਹੁਣ ਕਰ ਰਹੇ ਹਾਂ ਉਹ ਹੁਣ ਵੀ ਸੁਣ ਰਿਹਾ ਹੈ। ਇਹ ਕਿਸੇ ਸਮਰੱਥ ਪੁਰਖ ਦੀ ਕੁੰਡਲੀ ਹੈ। ਇਸ ਕਰਕੇ ਇਹੋ ਜਿਹੇ ਵਿਅਕਤੀ ਨੂੰ ਤਾਂ ਨਮਸਕਾਰ ਹੀ ਕਰਨੀ ਬਣਦੀ ਹੈ। ਪਿਛੋਂ ਵੈਦ ਜੀ ਨੇ ਦਸਿਆ ਕਿ ਇਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕੁੰਡਲੀ ਹੈ। ਠੀਕ ਹੀ ਤਾਂ ਹੈ ਸ੍ਰਿਸ਼ਟੀ ਦੇ ਮਾਲਕ ਜਿਸਦਾ ਕੋਈ ਆਦਿ ਅੰਤ ਹੀ ਨਹੀਂ। ਅਜ ਤਕ ਕੋਈ ਵੀ ਜਿਸਦਾ ਪਾਰਾਵਾਰ ਨਹੀਂ ਪਾ ਸਕਿਆ ਉਸਦਾ ਭਵਿੱਖ ਕੋਣ ਦਸ ਸਕਦਾ ਹੈ?

------

# ਤਖਤ ਬਹੈ ਤਖਤੈ ਕੀ ਲਾਇਕ

ਜਦੋਂ ਅਕਾਲ ਪੁਰਖ ਕਿਸੇ ਉਤੇ ਕਿਰਪਾ ਕਰਦਾ ਹੈ ਤਾਂ ਉਸਨੂੰ ਆਪਣੇ ਰੂਪ ਦੀ ਲਖਤਾ ਕਰਾਉਂਦਾ ਹੈ। ਜੇ ਉਹਦੀ ਰਜਾ ਨਾ ਹੋਵੇ ਤਾਂ ਜੀਵ ਭੁਲੇਖੇ ਵਿੱਚ ਭਟਕਦਾ ਹੀ ਰਹਿੰਦਾ ਹੈ। ਗੁਰੂ ਨਾਨਕ ਦੇਵ ਜੀ ਨੇ ਰੂਪ ਵਟਾ ਵਟਾ ਕੇ ਸਾਰਾ ਕਲਜੁਗ ਭੋਗਨ ਦਾ ਬਚਨ ਕੀਤਾ ਹੋਇਆ ਹੈ। ਉਹਨਾਂ ਦੀ ਗਦੀ ਕਦੀ ਵੀ ਖਾਲੀ ਨਹੀਂ ਰਹਿ ਸਕਦੀ। ਜਦੋਂ ਸਤਿਗੁਰੂ ਪਰਤਾਪ ਸਿੰਘ ਜੀ ਨੇ ਆਪਣੀ ਜੋਤ ਸਤਿਗੁਰੂ ਜਗਜੀਤ ਸਿੰਘ ਜੀ ਵਿੱਚ ਰਖ ਦਿਤੀ ਤਾਂ ਕਈ ਲੋਕੀਂ ਭੁਲ ਗਏ। ਕਈਆਂ ਨੇ ਆਪਣੇ ਪਿਛੇ ਹੋਰਨਾਂ ਨੂੰ ਵੀ ਲਾਉਣ ਦਾ ਯਤਨ ਕੀਤਾ। ਜੋ ਕਿ ਅਜੇ ਵੀ ਆਪਣੀ ਭੇੜੀਮਤ ਦਾ ਪਰਚਾਰ ਕਰਨ ਤੋਂ ਨਹੀਂ ਮੁੜਦੇ। ਸਤਿਗੁਰੂ ਜੀ ਕਿਰਪਾ ਕਰਨ ਸਾਰਿਆਂ ਨੂੰ ਸੁਮੱਤ ਬਖਸ਼ਨ।

ਜਦੋਂ ਸਤਿਗੁਰੂ ਪਰਤਾਪ ਸਿੰਘ ਜੀ ਨੇ ਦੇਹ ਦਾ ਉਹਲਾ ਕੀਤਾ ਤਾਂ ਮੰਡੀ ਵਾਲੀ ਬੀਬੀ ਭਜਨੋ ਦੇ ਭਰਾ ਸੰਤ ਸੰਤੋਖ ਸਿੰਘ ਦੀ ਉਮਰ ਉਦੋਂ 16-17 ਸਾਲਾਂ ਦੀ ਹੀ ਸੀ। ਉਹ ਸਾਲ ਭਰ ਇਸੇ ਭਟਕਨਾ ਵਿੱਚ ਰਹੇ ਕਿ ਹੁਣ ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਕੋਈ ਵੀ ਨਹੀਂ ਰਿਹਾ। ਸਤਿਗੁਰੂ ਜੀ ਨੇ ਉਹਨਾਂ ਤੇ ਕਿਰਪਾ ਕੀਤੀ ਅਤੇ ਇਕ ਰਾਤ ਉਹਨਾਂ ਨੂੰ ਤਿੰਨ ਮੂਰਤੀਆਂ ਦੇ ਦਰਸ਼ਨ ਹੋਏ। ਇਕ ਦਰਸ਼ਨ ਗੁਰੂ ਗੋਬਿੰਦ ਸਿੰਘ ਜੀ ਦੇ ਰੂਪ ਵਿੱਚ ਹੋਏ। ਗੁਰੂ ਗੋਬਿੰਦ ਸਿੰਘ ਜੀ ਦੇ ਹੱਥ ਵਿੱਚ ਬਾਜ ਫੜਿਆ ਹੋਇਆ ਸੀ ਅਤੇ ਕਲਗੀ ਵੀ ਸਜਾਈ ਹੋਈ ਸੀ। ਉਹਨਾਂ ਦੇ ਨਾਲ ਸਤਿਗੁਰੂ ਪਰਤਾਪ ਸਿੰਘ ਜੀ ਖਲੋਤੇ ਹੋਏ ਸਨ ਅਤੇ ਨਾਲ ਹੀ ਤੀਸਰੀ ਮੂਰਤੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਹੋਏ। ਸੰਤੋਖ ਸਿੰਘ ਜੀ ਨੇ ਪਹਿਲਾਂ ਗੁਰੂ ਗੋਬਿੰਦ ਸਿੰਘ ਜੀ ਨੂੰ ਮੱਥਾ ਟੇਕਿਆ ਫਿਰ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਮੱਥਾ ਟੇਕਿਆ। ਸਤਿਗੁਰੂ ਪਰਤਾਪ ਸਿੰਘ ਜੀ ਨੇ ਸਤਿਗੁਰੂ ਜਗਜੀਤ ਸਿੰਘ ਜੀ ਵਲ ਇਸ਼ਾਰਾ ਕਰਕੇ ਉਹਨਾਂ ਨੂੰ ਹੁਕਮ ਕੀਤਾ ਕਿ ਕਾਕਾ ਹੁਣ ਤੁਹਾਡੇ ਮਾਲਕ ਇਹ ਹਨ। ਏਨਾ ਬਚਨ ਕਰਕੇ ਉਹ ਅਲੋਪ ਹੋ ਗਏ। ਉਸ ਤੋਂ ਬਾਅਦ ਉਹਨਾਂ ਨੂੰ ਇਹ ਪਕਾ ਵਿਸ਼ਵਾਸ ਹੋ ਗਿਆ ਕਿ ਹੁਣ ਗੁਰੂ ਨਾਨਕ ਦੇਵ ਜੀ ਦੀ ਗਦੀ ਦੇ ਮਾਲਕ ਸਤਿਗੁਰੂ ਜਗਜੀਤ ਸਿੰਘ ਜੀ ਹੀ ਹਨ। ਸਤਿਗੁਰੂ ਨਾਨਕ ਦੇਵ ਜੀ ਦੀ ਗੱਦੀ ਉਤੇ ਤ੍ਰਿਲੋਕੀ ਦੇ ਮਾਲਕ ਗੁਰੂ ਨਾਨਕ ਦੇਵ ਜੀ ਆਪ ਹੀ ਬੈਠ ਸਕਦੇ ਹਨ। ਉਹ ਕਿਸੇ ਦੇ ਬਣਾਏ ਹੋਏ ਨਾ ਬਣੇ ਹਨ ਅਤੇ ਨਾ ਹੀ ਕਿਸੇ ਦੇ ਹਟਾਇਆਂ ਹਟ ਸਕਦੇ ਹਨ।

------

# ਭੈ ਵਿੱਚ ਚਲੈ ਲਖ ਦਰੀਆਉ

ਗਾਵਨਿ ਤੁਧਨੋ ਪਉਣ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ।'

ਅੱਗ ਪਾਣੀ ਹਵਾ ਸਭ ਕੁਛ ਉਸ ਸਤਿਗੁਰੂ ਨਿਰੰਕਾਰ ਦੇ ਹੁਕਮ ਵਿੱਚ ਹੀ ਰਹਿੰਦੇ ਹਨ। ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਮੰਡੀ ਵਾਲੀ ਕੋਠੀ ਦੇ ਕੋਲ ਹੀ ਬਿਆਸਾ ਵਗਦੀ ਹੈ। ਪਹਿਲਾਂ ਸਤਿਗੁਰੂ ਪਰਤਾਪ ਸਿੰਘ ਜੀ ਬਿਆਸਾ ਨੂੰ ਨਿਵਾਜਦੇ ਰਹਿੰਦੇ ਸਨ ਅਤੇ ਹੁਣ ਇਹਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨ ਪਰਸਨ ਦਾ ਸੁਭਾਗ ਪ੍ਰਾਪਤ ਹੁੰਦਾ ਹੀ ਰਹਿੰਦਾ ਹੈ। ਉਥੇ ਕੋਲ ਹੀ ਇਕ ਖਡ ਵੀ ਵਗਦੀ ਹੈ।

ਸਤਿਗੁਰੂ ਜਗਜੀਤ ਸਿੰਘ ਦੀ ਕੋਠੀ ਨੂੰ ਜਾਣ ਵਾਲਾ ਰਸਤਾ ਬੜਾ ਹੀ ਪਥਰੀਲਾ ਸੀ। ਸਤਿਗੁਰੂ ਜੀ ਦੀ ਕਾਰ ਉਸ ਰਸਤੇ ਤੇ ਚਲਕੇ ਕੋਠੀ ਤਕ ਨਹੀਂ ਸੀ ਪਹੁੰਚ ਸਕਦੀ। ਸਾਧ ਸੰਗਤ ਨੂੰ ਹੁਕਮ ਹੋਇਆ ਕਿ ਇਹ ਕੋਠੀ ਨੂੰ ਉਤਰਨ ਵਾਲੀ ਸੜਕ ਪੱਕੀ ਬਣਨੀ ਚਾਹੀਦੀ ਹੈ ਤਾਂ ਕਿ ਕਾਰ ਉਥੋਂ ਤਕ ਪਹੁੰਚ ਸਕੇ। ਸਾਧ ਸੰਗਤ ਨੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਏਥੇ ਬਜਰੀ ਨਹੀਂ ਮਿਲਦੀ। ਬਜਰੀ ਤੋਂ ਬਗੈਰ ਸੜਕ ਪੱਕੀ ਨਹੀਂ ਬਣ ਸਕਦੀ। ਸੱਚੇ ਪਾਤਸ਼ਾਹ ਜੀ ਚੁਪ ਕਰ ਗਏ।

ਰਾਤੋਂ ਰਾਤ ਖਡ ਵਾਲੇ ਪਾਣੀ ਨੂੰ ਹੁਕਮ ਹੋਇਆ ਕਿ ਇਸ ਰਸਤੇ ਉਤੇ ਬਜਰੀ ਵਿਛਨੀ ਚਾਹੀਦੀ ਹੈ। ਬਸ ਫਿਰ ਕੀ ਸੀ। ਖਡ ਦੇ ਪਾਣੀ ਨੇ ਆਪਣਾ ਰਸਤਾ

ਬਦਲ ਲਿਆ। ਪਾਣੀ ਉਸ ਰਸਤੇ ਵਲ ਵੱਗ ਟੁਰਿਆ ਜਿਥੇ ਬਜਰੀ ਪਾਣ ਦਾ ਹੁਕਮ ਹੋਇਆ ਸੀ। ਕੋਠੀ ਵਿੱਚ ਰਹਿੰਦੇ ਸੇਵਾਦਾਰ ਨੂੰ ਡਰ ਲਗਾ ਕਿ ਇਹ ਪਾਣੀ ਕਿਧਰੇ ਕੋਠੀ ਨੂੰ ਹੀ ਢਾਹ ਨਾ ਲਾ ਦੇਵੇ। ਪਰ ਜਲ ਦੇਵਤਾ ਤਾਂ ਵਿਚਾਰਾ ਹੁਕਮ ਦਾ ਬੱਝਾ ਰਸਤੇ ਵਿੱਚ ਬਜਰੀ ਵਿਛਾਉਣ ਲਈ ਆਇਆ ਸੀ। ਉਸਦੀ ਇੰਨੀ ਮਜਾਲ ਕਿਥੇ ਕਿ ਉਹ ਕੋਠੀ ਨੂੰ ਕੋਈ ਨੁਕਸਾਨ ਪਹੁੰਚਾ ਸਕੇ। ਕੋਠੀ ਦੇ ਨੇੜੇ ਪਏ ਵਡੇ ਸਾਰੇ ਪਥਰ ਨੂੰ ਪਰ੍ਹਾ ਕਰ ਦਿਤਾ ਗਿਆ ਅਤੇ ਉਸ ਥਾਂ ਤੋਂ ਪਾਣੀ ਪਰ੍ਹੇ ਹੋ ਕੇ ਲੰਘ ਗਿਆ। ਸਵੇਰੇ ਸਾਧ ਸੰਗਤ ਨੇ ਵੇਖਿਆ ਕਿ ਰਸਤੇ ਵਿੱਚ ਲੋੜ ਨਾਲੋਂ ਵਧ ਬਜਰੀ ਵਿਛੀ ਪਈ ਸੀ। ਸੜਕ ਨੂੰ ਪਧਰਾ ਕਰ ਦਿਤਾ ਗਿਆ। ਬਜਰੀ ਇੰਨੀ ਵਾਧੂ ਸੀ ਕਿ ਸਥਾਨਕ ਲੋਕੀ ਖਚਰਾਂ ਆਦਿ ਤੇ ਢੋ ਕੇ ਆਪਣੇ ਘਰਾਂ ਨੂੰ ਵੀ ਲੈ ਕੇ ਗਏ।

------

# ਸੇਵਕ ਕਉ ਨਿਕਟੀ ਹੋਏ ਦਿਖਾਵੈ

ਸਮੇਂ ਦਾ ਮਾਲਕ ਸਤਿਗੁਰੂ ਸਾਧ ਸੰਗਤ ਕੋਲੋਂ ਨਾਮ ਜਪਾਉਣ ਲਈ ਕੋਈ ਨਾ ਕੋਈ ਢੰਗ ਬਣਾਉਂਦਾ ਹੀ ਰਹਿੰਦਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਵੀ ਹੋਲੇ ਆਦਿ ਮੇਲੇ ਤਾਂ ਕਰਦੇ ਹੀ ਰਹਿੰਦੇ ਹਨ ਪਰ ਉਹਨਾਂ ਨੇ ਇਕ ਨਵਾਂ ਹੀ ਕੌਤਕ ਰਚ ਦਿਤਾ। ਉਹਨਾਂ ਨੂੰ ਕੋਈ ਸਰੀਰਕ ਤਕਲੀਫ ਹੋ ਗਈ। ਡਾਕਟਰਾਂ ਨੂੰ ਵਿਖਾਇਆ ਗਿਆ ਤਾਂ ਉਹਨਾਂ ਨੇ ਕਹਿ ਦਿਤਾ ਕਿ ਦਿਲ ਦੀ ਕਿਸੇ ਨਾੜੀ ਵਿੱਚ ਰੁਕਾਵਟ ਹੈ। ਕਈ ਡਾਕਟਰਾਂ ਵੈਦਾਂ ਆਦਿ ਨੇ ਆਪਣੀਆਂ ਸਿਆਣਪਾਂ ਵਿਖਾਈਆਂ ਪਰ 'ਵੈਦਾਂ ਸੰਦਾ ਸੰਦ ਇਕਠਾ ਹੋਇਆ। ਕਾਰਜ ਆਏ ਰਾਸ ਵਿੱਚ ਆਪ ਖਲੋਇਆ।' ਪਰ ਇਥੇ ਤਾਂ ਵਿੱਚ ਆਪ ਖਲੋਣ ਵਾਲਾ ਹੀ ਚੋਜ ਕਰ ਰਿਹਾ ਸੀ। ਭਲਾ ਜਦ ਉਹ ਆਪ ਹੀ ਨਹੀਂ ਸੀ ਚਾਹੁੰਦਾ ਤਾਂ ਵਿਚਾਰੀਆਂ ਔਖਧੀਆਂ ਕੀ ਕਰਦੀਆਂ। ਸੋ ਅਖੀਰ ਇਹ ਫੈਸਲਾ ਹੋਇਆ ਕਿ ਆਸਟ੍ਰੇਲੀਆ ਜਾ ਕੇ ਦਿਲ ਦਾ ਆਪ੍ਰੇਸ਼ਨ ਕਰਾਇਆ ਜਾਵੇ।

ਸਾਧ ਸੰਗਤ ਸਾਰੀ ਪ੍ਰੇਸ਼ਾਨ ਹੋ ਉਠੀ। ਜਗ੍ਹਾ ਜਗ੍ਹਾ ਵਰਨੀਆਂ, ਅਖੰਡ ਪਾਠ, ਹਵਨ, ਨਾਮ ਸਿਮਰਨ ਆਦਿ ਸ਼ੁਰੂ ਹੋ ਗਏ। ਆਪਣੇ ਪਿਆਰੇ ਸਤਿਗੁਰੂ ਅਗੇ ਤਰਲੇ ਕੀਤੇ ਗਏ ਕਿ ਹੇ ਸੱਚੇ ਪਾਤਸ਼ਾਹ ਜੀ ਕਿਰਪਾ ਕਰੋ ਸਾਡੇ ਕੋਲੋਂ ਇਹ ਕਸ਼ਟ ਨਹੀਂ ਵੇਖਿਆ ਜਾਂਦਾ। ਪਰ ਆਸਟ੍ਰੇਲੀਆ ਦੇ ਲੋਕਾਂ ਨਾਲ ਵੀ ਕੋਈ ਵਾਇਦੇ ਕੀਤੇ ਹੋਏ ਤਾਂ ਨਿਭਾਉਣੇ ਸਨ।

ਦਿਲੀ ਦੀ ਸੰਗਤ ਨੇ ਵੀ ਜਗ੍ਹਾ ਜਗ੍ਹਾ ਅਖੰਡ ਪਾਠ ਵਰਨੀਆਂ ਆਦਿ ਸ਼ੁਰੂ ਕਰ ਦਿਤੀਆਂ। ਸਾਹਿਬਪੁਰੇ ਦੇ ਸੰਤ ਗੁਰਬਚਨ ਸਿੰਘ ਜੀ ਇਕਠੀ ਰਸਦ ਲਿਆਕੇ ਰਖ ਲੈਂਦੇ ਅਤੇ ਜਿਸ ਦਿਨ ਜਿਹੜੇ ਸਿਖ ਵਲੋਂ ਵਰਨੀ ਹੁੰਦੀ ਉਹ ਪੈਸੇ ਦੇ ਕੇ ਰਸਦ ਲੈ ਲੈਂਦਾ। ਇਕ ਦਿਨ ਸੰਤ ਜੀ ਆਪਣੇ ਸਾਈਕਲ ਦੇ ਪਿੱਛੇ ਕੈਰੀਅਰ ਤੇ 7-8 ਕਿਲੋ ਪੰਘਰੇ ਹੋਏ ਘਿਓ ਦਾ ਗੜਵਾ ਲੈ ਕੇ ਜਾ ਰਹੇ ਸੀ ਕਿ ਇਕ ਸਕੂਟਰ ਨਾਲ ਟੱਕਰ ਹੋ ਗਈ। ਗੜਵੇ ਦੇ ਉਤੋਂ ਕੌਲੀ ਪਰ੍ਹੇ ਜਾ ਪਈ। ਸੰਤ ਜੀ ਨੂੰ ਡਰ ਲਗਾ ਕਿ ਹੁਣ ਸਾਰਾ

ਘਿਓ ਡੁਲ੍ਹ ਜਾਏਗਾ। ਉਹਨਾਂ ਦੇ ਮੂੰਹੋਂ ਧੰਨ ਸਤਿਗੁਰੂ ਜਗਜੀਤ ਸਿੰਘ ਜੀ ਨਿਕਲਿਆ। ਬਸ ਫਿਰ ਕੀ ਸੀ ਕਿਸੇ ਅਦਿੱਖ ਸ਼ਕਤੀ ਨੇ ਗੜਵੇ ਨੂੰ ਸਾਈਕਲ ਤੋਂ ਉਤਾਰ ਕੇ ਸਕੂਟਰ ਦੀ ਕਿੱਲੀ ਨਾਲ ਟੰਗ ਦਿਤਾ। ਘਿਓ ਦੀ ਇਕ ਬੂੰਦ ਵੀ ਨਹੀਂ ਡੁੱਲ੍ਹੀ।

------

# ਜਿੰਨੀ ਤੁਧ ਨੋ ਧੰਨ ਕਹਿਆ ਤਿਨ ਜਮ ਨੇੜ ਨ ਆਇਆ

ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਕਈ ਵਾਰੀ ਸਾਧ ਸੰਗਤ ਨੂੰ ਉਪਦੇਸ਼ ਕਰਨ ਤੋਂ ਪਹਿਲਾਂ ਹੁਕਮ ਕਰਦੇ ਹਨ ਕਿ ਰਸਨਾ ਪਵਿਤ੍ਰ ਕਰਨ ਲਈ ਸਾਰੇ ਗੱਜ ਕੇ ਆਖੋ ਧੰਨ ਸਤਿਗੁਰੂ ਪਰਤਾਪ ਸਿੰਘ ਜੀ। ਨਾਲ ਹੀ ਉਹ ਗੁਰਬਾਣੀ ਦੀ ਤੁੱਕ ਸੁਣਾਉਂਦੇ ਹਨ 'ਜਿਨੀ ਤੁਧ ਨੋ ਧੰਨ ਕਹਿਆ ਤਿਨ ਜਮ ਨੇੜ ਨ ਆਇਆ'। ਇਹ ਬਿਲਕੁਲ ਸੱਚ ਹੈ ਕਿ ਸਤਿਗੁਰੂ ਜੀ ਨੂੰ ਧੰਨ ਕਹਿਣ ਨਾਲ ਜਮ ਦੂਰੋਂ ਹੀ ਭਜ ਜਾਂਦਾ ਹੈ। ਮੈਂ ਆਪਣੇ ਨਾਲ ਵਾਪਰੀ ਇਕ ਘਟਨਾ ਲਿਖ ਰਹੀ ਹਾਂ।

28 ਅਕਤੂਬਰ 1989 ਦਾ ਦਿਨ ਸੀ। ਮੈਂ ਅਤੇ ਮੇਰੇ ਪਤੀ ਦੇਵ ਦਿੱਲੀ ਤੋਂ ਕੋਈ ਬਾਰਾਂ ਸਵਾ ਬਾਰਾਂ ਵਜੇ ਦੀ ਬੱਸ ਤੇ ਬੈਠ ਕੇ ਸ਼ਿਮਲੇ ਲਈ ਚਲ ਪਏ। ਜੇ ਬੱਸ ਠੀਕ ਤਰ੍ਹਾਂ ਪਹੁੰਚ ਜਾਂਦੀ ਤਾਂ ਅਸੀਂ ਕਰੀਬ 10 ਵਜੇ ਨੂੰ ਸ਼ਿਮਲੇ ਪਹੁੰਚ ਜਾਣਾ ਸੀ। ਜਦੋਂ ਅਸੀਂ ਚੰਡੀਗੜ੍ਹ ਪਹੁੰਚੇ ਤਾਂ ਮੈਂ ਕਿਹਾ ਕਿ ਰਾਤ ਚੰਡੀਗੜ੍ਹ ਰਹਿ ਲਈਏ। ਇਹ ਗਲ ਮੈਂ ਆਪਣੇ ਪਤੀ ਦੇਵ ਜੀ ਨੂੰ ਕਹੀ ਤਾਂ ਉਹ ਕਹਿਣ ਲਗੇ ਕਿ ਨਹੀਂ ਇਥੇ ਨਹੀਂ ਠਹਿਰਦੇ। ਫਿਰ ਜਦੋਂ ਰਸਤੇ ਵਿੱਚ ਸੋਲ੍ਹਨ ਆਇਆ ਤਾਂ ਹਨੇਰਾ ਹੁੰਦਾ ਵੇਖ ਕੇ ਮੈਂ ਉਹ ਹੀ ਗੱਲ ਦੋਹਰਾਈ ਕਿ ਰਾਤ ਸੋਲ੍ਹਨ ਰਹਿ ਜਾਂਦੇ ਹਾਂ। ਸਵੇਰੇ ਸ਼ਿਮਲੇ ਚਲੇ ਜਾਵਾਂਗੇ। ਪਰ ਫਿਰ ਉਹਨਾਂ ਨੇ ਨਾਂਹ ਕਰ ਦਿਤੀ। ਸਾਡਾ ਘਰ ਸ਼ਿਮਲੇ ਹੈ। ਪਤਾ ਨਹੀਂ ਕਿੰਨੀ ਕੁ ਵਾਰੀ ਅਸੀਂ ਸ਼ਿਮਲੇ ਤੋਂ ਬਾਹਰ ਆਕੇ ਫਿਰ ਸ਼ਿਮਲੇ ਜਾਂਦੇ ਹਾਂ। ਪਰ ਕਦੀ ਵੀ ਮਨ ਵਿੱਚ ਇਸ ਤਰ੍ਹਾਂ ਦਾ ਡਰ ਨਹੀਂ ਆਇਆ।

ਬੱਸ ਚਲਦੀ ਰਹੀ ਅਤੇ ਮਨ ਵਿੱਚ ਹੋਰ ਤਰ੍ਹਾਂ ਦੀਆਂ ਗਲਾਂ ਆਉਂਦੀਆਂ ਰਹੀਆਂ। ਪਹਾੜੀ ਸਫਰ ਵਿੱਚ ਇਕ ਪਾਸੇ ਪਹਾੜ ਹੁੰਦਾ ਹੈ ਅਤੇ ਦੂਸਰੇ ਪਾਸੇ ਖੱਡ ਹੁੰਦੀ ਹੈ। ਪਹਾੜ ਕਦੇ ਸੱਜੇ ਪਾਸੇ ਅਤੇ ਕਦੀ ਖੱਬੇ ਪਾਸੇ ਆ ਜਾਂਦਾ ਹੈ। ਮਨ ਵਿੱਚ ਖਿਆਲ ਆਉਂਦਾ ਹੈ ਕਿ ਸੱਚੇ ਪਾਤਸ਼ਾਹ ਜੀ ਕਿਰਪਾ ਕਰਨ ਪਹਾੜ ਸਾਡੇ ਖੱਬੇ ਪਾਸੇ ਹੀ ਆਉਂਦਾ ਰਹੇ। ਕਿਉਂਕਿ ਜਦੋਂ ਅੱਗੋਂ ਬੱਸ ਆਉਂਦੀ ਹੈ ਤਾਂ ਬਸ ਨੂੰ ਰਸਤਾ ਦੇਣ ਲਈ ਇਕ ਪਾਸੇ ਹੋਣਾ ਪੈਂਦਾ ਹੈ। ਜੇਕਰ ਖੱਬੇ ਪਾਸੇ ਖੱਡ ਹੋਈ ਤਾਂ ਕਿਧਰੇ ਸਾਡੀ ਬਸ ਖੱਡ ਵਿੱਚ ਹੀ ਨਾ ਡਿਗ ਪਵੇ। ਫਿਰ ਇਹ ਵੀ ਖਿਆਲ ਆਇਆ ਕਿ ਜਿਹੜੇ ਵਿਚਾਰੇ ਖਡ ਵਿੱਚ ਡਿਗ ਪੈਂਦੇ ਹਨ ਉਹ ਡਿਗਨ ਲਗਿਆਂ ਕੀ ਸੋਚਦੇ ਹੋਣਗੇ। ਇਹੋ ਜਿਹੀਆਂ ਗਲਾਂ ਅਗੇ ਕਦੀ ਵੀ ਮਨ ਵਿੱਚ ਨਹੀਂ ਸਨ ਆਈਆਂ। ਸ਼ਾਇਦ ਰਬ ਜਣਾ ਰਿਹਾ ਸੀ ਕਿ ਤੁਹਾਡੇ ਨਾਲ ਵੀ ਇਹ ਕੁਛ ਹੋਣ ਵਾਲਾ ਹੈ।

ਜਦੋਂ ਕਾਲਕਾ ਪਹੁੰਚੇ ਤਾਂ ਟਰੈਫਿਕ ਜਾਮ ਹੋਣ ਕਰਕੇ ਹੋਰ ਦੇਰ ਹੋ ਗਈ। ਰਾਤ ਗਹਿਰਾਂਦੀ ਜਾ ਰਹੀ ਸੀ। ਜਦੋਂ ਬੱਸ ਟੁਰੀ ਤਾਂ ਠੰਢ ਅਤੇ ਹਨੇਰਾ ਬਹੁਤ ਵਧ ਗਿਆ ਸੀ। ਜਦੋਂ ਪਹਾੜ ਦੀ ਚੜ੍ਹਾਈ ਆ ਜਾਂਦੀ ਹੈ ਤਾਂ ਕਰੀਬ 22 ਕਿਲੋਮੀਟਰ ਪ੍ਰਤੀ ਘੰਟੇ ਦੀ ਰਫਤਾਰ ਤੇ ਬੱਸ ਚਲਦੀ ਹੈ। ਕੋਈ 9½ ਵਜੇ ਦੇ ਕਰੀਬ ਵਕਤ ਹੋਵੇਗਾ। ਸ਼ਿਮਲਾ ਲਗਪਗ ਘੰਟੇ ਕੁ ਦੇ ਸਫਰ ਦੀ ਦੂਰੀ ਤੇ ਰਹਿ ਗਿਆ ਸੀ। ਕੀ ਹੋਇਆ ਇੰਜ ਲਗਿਆ ਕਿ ਬੱਸ ਹਵਾਈ ਰਫਤਾਰ ਤੇ ਚਲ ਪਈ ਹੈ। ਬਾਰੀ ਵਾਲੇ ਪਾਸੇ ਮੇਰੇ ਪਤੀਦੇਵ ਜੀ ਬੈਠੇ ਸਨ। ਉਹ ਕਹਿਣ ਲਗੇ ਕਿ ਬੱਸ ਗਈ। ਕਿਉਂਕਿ ਡਰਾਈਵਰ ਨੇ ਸਟੇਰਿੰਗ ਖਡ ਵਾਲੇ ਪਾਸੇ ਘੁਮਾ ਦਿਤਾ ਸੀ ਜਾਂ ਉਹਦੇ ਕਹਿਣ ਮੁਤਾਬਕ ਸਟੇਰਿੰਗ ਜਾਮ ਹੋ ਗਿਆ ਸੀ। ਪਰ ਕੁਛ ਵੀ ਹੋਵੇ ਬੱਸ ਖਡ ਵਲ ਡਿਗਨੀ ਸ਼ੁਰੂ ਹੋ ਗਈ। ਧਰਮਰਾਜ ਨੇ ਸ਼ਾਇਦ ਆਪਣੇ ਦੂਤਾਂ ਨੂੰ ਇੰਨੇ ਸਾਰੇ ਇਕਠੇ ਲੋਕਾਂ ਨੂੰ ਆਪਣੇ ਹਾਜਰ ਕਰਨ ਲਈ ਹੁਕਮ ਕਰ ਦਿਤਾ ਸੀ। ਮਰਨ ਵੇਲੇ ਰਬ ਯਾਦ ਆਉਂਦਾ ਹੈ। ਸਾਰੀ ਬੱਸ ਵਿੱਚ ਇਕਦਮ ਸੰਨਾਟਾ ਛਾ ਗਿਆ। ਮੈਂ ਸੋਚਿਆ ਕਿ ਮਰਨ ਲਗੇ ਹਾਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਯਾਦ ਕਰ ਲਈਏ। ਸੋ ਮੈਂ ਜੋਰ ਜੋਰ ਦੀ 'ਧੰਨ ਸਤਿਗੁਰੂ ਜਗਜੀਤ ਸਿੰਘ ਜੀ ਧੰਨ ਸਤਿਗੁਰੂ ਜਗਜੀਤ ਸਿੰਘ ਜੀ' ਕਹਿਣਾ ਸ਼ੁਰੂ ਕਰ ਦਿਤਾ। ਸ਼ਾਇਦ ਚਾਰ ਜਾਂ ਪੰਜ ਵਾਰੀ ਹੀ ਕਿਹਾ ਸੀ ਕਿ ਉਸ ਘਟ ਘਟ ਵਾਸੀ ਮੇਰੇ ਸਤਿਗੁਰੂ ਜੀ ਨੇ ਉਹਨਾਂ ਦੂਤਾਂ ਨੂੰ ਭਜਾ ਦਿਤਾ। ਜਿਹੜੀ ਬੱਸ ਡੂੰਘੀ ਖਡ ਵਲ ਟੁਰੀ ਜਾ ਰਹੀ ਸੀ ਅਤੇ ਸ਼ਾਇਦ ਸੌ ਡੇਢ ਸੌ ਜਾਂ ਦੋ ਸੌ ਫੁੱਟ ਥੱਲੇ ਜਾ ਚੁਕੀ ਸੀ ਉਸਨੇ ਇਕ ਪਲਟਾ ਖਾਧਾ ਅਤੇ ਬੱਸ ਦੇ ਦਰਵਾਜੇ ਵਾਲਾ ਪਾਸਾ ਥਲੇ ਵਾਲੇ ਪਾਸੇ ਜਮੀਨ ਨਾਲ ਲਗ ਗਿਆ। ਬਾਰੀਆਂ ਵਾਲਾ ਪਾਸਾ ਉਤੇ ਵਲ ਨੂੰ ਹੋ ਗਿਆ। ਬਸ ਕਿਸੇ ਅਦਿੱਖ ਸ਼ਕਤੀ ਨੇ ਹੱਥ ਦੇ ਕੇ ਥੱਲੇ ਡਿਗਨ ਤੋਂ ਰੋਕ ਲਈ ਸੀ। ਬੱਸ ਰੁਕੀ ਤਾਂ ਵਿੱਚ ਬੈਠੇ ਲੋਕਾਂ ਨੇ ਸੁਖ ਦਾ ਸਾਹ ਲਿਆ। ਅਤੇ ਝਟਪਟ ਬਾਹਰ ਨਿਕਲਣ ਲਗੇ । ਪਰ ਦਰਵਾਜਾ ਤਾਂ ਜਮੀਨ ਨਾਲ ਲਗਾ ਹੋਇਆ ਸੀ ਸਤਿਗੁਰੂ ਜੀ ਦੀ ਕਿਰਪਾ ਨਾਲ ਡਰਾਈਵਰ ਦੇ ਸਾਹਮਣੇ ਵਾਲਾ ਸ਼ੀਸ਼ਾ ਟੁੱਟ ਚੁੱਕਾ ਸੀ। ਸਾਰੇ ਲੋਕਾਂ ਨੇ ਆਪਣਾ ਆਪਣਾ ਸਮਾਨ ਚੁਕਿਆ ਅਤੇ ਉਸ ਟੁਟੇ ਸ਼ੀਸ਼ੇ ਵਿੱਚੋਂ ਬਾਹਰ ਨਿਕਲ ਆਏ।

ਜਦੋਂ ਅਸੀਂ ਬਾਹਰ ਨਿਕਲੇ ਤਾਂ ਵੇਖਿਆ ਕਿ ਅਸੀਂ ਖੱਡ ਵਿੱਚ ਡਿਗੇ ਪਏ ਹਾਂ। ਸੜਕ ਬਹੁਤ ਉਚਾਈ ਤੇ ਦਿਸ ਰਹੀ ਸੀ। ਹਨੇਰੇ ਘੁਪ ਵਿੱਚ ਚੰਗੀ ਤਰ੍ਹਾਂ ਕੁਛ ਨਜਰ ਵੀ ਨਹੀਂ ਸੀ ਆ ਰਿਹਾ। ਪਰ ਹੁਣ ਚੜ੍ਹਾਈ ਚੜ੍ਹ ਕੇ ਸੜਕ ਤੇ ਪਹੁੰਚਨਾ ਜਰੂਰੀ ਸੀ। ਹਨੇਰੇ ਵਿੱਚ ਜੇ ਕਿਧਰੇ ਪੈਰ ਥਿੜਕ ਜਾਂਦਾ ਤਾਂ ਫਿਰ ਰੱਬ ਹੀ ਵਾਲੀ ਸੀ। ਤੋੜ ਥਲੇ ਪਹੁੰਚ ਜਾਣ ਦਾ ਡਰ ਸੀ। ਬਸ ਨੇ ਜਦੋਂ ਪਲਟਾ ਖਾਧਾ ਸੀ ਤਾਂ ਬਸ ਦੀਆਂ ਸੀਟਾਂ ਟੁੱਟ ਗਈਆਂ ਸਨ ਅਤੇ ਉਤੇ ਪਿਆ ਸਮਾਨ ਥੱਲੇ ਡਿਗ ਪਿਆ ਸੀ। ਉਸ ਕਰਕੇ ਪਤਾ ਨਹੀਂ ਕਿਸ ਤਰ੍ਹਾਂ ਸੱਟਾਂ ਵੱਜੀਆ ਹੋਣਗੀਆਂ ਇਸਦਾ ਵੀ ਕੁਛ ਗਿਆਨ ਨਹੀਂ। ਪਰ ਬੱਸ ਤੋਂ ਬਾਹਰ ਆਉਣ ਤੇ ਕੁਛ ਵੀ ਦਰਦ ਮਹਿਸੂਸ ਨਹੀਂ ਸੀ ਹੋ ਰਹੀ। ਉਸ ਧੰਨਤਾ ਦੇ ਯੋਗ ਸਤਿਗੁਰੂ ਨੇ ਇੰਨੀ ਕਿਰਪਾ ਕੀਤੀ ਕਿ ਕਿਸੇ ਇੱਕ ਦੀ ਵੀ ਹਡੀ ਤਕ ਨਹੀਂ ਸੀ ਟੁੱਟੀ। ਹੌਲੀ ਹੌਲੀ ਸਭ ਨੇ ਉਤੇ ਚੜ੍ਹਨਾ ਸ਼ੁਰੂ ਕੀਤਾ। ਇੰਨੇ ਨੂੰ ਪਹਿਲਾਂ ਚੜ੍ਹ ਕੇ ਉਤੇ ਜਾ ਚੁੱਕੇ ਲੋਕਾਂ ਦੇ ਪੈਰਾਂ ਨਾਲ ਥਲੇ ਵੱਲ ਨੂੰ ਕੁਛ ਪੱਥਰ ਡਿਗੇ। ਪਰ ਸਤਿਗੁਰੂ ਜੀ ਦੀ ਕਿਰਪਾ ਨਾਲ ਉਹਨਾਂ ਪੱਥਰਾਂ ਤੋਂ ਵੀ ਬਚਾਅ ਹੋ ਗਿਆ। ਫਿਰ ਕਿਸੇ ਦੇ ਹੱਥੋਂ ਉਹਨਾਂ ਦਾ ਬ੍ਰੀਫ

ਕਸ ਡਿਗ ਦੇ ਥਲੋ ਵੱਲ ਨੂੰ ਆਇਆ ਜਿਹੜਾ ਮੇਰੇ ਪੈਰਾਂ ਤੋਂ ਕੁਛ ਕੁ ਉਂਗਲਾਂ ਦੀ ਦੂਰੀ ਤੇ ਆਕੇ ਰੁਕ ਗਿਆ। ਸੜਕ ਤੇ ਇਕ ਬਸ ਤੇ ਇਕ ਟਰੱਕ ਆ ਕੇ ਰੁਕ ਗਏ ਸਨ। ਉਹਨਾਂ ਨੇ ਇਕ ਕਪੜੇ ਤੇ ਤੇਲ ਪਾ ਕੇ ਅਗ ਲਗਾ ਕੇ ਥਲੇ ਵਲ ਨੂੰ ਸੁਟਿਆ। ਉਸ ਨਾਲ ਕੁਛ ਰੌਸ਼ਨੀ ਹੋ ਗਈ। ਖੈਰ ਕਿਸੇ ਤਰ੍ਹਾਂ ਅਸੀਂ ਸਾਰੇ ਸੜਕ ਤੇ ਪਹੁੰਚ ਹੀ ਗਏ

ਸਤਿਗੁਰੂ ਦੀ ਕਿਰਪਾ ਦਾ ਅੰਤ ਨਹੀਂ। ਜਦੋਂ ਉਹ ਬਹੁੜਦਾ ਹੈ ਤਾਂ ਤੋੜ ਹੀ ਨਿਭਾ ਕੇ ਛੱਡਦਾ ਹੈ। ਪਤਾ ਨਹੀਂ ਉਹ ਕਿਸ ਕਿਸ ਰੂਪ ਵਿੱਚ ਆਕੇ ਦਰਸ਼ਨ ਦਿੰਦਾ ਹੈ। ਏਥੇ ਵੀ ਉਸਨੇ ਆਪਣਾ ਇਕ ਹੋਰ ਰੂਪ ਵਿਖਾਇਆ। ਉਥੇ ਆਕੇ ਇਕ ਟੈਕਸੀ ਰੁਕ ਗਈ ਜੋ ਕਿ ਕਿਸੇ ਇੱਕਲੇ ਨੇ ਹੀ ਸ਼ਿਮਲੇ ਆਉਣ ਲਈ ਕਿਰਾਏ ਤੇ ਕੀਤੀ ਹੋਈ ਸੀ। ਬਾਕੀ ਸੀਟਾਂ ਖਾਲੀ ਸਨ। ਉਸਨੇ ਸਾਨੂੰ ਦੋਹਾਂ ਜੀਆਂ ਨੂੰ ਆਪਣੀ ਟੈਕਸੀ ਵਿੱਚ ਬਿਠਾ ਲਿਆ ਅਤੇ ਟੈਕਸੀ ਸ਼ਿਮਲੇ ਵਲ ਨੂੰ ਟੁਰ ਪਈ। ਟੈਕਸੀ ਵਾਲੇ ਦੇ ਦੱਸਣ ਮੁਤਾਬਕ ਉਹ ਬੰਦਾ ਜਬਰਦਸਤੀ ਉਹਨੂੰ ਸ਼ਿਮਲੇ ਵਲ ਨੂੰ ਲੈ ਕੇ ਆਇਆ ਸੀ। ਜਦ ਕਿ ਟੈਕਸੀ ਡਰਾਈਵਰ ਚੰਡੀਗੜ੍ਹ ਵਲ ਜਾਣਾ ਚਾਹੁੰਦਾ ਸੀ। ਉਥੇ ਬੈਠਿਆਂ ਸਾਨੂੰ ਦੋਹਾਂ ਜੀਆਂ ਨੂੰ ਹੀ ਬੜੀਆਂ ਦਰਦਾਂ ਹੋਣ ਲਗ ਪਈਆਂ। ਜੋ ਕਿ ਉਹਨਾਂ ਸੱਟਾਂ ਕਰਕੇ ਸਨ ਜਿਹੜੀਆਂ ਬਸ ਦੇ ਪਲਟਾ ਖਾਣ ਨਾਲ ਵਜੀਆਂ ਸਨ। ਅਤੇ ਪਹਿਲਾਂ ਇਕਦਮ ਗਰਮ ਹੋਣ ਕਰਕੇ ਮਹਿਸੂਸ ਨਹੀਂ ਸਨ ਹੋਈਆਂ। ਸ਼ਿਮਲੇ ਪਹੁੰਚ ਕੇ ਉਸ ਆਦਮੀ ਨੇ ਜਿਸਨੇ ਟੈਕਸੀ ਕੀਤੀ ਹੋਈ ਸੀ ਸਾਡਾ ਘਰ ਆਉਣ ਤੋਂ ਕਾਫੀ ਪਹਿਲਾਂ ਉਤਰ ਜਾਣਾ ਸੀ। ਇਸ ਲਈ ਅਗੇ ਜਾਣ ਲਈ ਕੁਛ ਵਖਰਾ ਕਿਰਾਇਆ ਦੇਣਾ ਪੈਣਾ ਸੀ। ਪਰ ਸਤਿਗੁਰੂ ਜੀ ਨੇ ਤਾਂ ਜਿਵੇਂ ਸਾਡਾ ਪੂਰਾ ਹੀ ਸਾਥ ਨਿਭਾਉਣ ਦਾ ਵਾਇਦਾ ਕੀਤਾ ਹੋਇਆ ਸੀ। ਉਹਨਾਂ ਨੇ ਸਾਡਾ ਇਕ ਵੀ ਪੈਸਾ ਨਹੀਂ ਸੀ ਖਰਚ ਹੋਣ ਦੇਣਾ। ਉਹ ਆਦਮੀ ਟੈਕਸੀ ਤੋਂ ਉਤਰਨ ਲਗਾ ਪੰਜਾਹ ਰੁਪਏ ਫਾਲਤੂ ਦੇ ਗਿਆ ਅਤੇ ਬਾਂਹ ਉੱਚੀ ਕਰਕੇ ਸਾਨੂੰ ਕਹਿ ਗਿਆ ਕਿ ਤੁਸੀਂ ਪੈਸੇ ਨਾ ਦਿਆ ਜੇ। ਮੈਂ ਦੇ ਦਿਤੇ ਹਨ। ਅਸੀਂ ਕੁਛ ਕਹਿੰਦੇ ਇਸ ਤੋਂ ਪਹਿਲਾਂ ਉਹ ਆਦਮੀ ਜਾ ਚੁਕਾ ਸੀ ਅਤੇ ਸਾਡੀ ਟੈਕਸੀ ਆਪਣੇ ਨਿਸ਼ਾਨੇ ਵਲ ਚਲ ਚੁਕੀ ਸੀ। ਘਰ ਦੇ ਨੇੜੇ ਪਹੁੰਚ ਕੇ ਡਰਾਈਵਰ ਨੇ ਸਾਡਾ ਸਮਾਨ ਚੁਕ ਕੇ ਸਾਡੇ ਘਰ, ਜੋ ਕਿ ਪਹਾੜੀ ਦੀ ਚੜ੍ਹਾਈ ਚੜ੍ਹ ਕੇ ਆਉਂਦਾ ਸੀ, ਪਹੁੰਚਾ ਦਿਤਾ ਉਸ ਵਕਤ ਕੋਈ ਗਿਆਰਾਂ ਕੁ ਵਜੇ ਦਾ ਟਾਈਮ ਹੋ ਚੁਕਾ ਸੀ।

ਪਾਠਕ ਜੀ ਜਰਾ ਆਪਣੀ ਕਲਪਨਾ ਸ਼ਕਤੀ ਨਾਲ ਅੰਦਾਜਾ ਲਗਾਓ ਕਿ ਸਰਦੀਆਂ ਦੀ ਰਾਤ ਸ਼ਿਮਲੇ ਦੀ ਸੜਕ ਤੇ ਬੱਸ ਜਾ ਰਹੀ ਹੋਵੇ ਅਤੇ ਉਹ ਇਕ ਬੜੀ ਡੂੰਘੀ ਖਡ ਵਲ ਡਿਗਣੀ ਸ਼ੁਰੂ ਹੋ ਜਾਵੇ ਤਾਂ ਉਸ ਵਿਚ ਬੈਠੀਆਂ ਸਵਾਰੀਆਂ ਦੇ ਮਨ ਦੀ ਕੀ ਹਾਲਤ ਹੋਵੇਗੀ। ਸਾਖਿਆਤ ਕਾਲ ਭਗਵਾਨ ਮੂੰਹ ਖੋਹਲਕੇ ਸਾਹਮਣੇ ਖਲੋਤਾ ਨਜਰ ਆਵੇਗਾ। ਅਜਿਹੇ ਸਮੇਂ ਪੂਰਨ ਸਤਿਗੁਰੂ ਜਿਸ ਬਾਰੇ ਗੁਰਬਾਣੀ ਵਿੱਚ 'ਗੁਰਕਰਤਾ ਗੁਰੁ ਕਰਨੈ ਜੋਗੁ। ਗੁਰ ਪਰਮੇਸਰ ਹੈ ਭੀ ਹੋਗੁ' ਕਿਹਾ ਗਿਆ ਹੈ, ਉਸ ਤੋਂ ਬਗੈਰ ਕੋਈ ਰਖਿਆ ਨਹੀਂ ਕਰ ਸਕਦਾ। 'ਜਹਿ ਮਹਾ ਭਇਆਨ ਦੂਤ ਜਮ ਦਲੈ। ਤਹਿ ਕੇਵਲ ਨਾਮ ਸੰਗ ਤੇਰੈ ਚਲੈ। ਜਹਿ ਮੁਸਕਲ ਹੋਵੈ ਅਤਿ ਭਾਰੀ। ਹਰਿ ਕੋ ਨਾਮ ਤਤਕਾਲ ਉਧਾਰੀ ਦੇ ਅਨੁਸਾਰ ਸਤਿਗੁਰੂ ਦਾ ਨਾਮ ਹੀ ਔਖੇ ਵੇਲੇ ਸਾਡੀ ਰਖਿਆ ਕਰ ਸਕਦਾ ਹੈ। ਪੂਰਨ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਤੇ ਬਾਰ ਬਾਰ ਨਮਸਕਾਰ।

------

# ਤਖਤਿ ਬਹੈ ਤਖਤੈ ਕੀ ਲਾਇਕ

ਸਤਿਗੁਰੂ ਪਰਤਾਪ ਸਿੰਘ ਜੀ ਦੇ ਵੇਲੇ ਬਿਅੰਤ ਜੀ ਦਾ ਬਾਲ ਸਖਾਈ ਮਿਤਰ ਬੇਬੇ ਗੁਬਿੰਦਨੀ ਦਾ ਪੁੱਤਰ ਪ੍ਰੀਤਮ ਸਿੰਘ ਨੀਲੋਂ ਨਹਿਰ ਤੇ ਘੋੜੀ ਫੇਰਨ ਜਾਂਦਾ ਹੁੰਦਾ ਸੀ। ਅਰਥਾਤ ਘੋੜੀ ਨੂੰ ਟਾਂਗੇ ਅਗੇ ਜੋਤ ਕੇ ਬਾਹਰ ਘੁਮਾਉਣ ਲਈ ਲੈ ਜਾਂਦਾ ਸੀ। ਇਕ ਦਿਨ ਬਿਅੰਤ ਜੀ ਨੇ ਬਚਨ ਕੀਤਾ ਕਿ ਪ੍ਰੀਤਮ ਤੂੰ ਜਦੋਂ ਜਾਵੇਗਾ ਤਾਂ ਅਸੀਂ ਵੀ ਤੇਰੇ ਨਾਲ ਜਾਵਾਂਗੇ ਤੂੰ ਸਾਡੇ ਹੁਕਮ ਤੋਂ ਬਗੈਰ ਨਾ ਜਾਈਂ। ਦੂਸਰੇ ਦਿਨ ਚੋਜੀ ਪ੍ਰੀਤਮ ਟਾਂਗੇ ਉਤੇ ਬੈਠ ਕੇ ਆਪਣੇ ਮਿੱਤਰ ਦੇ ਨਾਲ ਚਲ ਪਏ। ਨਾਲ ਇਕ ਹੋਰ ਸਾਥੀ ਥਰਾਜ ਪਿੰਡ ਦਾ ਸੋਹਨ ਸਿੰਘ ਵੀ ਲੈ ਲਿਆ। ਜਦੋਂ ਘੋੜੀ ਨਹਿਰ ਦੇ ਕੰਢੇ ਪਹੁੰਚੀ ਤਾਂ ਪ੍ਰੀਤਮ ਸਿੰਘ ਨੂੰ ਹੁਕਮ ਕੀਤਾ ਕਿ ਘੋੜੀ ਦੀਆਂ ਵਾਗਾਂ ਸਾਨੂੰ ਫੜਾ ਦੇ। ਇੰਨੇ ਵਿਚ ਕਰਤਾਰ ਦਾ ਭਾਣਾ ਕਿ ਘੋੜੀ ਕਿਸੇ ਜਾਨਵਰ ਦੇ ਉਡਣ ਨਾਲ ਡਰ ਗਈ ਤੇ ਨਹਿਰ ਵਿੱਚ ਉਤਰ ਗਈ। ਜਾਣੀ ਜਾਣ ਬਿਅੰਤ ਜੀ ਨੇ ਸੋਹਨ ਸਿੰਘ ਨੂੰ ਹੁਕਮ ਕੀਤਾ ਕਿ ਥਲੇ ਉਤਰ ਜਾਹ ਘੋੜੀ ਨੇ ਡੁਬ ਜਾਣਾ ਹੈ। ਪ੍ਰੀਤਮ ਸਿੰਘ ਨੇ ਘੋੜੀ ਦੀਆਂ ਵਾਗਾਂ ਖੋਹਲਕੇ ਉਸ ਨੂੰ ਬਾਹਰ ਕਢਣ ਦਾ ਜਤਨ ਕੀਤਾ। ਜਦੋਂ ਅਜੇ ਖੋਹਲਣ ਦਾ ਕੁਝ ਕੰਮ ਰਹਿੰਦਾ ਸੀ ਤਾਂ ਘੋੜੀ ਨੇ ਆਪਣੇ ਦੋਵੇਂ ਪੈਰ ਪ੍ਰੀਤਮ ਸਿੰਘ ਦੇ ਮੋਢਿਆਂ ਤੇ ਰਖ ਦਿਤੇ ਅਤੇ ਉਸ ਨੂੰ ਪਾਣੀ ਵਿੱਚ ਡੋਬ ਦਿਤਾ। ਪ੍ਰੀਤਮ ਸਿੰਘ ਤਰ ਕੇ ਉਤੇ ਆ ਗਿਆ। ਅਤੇ ਫਿਰ ਘੋੜੀ ਨੂੰ ਕਢਨ ਦਾ ਜਤਨ ਕਰਨ ਲਗਾ ਪਰ ਬਿਅੰਤ ਜੀ ਨੇ ਬਚਨ ਕੀਤਾ ਕਿ ਘੋੜੀ ਨੂੰ ਛਡ ਦੇ ਉਸ ਨੇ ਡੁਬ ਜਾਣਾ ਹੈ। ਸੋ ਘੋੜੀ ਪਾਣੀ ਵਿੱਚ ਪੂਰੀ ਤਰ੍ਹਾਂ ਡੁਬ ਗਈ ਅਤੇ ਮਰ ਗਈ। ਪ੍ਰੀਤਮ ਸਿੰਘ ਬਾਹਰ ਆ ਕੇ ਰੋਣ ਲਗ ਪਿਆ ਕਿ ਘੋੜੀ ਮਰ ਗਈ ਹੈ। ਬਿਅੰਤ ਜੀ ਨੇ ਬਚਨ ਕੀਤਾ ਕਿ ਰੋਂਦਾ ਕਿਉਂ ਹੈ? ਤੇਰੀ ਤਾਂ ਸੂਲੀ ਦੀ ਸੂਲ ਕਰ ਦਿਤੀ ਹੈ। ਇਸੇ ਕਰਕੇ ਹੀ ਤਾਂ ਅਸੀਂ ਤੇਰੇ ਨਾਲ ਆਏ ਸਾਂ। ਆਪਣੇ ਸੇਵਕ ਕੀ ਆਪੇ ਰਾਖੇ ਆਪੇ ਨਾਮ ਜਪਾਵੇ। (ਨੋਟ : ਬੇਅੰਤ ਜੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਬਚਪਨ ਦਾ ਨਾਂ ਹੈ)

------

# ਨਾਨਕ ਦਾ ਅਵਤਾਰ

ਜੰਗਲਾਤ ਦੇ ਮਹਿਕਮੇ ਵਿੱਚ ਕੰਮ ਕਰਨ ਵਾਲੇ ਇੱਕ ਸਿੱਖ ਸੈਨੀ ਸਾਹਿਬ ਦੀ ਬਦਲੀ ਮੰਡੀ ਵਿੱਚ ਹੋ ਗਈ। ਸਤਿਗੁਰੂ ਪਰਤਾਪ ਸਿੰਘ ਜੀ ਨੇ ਉਹਨਾਂ ਨੂੰ ਬੁਲਾ ਕੇ ਮੰਡੀ ਦੇ ਨੇੜੇ ਬਲ੍ਹ ਵਿੱਚ ਬਣੀ ਆਪਣੀ ਕੋਠੀ ਵਿੱਚ ਬੂਟੇ ਲਵਾਏ। ਕਰਦੇ ਕਰਦੇ ਸੈਨੀ ਸਾਹਿਬ ਨੂੰ ਹੌਲੀ ਹੌਲੀ ਸਤਿਗੁਰੂ ਜੀ ਨਾਲ ਬਹੁਤ ਪਿਆਰ ਹੋ ਗਿਆ। ਹਾਲਾਂਕਿ ਉਹ ਇਹੋ ਜਿਹੇ ਪਰਵਾਰ ਨਾਲ ਸੰਬੰਧ ਰਖਦੇ ਸਨ ਜਿਹੜੇ ਪੂਰੀ ਤਰ੍ਹਾਂ ਦੇਹਧਾਰੀ ਗੁਰੂ ਦੇ ਖਿਲਾਫ ਬੋਲਣ ਵਾਲੇ ਸਨ। ਉਹਨਾਂ ਦੀ ਘਰਵਾਲੀ ਦੇ ਵਿਚਾਰ ਵੀ ਦੇਹਧਾਰੀ ਗੁਰੂ ਦੇ ਬਿਲਕੁਲ ਖਿਲਾਫ ਸਨ। ਉਹ ਬੀਬੀ ਮੁੰਡਿਆਂ ਦੇ ਸਰਕਾਰੀ ਹਾਈ ਸਕੂਲ ਵਿੱਚ ਹੈਡ ਮਿਸਟ੍ਰੈਸ ਲਗੀ ਹੋਈ ਸੀ। ਬੀਬੀ ਦਰਸ਼ਨਾ ਜੀ ਜਿਹੜੇ ਮੰਡੀ ਦੇ ਰਹਿਣ ਵਾਲੇ ਸਨ, ਦੇ ਭਤੀਜੇ ਸਤਪਾਲ ਤੇ ਤਰਲੋਕ ਉਹਦੇ ਸਕੂਲ ਵਿੱਚ ਹੀ ਪੜ੍ਹਦੇ ਸਨ। ਇਹਨਾਂ ਦੋਹਾਂ

ਬਚਿਆਂ ਨਾਲ ਪੰਜਾਬੀ ਹੋਣ ਦੇ ਨਾਤੇ ਉਹਨਾਂ ਬੀਰੀ ਜੀ ਦਾ ਬੜਾ ਪਿਆਰ ਪੈ ਗਿਆ। ਇਹ ਬੱਚੇ ਵੀ ਪਿਆਰ ਨਾਲ ਉਹਨੂੰ ਆਂਟੀ ਜੀ ਕਹਿਣ ਲਗ ਪਏ। ਬੱਚਿਆਂ ਨੇ ਉਹਨੂੰ ਪਿਆਰ ਨਾਲ ਆਪਣੇ ਘਰ ਆਉਣ ਲਈ ਕਹਿਣਾ। ਸੋ ਉਸਦਾ ਬੀਬੀ ਦਰਸ਼ਨਾ ਜੀ ਦੇ ਘਰ ਆਉਣ ਜਾਣ ਹੋ ਗਿਆ। ਦੋਹਾਂ ਜਨੀਆਂ ਦਾ ਆਪਸ ਵਿੱਚ ਭੈਣਾਂ ਵਰਗਾ ਪਿਆਰ ਪੈ ਗਿਆ।

ਜਦੋਂ ਸਤਿਗੁਰੂ ਪਰਤਾਪ ਸਿੰਘ ਜੀ ਨੇ ਦੇਹ ਦਾ ਉਹਲਾ ਕੀਤਾ ਤਾਂ ਉਹ ਬੀਬੀ ਦਰਸ਼ਨਾ ਜੀ ਦੇ ਘਰ ਆਕੇ ਉਹਨਾਂ ਦੇ ਗਲ ਲਗ ਕੇ ਬੜਾ ਹੀ ਰੋਈ। ਕਹਿਣ ਲਗੀ ਕਿ ਜੇ ਉਹਨਾਂ ਨੇ ਚਲੇ ਜਾਣਾ ਸੀ ਫਿਰ ਮੇਰੇ ਨਾਲ ਇੰਨਾ ਪਿਆਰ ਕਿਉਂ ਪਾਇਆ ਸੀ। ਜਿੰਨਾ ਪਿਆਰ ਮੈਨੂੰ ਸਤਿਗੁਰੂ ਜੀ ਨੇ ਕੀਤਾ ਹੈ, ਇੰਨਾ ਤੇ ਕਦੀ ਮੈਨੂੰ ਪੇਕਿਆਂ ਸਹੁਰਿਆਂ ਤੋਂ ਵੀ ਨਹੀਂ ਮਿਲਿਆ। ਉਹ ਕੋਠੀ ਤੋਂ ਸਾਡੇ ਵਾਸਤੇ ਗਊ ਦਾ ਦੁੱਧ ਵੀ ਭੇਜਦੇ ਰਹੇ ਹਨ। ਬੀਬੀ ਦਰਸ਼ਨਾ ਜੀ ਤਾਂ ਆਪ ਵੀ ਬੜਾ ਡੋਲੇ ਹੋਏ ਸਨ ਪਰ ਸਤਿਗੁਰੂ ਜੀ ਨੇ ਉਹਨਾਂ ਕੋਲੋਂ ਅਖਵਾਇਆ ਕਿ ਬਖਸ਼ੀਸ਼ ਤੂੰ ਕਿਓਂ ਡੋਲਦੀ ਹੈਂ ਜੇ ਅਜ ਤਕ ਗੁਰੂ ਨਾਨਕ ਦੀ ਗੱਦੀ ਖਾਲੀ ਨਹੀਂ ਰਹੀ, ਤੇ ਹੁਣ ਕਿਸ ਤਰ੍ਹਾਂ ਰਹਿ ਸਕਦੀ ਹੈ। ਬੀਬੀ ਬਖਸ਼ੀਸ਼ ਨੂੰ ਸਤਿਗੁਰੂ ਪਰਤਾਪ ਸਿੰਘ ਜੀ ਨੇ ਜੋ ਕੁਛ ਵਖਾਇਆ ਸੀ ਉਹ ਉਸਨੇ ਹੁਣ ਤਕ ਆਪਣੇ ਮਨ ਵਿੱਚ ਹੀ ਰਖਿਆ ਹੋਇਆ ਸੀ। ਹੁਣ ਜਦੋਂ ਸਤਿਗੁਰੂ ਪਰਤਾਪ ਸਿੰਘ ਜੀ ਦੇਹ ਦਾ ਓਹਲਾ ਕਰ ਗਏ ਤਾਂ ਉਸਨੇ ਆਪ ਬੀਤੀ ਇਸ ਤਰ੍ਹਾਂ ਸੁਣਾਈ।

ਉਹ ਦਸਨ ਲਗੀ ਕਿ ਮੈਂ ਕੁਰਸੀਆਂ ਦੀਆਂ ਗੱਦੀਆਂ ਦੇ ਗਿਲਾਫ ਬੜੀ ਮਿਹਨਤ ਨਾਲ ਕਢਾਈ ਕਰਕੇ ਸੰਭਾਲ ਕੇ ਰਖੇ ਹੋਏ ਸਨ। ਇਕ ਦਿਨ ਸੈਨੀ ਸਾਹਿਬ ਨੇ ਉਹ ਕੱਢ ਕੇ ਗੱਦੀਆਂ ਉਤੇ ਚੜ੍ਹਾ ਦਿਤੇ। ਮੈਂ ਉਹਨਾਂ ਨੂੰ ਕਿਹਾ ਕਿ ਇਹ ਕਦੀ ਕਦਾਈ ਵਰਤਨ ਵਾਲੇ ਹਨ ਤੁਸੀਂ ਇਹ ਨਹੀਂ ਸਨ ਚੜ੍ਹਾਉਣੇ। ਸੋ ਉਸਨੇ ਉਹ ਗੱਦੀਆਂ ਚੁੱਕ ਕੇ ਰੱਖ ਦਿੱਤੀਆਂ। ਪਰ ਸੈਨੀ ਸਾਹਿਬ ਨੇ ਫਿਰ ਉਥੇ ਹੀ ਰਖ ਦਿੱਤੀਆਂ। ਬਖਸ਼ੀਸ਼ ਨੂੰ ਕੁਦਰਤੀ ਇਹ ਫੁਰਨਾ ਹੋਇਆ ਕਿ ਇਹਨਾਂ ਗੱਦੀਆਂ ਉਤੇ ਉਹ ਬੈਠੇਗਾ ਜਿਹੜਾ ਨਾਨਕ ਦਾ ਅਵਤਾਰ ਹੈ। ਦੂਸਰੇ ਦਿਨ ਸਵੇਰੇ ਸਤਿਗੁਰੂ ਪਰਤਾਪ ਸਿੰਘ ਜੀ ਆਪੇ ਹੀ ਕੁਛ ਸਿਖਾਂ ਨਾਲ ਉਹਨਾਂ ਦੇ ਘਰ ਆ ਗਏ। ਉਹਨਾਂ ਦਾ ਘਰ ਪੌੜੀਆਂ ਚੜ੍ਹ ਕੇ ਸੀ। ਇਕ ਸਿਖ ਜਗੀਰ ਸਿੰਘ ਜੀ ਨੇ ਪੌੜੀਆਂ ਦੇ ਥਲੇ ਹੀ ਖਲੋ ਕੇ ਸੈਨੀ ਸਾਹਿਬ ਨੂੰ ਅਵਾਜ ਮਾਰੀ ਕਿ ਸਤਿਗੁਰੂ ਜੀ ਤੁਹਾਡੇ ਘਰ ਆਏ ਹਨ। ਪਰ ਉਸ ਵੇਲੇ ਸੈਨੀ ਸਾਹਿਬ ਬਾਥ ਰੂਮ ਵਿੱਚ ਗਏ ਹੋਏ ਸਨ। ਏਨੇ ਵਿਚ ਸਤਿਗੁਰੂ ਪਰਤਾਪ ਸਿੰਘ ਜੀ ਆਪੇ ਹੀ ਉਤੇ ਚੜ੍ਹ ਆਏ। ਜਗੀਰ ਸਿੰਘ ਜੀ ਨੇ ਬਖਸ਼ੀਸ਼ ਨੂੰ ਆਖਿਆ ਕਿ ਬੀਬੀ ਪਲੰਘ ਵਿਛਾਓ। ਬੀਬੀ ਜੀ ਵੀ ਇਧਰ ਓਧਰ ਵੇਖਣ ਲਗ ਪਏ ਕਿ ਕੀ ਕਰਾਂ?ਸਤ੍ਰਿਗੁਰੂ ਜੀ ਆਪ ਹੀ ਉਹਨਾਂ ਗੱਦੀਆਂ ਵਾਲੀ ਕੁਰਸੀ ਤੇ ਜਾ ਕੇ ਬੈਠ ਗਏ। ਬੀਬੀ ਬਖਸ਼ੀਸ਼ ਨੇ ਪੁਛਿਆ ਕਿ ਕੀ ਮਥਾਂ ਟੇਕਾਂ? ਜਗੀਰ ਸਿੰਘ ਜੀ ਨੇ ਕਿਹਾ ਕਿ ਬਦਾਮ ਮਥਾ ਟੇਕ ਦਿਓ। ਬੀਬੀ ਜੀ ਨੇ ਦੋ ਸੇਰ ਬਦਾਮ ਲਿਆਉਣ ਲਈ 10 ਰੁਪਏ ਦਿਤੇ। ਇਨੇ ਨੂੰ ਸੈਨੀ ਸਾਹਿਬ ਬਾਹਰ ਆ ਗਏ। ਸਤਿਗੁਰੂ ਜੀ ਨੇ ਉਹਨਾਂ ਨਾਲ ਬਚਨ ਬਿਲਾਸ ਕੀਤੇ ਅਤੇ ਵਾਪਸ ਜਾਣ ਲਈ ਪੌੜੀਆਂ ਉਤਰਨੀਆਂ ਸ਼ੁਰੂ ਕੀਤੀਆਂ ਤਾਂ ਬਖਸ਼ੀਸ਼ ਦੇ ਮਨ ਵਿੱਚ ਆਈ ਕਿ ਪਰਸ਼ਾਦ ਤਾਂ ਹਾਲੀ

ਪਹੁੰਚਿਆ ਹੀ ਨਹੀਂ। ਝਟ ਹੀ ਸਤਿਗੁਰੂ ਜੀ ਨੇ ਉਸ ਨੂੰ ਪੁਛ ਲਿਆ ਕਿ ਬੀਬੀ ਤੂੰ ਮੈਨੂੰ ਅਵਾਜ ਮਾਰੀ ਹੈ? ਏਨੇ ਨੂੰ ਜਗੀਰ ਸਿੰਘ ਜੀ ਪਰਸ਼ਾਦ ਲੈ ਕੇ ਪਹੁੰਚ ਗਏ। ਬੀਬੀ ਜੀ ਨੇ ਨਵੇਂ ਥਾਲ ਵਿਚ ਬਦਾਮ ਪਾ ਕੇ ਉਤੇ ਰੁਮਾਲ ਪਾ ਕੇ ਮੱਥਾ ਟੇਕਿਆ। ਸਤਿਗੁਰੂ ਜੀ ਨੇ ਸਿਖ ਨੂੰ ਹੁਕਮ ਕੀਤਾ ਕਿ ਰੁਮਾਲੀ ਵਿੱਚ ਬਦਾਮ ਪਾ ਲਵੋ ਅਤੇ ਥਾਲ ਵਾਪਸ ਕਰ ਦਿਓ। ਬਦਾਮ ਲੈ ਕੇ ਸਤਿਗੁਰੂ ਜੀ ਚਲੇ ਗਏ।

ਉਹਨਾਂ ਦੇ ਜਾਣ ਤੋਂ ਬਾਅਦ ਬਖਸ਼ੀਸ਼ ਨੇ ਸੈਨੀ ਸਾਹਿਬ ਨੂੰ ਪੁਛਿਆ ਕਿ ਇਹ ਕੌਣ ਸਨ? ਤਾਂ ਉਹਨਾਂ ਨੇ ਜੁਆਬ ਦਿਤਾ ਕਿ ਇਹ ਨਾਮਧਾਰੀਆਂ ਦੇ ਗੁਰੂ ਸਨ। ਤਾਂ ਬੀਬੀ ਜੀ ਨੇ ਕਿਹਾ ਕਿ ਤੁਸੀਂ ਹੁਣ ਤਕ ਮੈਨੂੰ ਕਿਉਂ ਨਹੀਂ ਦਸਿਆ ? ਸੈਨੀ ਸਾਹਿਬ ਕਹਿਣ ਲਗੇ ਕਿ ਤੂੰ ਕਿਹੜਾ ਮੰਨਣਾ ਸੀ ? ਪਰ ਬਖਸ਼ੀਸ਼ ਨੇ ਜੁਆਬ ਦਿਤਾ ਕਿ ਕਲ ਮੈਨੂੰ ਫੁਰਨਾ ਹੋਇਆ ਸੀ ਕਿ ਇਹਨਾਂ ਗੱਦੀਆਂ ਉਤੇ ਉਹ ਬੈਠੇਗਾ ਜਿਹੜਾ ਨਾਨਕ ਦਾ ਅਵਤਾਰ ਹੋਵੇਗਾ। ਸੈਨੀ ਸਾਹਿਬ ਕਹਿਣ ਲਗੇ ਕਿ ਉਹ ਤਾਂ ਹੈ ਹੀ ਨੇ। ਬਖਸ਼ੀਸ਼ ਨੂੰ ਏਨੀ ਖਿਚ ਲਗੀ ਕਿ ਉਹ ਕੋਠੀ ਆਉਣ ਜਾਣ ਲਗ ਪਈ।

ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਗੁਰਗੱਦੀ ਉਤੇ ਬਿਰਾਜਮਾਨ ਹੋਏ ਤਾਂ ਉਹ ਦਰਸ਼ਨ ਕਰਨ ਆਏ। ਉਸ ਤੋਂ ਬਾਅਦ ਪੰਜ ਸਾਲਾਂ ਲਈ ਕਾਲਜ ਵਿੱਚ ਪ੍ਰਿੰਸੀਪਲ ਲਗ ਗਏ। ਸੈਨੀ ਸਾਹਿਬ ਉਦੋਂ ਸੋਲ੍ਹਨ ਨੌਕਰੀ ਕਰਦੇ ਸਨ। ਇਕ ਦਿਨ ਉਹਨਾਂ ਨੇ ਅਖ਼ਬਾਰ ਵਿੱਚ ਪੜ੍ਹਿਆ ਕਿ ਨਾਮਧਾਰੀਆਂ ਦੇ ਗੁਰੂ ਲੁਧਿਆਣੇ ਵਿਚ ਸ਼ਾਕਾਹਾਰੀ ਸੰਮੇਲਨ ਕਰ ਰਹੇ ਹਨ। ਇਹ ਪੜ੍ਹ ਕੇ ਉਹਨਾਂ ਨੂੰ ਬੜੀ ਯਾਦ ਆਈ ਕਿ ਸਾਨੂੰ ਤਾਂ ਕਿੰਨੇ ਸਾਲ ਹੋ ਗਏ ਹਨ ਅਸੀਂ ਸਤਿਗੁਰੂ ਜੀ ਦੇ ਦਰਸ਼ਨ ਕਰਨ ਹੀ ਨਹੀਂ ਗਏ।

ਇੱਕ ਵਾਰੀ ਕੁਛ ਛੁਟੀਆਂ ਕਠੀਆਂ ਹੋਈਆਂ ਤਾਂ ਸੈਨੀ ਸਾਹਿਬ ਚੰਡੀਗੜ੍ਹ ਆਏ। ਬੱਸ ਅੱਡੇ ਤੇ ਪਹੁੰਚੇ ਤਾਂ ਲੁਧਿਆਣੇ ਦੀ ਬੱਸ ਤਿਆਰ ਮਿਲੀ। ਉਹ ਬੱਸ ਤੇ ਬੈਠ ਕੇ ਕਟਾਣੀ ਪਹੁੰਚ ਗਏ। ਉਹਨਾਂ ਨੂੰ ਇਹ ਵਿਚਾਰ ਅਇਆ ਕਿ ਬੜਾ ਲੰਮਾ ਰਸਤਾ ਪੈਦਲ ਟੁਰਨਾ ਪੈਣਾ ਹੈ। ਪਰ ਸਤਿਗੁਰੂ.ਜੀ ਦੀ ਕਿਰਪਾ ਨਾਲ ਇਕ ਬੈਲ ਗਡੀ ਵਾਲਾ ਖਲੋਤਾ ਮਿਲ ਗਿਆ ਉਹਨੇ ਅਵਾਜ਼ ਮਾਰ ਕੇ ਉਹਨਾਂ ਨੂੰ ਭੈਣੀ ਸਾਹਿਬ ਜਾਣ ਲਈ ਆਪਣੇ ਗੱਡੇ ਉਤੇ ਬਿਠਾ ਲਿਆ।

ਭੈਣੀ ਸਾਹਿਬ ਪਹੁੰਚ ਕੇ ਉਹਨਾਂ ਨੂੰ ਸੱਚੇ ਪਾਤਸ਼ਾਹ ਜੀ ਦੇ ਪੌੜੀਆਂ ਉਤਰਦਿਆਂ ਦੇ ਦਰਸ਼ਨ ਹੋਏ। ਪਰ ਉਹਨਾਂ ਨੂੰ ਪੂਰੀ ਤਰ੍ਹਾਂ ਪਛਾਣ ਨਹੀਂ ਸੀ। ਉਹਨਾਂ ਨੇ ਅੰਦਾਜ਼ੇ ਨਾਲ ਸੋਚਿਆ ਕਿ ਇਹ ਹੀ ਸਤਿਗੁਰੂ ਜੀ ਹਨ। ਸੈਨੀ ਸਾਹਿਬ ਨੇ ਸਤਿਗੁਰੂ ਜੀ ਨਾਲ ਹੱਥ ਮਿਲਾਉਣ ਲਈ ਹੱਥ ਅਗੇ ਵਧਾਇਆ। ਪਰ ਸਤਿਗੁਰੂ ਜੀ ਨੇ ਹੱਥ ਜੋੜ ਕੇ ਸਤਿ ਸ੍ਰੀ ਅਕਾਲ ਕਰ ਦਿਤੀ। ਉਹਨਾਂ ਦੋਹਾਂ ਜੀਆਂ ਨੇ ਸਤਿਗੁਰੂ ਜੀ ਦੇ ਚਰਨਾਂ ਤੇ ਮੱਥਾ ਟੇਕ ਦਿੱਤਾ। ਸਤਿਗੁਰੂ ਜੀ ਉਹਨਾਂ ਦੋਹਾਂ ਜੀਆਂ ਨੂੰ ਆਪਣੇ ਨਾਲ ਪੰਡਤ ਗੁਪਾਲ ਸਿੰਘ ਜੀ ਦੇ ਪੁਰਾਣੀ ਰਿਹਾਇਸ਼ ਵਾਲੇ ਚੁਬਾਰੇ ਵਿੱਚ ਲੈ ਗਏ। ਉਥੇ ਸੈਨੀਸਾਹਿਬ ਨੇ ਅਰਜ ਕੀਤੀ ਕਿ ਸਚੇ ਪਾਤਸ਼ਾਹ ਜੀ ਆਪ ਜੀ ਅਤੇ ਆਪ ਜੀ ਦੇ ਸਿਖਾਂ ਵਿਚ ਕੋਈ ਫਰਕ ਨਹੀਂ। ਪਰ ਸਤਿਗੁਰੂ ਜੀ ਨੇ ਬਚਨ ਕੀਤਾ ਕਿ ਬੜਾ ਫਰਕ ਹੈ। ਮੇਰੇ ਸਿਖਾਂ ਵਿੱਚ ਕੋਈ ਔਗੁਣ ਨਹੀਂ ਪਰ ਮੇਰੇ ਵਿੱਚ ਬੜੇ ਔਗੁਣ ਹਨ।

ਸੈਨੀ ਸਾਹਿਬ ਜਦੋਂ ਲੰਗਰ ਛਕ ਕੇ ਵਾਪਸ ਚਲੇ ਤਾਂ ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਤੁਸੀਂ ਸਤਿਗੁਰੂ ਪਰਤਾਪ ਸਿੰਘ ਜੀ ਦੇ ਪਿਆਰੇ ਹੋ ਸੋ ਉਹਨਾਂ ਦਾ ਟੇਪ ਉਪਦੇਸ਼ ਸੁਣ ਕੇ ਜਾਇਆ ਜੇ। ਸੋ ਉਹਨਾਂ ਨੇ ਨਿਤਨੇਮ ਵਿੱਚ ਬੇਠ ਕੇ ਟੇਪ ਉਪਦੇਸ਼ ਸੁਣਿਆਂ। ਸ੍ਰੀ ਸਤਿਗੁਰੂ ਜੀ ਨੇ ਉਹਨਾਂ ਨੂੰ ਗਡੀ ਵਿੱਚ ਕਟਾਣੀ ਤਕ ਛਡਨ ਦਾ ਹੁਕਮ ਕੀਤਾ। ਏਨੇ ਨੂੰ ਬੀਬੀ ਦਰਸ਼ਨਾ ਜੀ ਵੀ ਉਹਨਾਂ ਕੋਲ ਪਹੁੰਚ ਗਏ ਤਾਂ ਉਹਨਾਂ ਨੇ ਬੀਬੀ ਜੀ ਨੂੰ ਵੀ ਆਪਣੇ ਨਾਲ ਗਡੀ ਵਿੱਚ ਬਿਠਾ ਲਿਆ। ਰਸਤੇ ਵਿੱਚ ਇਹ ਸਾਰੀ ਬੀਤੀ ਉਹਨਾਂ ਨੇ ਬੀਬੀ ਜੀ ਨੂੰ ਸੁਣਾਈ। ਉਹਨਾਂ ਨੇ ਮਾਤਾ ਜੀ ਅਗੇ ਅਰਜ ਕੀਤੀ ਕਿ ਦਰਸ਼ਨਾਂ ਜੀ ਨੂੰ ਜ਼ਰੂਰ ਚੰਡੀਗੜ੍ਹ ਭੇਜੋ। ਸੋ ਬੀਬੀ ਜੀ ਚੰਡੀਗੜ੍ਹ ਗਏ ਤਾਂ ਉਹਨਾਂ ਨੇ ਬਚਨ ਸੁਣਾਇਆ ਕਿ ਜਿਸ ਦਿਨ ਤੋਂ ਮੈਂ ਭੈਣੀ ਸਾਹਿਬ ਤੋਂ ਹੋ ਕੇ ਆਈ ਹਾਂ ਮੈਨੂੰ ਅੰਦਰ ਬਾਹਰ ਜਾਂਦੀ ਨੂੰ ਸਤਿਗੁਰੂ ਜੀ ਦੇ ਆਪਣੇ ਨਾਲ ਹੀ ਦਰਸ਼ਨ ਹੁੰਦੇ ਹਨ। ਬੀਬੀ ਜੀ ਨੇ ਉਸ ਨੂੰ ਕਿਹਾ ਕਿ ਤੂੰ ਸਤਿਗੁਰੂ ਜੀ ਦੀ ਏਨੀ ਪਿਆਰੀ ਹੈ ਤੇ ਭਜਨ ਵੀ ਲੈ ਲੈ। ਪਰ ਉਹ ਟਾਲਮਟੋਲ ਕਰ ਗਈ। ਉਹ ਸੋਚਦੀ ਸੀ ਕਿ ਮੈਂ ਤੇ ਦੋ ਵਜੇ ਉਠਕੇ ਬੈਠਕੇ ਭਜਨ ਨਹੀਂ ਕਰ ਸਕਦੀ। ਇਸ ਤੋਂ ਬਾਅਦ ਉਹ ਇਕ ਵਾਰੀ ਫਿਰ ਆਪਣੀ ਲੜਕੀ ਦੀ ਤੰਦਰੁਸਤੀ ਵਾਸਤੇ ਅਰਜ ਕਰਨ ਲਈ ਸ੍ਰੀ ਭੈਣੀ ਸਾਹਿਬ ਆਈ। ਬੀਬੀ ਦਰਸ਼ਨਾਂ ਜੀ ਨੇ ਉਹਨਾਂ ਨੂੰ ਫਿਰ ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰ ਸਾਹਿਬ ਦੇ ਕੋਤਕ ਤੋਂ ਬਾਅਦ ਦੇ ਇਤਿਹਾਸ ਬਾਰੇ ਤਸੱਲੀ ਕਰਾਈ। ਬੀਬੀ ਜੀ ਉਸਨੂੰ ਲੈ ਕੇ ਬਾਹਰ ਆਏ ਤਾਂ ਅਗੋਂ ਜਥੇਦਾਰ ਸੇਵਾ ਸਿੰਘ ਜੀ ਜਗਾਧਰੀ ਵਾਲੇ ਮਿਲ ਪਏ। ਬੀਬੀ ਜੀ ਨੇ ਉਹਨਾਂ ਨੂੰ ਬਖਸ਼ੀਸ਼ ਦੀ ਤਸੱਲੀ ਕਰਵਾਉਣ ਲਈ ਕਿਹਾ। ਬਖਸ਼ੀਸ਼ ਨੇ ਪੂਰੀ ਤਸੱਲੀ ਕਰਨ ਤੋਂ ਬਾਅਦ ਸੇਵਾ ਸਿੰਘ ਜੀ ਕੋਲੋਂ ਹੀ ਭਜਨ ਲੈ ਲਿਆ।

ਜਦੋਂ ਉਹ ਘਰ ਗਈ ਤਾਂ ਅਗਲੇ ਦਿਨ ਉਸ ਨੂੰ ਦੋ ਵਜੇ ਜਾਗ ਆ ਗਈ। ਉਹ ਮੂੰਹ ਹੱਥ ਵਗੈਰਾ ਧੋ ਕੇ ਭਜਨ ਕਰਨ ਬੈਠ ਗਈ। ਅਗਲੇ ਦਿਨ ਉਸਨੂੰ ਫਿਰ ਦੋ ਵਜੇ ਜਾਗ ਆ ਗਈ। ਤੀਸਰੇ ਦਿਨ ਉਸਦੇ ਘਰ ਦੀ ਘੰਟੀ ਵਜੀ ਤਾਂ ਉਸ ਨੇ ਸੋਚਿਆ ਕਿ ਮੇਰਾ ਲੜਕਾ ਦਿੱਲੀ ਤੋਂ ਰਾਤ ਵੇਲੇ ਪਹੁੰਚਿਆ ਹੋਵੇਗਾ। ਜਦੋਂ ਉਸ ਬਾਰੀ ਦਾ ਪਰਦਾ ਪਰੇ ਕਰਕੇ ਵੇਖਿਆ ਤਾਂ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਪਰਤਕੇ ਜਾਂਦਿਆਂ ਦੇ ਗੇਟ ਕੋਲ ਪਹੁੰਚਦਿਆਂ ਦੇ ਦਰਸ਼ਨ ਹੋਏ। ਇਹ ਬਚਨ ਸੁਣਾ ਕੇ ਬੀਬੀ ਬਖਸ਼ੀਸ਼ ਜੀ ਸਤਿਗੁਰੂ ਜੀ ਦੇ ਪਿਆਰ ਵਿੱਚ ਡੁਬ ਗਏ।

ਜਦੋਂ ਬੀਬੀ ਦਰਸ਼ਨਾਂ ਜੀ ਚੰਡੀਗੜ੍ਹ ਤੋਂ ਵਾਪਸ ਸ੍ਰੀ ਭੈਣੀ ਸਾਹਿਬ ਆਉਣ ਲਗੇ ਤਾਂ ਬਖਸ਼ੀਸ਼ ਨੇ ਉਹਨਾਂ ਨੂੰ ਕਿਹਾ ਕਿ ਮੈਂ ਸੁਖਿਆ ਸੀ ਕਿ ਜਦੋਂ ਮੇਰੀ ਤਰੱਕੀ ਹੋਏਗੀ ਤਾਂ ਮੈਂ ਕੁਛ ਰੁਪਏ ਮੱਥਾ ਟੇਕਾਂਗੀ। ਸੋ ਤੁਸੀਂ ਸੱਚੇ ਪਾਤਸ਼ਾਹ ਜੀ ਨੂੰ ਡੰਡਉਤ ਕਰਕੇ ਮੱਥਾ ਟੇਕਨਾ ਪਰ ਇਹ ਨਹੀਂ ਦਸਨਾ ਕਿ ਕਿਸਨੇ ਭੇਜੇ ਹਨ। ਸੱਚੇ ਪਾਤਸ਼ਾਹ ਜੀ ਆਪੇ ਪੁਛਨਗੇ ਕਿ ਉਸ ਦਾ ਕੰਮ ਹੋ ਗਿਆ ਹੈ ਅਤੇ ਉਸਨੇ ਉਹ ਸੁਖਨਾ ਭੇਜੀ ਹੈ। ਦਰਸ਼ਨਾਂ ਜੀ ਜਦੋਂ ਉਹ ਪੈਸੇ ਲੈ ਕੇ ਆਏ ਤਾਂ ਸਚੇ ਪਾਤਸ਼ਾਹ ਜੀ ਉਦੋਂ ਪ੍ਰਯੋਗ ਵਿੱਚ ਸਨ ਅਤੇ ਕਿਸੇ ਬੀਬੀ ਕੋਲੋਂ ਮੱਥਾ ਨਹੀਂ ਸਨ ਟਿਕਾਂਦੇ। ਬੀਬੀਆਂ ਉਹਨਾਂ ਕੋਲ ਜਾ ਨਹੀਂ ਸਨ ਸਕਦੀਆਂ। ਦਰਸ਼ਨਾਂ ਜੀ ਸੋਚਨ ਲਗੇ ਕਿ ਮੈਂ ਕਿਸ ਤਰ੍ਹਾਂ ਭੇਟਾ ਕਰਾਂਗੀ। ਪਰ

ਉਹਦੀ ਸੁਖਨਾ ਦੇਣੀ ਵੀ ਜ਼ਰੂਰ ਸੀ। ਜਦੋਂ ਉਹ ਆਪਣੇ ਡੇਰੇ ਤੋਂ ਸੁਖਨਾ ਦੇ ਪੈਸੇ ਲੈ ਕੇ ਟੁਰੇ ਤਾਂ ਸੋਚਨ ਲਗੇ ਕਿ ਕੀ ਕਰਾਂਗੀ ? ਪਰ ਜਦੋਂ ਉਹ ਸਚੇ ਪਾਤਸ਼ਾਹ ਜੀ ਦੇ ਡੇਰੇ ਦੇ ਨੇੜੇ ਪਹੁੰਚੇ ਤਾਂ ਅੰਤਰਜਾਮੀ ਸਤਿਗੁਰੂ ਜੀ ਸਿਖਾਂ ਨਾਲ ਬਚਨ ਕਰਦੇ ਕਰਦੇ ਬਾਹਰ ਗੇਟ ਕੋਲ ਆ ਗਏ। ਬੀਬੀ ਜੀ ਨੇ ਸੁਖਨਾਂ ਦੇ ਪੈਸੇ ਉਹਨਾਂ ਦੇ ਚਰਨਾਂ ਕੋਲ ਰਖ ਕੇ ਡੰਡਉਤ ਬੰਦਨਾ ਕਰ ਦਿੱਤੀ। ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਬੀਬੀ ਬਸ, ਲੰਮੇ ਪੈ ਕੇ ਮੱਥਾ ਨਾ ਟੇਕ। ਤੂੰ ਉਹਦੇ ਕੋਲ ਗਈ ਸੈਂ ਕਿ ਉਹ ਤੇਰੇ ਕੋਲ ਆਈ ਸੀ। ਬੀਬੀ ਜੀ ਨੇ ਉਤਰ ਦਿੱਤਾ ਕਿ ਮੈਂ ਗਈ ਸਾਂ। ਸਚੇ ਪਾਤਸ਼ਾਹ ਜੀ ਨੇ ਪੁੱਛਿਆ ਕਿ ਉਸਦਾ ਕੰਮ ਹੋ ਗਿਆ ਹੈ। ਬੀਬੀ ਜੀ ਨੇ ਉਤਰ ਦਿੱਤਾ ਕਿ ਹਾਂ ਜੀ ਹੋ ਗ਼ਿਆ ਹੈ। ਅੰਤਰਜਾਮੀ ਸਤਿਗੁਰੂ ਜੀ ਨੇ ਬੀਬੀ ਬਖਸ਼ੀਸ਼ ਦੇ ਦਿਲ ਦੀਆਂ ਦੋਵੇਂ ਗਲਾਂ ਹੀ ਬਿਨਾਂ ਦੱਸਨ ਤੋਂ ਬੁਝ ਲਈਆਂ।

------

## ਲੁਕਣ ਮੀਟੀ ਦੀ ਖੇਡ

ਬੇਅੰਤ ਪਾਤਸ਼ਾਹ ਜੀ ਛੋਟੇ ਹੁੰਦੇ ਆਪਣੇ ਸਾਥੀਆਂ ਨਾਲ ਲੁਕਣ ਮੀਟੀ ਖੇਡਦੇ। ਜਦੋਂ ਸਾਥੀ ਲੁਕਦੇ ਤਾਂ ਆਪਨੇ ਉਹਨਾਂ ਨੂੰ ਝਟਪਟ ਲਭ ਲੈਣਾ। ਪਰ ਜਦੋਂ ਆਪ ਜੀ ਨੇ ਲੁਕਨਾ ਤਾਂ ਸਾਥੀਆਂ ਨੇ ਬਥੇਰੀ ਕੋਸ਼ਿਸ਼ ਕਰਨੀ ਪਰ ਲਭ ਨਾ ਸਕਣਾ। ਉਹਨਾਂ ਨੂੰ ਆਪਣੇ ਪਿਛਲੇ ਜਨਮਾਂ ਵਿੱਚ ਕੀਤੇ ਅਤਿ ਉਤਮ ਕਰਮਾਂ ਦਾ ਗਿਆਨ ਨਹੀਂ ਸੀ ਜਿਸਦੇ ਫਲ ਵਜੋਂ ਭਗਵਾਨ ਆਪ ਮਨੁੱਖੀ ਜਾਮਾ ਧਾਰ ਕੇਉਹਨਾਂ ਨੂੰ ਖਿਡਾ ਰਿਹਾ ਸੀ। ਇਕ ਵਾਰੀ ਇਕ ਸਾਥੀ ਰਣਜੀਤ ਸਿੰਘ ਲੀਚੀ ਦੇ ਦਰਖ਼ਤ ਤੇ ਚੜ੍ਹਕੇ ਲੁਕ ਗਿਆ। ਕਿਸੇ ਨੂੰ ਵੀ ਨਾ ਲਭੇ। ਬਾਬਾ ਬੀਰ ਸਿੰਘ ਜੀ ਕਹਿਣ ਲਗੇ ਕਿ ਮੈਂ ਲਭਦਾ ਹਾਂ। ਉਹਨਾਂ ਨੇ ਤੀਰ ਕਮਾਨ ਫੜਿਆ ਅਤੇ ਲੀਚੀ ਦੇ ਦਰਖ਼ਤ ਥਲੇ ਖਲੋ ਕੇ ਰਣਜੀਤ ਵਲ ਨਿਸ਼ਾਨਾ ਲਗਾਇਆ। ਤੀਰ ਸਿਧਾ ਰਣਜੀਤ ਦੀ ਅੱਖ ਵਿੱਚ ਲਗਾ। ਲਹੂ ਦੀ ਧਾਰ ਵਗ ਪਈ। ਵਿਚਾਰਾ ਰੋਂਦਾ ਹੋਇਆ ਥੱਲੇ ਆਇਆ। ਕਿ ਹਾਇ ਮੇਰੀ ਅੱਖ ਗਈ। ਬੇਅੰਤ ਜੀ ਨੇ ਕਪੜਾ ਮੰਗਵਾ ਕੇ ਪੱਟੀ ਕਰ ਦਿੱਤੀ। ਹੈਰਾਨੀ ਦੀ ਗਲ ਕਿ ਸਵੇਰ ਤਕ ਅੱਖ ਬਿਲਕੁਲ ਠੀਕ ਹੋ ਗਈ।

------

## ਜੈਸਾ ਸਤਿਗੁਰੂ ਸੁਣੀਦਾ ਤੈਸੋ ਹੀ ਮੈ ਡੀਠ

ਮੁਕਤਸਰ ਦੇ ਕੋਲ ਅਬਲ ਖਲ੍ਹਾਨਾ ਇਕ ਜਗ੍ਹਾ ਹੈ। ਉਥੋਂ ਦੀ ਇਕ ਬੜੀ ਵਡਭਾਗੀ ਮਾਈ ਹੈ। ਉਸਦੇ ਚਾਰ ਪੁੱਤਰ ਹਨ। ਸਭ ਤੋਂ ਛੋਟੇ ਪੁੱਤਰ ਦੀਆਂ ਅੱਖਾਂ ਬੰਦ ਹੋ ਗਈਆਂ। ਮਾਂ ਬੱਚੇ ਦੇ ਦੁਖ ਵਿੱਚ ਦੁਖੀ ਅਤੇ ਬੱਚੇ ਦੀ ਖੁਸ਼ੀ ਵਿੱਚ ਖੁਸ਼ ਹੁੰਦੀ ਹੈ। ਉਸ ਮਾਈ ਨੂੰ ਵੀ ਬੱਚੇ ਦੀਆਂ ਅੱਖਾਂ ਬੰਦ ਹੋਣ ਦਾ ਬੜਾ ਹੀ ਦੁੱਖ ਹੋਇਆ। ਉਹ ਪੁੱਤਰ ਨੂੰ ਲੈ ਕੇ ਦਰ ਦਰ ਭਟਕੀ। ਕਈ ਡਾਕਟਰਾਂ ਹਕੀਮਾਂ ਨੂੰ ਵਿਖਾਇਆ ਪਰ ਸਭ ਥਾਂ ਤੋਂ ਜਦੋਂ

ਜਆਬ ਮਿਲ ਗਿਆ ਤਾਂ ਨਿਰਾਸ਼ ਹੋ ਕੇ ਘਰ ਆ ਕੇ ਬਹਿ ਗਈ। ਹੌਕਾ ਭਰ ਕੇ ਕਹਿਣ ਲਗੀ ਹੇ ਘਟ ਘਟ ਵਾਸੀ ਅਕਾਲ ਪੁਰਖ ਹੁਣ ਮੈਂ ਕਿਥੇ ਜਾਵਾਂ। ਤੂੰ ਮੈਨੂੰ ਕਿੱਥੇ ਮਿਲੇਂਗਾ। ਤੇਰੇ ਪ੍ਰਤਖ ਦਰਸ਼ਨ ਮੈਨੂੰ ਕਿਥੇ ਹੋਣਗੇ। ਨਿਰਾਕਾਰ ਰੂਪ ਵਿੱਚ ਭਾਵੇਂ ਤੂੰ ਹਰ ਥਾਂ ਤੇ ਹੈਂ ਪਰ ਤੇਰਾ ਸਾਕਾਰ ਸਰੂਪ ਇਸ ਵੇਲੇ ਕਿਹੜਾ ਹੈ। ਹੇ ਪਰਮਾਤਮਾ ਕਿਰਪਾ ਕਰ ਮੈਨੂੰ ਆਪਣੇ ਸਰਗੁਣ ਸਰੂਪ ਦੇ ਦਰਸ਼ਨ ਦੇ ਅਤੇ ਮੇਰਾ ਦੁਖ ਦੂਰ ਕਰ। ਇਹੋ ਜਿਹੇ ਤਰਲੇ ਕਰਦੀ ਦੀ ਅੱਖ ਲਗ ਗਈ। ਅੱਜ ਉਸ ਮਾਈ ਦੀ ਅਰਜ ਅਕਾਲ ਪੁਰਖ ਦੀ ਦਰਗਾਹ ਵਿੱਚ ਮਨਜ਼ੂਰ ਹੋ ਗਈ ਸੀ। ਉਹ ਸ੍ਰਿਸ਼ਟੀ ਦਾ ਮਾਲਕ ਆਪਣੇ ਸਰਗੁਣ ਸਰੂਪ ਵਿੱਚ ਘੋੜੀ ਤੇ ਚੜ੍ਹ ਕੇ ਮਾਈ ਦੇ ਸਾਹਮਣੇ ਆ ਖਲੋਤਾ। ਮਾਈ ਨੇ ਹੱਥ ਜੋੜ ਕੇ ਅਰਜ ਕੀਤੀ ਕਿ ਮੈਂ ਆਪ ਨੂੰ ਪਛਾਨ ਨਹੀਂ ਸਕੀ। ਅਗੋਂ ਉੱਤਰ ਮਿਲਿਆ ਕਿ ਮੈਨੂੰ ਸਤਿਗੁਰੂ ਰਾਮ ਸਿੰਘ ਜੀ ਕਹਿੰਦੇ ਹਨ। ਫਿਰ ਉਹ ਮੂਰਤੀ ਘੋੜੀ ਤੋਂ ਉਤਰੀ ਅਤੇ ਦੂਸਰੇ ਸਰੂਪ ਵਿੱਚ ਘੋੜੀ ਤੇ ਚੜ੍ਹ ਬੈਠੀ। ਉਸ ਮਾਈ ਨੇ ਪੁਛਿਆ ਕਿ ਆਪ ਕੌਣ ਹੋ ? ਤਾਂ ਉੱਤਰ ਮਿਲਿਆ ਕਿ ਮੈਨੂੰ ਸਤਿਗੁਰੂ ਹਰੀ ਸਿੰਘ ਜੀ ਕਹਿੰਦੇ ਹਨ। ਫਿਰ ਸਤਿਗੁਰੂ ਹਰੀ ਸਿੰਘ ਜੀ ਵੀ ਘੋੜੀ ਤੋਂ ਉੱਤਰ ਗਏ ਅਤੇ ਸਤਿਗੁਰੂ ਪਰਤਾਪ ਸਿੰਘ ਜੀ ਘੋੜੀ ਤੇ ਚੜ੍ਹ ਗਏ। ਉਸ ਮਾਈ ਨੇ ਫਿਰ ਉਸੇ ਤਰ੍ਹਾਂ ਹੀ ਪੁਛਿਆ ਕਿ ਤੁਸੀਂ ਕੌਣ ਹੋ ? ਉੱਤਰ ਮਿਲਿਆ ਕਿ ਮੈਨੂੰ ਸਤਿਗੁਰੂ ਪਰਤਾਪ ਸਿੰਘ ਜੀ ਕਹਿੰਦੇ ਹਨ। ਫਿਰ ਸਤਿਗੁਰੂ ਪਰਤਾਪ ਸਿੰਘ ਜੀ ਘੋੜੀ ਤੋਂ ਉਤਰ ਗਏ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਘੋੜੀ ਤੇ ਚੜ੍ਹ ਬੈਠੇ। ਉਸ ਮਾਈ ਨੇ ਫਿਰ ਉਸੀ ਤਰ੍ਹਾਂ ਪੁੱਛਿਆ ਤਾਂ ਉੱਤਰ ਮਿਲਿਆ ਕਿ ਮੈਂ ਉਹ ਹੀ ਹਾਂ ਜਿਸ ਨੂੰ ਤੂੰ ਯਾਦ ਕੀਤਾ ਸੀ। ਮੈਂ ਭੈਣੀ ਸਾਹਿਬ ਰਹਿੰਦਾ ਹਾਂ। ਮੈਨੂੰ ਸਤਿਗੁਰੂ ਜਗਜੀਤ ਸਿੰਘ ਜੀ ਕਹਿੰਦੇ ਹਨ। ਏਨੇ ਨੂੰ ਮਾਈ ਦੀ ਅੱਖ ਖੁੱਲ ਗਈ। ਉਸਦਾ ਪੁੱਤਰ ਕਹਿਣ ਲਗਾ ਕਿ ਮਾਂ ਮੈਨੂੰ ਤਾਂ ਕੁਛ ਕੁਛ ਦਿਸਣ ਲਗ ਪਿਆ ਹੈ। ਦੋਹਾਂ ਮਾਂ ਪੁੱਤਰਾਂ ਨੇ ਸਲਾਹ ਕੀਤੀ ਕਿ ਚਲੋ ਸ੍ਰੀ ਭੈਣੀ ਸਾਹਿਬ ਚਲਦੇ ਹਾਂ। ਉਹਨਾਂ ਨੇ ਚਾਰ ਸੇਬ ਲਏ ਅਤੇ ਸ੍ਰੀ ਭੈਣੀ ਸਾਹਿਬ ਪਹੁੰਚ ਗਏ। ਉਹਨਾਂ ਨੇ ਮਨ ਵਿੱਚ ਸੰਕਲਪ ਕੀਤਾ ਕਿ ਭੈਣੀ ਸਾਹਿਬ ਵਿੱਚ ਜੇ ਉਹ ਹੀ ਸਤਿਗੁਰੂ ਜੀ ਹਨ ਜਿਨ੍ਹਾਂ ਨੇ ਮੈਨੂੰ ਸੁਫਨੇ ਵਿੱਚ ਦਰਸ਼ਨ ਦਿੱਤਾ ਸੀ ਤਾਂ ਸਾਨੂੰ ਦੋਹਾਂ ਮਾਂ ਪੁੱਤਰਾਂ ਨੂੰ ਆਪਣੇ ਹੱਥਾਂ ਨਾਲ ਇਕ ਇਕ ਸੇਬ ਦੇਣ। ਉਹ ਚਾਰ ਸੇਬ ਮੱਥਾ ਟੇਕ ਕੇ ਪਰ੍ਹਾਂ ਹੋ ਕੇ ਬੈਠ ਗਏ। ਸਤਿਗੁਰੂ ਜੀ ਨੇ ਉਹਨਾਂ 4 ਸੇਬਾਂ ਵਿੱਚੋਂ 2 ਸੇਬ ਅਪਣੇ ਵਿੱਚ ਫੜੇ ਅਤੇ ਹੁਕਮ ਕੀਤਾ ਕਿ ਉਹ ਦੂਰ ਬੈਠੇ ਦੋਹਾਂ ਮਾਂ ਪੁੱਤਰਾਂ ਨੂੰ ਬੁਲਾਓ। ਉਹਨਾਂ ਨੂੰ ਬੁਲਾਕੇ ਸੱਚੇ ਪਾਤਸ਼ਾਹ ਜੀ ਨੇ ਅਤੀ ਕਿਰਪਾ ਕਰਕੇ ਆਪਣੇ ਪਵਿਤ੍ਰ ਹਸਤ ਕੰਵਲਾਂ ਨਾਲ ਉਹਨਾਂ ਨੂੰ ਇਕ ਇਕ ਸੇਬ ਦੇਣ ਦੀ ਕਿਰਪਾ ਕੀਤੀ। ਮਾਈ ਸਚਮੁਚ ਬਡਭਾਗੀ ਮਾਈ ਬਣ ਗਈ। ਪੁੱਤਰ ਦੀਆਂ ਅੱਖਾਂ ਦੀ ਰੋਸ਼ਨੀ ਪੂਰੀ ਤਰ੍ਹਾਂ ਠੀਕ ਹੋ ਚੁੱਕੀਸੀ। ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਜਾਓ ਜਾ ਕੇ ਅੰਮ੍ਰਿਤ ਛਕ ਕੇ ਭਜਨ ਲੈ ਲਵੋ। ਅਤੇ ਰੌਲਾ ਨਾ ਪਾਇਆ ਜੇ।

ਅਬਲ ਖਲ੍ਹਾਨੇ ਜਦੋਂ ਸਿਖ ਉਗਰਾਹੀ ਕਰਨ ਗਏ ਤਾਂ ਉਸ ਮਾਈ ਨੇ ਉਹਨਾਂ ਦੀ ਬੜੇ ਪ੍ਰੇਮ ਨਾਲ ਸੇਵਾ ਕੀਤੀ। ਉਹਨਾਂ ਦੇ ਬਸਤਰ ਧੋਤੇ। ਦੋਹਾਂ ਮਾਂ ਪੁੱਤਰਾਂ ਨੇ ਬੜੇ ਪ੍ਰੇਮ ਵਿੱਚ ਹੋ ਕੇ ਢੋਲਕੀ ਛੈਣੇ ਲੈ ਕੇ ਸ਼ਬਦ ਪੜ੍ਹਿਆ **ਜੈਸਾ ਸਤਿਗੁਰੂ ਸੁਣੀਦਾ ਤੈਸੋ ਹੀ ਮੈਂ ਡੀਠ।**

------

# ਇਹ ਸਤਿਗੁਰੂ ਰਾਮ ਸਿੰਘ ਜੀ ਹੀ ਹਨ

ਭੈਣੀ ਸਾਹਿਬ ਵਿੱਚ ਰਹਿਣ ਵਾਲੇ ਗੁਰੂ ਘਰ ਦੇ ਸੇਵਕ ਇਕ ਬੀਬੀ ਬਲਬੀਰ ਕੌਰ ਜੀ ਜਿਨ੍ਹਾਂ ਨੂੰ ਸਰਹਾਲੀ ਵਾਲੀ ਬੀਬੀ ਕਹਿਕੇ ਬੁਲਾਇਆ ਜਾਂਦਾ ਹੈ ਉਹ ਆਪਣੀ ਵਾਰਤਾ ਇਸ ਤਰ੍ਹਾਂ ਸੁਣਾਉਂਦੇ ਹਨ। ਕੁਛ ਸਮਾਂ ਪਹਿਲਾਂ ਉਹ ਤਬੇਲੇ ਦੀ ਸੇਵਾ ਕਰਦੇ ਹੁੰਦੇ ਸਨ। ਇਕ ਵਾਰੀ ਉਹ ਸੇਵਾ ਕਰਨ ਗਏ ਤਾਂ ਇਕ ਘੋੜੀ, ਜਿਹੜੀ ਸਤਿਗੁਰੂ ਰਾਮ ਸਿੰਘ ਜੀ ਦੀ ਸਵਾਰੀ ਵਾਸਤੇ ਰਖੀ ਹੋਈ ਸੀ। ਉਸ ਨੂੰ ਵੇਖ ਕੇ ਉਹ ਸੋਚਨ ਲਗੇ ਕਿ ਹੁਣ ਸਤਿਗੁਰੂ ਰਾਮ ਸਿੰਘ ਜੀ ਨੇ ਤੇ ਆ ਹੀ ਜਾਣਾ ਹੈ। ਉਹਨਾਂ ਦੇ ਆਉਣ ਤੇ ਸਾਡੇ ਸੱਚੇ ਪਾਤਸ਼ਾਹ ਜੀ ਦਾ ਕੀ ਹੋਵੇਗਾ ? ਇਹ ਸੋਚ ਉਹਨਾਂ ਦੇ ਦਿਲ ਦਿਮਾਗ ਉਤੇ ਏਨੀ ਜ਼ਿਆਦਾ ਹਾਵੀ ਹੋ ਗਈ ਕਿ ਉਹਨਾਂ ਨੇ ਸ੍ਰੀ ਮਾਤਾ ਜੀ ਕੋਲ ਜਾ ਕੇ ਵੀ ਇਹ ਅਰਜ ਕੀਤੀ ਕਿ ਜਦੋਂ ਸਤਿਗੁਰੂ ਰਾਮ ਸਿੰਘ ਜੀ ਆ ਗਏ ਤਾਂ ਸਾਡੇ ਸੱਚੇ ਪਾਤਸ਼ਾਹ ਜੀ ਦਾ ਕੀ ਬਣੇਗਾ ? ਮਾਤਾ ਜੀ ਨੇ ਬਚਨ ਕੀਤਾ ਕਿ ਬਨਣਾ ਕੀ ਹੈ ਸੱਚੇ ਪਾਤਸ਼ਾਹ ਜੀ ਉਹਨਾਂ ਦੇ ਸੇਵਕ ਬਣ ਜਾਣਗੇ। ਪਰ ਬੀਬੀ ਜੀ ਦੇ ਮਨ ਨੂੰ ਤਸੱਲੀ ਨਾ ਹੋਈ। ਇਥੋਂ ਤਕ ਕਿ ਉਹਨਾਂ ਦਾ ਪ੍ਰਸ਼ਾਦਾ ਛਕਨ ਨੂੰ ਵੀ ਦਿਲ ਨਾ ਕੀਤਾ। ਉਹਨਾਂ ਨੂੰ ਇਹ ਭੁਲ ਗਿਆ ਕਿ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸਤਿਗੁਰੂ ਰਾਮ ਸਿੰਘ ਜੀ ਕੋਈ ਦੋ ਨਹੀਂ। ਗੱਦੀ ਉਤੇ ਗੱਦੀ ਦਾ ਮਾਲਕ ਆਪ ਹੀ ਬੈਠ ਸਕਦਾ ਹੈ। ਪਰ ਭਗਵਾਨ ਦੇ ਜਿਸ ਰੂਪ ਦਾ ਕੋਈ ਆਸ਼ਕ ਹੁੰਦਾ ਹੈ ਉਸ ਨੂੰ ਉਸੇ ਰੂਪ ਨਾਲ ਹੀ ਪਿਆਰ ਹੁੰਦਾ ਹੈ। ਤੁਲਸੀ ਜੀ ਨੂੰ ਜਦੋਂ ਭਗਵਾਨ ਨੇ ਕ੍ਰਿਸ਼ਨ ਰੂਪ ਵਿੱਚ ਦਰਸ਼ਨ ਦਿੱਤੇ ਤਾਂ ਉਹਨਾਂ ਨੇ ਕ੍ਰਿਸ਼ਨ ਜੀ ਦੀ ਉਸਤਤੀ ਤਾਂ ਕੀਤੀ ਪਰ ਨਾਲ ਹੀ ਇਹ ਅਰਜ ਕਰ ਦਿਤੀ ਕਿ ਤੁਹਾਡਾ ਰੂਪ ਤਾਂ ਬਹੁਤ ਸੁੰਦਰ ਹੈ ਪਰ ਮੇਰਾ ਮੱਥਾ ਤਾਂ ਹੀ ਨੀਵਾਂ ਹੋਵੇਗਾ ਜਦੋਂ ਤੁਸੀਂ ਰਾਮ ਰੂਪ ਹੋ ਕੇ ਧਨੁਖ ਬਾਣ ਫੜਕੇ ਦਰਸ਼ਨ ਦਿਓਗੇ। ਉਹ ਰਾਮ ਚੰਦਰ ਜੀ ਦੇ ਆਸ਼ਕ ਸਨ ਇਸੇ ਤਰ੍ਹਾਂ ਉਹ ਬੀਬੀ ਜੀ ਤਾਂ ਆਪਣੇ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੀ ਆਸ਼ਕ ਹਨ।

ਬੀਬੀ ਜੀ ਰਾਤ ਨੂੰ ਵੀ ਇਸੇ ਚਿੰਤਾ ਵਿੱਚ ਹੀ ਸੌਂ ਗਏ। ਉਹਨਾਂ ਨੂੰ ਸੁਫ਼ਨਾ ਆਇਆ ਕਿ ਭੈਣੀ ਸਾਹਿਬ ਤਬੇਲੇ ਵਿੱਚ ਸਤਿਗੁਰੂ ਰਾਮ ਸਿੰਘ ਜੀ ਆ ਗਏ ਹਨ। ਹੋਰ ਸੰਗਤ ਦੇ ਨਾਲ ਇਹ ਬੀਬੀ ਜੀ ਵੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਲਈ ਤਬੇਲੇ ਵਲ ਚਲੇ ਗਏ। ਉਹ ਕੀ ਵੇਖਦੇ ਹਨ ਕਿ ਸਤਿਗੁਰੂ ਰਾਮ ਸਿੰਘ ਜੀ ਕੁਛ ਦੂਰੀ ਤੇ ਘੋੜੀ ਦੀ ਵਾਗ ਫੜ ਕੇ ਘੋੜੀ ਨੂੰ ਪਾਣੀ ਪਿਆ ਰਹੇ ਹਨ। ਉਹ ਬੀਬੀ ਜੀ ਦੂਰ ਖੜੇ ਹੋ ਕੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਦੇ ਰਹੇ ਅਤੇ ਨਾਲ ਹੀ ਮਨ ਵਿੱਚ ਸੋਚਨ ਲਗ ਪਏ ਕਿ ਹੁਣ ਸਾਡੇ ਸੱਚੇ ਪਾਤਸ਼ਾਹ ਜੀ ਦਾ ਕੀ ਬਣੇਗਾ। ਮਨ ਵਿੱਚ ਅਰਜਾਂ ਕਰਨ ਲਗ ਪਏ ਕਿ ਹੇ ਸੱਚੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਤੁਸੀਂ ਸਾਰਿਆਂ ਦੀਆਂ ਇੱਛਾਵਾਂ ਪੂਰੀਆਂ ਕਰਦੇ ਹੋ ਮੇਰੀ ਵੀ ਇੱਛਾ ਪੂਰੀ ਹੋਵੇ। ਸਾਡੇ ਸੱਚੇ ਪਾਤਸ਼ਾਹ ਜੀ ਦਾ ਵਾਲ ਵੀ ਵਿੰਗਾ ਨਾ ਹੋਵੇ। ਕਿੰਨਾ ਚਿਰ ਇਸ ਤਰ੍ਹਾਂ ਹੀ ਸਤਿਗੁਰੂ ਰਾਮ ਸਿੰਘ ਜੀ ਘੋੜੀ

ਦੀ ਵਾਗ ਫੜਕੇ ਉਹਨੂੰ ਪਾਣੀ ਪਿਆਉਂਦੇ ਰਹੇ ਅਤੇ ਉਹ ਬੀਬੀ ਜੀ ਸਾਹਮਣੇ ਖਲੋ ਕੇ ਦਰਸ਼ਨ ਕਰਦੇ ਰਹੇ ਅਤੇ ਨਾਲ ਅੰਦਰੋਂ ਅਰਜਾਂ ਕਰਦੇ ਰਹੇ।

ਕੁਛ ਚਿਰ ਬਾਅਦ ਸਤਿਗੁਰੂ ਰਾਮ ਸਿੰਘ ਜੀ ਨੇ ਘੋੜੀ ਦੀ ਵਾਗ ਫੜ ਕੇ ਬੀਬੀ ਜੀ ਵਲ ਆਉਣਾ ਸ਼ੁਰੂ ਕਰ ਦਿੱਤਾ। ਬੀਬੀ ਜੀ ਦੀ ਹੈਰਾਨੀ ਦੀ ਹੱਦ ਨਾ ਰਹੀ ਜਦੋਂ ਉਹਨਾਂ ਨੇ ਵੇਖਿਆ ਕਿ ਕੁਛ ਕਦਮ ਚਲਕੇ ਸਤਿਗੁਰੂ ਰਾਮ ਸਿੰਘ ਜੀ ਨੇ ਆਪਣਾ ਸਰੂਪ ਸਤਿਗੁਰੂ ਜਗਜੀਤ ਸਿੰਘ ਜੀ ਵਾਲਾ ਬਣਾ ਲਿਆ ਹੈ। ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਨੇ ਘੋੜੀ ਨੂੰ ਲਿਆਕੇ ਕਿੱਲੇ ਨਾਲ ਬੰਨ੍ਹ ਦਿੱਤਾ। ਬੀਬੀ ਜੀ ਦੀ ਨੀਂਦਰ ਖੁਲ੍ਹ ਗਈ ਅਤੇ ਨਾਲ ਹੀ ਚਿੰਤਾ ਵੀ ਦੂਰ ਹੋ ਗਈ।

------

# ਅਨੇਕ ਹੈਂ ਫਿਰ ਏਕ ਹੈਂ

ਸਤਿਗੁਰੂ ਗੋਬਿੰਦ ਸਿੰਘ ਜੀ ਅਕਾਲ ਪੁਰਖ ਦੀ ਮਹਿਮਾ ਦਾ ਵਰਨਣ ਕਰਦੇ ਹੋਏ ਲਿਖਦੇ ਹਨ **'ਅਨੇਕ ਹੈਂ ਫਿਰ ਏਕ ਹੈਂ'** ਉਹ ਅਨੇਕਾਂ ਰੂਪਾਂ ਵਿੱਚ ਅਨੇਕਾਂ ਰੰਗਾਂ ਵਿੱਚ ਹੁੰਦਾ ਹੋਇਆ ਵੀ ਇਕ ਹੀ ਹੈ। ਉਹਦੀ ਕਿਰਪਾ ਹੋਵੇ ਤਾਂ ਸਾਨੂੰ ਹਰ ਥਾਂ ਹਰ ਜੀਵ ਜੰਤੂ ਵਿੱਚ ਉਹਦੇ ਦਰਸ਼ਨ ਹੋ ਸਕਦੇ ਹਨ। ਪਰ ਇਹ ਤਾਂ ਹੀ ਹੋ ਸਕਦਾ ਹੈ ਜੇ ਕਰ ਉਹ ਕੋਈ ਸਰਗੁਣ ਸਰੂਪ ਧਾਰ ਲਵੇ। ਨਹੀਂ ਤਾਂ ਉਹਦੇ ਦਰਸ਼ਨ ਕਿਸ ਰੂਪ ਵਿੱਚ ਹੋ ਸਕਣਗੇ। ਉਸ ਸਰਗੁਣ ਸਰੂਪ ਦਾ ਨਾ ਹੀ ਸਤਿਗੁਰੂ ਹੈ। ਗੁਰਬਾਣੀ ਵਿੱਚ ਸਤਿਗੁਰੂ ਜੀ ਲਿਖਦੇ ਹਨ **'ਨਾਨਕ ਸੋਧੇ ਸਿੰਮ੍ਰਿਤ ਵੇਦ। ਪਾਰਬ੍ਰਹਮ ਗੁਰ ਨਾਹੀ ਭੇਦ'**। ਪੂਰਨ ਸਤਿਗੁਰੂ ਅਤੇ ਅਕਾਲ ਪੁਰਖ ਵਿੱਚ ਕੋਈ ਭੇਦ ਨਹੀਂ। ਸਤਿਗੁਰੂ ਅਨੰਤ ਸ਼ਕਤੀਆਂ ਦਾ ਮਾਲਕ ਹੁੰਦਾ ਹੈ। ਅਕਾਲ ਪੁਰਖ ਦੇ ਸਰਗੁਣ ਸਰੂਪ ਬੇਅੰਤ ਪਾਤਸ਼ਾਹ ਗਰੀਬ ਨਿਵਾਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਸਬੰਧਤ ਇਕ ਘਟਨਾ ਲਿਖ ਰਹੀ ਹਾਂ।

ਸੰਨ 1947 ਦੀ ਘਟਨਾ ਹੈ। ਪਾਕਿਸਤਾਨ ਬਨਣ ਵਾਲਾ ਸੀ। ਸਤਿਗੁਰੂ ਪਰਤਾਪ ਸਿੰਘ ਜੀ ਨੇ ਆਪਣੇ ਸਿਖਾਂ ਨੂੰ ਹੁਕਮ ਕੀਤਾ ਕਿ ਮੰਡੀ ਚਲੇ ਜਾਓ। ਜਾਣੀ ਜਾਣ ਸਤਿਗੁਰੂ ਜੀ ਜਾਣਦੇ ਸਨ ਕਿ ਪਾਕਿਸਤਾਨ ਬਣ ਜਾਣਾ ਹੈ ਅਤੇ ਮਾਰਕਾਟ ਵੀ ਬਹੁਤ ਹੋਣੀ ਹੈ। ਸੋ ਉਹਨਾਂ ਨੇ ਆਪਣੇ ਸੇਵਕਾਂ ਦੀ ਰਖਿਆ ਕਰਨ ਲਈ ਉਹਨਾਂ ਨੂੰ ਪਹਾੜਾਂ ਵਿੱਚ ਜਾ ਵੱਸਨ ਦਾ ਹੁਕਮ ਕਰ ਦਿਤਾ। ਜਦੋਂ ਮੰਡੀ ਸਿਖ ਪਹੁੰਚੇ ਤਾਂ ਮਕਾਨ ਬਹੁਤ ਥੋਹੜੇ ਸਨ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸਿਖ ਜੰਗਲਾਂ ਵਿੱਚ ਜਾ ਕੇ ਲਕੜੀਆਂ ਵੱਢ ਕੇ ਲਿਆਉਂਦੇ ਸਨ ਤਾਂ ਕਿ ਲਕੜੀ ਦੇ ਮਕਾਨ ਬਣਾ ਕੇ ਰਹਿਣ ਜੋਗੀ ਜਗ੍ਹਾ ਬਣਾ ਲਈ ਜਾਵੇ। ਉਦੋਂ ਉਥੇ ਬਾਂਦਰ ਬਹੁਤ ਹੁੰਦੇ ਸਨ। ਜੰਗਲ ਵਿੱਚ ਜਦੋਂ ਸਿਖ ਆਪਣਾ ਸਮਾਨ ਵਗੈਰਾ ਰਖ ਕੇ ਕੰਮ ਕਰ ਰਹੇ ਹੁੰਦੇ ਤਾਂ ਉਹ ਸਿਖਾਂ ਦੇ ਕਪੜੇ ਵਗੈਰਾ ਚੁਕ ਕੇ ਦੂਰ ਲੈ ਜਾਂਦੇ। ਇੰਞ ਸਮਸਿਆ ਪੈਦਾ ਹੋ ਗਈ ਕਿ ਬਾਂਦਰਾਂ ਤੋਂ ਕਿਸ ਤਰ੍ਹਾਂ ਬਚਾਅ ਹੋਵੇ। ਫੈਸਲਾ ਕੀਤਾ ਕਿ ਇਕ ਸਿਖ ਸਮਾਨ ਦੀ ਰਖਿਆ ਕਰਨ ਲਈ ਬਿਠਾ ਦਿਤਾ ਜਾਵੇ। ਇਸ ਗਲ ਦਾ ਪਤਾ ਜਦੋਂ ਬੇਅੰਤ ਸ਼ਕਤੀਆਂ ਦੇ ਮਾਲਕ ਬਿਅੰਤ ਜੀ ਨੂੰ

ਲਗਾ ਤਾਂ ਉਹਨਾਂ ਨੇ ਸਿਖਾਂ ਨੂੰ ਹੁਕਮ ਕੀਤਾ ਕਿ ਤੁਸੀਂ ਚਲੋ ਬਾਂਦਰਾਂ ਨੂੰ ਅਸੀਂ ਹਟਾਉਣ ਵਾਸਤੇ ਆਵਾਂਗੇ। ਸੋ ਸਿਖ ਜੰਗਲ ਵਲ ਚਲੇ ਗਏ ਅਤੇ ਲਕੜਾਂ ਕਟਨ ਲਗ ਪਏ। ਬਿਅੰਤ ਜੀ ਇਕ ਬਾਂਸ ਫੜਕੇ ਬਾਂਦਰਾਂ ਨੂੰ ਦੂਰ ਭਜਾਂਦੇ ਰਹੇ। ਸ਼ਾਮ ਨੂੰ ਲਕੜਾਂ ਦੇ ਢੇਰ ਚੁਕ ਕੇ ਜਦੋਂ ਸਿਖ ਆਪਣੇ ਟਿਕਾਣਿਆਂ ਤੇ ਵਾਪਸ ਆਏ ਤਾਂ ਦਿਨ ਦੀ ਵਾਰਤਾ ਸੁਣਾਈ ਕਿ ਅਜ ਤਾਂ ਬਿਅੰਤ ਜੀ ਨੇ ਬਾਂਸ ਫੜ ਕੇ ਬਾਂਦਰਾਂ ਤੋਂ ਸਾਡੇ ਸਮਾਨ ਦੀ ਰਖਿਆ ਕੀਤੀ ਹੈ। ਪਰ ਸਾਧ ਸੰਗਤ ਨੇ ਦਸਿਆ ਕਿ ਉਹ ਤਾਂ ਅਜ ਸਾਰਾ ਦਿਨ ਸਾਡੇ ਕੋਲ ਰਹੇ ਹਨ। ਕਿਧਰੇ ਗਏ ਹੀ ਨਹੀਂ। ਦੋਵੇਂ ਧਿਰਾਂ ਆਪਣੀ ਗਲ ਤੇ ਅੜ ਗਈਆਂ। ਜੰਗਲ ਵਿੱਚ ਜਾਣ ਵਾਲੇ ਸਿਖ ਆਖਣ ਕਿ ਅਜ ਬਿਅੰਤ ਜੀ ਸਾਡੇ ਕੋਲ ਜੰਗਲ ਵਿੱਚ ਸਨ ਅਤੇ ਬਾਕੀ ਦੀ ਸੰਗਤ ਆਖੇ ਕਿ ਉਹ ਸਾਡੇ ਕੋਲ ਸਨ। ਕਿਧਰੇ ਗਏ ਹੀ ਨਹੀਂ। ਅਖੀਰ ਇਹੀ ਹੀ ਸਮਝਿਆ ਗਿਆ ਕਿ ਇਹ ਤੇ ਚੋਜੀ ਨੇ ਇਕ ਛੋਟਾ ਜਿਹਾ ਚੋਜ ਹੀ ਵਿਖਾਇਆ ਹੈ। ਉਹ ਤਾਂ ਇਕ ਹੁੰਦਾ ਹੋਇਆ ਵੀ ਅਨੇਕਾਂ ਰੂਪ ਧਾਰਨ ਵਾਲਾ ਆਪ ਹੀ ਅਕਾਲ ਪੁਰਖ ਹੈ।

ਨੋਟ : ਬੇਅੰਤ ਜੀ ਸਤਿਗੁਰੂ ਜੀ ਦਾ ਬਚਪਨ ਦਾ ਨਾਂ ਹੈ।

------

# ਗੋਬਿੰਦ ਗੁਰੂ ਦੀ ਪਿਆਰੀ ਬੇਬੇ ਗੁਬਿੰਦਨੀ

ਇਕ ਬੜਾ ਪਿਆਰਾ ਜਿਹਾ ਨਾਂ ਹੈ 'ਗੁਬਿੰਦਨੀ'। ਗੋਬਿੰਦ ਗੁਰੂ ਦੀ ਪਿਆਰੀ ਬੇਬੇ ਗੁਬਿੰਦਨੀ। ਗੋਬਿੰਦ ਸਤਿਗੁਰੂ ਜੀ ਨੇ ਖੁਸ਼ ਹੋ ਕੇ ਉਸ ਨੂੰ ਸਿਰੋਪਾ ਵੀ ਬਖਸ਼ਿਆ ਸੀ। ਬੇਬੇ ਜੀ ਨੇ ਮਾਤਾ ਜੀਉਣ ਕੌਰ ਜੀ ਦੀ ਬੜੀ ਸੇਵਾ ਕੀਤੀ ਸੀ। ਉਸ ਵੇਲੇ ਦੇ ਕਈ ਬਚਨ ਬੜੇ ਪਿਆਰ ਨਾਲ ਸੁਣਾਉਂਦੇ ਹੁੰਦੇ ਸਨ। ਉਹ ਕਹਿੰਦੇ ਸਨ ਕਿ ਮਾਤਾ ਜੀਉਣ ਕੌਰ ਜੀ ਬੜੇ ਹੀ ਦਾਨੀ ਸਨ। ਘਿਓ ਦੇ ਪੀਪੇ ਅਤੇ ਖੰਡ ਦੀਆਂ ਬੋਰੀਆਂ ਦਾਨ ਕਰ ਦਿੰਦੇ ਸਨ। ਜਦੋਂ ਕਦੀ ਨਿਹੰਗਾਂ ਦਾ ਜਥਾ ਆਉਣਾ ਤਾਂ ਉਹਨਾਂ ਨੇ ਖੁਸ਼ ਹੋ ਕੇ ਕਹਿੰਦੇ ਜਾਣਾ ਮਾਤਾ ਗੁਜਰੀਏ, ਤੂੰ ਹੀ ਸਾਡੀਆਂ ਭੁੱਖਾਂ ਦੂਰ ਕਰਦੀ ਹੈਂ। ਇਹ ਬੇਬੇ ਜੀ ਦਸਦੇ ਸਨ ਕਿ ਮੈਨੂੰ ਮਾਤਾ ਜੀ ਨੇ ਕਹਿਣਾ ਕਿ ਖੰਡ ਦੀ ਪਰਾਤ ਅਤੇਘਿਓ ਦਾ ਭਾਂਡਾ ਭਰਕੇ ਬਾਹਰ ਵਰਤਾਉਣ ਲਈ ਰਖ ਦੇ। ਮਾਤਾ ਜੀ ਦੇ ਹੁਕਮ ਨਾਲ ਬੇਬੇ ਜੀ ਨੇ ਇਸੇ ਤਰ੍ਹਾਂ ਕਰਨਾ। ਰਾਤ ਨੂੰ ਉਹ ਪਰਾਤ ਤੇ ਘਿਓ ਵਾਲਾ ਭਾਂਡਾ ਚੁਕ ਕੇ ਅੰਦਰ ਰਖ ਦੇਣਾ। ਦੂਸਰੇ ਦਿਨ ਸਵੇਰੇ ਫਿਰ ਬਾਹਰ ਰਖ ਦੇਣਾ। ਇਸੇ ਤਰ੍ਹਾਂ ਰੋਜ਼ ਕਰਨਾ ਪਰ ਨਾ ਉਸ ਪਰਾਤ ਵਿਚੋਂ ਖੰਡ ਖ਼ਤਮ ਹੁੰਦੀ ਸੀ ਅਤੇ ਨਾ ਹੀ ਘਿਓ ਵਾਲਾ ਭਾਂਡਾ ਖਾਲੀ ਹੁੰਦਾ ਸੀ। ਬਸ ਅਪਨੀ ਮਰਜੀ ਨਾਲ ਚੋਥੇ ਪੰਜਵੇਂ ਦਿਨ ਉਹਨਾਂ ਵਿੱਚ ਕੁਛ ਹੋਰ ਖੰਡ ਤੇ ਘਿਓ ਪਾ ਦੇਣਾ। ਇਹ ਸੀ ਅੰਨ ਪੂਰਨਾ ਮਾਤਾ ਜੀਉਣ ਕੌਰ ਜੀ ਦੇ ਲੰਗਰ ਦੀ ਬਰਕਤ। ਮਾਤਾ ਜੀਉਣ ਕੌਰ ਜੀ ਬਚਨ ਕਰਦੇ ਸੀ ਕਿ ਸਾਨੂੰ ਸ਼ੂਮ ਮਨੁੱਖ ਨਹੀਂ ਚਾਹੀਦਾ। ਇਹ ਤੇ ਅਕਾਲ ਪੁਰਖ ਦਾ ਲੰਗਰ ਸਮੁੰਦਰ ਦੇ ਪਾਣੀ ਦੀ ਤਰ੍ਹਾਂ ਹੈ। ਸਮੁੰਦਰ ਵਿਚੋਂ ਜੇ ਚਿੜੀ ਚੁੰਝ ਭਰ ਕੇ ਲੈ ਜਾਵੇ ਤਾਂ ਉਸਦਾ ਪਾਣੀ ਘਟ ਨਹੀਂ ਜਾਂਦਾ। ਕਦੀ ਬਚਨ ਕਰਦੇ ਕਿ ਜਿਸ ਤਰ੍ਹਾਂ ਕਿਸਾਨ ਖੂਹ ਵਿਚੋਂ ਪਾਣੀ ਕਢਦਾ ਹੈ ਤਾਂ ਬਾਅਦ ਵਿੱਚ ਪਾਣੀ ਨੀਵਾਂ ਹੋ

ਜਾਂਦਾ ਹੈ। ਪਰ ਦੂਸਰੇ ਦਿਨ ਫਿਰ ਉਤਨੇ ਦਾ ਉਤਨਾ ਹੀ ਹੁੰਦਾ ਹੈ। ਪਰ ਜੇ ਨਾ ਕਢੋ ਤਾਂ ਉਸਦਾ ਪਾਣੀ ਬਾਹਰ ਤਾਂ ਨਹੀਂ ਉਛਲਦਾ। ਇਸੇ ਤਰ੍ਹਾਂ ਲੰਗਰ ਦਾ ਹਿਸਾਬ ਹੈ।

ਇਹ ਬੇਬੇ ਜੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਈ ਬਚਨ ਬੜੇ ਪਿਆਰ ਨਾਲ ਸੁਣਾਉਂਦੇ ਸਨ। ਇਹ ਦਸਦੇ ਹਨ ਕਿ ਜਦੋਂ ਠਾਕੁਰ ਉਦੈ ਸਿੰਘ ਜੀ ਦਾ ਜਨਮ ਹੋਇਆ ਤਾਂ ਉਹਨਾਂ ਦੀ ਇਕ ਅੱਖ ਛੋਟੀ ਸੀ। ਪਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਬਚਨ ਕੀਤਾ ਕਿ ਵੇਖੋ ਕਦੋਂ ਛੋਟੀ ਹੈ। ਬਸ ਬਚਨ ਕਰਨ ਨਾਲ ਹੀ ਦੋਵੇਂ ਅੱਖਾਂ ਬਰਾਬਰ ਹੋ ਗਈਆਂ।

ਇਹ ਬੇਬੇ ਜੀ ਦਸਦੇ ਸਨ ਕਿ ਇਕ ਵਾਰੀ ਸਾਧ ਸੰਗਤ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਤੇ ਮੱਥਾ ਟੇਕ ਰਹੀ ਸੀ ਤਾਂ ਇਹ ਵੀ ਅੱਗੇ ਹੋ ਕੇ ਮੱਥਾ ਟੇਕਨ ਲਗੇ ਪਰ ਸੱਚੇ ਪਾਤਸ਼ਾਹ ਜੀ ਨੇ ਆਪਣੇ ਚਰਨ ਪਿੱਛੇ ਕਰ ਲਏ। ਦੂਸਰੀ ਵਾਰੀ ਫਿਰ ਇਸੇ ਤਰ੍ਹਾਂ ਹੋਇਆ। ਜਦੋਂ ਤਿੰਨ ਚਾਰ ਵਾਰੀ ਇਸੇ ਤਰ੍ਹਾਂ ਹੋਇਆ ਤਾਂ ਬੇਬੇ ਜੀ ਨਿਰਾਸ਼ ਹੋ ਕੇ ਸੋਚਨ ਲਗੇ ਕਿ ਲਗਦਾ ਹੈ ਕਿ ਸੱਚੇ ਪਾਤਸ਼ਾਹ ਜੀ ਮੇਰੇ ਨਾਲ ਨਰਾਜ ਹਨ। ਹੁਣ ਮੈਂ ਕਦੀ ਵੀ ਅਗੇ ਹੋ ਕੇ ਮੱਥਾ ਨਹੀਂ ਟੇਕਨਾ। ਦੂਰੋਂ ਹੀ ਨਮਸ਼ਕਾਰ ਕਰ ਲਿਆ ਕਰਾਂਗੀ। ਜਿਹੜੇ ਲੋਕੀ ਕਿੰਨੀ ਕਿੰਨੀ ਦੂਰ ਰਹਿੰਦੇ ਹਨ ਉਹ ਵੀ ਤਾਂ ਸਤਿਗੁਰੂ ਜੀ ਨੂੰ ਨਮਸ਼ਕਾਰ ਕਰਦੇ ਹੀ ਹਨ। ਮੈਂ ਵੀ ਦੂਰੋਂ ਹੀ ਨਮਸ਼ਕਾਰ ਕਰ ਲਿਆ ਕਰਾਂਗੀ। ਪਰ ਇਹ ਵੀ ਇਕ ਚੋਜ ਹੀ ਸੀ। ਸਤਿਗੁਰੂ ਤਾਂ ਗਰੀਬ ਨਿਵਾਜ ਹੈ। ਉਹ ਆਪਣੇ ਸੇਵਕ ਦਾ ਦਿਲ ਨਹੀਂ ਤੋੜਦਾ। ਇਕ ਵਾਰੀ ਸਤਿਗੁਰੂ ਜੀ ਕੋਠੀ ਦੀਆਂ ਪੌੜੀਆਂ ਉਤਰ ਕੇ ਥਲੇ ਆ ਰਹੇ ਸੀ। ਸਾਧ ਸੰਗਤ ਅਗੇ ਹੋ ਕੇ ਮੱਥਾ ਟੇਕਨ ਲਗੀ ਤਾਂ ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਪਰ੍ਹੇ ਹੋ ਜਾਓ ਮੈਂ ਤਾਂ ਗੁਬਿੰਦਨੀ ਕੋਲੋਂ ਹੀ ਮੱਥਾ ਟਿਕਾਉਣਾ ਹੈ। ਬੇਬੇ ਜੀ ਨੇ ਅਗੇ ਹੋ ਕੇ ਮੱਥਾ ਟੇਕਿਆ। ਪਵਿਤ੍ਰ ਚਰਨਾਂ ਦੀ ਛੋਹ ਪ੍ਰਾਪਤ ਕਰਕੇ ਉਹ ਬੇਬੇ ਜੀ ਕਿੰਨੇ ਖੁਸ਼ ਹੋਏ ਹੋਣਗੇ, ਇਹ ਉਹ ਆਪ ਹੀ ਜਾਣਦੇ ਹਨ ਜਾਂ ਫਿਰ ਉਹ ਖੁਸ਼ੀਆਂ ਵੰਡਨ ਵਾਲਾ ਸਤਿਗੁਰੂ।

ਇਹ ਬੇਬੇ ਜੀ ਸਤਿਗੁਰੂ ਜਗਜੀਤ ਸਿੰਘ ਜੀ ਬਿਅੰਤ ਪਾਤਸ਼ਾਹ ਜੀ ਦੇ ਬਚਪਨ ਦੇ ਕਈ ਚੋਜ ਸੁਣਾਂਦੇ ਸਨ।

------

# ਏਕ ਰੂਪ ਅਨੇਕ ਦਰਸ਼ਨ

ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਦੀਆਂ ਸੇਵਕ ਦੋ ਸਹੇਲੀਆਂ ਬੀਬੀ ਭਜਨੋ ਅਤੇ ਬੀਬੀ ਦਰਸ਼ਨਾਂ ਦੋਵੇਂ ਹੀ ਸੇਵਾ ਅਤੇ ਭਜਨ ਕਰਨ ਵਾਲੀਆਂ ਬੀਬੀਆਂ ਹਨ। ਮੰਡੀ ਰਹਿੰਦਿਆਂ ਜਦੋਂ ਉਹਨਾਂ ਦਾ ਮਨ ਬਨਣਾ ਤਾਂ ਦੋਹਾਂ ਨੇ ਸ੍ਰੀ ਭੈਣੀ ਸਾਹਿਬ ਆ ਕੇ ਸੇਵਾ ਵਿੱਚ ਲਗ ਜਾਣਾ। ਉਹਨਾਂ ਦਾ ਡੇਰਾ ਸ੍ਰੀ ਮਾਤਾ ਚੰਦ ਕੌਰ ਜੀ ਦੀ ਕੋਠੀ ਵਿੱਚ ਸੇਵਕਾਂ ਲਈ ਬਣੇ ਕਮਰਿਆਂ ਵਿੱਚ ਹੁੰਦਾ ਸੀ। ਮਾਤਾ ਜੀ ਦੀ ਕੋਠੀ ਦੇ ਗਰਾਊਂਡ ਵਿਚੋਂ ਦੂਸਰੇ ਪਾਸੇ ਸ੍ਰੀ ਸਤਿਗੁਰੂ ਜੀ ਦੀ ਕੋਠੀ ਨੂੰ ਜਾਣ ਵਾਲਾ

ਦਰਵਾਜਾ ਵੀ ਹੈ। ਉਹ ਦੋਵੇਂ ਬੀਬੀਆਂ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਨਾਮ ਸਿਮਰਨ ਕਰਨ ਲਈ ਬੈਠ ਜਾਂਦੀਆਂ ਸਨ। ਇਕ ਵਾਰੀ ਦੋਵੇਂ ਜਨੀਆਂ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਨਾਮ ਸਿਮਰਨ ਕਰ ਰਹੀਆਂ ਸਨ ਉਹਨਾਂ ਦੇ ਕਮਰੇ ਦਾ ਜਾਲੀ ਵਾਲਾ ਦਰਵਾਜਾ ਖੁੱਲ੍ਹਾ ਹੋਇਆ ਸੀ। ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੀ ਕੋਠੀ ਦੇ ਦਰਵਾਜੇ ਵਿਚੋਂ ਹੁੰਦੇ ਹੋਏ ਉਹਨਾਂ ਦੇ ਕਮਰੇ ਵੱਲ ਆਉਂਦਿਆਂ ਦਰਸ਼ਨ ਦਿੱਤੇ। ਬੀਬੀ ਭਜਨੋ ਨੂੰ ਇਸ ਤਰ੍ਹਾਂ ਦਰਸ਼ਨ ਹੋਏ ਜਿਸਤਰ੍ਹਾਂ ਸਤਿਗੁਰੂ ਰਾਮ ਸਿੰਘ ਜੀ ਚਲੇ ਆਉਂਦੇ ਹਨ। ਪਰ ਬੀਬੀ ਦਰਸ਼ਨਾਂ ਨੂੰ ਇਸ ਤਰ੍ਹਾਂ ਦਰਸ਼ਨ ਹੋਏ ਜਿਵੇਂ ਲੰਮਾ ਚੋਲਾ ਅਤੇ ਚਰਨਾਂ ਵਿੱਚ ਪਊਏ ਪਾ ਕੇ ਸਤਿਗੁਰੂ ਨਾਨਕ ਦੇਵ ਜੀ ਚਲੇ ਆ ਰਹੇ ਹਨ। ਪਰ ਉਸ ਘਟ ਘਟ ਵਾਸੀ ਅਨੰਤ ਸ਼ਕਤੀ ਦੇ ਮਾਲਕ ਅਕਾਲ ਪੁਰਖ ਸਤਿਗੁਰੂ ਨੇ ਨੇੜੇ ਆ ਕੇ ਆਪਣਾ ਰੂਪ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਾਲਾ ਹੀ ਬਣਾ ਲਿਆ। ਬੀਬੀ ਭਜਨੋ ਨੇ ਬੀਬੀ ਦਰਸ਼ਨਾ ਨੂੰ ਪੁੱਛਿਆ ਕਿ ਤੂੰ ਕੁਛ ਵੇਖਿਆ ਹੈ ? ਮੈਨੂੰ ਉਸ ਦਰਵਾਜੇ ਵਿਚੋਂ ਸਤਿਗੁਰੂ ਰਾਮ ਸਿੰਘ ਜੀ ਆਉਂਦੇ ਦਿਸੇ ਹਨ ਪਰ ਬਾਅਦ ਵਿੱਚ ਨੇੜੇ ਆ ਕੇ ਸਤਿਗੁਰੂ ਜਗਜੀਤ ਸਿੰਘ ਜੀ ਬਣ ਗਏ ਹਨ। ਬੀਬੀ ਦਰਸ਼ਨਾ ਨੇ ਜੁਆਬ ਦਿੱਤਾ ਕਿ ਮੈਨੂੰ ਤਾਂ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਹੋਏ ਹਨ ਪਰ ਬਾਅਦ ਵਿੱਚ ਉਹ ਹੀ ਸਤਿਗੁਰੂ ਜਗਜੀਤ ਸਿੰਘ ਜੀ ਬਣ ਗਏ ਸਨ। ਏਨਾ ਬੀਬੀਆਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਰਪਾ ਕਰਕੇ ਦਸ ਦਿੱਤਾ ਕਿ ਗੁਰੂ ਨਾਨਕ ਦੀ ਗੱਦੀ ਤੇ ਬੈਠਨ ਵਾਲੇ ਗੁਰੂ ਨਾਨਕ ਦੇਵ ਜੀ ਆਪ ਹੀ ਹਨ। ਸਿਰਫ ਸਾਡੀਆਂ ਅੱਖਾਂ ਉਤੇ ਪਰਦਾ ਪਾਣ ਲਈ ਹੀ ਰੂਪ ਵਟਾਕੇ ਦਰਸ਼ਨ ਦਿੰਦੇ ਹਨ। ਦੋਵੇਂ ਹੱਥ ਬੰਨ੍ਹ ਕੇ ਸਾਡੀ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਦਾਸ ਹੈ ਕਿ ਕਿਰਪਾ ਕਰੋ ਸਾਰੀ ਸਾਧ ਸੰਗਤ ਦੇ ਮਨਾਂ ਵਿੱਚ ਵਸਕੇ ਇਹੋ ਜਿਹੀ ਲਖਤਾ ਕਰਾਉ ਤਾਂ ਕਿ ਕੋਈ ਭੁਲ ਕੇ ਬੇਮੁਖ ਹੋ ਕੇ ਨਾ ਭਟਕੇ।

------

# ਸਤਿਗੁਰੂ ਸਿਖ ਕੇ ਬੰਧਨ ਕਾਟੈ

ਪੁਰਾਣਾ ਇਤਿਹਾਸ ਪੜ੍ਹਿਆਂ ਪਤਾ ਲਗਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਛੇਵੇਂ ਸਰੂਪ ਬੰਦੀ ਛੋੜ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ 52 ਰਾਜਿਆਂ ਨੂੰ ਆਪਣੇ ਚੋਲੇ ਦੀਆਂ 52 ਕਲੀਆਂ ਫੜਾਕੇ ਜੇਲ ਤੋਂ ਮੁਕਤ ਕਰਾਇਆ ਸੀ। ਅਸੀਂ ਉਹਨਾਂ ਦੇ ਦਰਸ਼ਨ ਨਹੀਂ ਕੀਤੇ। ਉਸੇ ਗੱਦੀ ਦੇ ਮਾਲਕ ਵਰਤਮਾਨ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ, ਬੰਦੀ ਛੋੜ, ਦੀਨ ਦਿਆਲ ਬਿਰਦ ਪਾਲਕ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਸੇਵਕਾਂ ਦੀ ਰਖਿਆ ਕਿਸ ਤਰ੍ਹਾਂ ਕਰਦੇ ਹਨ ਇਹਦੇ ਬਾਰੇ ਆਪ ਜੀ ਦੇ ਹਜੂਰੀ ਲਾਂਗਰੀ ਦਰਸ਼ਨ ਸਿੰਘ ਜੀ ਆਪਣੇ ਨਾਲ ਬੀਤੀ ਘਟਨਾ ਇਸ ਤਰ੍ਹਾਂ ਦਸਦੇ ਹਨ। ਉਹਨਾਂ ਨੇ 1980 ਤੋਂ ਲੈ ਕੇ 1992 ਤੱਕ ਜੀਵਨ ਨਗਰ ਲੰਗਰ ਲੋਹ ਦੀ ਸੇਵਾ ਕੀਤੀ।

ਇਹ ਘਟਨਾ ਕੋਈ 1990-91 ਦੀ ਹੈ। ਪਿੰਡ ਦੇ ਕਿਸੇ ਗੈਰ ਨਾਮਧਾਰੀ ਬੰਦੇ ਦਾ ਟ੍ਰੈਕਟਰ ਗੁਆਚ ਗਿਆ। ਉਹਨੇ ਥਾਣੇ ਰਿਪੋਰਟ ਕਰ ਦਿਤੀ ਅਤੇ ਦਰਸ਼ਨ ਸਿੰਘ

ਦੇ ਭਰਾ ਹਰਦਿਆਲ ਸਿੰਘ ਉਤੇ ਸ਼ੱਕ ਕਰਕੇ ਉਸਦਾ ਨਾਂ ਲਿਖਾ ਦਿਤਾ। ਪੁਲਿਸ ਨੇ ਉਸਨੂੰ ਫੜ ਲਿਆ ਅਤੇ ਥਾਣੇ ਲਿਜਾ ਕੇ ਬੜਾ ਕੁਟਿਆ। ਜਦੋਂ ਉਹ ਨਾ ਮੰਨਿਆ ਤਾਂ ਉਹਨੂੰ ਨੰਗਾ ਕਰਕੇ ਪੁਠਾ ਟੰਗ ਦਿਤਾ ਅਤੇ ਫਿਰ ਕੁਟਿਆ। ਉਹਦੇ ਕੋਲੋਂ ਰਿਸ਼ਤੇਦਾਰਾਂ ਦੇ ਨਾਂ ਪੁਛੇ। ਵਿਚਾਰੇ ਨੇ ਆਪਣੀਆਂ ਭੈਣਾਂ ਅਤੇ ਭਰਾਵਾਂ ਦੇ ਨਾਂ ਲੈ ਦਿਤੇ। ਜਦੋਂ ਦਰਸ਼ਨ ਸਿੰਘ ਦਾ ਨਾਂ ਦਸਿਆ ਕਿ ਉਹ ਜੀਵਨ ਨਗਰ ਰਹਿੰਦਾ ਹੈ ਤਾਂ ਪੁਲਿਸ ਨੂੰ ਪੂਰਾ ਯਕੀਨ ਹੋ ਗਿਆ ਕਿ ਜੀਵਨ ਨਗਰ ਇਥੋਂ ਬਹੁਤ ਦੂਰ ਹੈ। ਇਸ ਕਰਕੇ ਟ੍ਰੈਕਟਰ ਜ਼ਰੂਰ ਇਹਦੇ ਭਰਾ ਕੋਲ ਹੋਣਾ ਹੈ।

ਦਰਸ਼ਨ ਸਿੰਘ ਜੀ ਦਾ ਪੂਰਾ ਪਤਾ ਕਰਨ ਲਈ ਪੁਲਿਸ ਦੇ ਦੋ ਆਦਮੀ ਸਾਦੇ ਕਪੜਿਆਂ ਵਿੱਚ ਹਾਸਰੋ ਪਿੰਡ ਵਿੱਚ ਸਵਰਨ ਸਿੰਘ ਨਾਮਧਾਰੀ ਕੋਲ ਪਹੁੰਚੇ ਅਤੇ ਉਸਨੂੰ ਆਖਿਆ ਕਿ ਅਸੀਂ ਜੀਵਨ ਨਗਰ ਕੁੜੀ ਦਾ ਰਿਸ਼ਤਾ ਕਰਨਾ ਹੈ, ਸਾਨੂੰ ਉਥੋਂ ਦਾ ਪੂਰਾ ਐਡਰੈੱਸ ਦਿਓ। ਜਦੋਂ ਪੂਰਾ ਪਤਾ ਕਰ ਲਿਆ ਤਾਂ ਉਥੇ ਪਹੁੰਚ ਕੇ ਉਹਨਾਂ ਨੇ ਆਸ ਪਾਸ ਤੋਂ ਪਤਾ ਕੀਤਾ ਕਿ ਇਥੇ ਕੋਈ ਟ੍ਰੈਕਟਰ ਆਇਆ ਹੈ। ਰਬ ਦੀ ਮਰਜ਼ੀ ਉਥੇ ਥੋਹੜਾ ਚਿਰ ਪਹਿਲਾਂ ਹੀ ਦਰਸ਼ਨ ਸਿੰਘ ਜੀ ਦਾ ਸਾਲਾ ਉਸੇ ਕਿਸਮ ਦਾ ਟ੍ਰੈਕਟਰ ਲੈ ਕੇ ਆਇਆ ਸੀ। ਲੋਕਾਂ ਨੇ ਦਸਿਆ ਕਿ ਥੋਹੜਾ ਚਿਰ ਪਹਿਲਾਂ ਏਥੇ ਇਕ ਟ੍ਰੈਕਟਰ ਘੰਟਾ ਕੁ ਖਲੋਤਾ ਰਿਹਾ ਹੈ ਅਤੇ ਫਿਰ ਚਾਰ ਜਨਾਨੀਆਂ ਉਹਦੇ ਉਤੇ ਬੈਠ ਕੇ ਗਈਆਂ ਹਨ। ਇਹ ਸੁਣਕੇ ਪੁਲਿਸ ਦਾ ਸ਼ੱਕ ਯਕੀਨ ਵਿੱਚ ਬਦਲ ਗਿਆ। ਉਹ ਵਾਪਸ ਆ ਕੇ ਪੂਰੀ ਤਿਆਰੀ ਨਾਲ ਹੋਰ ਬੰਦੇ ਲੈ ਕੇ ਉਥੇ ਪਹੁੰਚ ਗਏ। ਪਹਿਲਾਂ ਤਾਂ ਦਰਸ਼ਨ ਸਿੰਘ ਦੇ ਸਾਲੇ ਦੇ ਘਰ ਗਏ। ਉਹਨੂੰ ਬੁਖ਼ਾਰ ਚੜ੍ਹਿਆ ਹੋਇਆ ਸੀ। ਪੁਲਿਸ ਨੇ ਉਥੇ ਹੀ ਉਸਨੂੰ ਪਹਿਲਾਂ ਕਿੰਨੀਆਂ ਚਪੇੜਾਂ ਮਾਰੀਆਂ ਅਤੇ ਫਿਰ ਖਿਚ ਕੇ ਆਪਣੇ ਨਾਲ ਗਡੀ ਵਿੱਚ ਪਾ ਲਿਆ। ਘਰ ਵਾਲੇ ਕਾਰਨ ਪੁਛਦੇ ਰਹੇ ਪਰ ਉਹਨਾਂ ਨੇ ਇਕ ਨਾ ਦਸੀ। ਫਿਰ ਜੀਵਨ ਨਗਰ ਕੋਠੀ ਪਹੁੰਚ ਕੇ ਕੋਠੀ ਨੂੰ ਚਾਰੇ ਪਾਸੇ ਘੇਰਾ ਪਾ ਲਿਆ। ਦੋ ਜਨੇ ਅੰਦਰ ਜਾ ਕੇ ਦਰਸ਼ਨ ਸਿੰਘ ਜੀ ਨੂੰ ਫੜ ਲਿਆਏ ਅਤੇ ਧੱਕੇ ਮਾਰ ਕੇ ਗਡੀ ਵਿੱਚ ਬਿਠਾ ਦਿੱਤਾ। ਉਥੇ ਗਡੀ ਵਿੱਚ ਉਹਨਾਂ ਦਾ ਭਰਾ ਵੀ ਬੈਠਾ ਸੀ। ਭਰਾ ਨੇ ਦਸਿਆ ਕਿ ਮੈਨੂੰ ਇਹਨਾਂ ਨੇ ਬਹੁਤ ਕੁਟਿਆ ਸੀ ਇਸ ਕਰਕੇ ਮੈਂ ਤੇਰਾ ਨਾਂ ਲੈ ਦਿਤਾ ਸੀ। ਇਹ ਸੁਣਕੇ ਇਕ ਸਿਪਾਹੀ ਨੇ ਉਸਨੂੰ ਹੋਰ ਚਪੇੜਾਂ ਮਾਰ ਦਿਤੀਆਂ। ਦਰਸ਼ਨ ਸਿੰਘ ਜੀ ਨੇ ਪੁਲਿਸ ਦੇ ਅਫਸਰ ਨੂੰ ਕਿਹਾ ਕਿ ਤੁਸੀਂ ਮੈਨੂੰ ਫੜ ਕੇ ਤੇ ਲੈ ਚਲੇ ਹੋ ਪਰ ਮੇਰੀ ਇਕ ਗਲ ਯਾਦ ਰਖਿਆ ਜੇ ਕਿ ਮੈਂ ਤੁਹਾਡੇ ਕੋਲੋਂ ਕੁਛ ਖਾਣਾ ਪੀਣਾ ਨਹੀਂ। ਜੇ ਮੈਂ ਬੇਹੋਸ਼ ਵੀ ਹੋ ਜਾਵਾਂ ਤਾਂ ਵੀ ਤੁਸੀਂ ਮੇਰੇ ਮੂੰਹ ਵਿੱਚ ਪਾਣੀ ਨਾ ਪਾਇਆ ਜੇ। ਇਹ ਗਲ ਉਸ ਪੁਲਿਸ ਦੇ ਅਫਸਰ ਨੇ ਆਪਣੇ ਵਡੇ ਅਫਸਰ ਨੂੰ ਵੀ ਦਸ ਦਿਤੀ ਕਿ ਇਹ ਤੇ ਅਸੀਂ ਸਰਾਪ ਨੂੰ ਹੀ ਆਪਣੇ ਨਾਲ ਲੈ ਚਲੇ ਹਾਂ।

ਖੈਰ ਉਹਨਾਂ ਨੇ ਦਰਸ਼ਨ ਸਿੰਘ ਜੀ ਨੂੰ ਲਿਜਾਕੇ ਬੰਗਾ (ਜ਼ਿਲ੍ਹਾ ਨਵਾਂ ਸ਼ਹਿਰ) ਵਿੱਚ ਬੰਦ ਕਰ ਦਿਤਾ। ਉਹ ਇਕ ਵਜੇ ਜੇਲ ਵਿੱਚ ਪਹੁੰਚੇ ਅਤੇ ਚਾਰ ਵਜੇ ਬੈਠ ਕੇ ਨਿਤਨੇਮ ਕਰਨ ਲਗ ਪਏ। ਉਸ ਦੌਰਾਨ ਉਹਨਾਂ ਨੂੰ ਬੰਦੀ ਛੋੜ ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਹੋਏ। ਸਤਿਗੁਰੂ ਜੀ ਗਡੀ ਲੈ ਕੇ ਜਿਹਲ ਦੇ ਅੰਦਰ ਆ ਗਏ। ਗਡੀ ਉਤੋਂ ਉਤਰ ਕੇ ਉਹਨਾਂ ਨੇ ਕਮਰੇ ਦੀਆਂ ਸੀਖਾਂ ਨੂੰ

ਮਰੋੜ ਕੇ ਪਾਸੇ ਕਰ ਦਿਤਾ ਅਤੇ ਉਸ ਰਸਤੇ ਰਾਹੀਂ ਕਮਰੇ ਵਿੱਚ ਆ ਗਏ। ਉਥੋਂ ਵੜਦਿਆਂ ਉਹਨਾਂ ਦੇ ਮੋਢੇ ਤੇ ਘਸੀਟ ਲਗ ਗਈ। ਅੰਦਰ ਆ ਕੇ ਦਰਸ਼ਨ ਸਿੰਘ ਜੀ ਦੀ ਪਿਠ ਤੇ ਹੱਥ ਰਖਕੇ ਬਚਨ ਕੀਤਾ ਕਿ ਦਰਸ਼ਨਾਂ ਕਿਉਂ ਘਬਰਾਂਦਾ ਹੈਂ ਮੈਂ ਤੇਰੇ ਨਾਲ ਹਾਂ। ਬਿਰਦ ਪਾਲਕ ਸਤਿਗੁਰੂ ਜੀ ਇਹ ਬਚਨ ਕਰਕੇ ਅਲੋਪ ਹੋ ਗਏ। ਪਾਠਕ ਜੀ ਅੱਖਾਂ ਮੀਟ ਕੇ ਧਿਆਨ ਕਰਕੇ ਸੋਚੋ ਕਿ ਕੀ ਇਹ ਕਿਸੇ ਮਨੁੱਖ ਕੋਲੋਂ ਹੋ ਸਕਦਾ ਹੈ।

ਇਧਰੋਂ ਦਰਸ਼ਨ ਸਿੰਘ ਜੀ ਦੀ ਘਰਵਾਲੀ ਸੱਚੇ ਪਾਤਸ਼ਾਹ ਜੀ ਅਗੇ ਅਰਜ ਕਰਨ ਲਈ ਸ੍ਰੀ ਭੈਣੀ ਸਾਹਿਬ ਪਹੁੰਚ ਗਈ। ਉਸਦੇ ਕੋਲੋਂ ਸਾਰਾ ਹਾਲ ਪੁੱਛਕੇ (ਜਿਵੇਂ ਅੰਤਰਜਾਮੀ ਸਤਿਗੁਰੂ ਜੀ ਨੂੰ ਪਹਿਲਾਂ ਕੁਛ ਪਤਾ ਨਾ ਹੋਵੇ) ਆਪ ਜੀ ਨੇ ਜਲੰਧਰ ਵਾਲੇ ਐਸ.ਪੀ. ਨੂੰ ਫੋਨ ਕੀਤਾ। ਉਸ ਐਸ.ਪੀ. ਨੇ ਬੰਗਾ ਜੇਲ ਦੇ ਥਾਣੇਦਾਰ ਨੂੰ ਫੋਨ ਕਰਕੇ ਆਖ ਦਿਤਾ ਕਿ ਫਲਾਨਾ ਬੰਦਾ ਮੇਰਾ ਆਪਣਾ ਹੈ, ਉਸਨੂੰ ਤੁਸੀਂ ਕੁਛ ਨਹੀਂ ਕਹਿਣਾ। ਫਿਰ ਵੀ ਪੂਰੀ ਕਾਰਵਾਈ ਕਰਨ ਵਿੱਚ 4 ਦਿਨ ਲਗ ਗਏ। ਇਤਨੇ ਦਿਨ ਦਰਸ਼ਨ ਸਿੰਘ ਜੀ ਨੇ ਨਾ ਪ੍ਰਸ਼ਾਦਾ ਛਕਿਆ ਅਤੇ ਨਾ ਹੀ ਪਾਣੀ ਪੀਤਾ। ਚਾਰ ਦਿਨਾਂ ਬਾਅਦ ਭੈਣੀ ਸਾਹਿਬ ਪਹੁੰਚ ਕੇ ਪਵਿਤ੍ਰ ਦਰਸ਼ਨ ਕਰਕੇ ਸਤਿਗੁਰੂ ਜੀ ਦਾ ਧੰਨਵਾਦ ਕੀਤਾ। ਧੰਨ ਹਨ ਸਤਿਗੁਰੂ ਜੀ ਦੇ ਇਹੋ ਜਿਹੇ ਸਿਖ। ਅਤੇ ਧੰਨ ਹਨ ਸਿਖ ਦੇ ਅੰਗ ਸੰਗ ਰਹਿਣ ਵਾਲੇ ਅਕਾਲ ਪੁਰਖ ਦਾ ਅਵਤਾਰ ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ।

------

# ਜਲ ਡੋਬੇ ਨਾ ਅਗਨੀ ਸਾੜੇ ਜਿਨ੍ਹਾਂ ਤੇਰਾ ਨਾਮ ਜਪਿਆ

ਲਗਭਗ 1988 ਸੰਨ ਦੀ ਗਲ ਹੈ। ਮੰਡੀ ਸੰਤ ਸਰਦਾਰ ਸਿੰਘ ਜੀ ਦੀ ਲੜਕੀ ਦਲਜੀਤ ਕੌਰ ਭਗਉਤੀਆਂ ਦੀ ਮਾਲਾ ਕਰਦੀ ਪਈ ਸੀ। ਰਸੋਈ ਵਿੱਚ ਕੁਕਰ ਵਿੱਚ ਛੋਲੇ ਰਖੇ ਹੋਏ ਸੀ। ਏਨੇ ਨੂੰ ਕੂਕਰ ਇਕ ਦਮ ਫਟ ਗਿਆ ਅਤੇ ਉਡਕੇ ਛੱਤ ਨਾਲ ਜਾ ਵਜਿਆ। ਛੱਤ ਵਿੱਚ ਵੀ ਤ੍ਰੇੜ ਆ ਗਈ। ਉਬਲਦੇ ਹੋਏ ਛੋਲੇ ਦਲਜੀਤ ਦੇ ਉਤੇ ਪੈ ਗਏ। ਇੰਨ੍ਹਾ ਵੱਡਾ ਧਮਾਕਾ ਹੋਇਆ ਕਿ ਘਰ ਦੇ ਸਾਰੇ ਜੀਅ ਘਬਰਾ ਗਏ। ਸਾਰੇ ਜਨੇ ਰਸੋਈ ਵਿੱਚ ਭਜਕੇ ਗਏ ਅਤੇ ਇਹ ਸੋਚ ਕੇ ਘਬਰਾ ਗਏ ਕਿ ਦਲਜੀਤ ਦਾ ਮੂੰਹ ਝੁਲਸ ਗਿਆ ਹੋਵੇਗਾ। ਪਰ ਭਗਉਤੀਆਂ ਦੀ ਮਾਲਾ ਕਰਦਿਆਂ ਨੂੰ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਉਸ ਨੂੰ ਆਪਣੇ ਮੂੰਹ ਤੇ ਉਬਲਦਾ ਪਾਣੀ ਪਿਆ ਠੰਢਾ ਲਗਿਆ। ਉਸਨੇ ਕੱਪੜੇ ਨਾਲ ਮੂੰਹ ਪੂੰਝ ਲਿਆ। ਜਿਵੇਂ ਕੁਛ ਹੋਇਆ ਹੀ ਨਾ ਹੋਵੇ।

------

# ਸਦਾ ਅੰਗ ਸੰਗੇ ਅਭੰਗੰ ਬਿਭੂਤੇ

ਕਿਸੇ ਮੁਸ਼ਕਲ ਸਮੇਂ ਜਦੋਂ ਸਿਖ ਆਪਣੇ ਪੂਰੇ ਮਨ ਨਾਲ ਸਤਿਗੁਰੂ ਨੂੰ ਯਾਦ ਕਰਦਾ ਹੈ ਤਾਂ ਸਤਿਗੁਰੂ ਉਸਦੀ ਮੁਸ਼ਕਲ ਦੂਰ ਕਰਨ ਲਈ ਤਤਕਾਲ ਉਸਦੀ ਰਖਿਆ ਕਰਦਾ ਹੈ। ਪਰ ਇਸਦੇ ਨਾਲ ਇਕ ਹੋਰ ਪਹਿਲੂ ਵੀ ਹੈ। ਪੂਰਨ ਸਤਿਗੁਰੂ ਆਪਣੇ ਸਿਖ ਨੂੰ ਮੁਸ਼ਕਿਲ ਵਿੱਚ ਪੈਣ ਤੋਂ ਪਹਿਲਾਂ ਹੀ ਬਚਾ ਲੈਂਦਾ ਹੈ। ਜਦੋਂ ਸਾਨੂੰ ਇਹ ਵੀ ਨਹੀਂ ਪਤਾ ਹੁੰਦਾ ਕਿ ਜੋ ਕੁਛ ਇਸ ਵੇਲੇ ਸਾਡੇ ਨਾਲ ਵਾਪਰ ਰਿਹਾ ਹੈ ਇਸਦਾ ਨਤੀਜਾ ਕੀ ਹੋਣਾ ਹੈ। ਅਸੀਂ ਆਪਣੀ ਮਤ ਅਨੁਸਾਰ ਤਾਂ ਠੀਕ ਹੀ ਕਰ ਰਹੇ ਹੁੰਦੇ ਹਾਂ ਪਰ ਉਸਦਾ ਨਤੀਜਾ ਕੀ ਹੋਣਾ ਹੈ, ਇਹ ਸਤਿਗੁਰੂ ਹੀ ਜਾਣਦਾ ਹੈ।

ਜਦੋਂ ਅਸੀਂ ਆਪਣੇ ਆਲੇ ਦੁਆਲੇ ਨਜ਼ਰ ਮਾਰਦੇ ਹਾਂ ਤਾਂ ਸਾਨੂੰ ਹਰ ਪਾਸੇ ਉਸ ਅਕਾਲ ਪੁਰਖ ਦੀ ਹੋਂਦ ਨਜ਼ਰ ਪੈਂਦੀ ਹੈ। ਇਕ ਚੁੰਬਕ ਸ਼ਕਤੀ ਮੰਨੀ ਗਈ ਹੈ। ਉਸ ਨੂੰ ਜਾਨਣ ਵਾਲਿਆਂ ਦਾ ਮਤ ਹੈ ਕਿ ਹਰ ਮਨੁੱਖ ਦੇ ਆਸ ਪਾਸ ਚੁੰਬਕ ਦੀਆਂ ਲਹਿਰਾਂ ਹੁੰਦੀਆਂ ਹਨ। ਇਹ ਤਾਂ ਇਕ ਛੋਟਾ ਜਿਹਾ ਉਦਾਹਰਨ ਹੈ। ਅਕਾਲ ਪੁਰਖ ਜਿਹੜਾ ਸਰਬ ਵਿਆਪਕ ਹੈ, ਉਸਦੀ ਤਾਂ ਹਰ ਜਗ੍ਹਾ ਹੋਂਦ ਮਹਿਸੂਸ ਕੀਤੀ ਜਾ ਸਕਦੀ ਹੈ। ਉਹ ਬਿਨਾਂ ਪੁਕਾਰੇ ਵੀ ਆਪਣੇ ਸੇਵਕਾਂ ਦੀ ਰਖਿਆ ਕਰਦਾ ਹੈ। ਇਸ ਨੂੰ ਸਪਸ਼ਟ ਕਰਨ ਲਈ ਇਕ ਉਦਾਹਰਨ ਲਿਖ ਰਹੀ ਹਾਂ।

ਕੋਈ 1970-72 ਸੰਨ ਦੇ ਨੇੜੇ ਦੀ ਇਕ ਘਟਨਾ ਹੈ। ਮੈਨੂੰ ਕੋਈ ਸਰੀਰਕ ਤਕਲੀਫ ਹੋ ਗਈ। ਬੜਾ ਇਲਾਜ ਕੀਤਾ ਪਰ ਠੀਕ ਨਾ ਹੋਈ। ਮੈਂ ਚੈੱਕਅਪ ਕਰਾਉਣ ਲਈ ਹਸਪਤਾਲ ਗਈ। ਉਥੇ ਡਾਕਟਰ ਨੇ ਕਿਹਾ ਕਿ ਤੁਹਾਨੂੰ ਕੁਛ ਦਿਨ ਰੋਜ਼ (ਸ਼ਾਇਦ ਸਤ ਦਿਨ) ਚੈੱਕਅਪ ਕਰਾਉਣ ਲਈ ਹਸਪਤਾਲ ਆਉਣਾ ਪਵੇਗਾ। ਫਿਰ ਇਲਾਜ ਦਸਾਂਗੇ। ਮੈਂ ਲਗਾਤਾਰ ਰੋਜ਼ ਹਸਪਤਾਲ ਜਾਂਦੀ ਰਹੀ। ਉਹਨਾਂ ਅਖੀਰ ਇਹ ਦਸਿਆ ਕਿ ਅੰਦਰ ਬਿਜਲੀ ਲਗਵਾਉਣੀ ਪਵੇਗੀ। ਇਹ ਸੁਣਕੇ ਜਦੋਂ ਮੈਂ ਹਸਪਤਾਲ ਦੇ ਗੇਟ ਤੋਂ ਬਾਹਰ ਆਈ ਤਾਂ ਇਕ ਬਜ਼ੁਰਗ ਜਿਹੀ ਪਹਾੜਨ ਬੀਬੀ ਮੈਨੂੰ ਮਿਲ ਪਈ। ਮੈਂ ਉਹਨੂੰ ਬਿਲਕੁਲ ਨਹੀਂ ਸਾਂ ਜਾਣਦੀ। ਉਹਨੇ ਮੈਨੂੰ ਬੁਲਾਕੇ ਪੁਛਿਆ ਕਿ ਤੂੰ ਕਾਹਦੇ ਲਈ ਹਸਪਤਾਲ ਗਈ ਸੈਂ। ਜਦੋਂ ਮੈਂ ਆਪਣੀ ਤਕਲੀਫ ਦੱਸੀ ਤਾਂ ਪੁਛਨ ਲਗੀ ਕਿ ਡਾਕਟਰ ਨੇ ਕੀ ਇਲਾਜ ਦਸਿਆ ਹੈ ? ਮੈਂ ਉਸਨੂੰ ਕਿਹਾ ਕਿ ਉਹਨਾਂ ਨੇ ਬਿਜਲੀ ਲਵਾਉਣ ਲਈ ਕਿਹਾ ਹੈ। ਇਹ ਸੁਣਕੇ ਉਹ ਕਹਿਣ ਲਗੀ ਕਿ ਮੈਨੂੰ ਵੀ ਇਹ ਤਕਲੀਫ ਸੀ ਅਤੇ ਮੇਰਾ ਵੀ ਉਹਨਾਂ ਨੇ ਇਹ ਇਲਾਜ ਕੀਤਾ ਸੀ। ਇਸ ਇਲਾਜ ਨਾਲ ਤਕਲੀਫ ਬੜੀ ਹੁੰਦੀ ਹੈ, ਪਰ ਅਰਾਮ ਨਹੀਂ ਆਉਂਦਾ। ਇਸ ਲਈ ਤੂੰ ਇਹ ਇਲਾਜ ਨਾ ਕਰਵਾਈਂ।

ਇਹ ਗੱਲਾਂ ਕਰਦਿਆਂ ਨੂੰ ਸਾਡੇ ਘਰ ਦੀ ਚੜ੍ਹਾਈ ਆ ਗਈ। ਮੈਂ ਉਧਰ ਨੂੰ ਟੁਰ ਪਈ ਅਤੇ ਉਹ ਪਹਾੜਨ ਬੀਬੀ ਸੜਕ ਵਲ ਸਿਧੀ ਚਿਲੀ ਗਈ। ਉਸ ਵੇਲੇ ਤਾਂ ਮੈਨੂੰ ਕੋਈ ਖਿਆਲ ਹੀ ਨਾ ਆਇਆ। ਪਰ ਫਿਰ ਪਿਛੋਂ ਸੋਚਨ ਲਗ ਪਈ ਕਿ ਪਤਾ ਨਹੀਂ ਕਿੰਨੀ ਵਾਰੀ ਹਸਪਤਾਲ ਜਾਣ ਦੀ ਲੋੜ ਪੈ ਜਾਂਦੀ ਹੈ। ਅਗੇ ਤਾਂ ਕਦੀ ਕਿਸੇ ਅਨਜਾਨ ਨੇ ਮੈਨੂੰ ਇਸਤਰ੍ਹਾਂ ਨਾ ਪੁਛਿਆ। ਪਰ ਹੁਣ ਇਹ ਪੁਛਣ ਵਾਲੀ ਕੌਣ ਹੋਵੇਗੀ, ਜਿਸਨੂੰ ਬੀਮਾਰੀ ਵੀ ਮੇਰੇ ਵਾਲੀ ਸੀ ਅਤੇ ਡਾਕਟਰ ਨੇ ਇਲਾਜ ਵੀ ਉਹ ਹੀ ਕੀਤਾ ਸੀ

ਜਿਹੜਾ ਉਹਨੇ ਮੈਨੂੰ ਦਸਿਆ ਹੈ। ਇਸਦੇ ਨਾਲ ਹੀ ਉਹ ਮੈਨੂੰ ਇਹ ਇਲਾਜ ਕਰਵਾਉਣ ਤੋਂ ਮਨ੍ਹਾਂ ਵੀ ਕਰ ਗਈ ਹੈ। ਇਸਦਾ ਜੁਆਬ ਤਾਂ ਮੇਰੀ ਸਮਝ ਵਿੱਚ ਇਕੋ ਹੀ ਲਗਦਾ ਹੈ ਕਿ ਇਹ ਹੋਰ ਕੋਈ ਨਹੀਂ ਉਹ ਹੀ ਅੰਗ ਸੰਗ ਰਹਿਣ ਵਾਲੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਹੀ ਰੂਪ ਸੀ। ਜਿਸ ਅਕਾਲ ਪੁਰਖ ਸਤਿਗੁਰੂ ਜੀ ਦੇ ਅਗੇ ਟੁਰਨ ਤੋਂ ਪਹਿਲਾਂ ਅਰਦਾਸ ਕਰ ਕੇ ਜਾਂਦੀ ਸਾਂ। ਉਸੇ ਸਤਿਗੁਰੂ ਦੀ ਕਿਰਪਾ ਅਤੇ ਪ੍ਰੇਰਨਾ ਸਦਕਾ ਉਸਤੋਂ ਬਾਅਦ ਮੇਰੇ ਪਤੀ ਜੀ ਨੇ ਮੈਨੂੰ ਇਕ ਦੁਆਈ ਦਿੱਤੀ। ਉਸ ਇਕ ਪੁੜੀ ਨਾਲ ਹੀ ਮੇਰੀ ਉਹ ਤਕਲੀਫ ਦੂਰ ਹੋ ਗਈ।

------

# ਸਤਿਗੁਰੂ ਸਿਖ ਕੀ ਕਰੈ ਪ੍ਰਤਿਪਾਲ

ਡਾਕਟਰ ਇਕਬਾਲ ਸਿੰਘ ਜੀ ਭੈਣੀ ਸਾਹਿਬ ਵਿੱਚ ਨਾਮਧਾਰੀ ਕੁਦਰਤੀ ਇਲਾਜ ਕੇਂਦਰ ਵਿੱਚ ਮਰੀਜਾਂ ਦਾ ਇਲਾਜ ਕਰਨ ਦੀ ਸੇਵਾ ਕਰ ਰਹੇ ਹਨ। ਉਹਨਾਂ ਦਾ ਪਿਛਲਾ ਪਿੰਡ ਸੰਤ ਨਗਰ ਹੈ। ਉਹ ਆਪਣੇ ਨਾਲ ਬੀਤੀ ਇਕ ਘਟਨਾ ਇਸ ਤਰ੍ਹਾਂ ਸੁਣਾਉਂਦੇ ਹਨ।

1975 ਸੰਨ ਦੀ ਗੱਲ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨ ਲਈ ਉਹਨਾਂ ਦਾ ਭੈਣੀ ਸਾਹਿਬ ਆਉਣ ਦਾ ਪ੍ਰੋਗਰਾਮ ਸੀ। ਉਦੋਂ ਬੱਸਾਂ ਆਮ ਨਹੀਂ ਸਨ ਚਦਲੀਆਂ। ਖਾਸ ਵਕਤ ਤੇ ਹੀ ਬੱਸ ਆਉਂਦੀ ਸੀ। ਉਹ ਜਾਣ ਦੀ ਤਿਆਰੀ ਕਰਕੇ ਆਪਣੇ ਕਲੀਨਿਕ ਵਿੱਚ ਆ ਕੇ ਬੈਠ ਗਏ। ਏਨੇ ਨੂੰ ਬਸ ਦੇ ਹਾਰਨ ਦੀ ਅਵਾਜ਼ ਆ ਗਈ। ਪਰ ਉਹਨਾਂ ਨੂੰ ਲਘੂ ਸ਼ੰਕਾ ਤੋਂ ਨਵਿਰਤ ਹੋਣ ਦੀ ਲੋੜ ਜਾਪੀ। ਪਰ ਬੱਸ ਆ ਚੁੱਕੀ ਸੀ ਅਤੇ ਵਕਤ ਬਹੁਤ ਥੋਹੜਾ ਸੀ। ਉਹਨਾਂ ਨੇ ਸੋਚਿਆ ਕਿ ਚਲੋ ਸਰਸੇ ਦੇ ਬੱਸ ਅਡੇ ਤੇ ਜਾ ਕੇ ਹੀ ਆਪਣਾ ਕੰਮ ਕਰ ਲਵਾਂਗੇ। ਪਰ ਜਦੋਂ ਬਸ ਸਰਸੇ ਦੇ ਅਡੇ ਤੇ ਪਹੁੰਚੀ ਤਾਂ ਉਹਨਾਂ ਨੇ ਵੇਖਿਆ ਕਿ ਲੁਧਿਆਣੇ ਜਾਣ ਵਾਲੀ ਬੱਸ ਜਾਣ ਨੂੰ ਬਿਲਕੁਲ ਤਿਆਰ ਹੈ। ਪਰ ਇਧਰੋਂ ਉਹ ਮਜਬੂਰ ਸਨ। ਉਹਨਾਂ ਨੇ ਬੱਸ ਵਿੱਚ ਵੜ ਕੇ ਆਪਣੀ ਸੀਟ ਮੱਲਨ ਲਈ ਅਗਲੀ ਸੀਟ ਤੇ ਆਪਣਾ ਰੁਮਾਲ ਵਿਛਾ ਦਿਤਾ ਅਤੇ ਸੋਚਿਆ ਕਿ ਮੈਂ ਝਟਪਟ ਜਾ ਕੇ ਆਪਣਾ ਕੰਮ ਕਰਕੇ ਆ ਕੇ ਬੈਠ ਜਾਵਾਂਗਾ। ਪਰ ਜਦੋਂ ਉਹ ਵਾਪਸ ਆਏ ਤਾਂ ਬੱਸ ਚਲ ਪਈ ਸੀ। ਉਹ ਬਥੇਰਾ ਪਿਛੇ ਭੱਜੇ ਪਰ ਸਫਲ ਨਾ ਹੋ ਸਕੇ। ਨਿਰਾਸ਼ ਹੋ ਕੇ ਉਹ ਉਥੇ ਹੀ ਬੈਠ ਗਏ। ਬੈਠੇ ਬੈਠੇ ਉਹਨਾਂ ਨੇ 2-4 ਸੈਕਿੰਡ ਲਈ ਅੱਖਾਂ ਮੀਟੀਆਂ ਹੀ ਸਨ ਕਿ ਸਤਿਗੁਰੂ ਜਗਜੀਤ ਸਿੰਘ ਜੀ ਘਟ ਘਟ ਵਾਸੀ ਬਿਰਦ ਪਾਲਕ ਸੱਚੇ ਪਾਤਸ਼ਾਹ ਜੀ ਦੇ ਸਾਖਿਆਤ ਦਰਸ਼ਨ ਹੋ ਗਏ। ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਇਕਬਾਲ ਘਬਰਾਈਦਾ ਨਹੀਂ। ਜੋ ਹੁੰਦਾ ਹੈ ਠੀਕ ਹੀ ਹੁੰਦਾ ਹੈ। ਉਹਨਾਂ ਨੇ ਝਟਪਟ ਅੱਖਾਂ ਖੋਹਲੀਆਂ ਪਰ ਸਤਿਗੁਰੂ ਜੀ ਏਨਾ ਬਚਨ ਕਰਕੇ ਅਲੋਪ ਹੋ ਗਏ ਸਨ।

ਕੋਈ 5-7 ਮਿੰਟ ਹੀ ਲੰਘੇ ਹੋਣਗੇ ਕਿ ਇਕ ਹੋਰ ਬਰਨਾਲਾ ਜਾਣ ਵਾਲੀ ਬਸ ਆ ਗਈ। ਡਾਕਟਰ ਸਾਹਿਬ ਉਹਦੇ ਉਤੇ ਚੜ ਗਏ। ਜਦੋਂ ਬਸ 40 ਕੁ ਕਿਲੋਮੀਟਰ ਹੀ ਅਗੇ ਗਈ ਤਾਂ ਉਹਕੀ ਵੇਖਦੇ ਹਨ ਕਿ ਉਹ ਪਹਿਲੀ ਬਸ ਜਿਸਦੇ ਉਤੇ ਉਹ ਪਹਿਲਾਂ

ਬੈਠਨ ਲਗੇ ਸਨ ਉਹਦਾ ਸਟੇਅਰਿੰਗ ਫੇਲ੍ਹ ਹੋਣ ਕਰਕੇ ਉਹ ਕੰਟਰੋਲ ਤੋਂ ਬਾਹਰ ਹੋ ਗਈ ਜਿਸ ਕਰਕੇ ਉਹ ਇਕ ਬੜੇ ਵਡੇ ਦਰਖਤ ਦੇ ਨਾਲ ਜਾ ਟਕਰਾਈ। ਕੋਈ ਇਕ ਕੁ ਮਿੰਟ ਦੀ ਦੇਰੀ ਨਾਲ ਉਹਨਾਂ ਵਾਲੀ ਬਸ ਵੀ ਉਥੇ ਪਹੁੰਚ ਗਈ। ਉਹ ਝਟਪਟ ਬੱਸ ਵਿਚੋਂ ਬਾਹਰ ਨਿਕਲੇ ਤਾਂ ਕਿ ਐਕਸੀਡੈਂਟ ਹੋਣ ਵਾਲੀ ਬੱਸ ਦੀਆਂ ਸਵਾਰੀਆਂ ਦੀ ਕੁਝ ਮਦਦ ਕਰ ਸਕਨ। ਉਹਨਾਂ ਨੇ ਵੇਖਿਆ ਕਿ ਜਿਸ ਸੀਟ ਉਤੇ ਉਹ ਬੈਠਨ ਲਗੇ ਸਨ ਉਸ ਉਤੇ ਜਿਹੜਾ ਆਦਮੀ ਬੈਠਾ ਹੋਇਆ ਸੀ ਉਹ ਉਥੇ ਹੀ ਖ਼ਤਮ ਹੋ ਗਿਆ ਸੀ। ਉਹਨਾਂ ਦਾ ਰੁਮਾਲ ਵੀ ਉਥੇ ਹੀ ਵਿਛਿਆ ਹੋਇਆ ਸੀ। ਹੁਣ ਉਹਨਾਂ ਨੂੰ ਸਤਿਗੁਰੂ ਸੱਚੇ ਪਾਤਸ਼ਾਹ ਜੀ ਦਾ ਉਹ ਬਚਨ ਯਾਦ ਆਇਆ ਕਿ ਇਕਬਾਲ ਘਬਰਾਈਦਾ ਨਹੀਂ। ਜੋ ਹੁੰਦਾ ਹੈ ਠੀਕ ਹੀ ਹੁੰਦਾ ਹੈ। ਉਹਨਾਂ ਦਾ ਸਿਰ ਆਪਣੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਝੁਕ ਗਿਆ।

------

# ਤੋਟ ਨਾ ਆਵੈ ਵਧਦੋ ਜਾਈ

ਮੰਡੀ ਵਿੱਚ ਰਹਿਣ ਵਾਲੇ ਸੰਤ ਸਾਹਿਬ ਸਿੰਘ ਜੀ ਦੇ ਪੁੱਤਰ ਸਰਦਾਰ ਸਿੰਘ ਜੀ ਅਤੇ ਸੰਤ ਮਹਿੰਦਰ ਸਿੰਘ ਜੀ ਆਪਣੇ ਪਿਤਾ ਜੀ ਦੇ ਚਰਨ ਚਿੰਨ੍ਹਾਂ ਤੇ ਚਲਦੇ ਹੋਏ ਭਜਨ ਬੰਦਗੀ ਵਾਲੇ ਪਾਸੇ ਲਗੇ ਹੋਏ ਅਤੇ ਸਤਿਗੁਰੂ ਦੇ ਪਿਆਰ ਵਾਲੇ ਹਨ।

ਲਗਪਗ 1974 ਸੰਨ ਦੀ ਗਲ ਹੈ। ਮੰਡੀ ਦੇ ਸੰਤ ਸਾਹਿਬ ਸਿੰਘ ਜੀ ਨੂੰ ਸੁੰਦਰ ਨਗਰ ਤੋਂ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਦਾ ਟੈਲੀਫ਼ੂਨ ਰਾਹੀਂ ਸੁਨੇਹਾ ਮਿਲਿਆ ਕਿ ਲੰਗਰ ਤਿਆਰ ਕਰੋ, ਅਸੀਂ ਤੁਹਾਡੇ ਘਰ ਪ੍ਰਸ਼ਾਦਾ ਛਕਨਾ ਹੈ। ਇਸ ਤੋਂ ਕੋਈ ਪੰਜ ਕੁ ਮਿੰਟਾਂ ਬਾਅਦ ਉਹ ਪਹੁੰਚ ਵੀ ਗਏ। ਹੁਕਮ ਕੀਤਾ ਕਿ ਪ੍ਰਸ਼ਾਦਾ ਦਿਓ ਬੜੀ ਭੁੱਖ ਲਗੀ ਹੈ। ਸੰਤਾਂ ਦੇ ਘਰੋਂ ਬੀਬੀ ਪ੍ਰਸ਼ਾਦਾ ਪਕਾਉਣ ਲਗੇ ਪਰ ਸੱਚੇ ਪਾਤਸ਼ਾਹ ਜੀ ਆਪੇ ਹੀ ਰਸੋਈ ਵਿੱਚ ਚੋਂਕੀ ਤੇ ਬੈਠ ਗਏ। ਹੁਕਮ ਕੀਤਾ ਕਿ ਪਕਾਉਣਾ ਨਹੀਂ ਜੋ ਹੈ ਉਹ ਹੀ ਦੇ ਦਿਉ। ਜਾਲੀ ਵਿੱਚ ਪਏ ਹੋਏ ਦੋ ਬਹੇ ਪਰਸ਼ਾਦੇ ਹੱਥ ਤੇ ਰਖਕੇ ਉਤੇ ਦਾਲ ਪੁਆਕੇ ਛਕ ਕੇ ਕੋਠੀ ਚਲੇ ਗਏ। ਪਿਛੋਂ ਕਿੰਨੀ ਸੰਗਤ ਆਈ (ਕੋਈ 200-250 ਸਰੀਰ) ਅਤੇ ਉਸੇ ਲੰਗਰ ਵਿਚੋਂ ਪ੍ਰਸ਼ਾਦਾ ਛਕੀ ਗਏ। ਲੰਗਰ ਖ਼ਤਮ ਹੀ ਨਹੀਂ ਹੋਇਆ।

------

# ਤਾਪ ਪਾਪ ਸੰਤਾਪ ਬਿਨਾਸੇ

ਕੋਈ 1992-93 ਸੰਨ ਦੀ ਘਟਨਾ ਲਿਖ ਰਹੀ ਹਾਂ। ਮੰਡੀ ਦੇ ਸੰਤ ਮਹਿੰਦਰ ਸਿੰਘ ਜੀ ਆਪਣੇ ਵਿਹਾਰ ਵਾਸਤੇ ਦਿੱਲੀ ਗਏ। ਪਰ ਉਥੇ ਜਾ ਕੇ ਉਹ ਗਰਮੀ ਨਾ ਸਹਾਰ ਸਕੇ ਅਤੇ ਉਹਨਾਂ ਨੂੰ ਬੁਖਾਰ ਹੋ ਗਿਆ। ਉਹ ਕੰਮ ਵਿੱਚੇ ਛਡਕੇ ਮੰਡੀ ਆ ਗਏ। ਮੰਡੀ ਆ ਕੇ 2 ਦਿਨ ਮੰਜੀ ਤੇ ਪਏ ਰਹੇ। ਅਗਲੇ ਦਿਨ ਜਦੋਂ ਉਹ ਜਲ ਵਰਤਨ ਵਾਸਤੇ ਗਏ ਤਾਂ ਉਥੇ ਹੀ ਡਿਗ ਪਏ। ਘਰਦਿਆਂ ਨੇ ਡਾਕਟਰ ਨੂੰ ਬੁਲਾਇਆ ਅਤੇ

ਉਸਦੇ ਕਹਿਣ ਤੇ ਸੰਤਾਂ ਨੂੰ ਹਸਪਤਾਲ ਦਾਖਲ ਕਰਾਇਆ। ਡਾਕਟਰਾਂ ਨੇ ਦਸਿਆ ਕਿ ਇਹਨਾਂ ਨੂੰ ਹਾਰਟ ਅਟੈਕ ਹੋਇਆ ਹੈ। ਉਹਨਾਂ ਨੂੰ ਆਕਸੀਜਨ ਅਤੇ ਗਲੂਕੋਸ ਵਗੈਰਾ ਚੜ੍ਹਾ ਦਿਤਾ ਗਿਆ। ਉਹ ਕੁਛ ਖਾ ਪੀ ਨਹੀਂ ਸਨ ਰਹੇ ਸੋ ਉਹਨਾਂ ਨੂੰ ਬੜੀ ਕਮਜ਼ੋਰੀ ਹੋ ਗਈ। ਇਸੇ ਦੌਰਾਨ 2-3 ਵਾਰੀ ਉਹਨਾਂ ਦੀ ਹਾਲਤ ਬਹੁਤ ਖਰਾਬ ਹੋ ਗਈ। ਡਾਕਟਰਾਂ ਨੇ ਕਿਹਾ ਕਿ ਇਹਨਾਂ ਨੂੰ 15 ਦਿਨ ਹਸਪਤਾਲ ਰਹਿਣਾ ਪਵੇਗਾ ਅਤੇ ਉਸ ਤੋਂ ਬਾਅਦ 6 ਮਹੀਨੇ ਘਰ ਵਿੱਚ ਅਰਾਮ ਕਰਨ।

ਉਹਨਾਂ ਦਿਨਾਂ ਵਿੱਚ ਸੱਚੇ ਪਾਤਸ਼ਾਹ ਜੀ ਨੇ ਮੰਡੀ ਦਰਸ਼ਨ ਦਿੱਤੇ ਅਤੇ ਸੰਤਾਂ ਨੂੰ ਵੀ ਦਰਸ਼ਨ ਦੇਣ ਲਈ ਹਸਪਤਾਲ ਚਰਣ ਪਾਏ। ਸੰਤਾਂ ਦੇ ਮੰਜੇ ਉਤੇ ਚਰਨ ਰਖਕੇ ਮੱਥਾ ਟਿਕਾਇਆ ਅਤੇ ਬਚਨ ਕੀਤਾ ਕਿ ਇਹ ਜਦੋਂ ਠੀਕ ਹੋ ਜਾਣ ਤਾਂ ਚੰਡੀਗੜ੍ਹ P.G.I. ਵਿੱਚ ਚੈਕਅਪ ਕਰਵਾਇਆ ਜੇ। ਇਹ ਬਚਨ ਉਹਨਾਂ ਨੇ ਸਵੇਰੇ 6 ਵਜੇ ਕੀਤਾ। ਇਸ ਤੋਂ ਕੋਈ 2-3 ਘੰਟੇ ਬਾਅਦ ਹੀ ਉਹ ਆਪਣੇ ਆਪ ਨੂੰ ਬਿਲਕੁਲ ਠੀਕ ਮਹਿਸੂਸ ਕਰਨ ਲਗੇ। ਕੋਈ 8-9 ਵਜੇ ਦੇ ਕਰੀਬ ਡਾਕਟਰਾਂ ਨੇ ਆ ਕੇ ਸਾਰੀਆਂ ਨਾਲੀਆਂ ਲਾਹ ਦਿੱਤੀਆਂ ਅਤੇ ਸ਼ਾਮ ਨੂੰ ਛੁੱਟੀ ਵੀ ਦੇ ਦਿੱਤੀ। ਪਰ ਘਰਦਿਆਂ ਦੇ ਕਹਿਣ ਤੇ ਉਹਨਾਂ ਨੂੰ ਇਕ ਦਿਨ ਹੋਰ ਹਸਪਤਾਲ ਵਿੱਚ ਰਖ ਲਿਆ। ਸੰਤ ਬਿਲਕੁਲ ਠੀਕ ਹੋ ਗਏ ਅਤੇ ਸਚੇ ਪਾਤਸ਼ਾਹ ਜੀ ਦਾ ਹੁਕਮ ਮੰਨ ਕੇ P.G.I. ਜਾ ਕੇ ਚੈੱਕਅੱਪ ਵੀ ਕਰਾ ਆਏ।

------

# ਨੇਤ੍ਰ ਪ੍ਰਗਾਸ ਕੀਆ ਗੁਰਦੇਵ

ਸਤਿਗੁਰੂ ਜਗਜੀਤ ਸਿੰਘ ਜੀ ਦੇ ਸਿਖ ਕਿੰਨੇ ਵਡੇ ਭਾਗਾਂ ਵਾਲੇ ਹਨ ਜਿਨ੍ਹਾਂ ਨੂੰ ਇੰਨਾ ਵੱਡਾ ਸਮਰਥ ਗੁਰੂ ਮਿਲਿਆ ਹੈ। ਸਤਿਗੁਰੂ ਜੀ ਦੀ ਮਹਿਮਾ ਦਾ ਕੋਈ ਅੰਤ ਹੀ ਨਹੀਂ। ਇਹ ਉਹ ਹੀ ਹਨ ਜਿਨ੍ਹਾਂ ਦੇ ਬਾਰੇ ਗੁਰਬਾਣੀ ਵਿੱਚ ਲਿਖਿਆ ਹੈ "ਨੇਤ ਨੇਤ ਬਨ ਤ੍ਰਿਣ ਕਹਤ"। ਉਹ ਕਿੰਨੇ ਕੁ ਸਮਰਥ ਹਨ ਇਹ ਤੇ ਅਜ ਤਕ ਸ਼ੇਸ਼ ਨਾਗ ਜਿਹਦੀਆਂ ਹਜ਼ਾਰਾਂ ਜੀਭਾਂ ਹਨ ਤੇ ਜਿਹੜਾ ਦਿਨ ਰਾਤ ਨਵੇਂ ਤੋਂ ਨਵਾਂ ਹੀ ਨਾਮ ਲੈਂਦਾ ਹੈ, ਉਹ ਵੀ ਨਹੀਂ ਦਸ ਸਕਿਆ ਫਿਰ ਹੋਰ ਕੋਈ ਉਸ ਤ੍ਰਿਭਵਣ ਮਹੀਪਦਾ ਕਿਸ ਤਰ੍ਹਾਂ ਅੰਤ ਪਾ ਸਕਦਾ ਹੈ। ਫਿਰ ਵੀ "ਕਰਮ ਨਾਮ ਬਰਣਤ ਸੁਮਤ" ਦੇ ਅਨੁਸਾਰ ਸਮੁੰਦਰ ਵਿਚੋਂ ਇੱਕ ਬੂੰਦ ਮਾਤਰ ਦਸਨ ਲਈ ਇਕ ਸੱਚੀ ਘਟਨਾ ਲਿਖ ਰਹੀ ਹਾਂ।

ਕੀ ਇਹ ਵਿਸ਼ਵਾਸ ਕਰਨ ਵਾਲੀ ਗਲ ਹੋ ਸਕਦੀ ਹੈ ਕਿਸੇ ਦੀ ਇਕ ਅੱਖ ਵਿਚ ਕਾਲਾ ਮੋਤੀਆ ਹੋ ਗਿਆ ਹੋਵੇ ਅਤੇ ਦੂਸਰੀ ਅੱਖ ਦੀ ਕੋਈ ਨਾੜੀ ਫਟ ਜਾਣ ਦੇ ਨਾਲ ਉਸ ਅੱਖ ਵਿਚ ਖੂਨ ਜੰਮ ਗਿਆ ਹੋਵੇ। ਅਤੇ ਸੁਫ਼ਨੇ ਵਿੱਚ ਹੀ ਪੇਟ ਦੇ ਦੋਹਾਂ ਪਾਸੇ ਟੀਕੇ ਲਾਉਣ ਨਾਲ ਉਹ ਦੋਵੇਂ ਅੱਖਾਂ ਬਿਲਕੁਲ ਠੀਕ ਹੋ ਜਾਣ। ਏਨਾ ਹੀ ਨਹੀਂ ਸਗੋਂ ਪਹਿਲਾਂ ਲਗੀ ਨੰਬਰ ਵਾਲੀ ਐਨਕ ਵੀ ਲੱਥ ਜਾਵੇ। ਇਹ ਇਕ ਅਸੰਭਵ ਜਿਹੀ ਗਲ ਹੈ। ਇਹ ਅਸੰਭਵ ਨੂੰ ਸੰਭਵ ਬਨਾਉਣਾ ਉਸ ਸਤਿਗੁਰੂ ਦੇ ਹੱਥ ਹੈ।

ਦਿੱਲੀ ਦੀ ਇਕ ਬੀਬੀ ਸੁਰਜੀਤ ਕੌਰ ਜੀ ਹਨ। ਉਹਨਾਂ ਦੀਆਂ ਅੱਖਾਂ ਵਿਚੋਂ ਪਾਣੀ ਵਗਨ ਲਗ ਪਿਆ। ਉਸ ਤੋਂ ਕੁਛ ਦਿਨ ਬਾਅਦ ਉਸੇ ਹਾਲਤ ਵਿੱਚ ਉਹ ਸਰਸੇ

ਆਪਣੇ ਭਰਾ ਦੇ ਘਰ ਚਲੇ ਗਏ। ਉਥੇ ਜਾ ਕੇ ਉਹਨਾਂ ਨੇ ਅੱਖਾਂ ਦੇ ਡਾਕਟਰ ਨੂੰ ਵਖਾਇਆ। ਡਾਕਟਰ ਨੇ ਚੰਗੀ ਤਰ੍ਹਾਂ ਟੈਸਟ ਕਰਕੇ ਦਸਿਆ ਕਿ ਤੁਹਾਡੀ ਇਕ ਅੱਖ ਵਿੱਚ ਕਾਲਾ ਮੋਤੀਆ ਹੈ ਅਤੇ ਦੂਸਰੀ ਅੱਖ ਦੀ ਕੋਈ ਨਾੜੀ ਫਟ ਜਾਣ ਨਾਲ ਉਸ ਵਿੱਚ ਖੂਨ ਜੰਮ ਗਿਆ ਹੈ। ਮੈਂ ਤੁਹਾਨੂੰ ਦਿੱਲੀ ਦੇ ਗੁਰੂ ਨਾਨਕ ਆਈ ਹਸਪਤਾਲ ਦੇ ਡਾਕਟਰ ਵਲ ਇਕ ਚਿੱਠੀ ਲਿਖਕੇ ਦਿੰਦਾ ਹਾਂ। ਤੁਸੀਂ ਛੇਤੀ ਹੀ ਦਿੱਲੀ ਜਾ ਕੇ ਡਾਕਟਰ ਨੂੰ ਵਿਖਾਕੇ ਆਪ੍ਰੇਸ਼ਨ ਕਰਵਾ ਲਵੋ। ਸੋ ਉਹ ਬੀਬੀ ਜੀ ਚਿੱਠੀ ਲੈ ਕੇ ਦਿੱਲੀ ਆ ਗਏ ਅਤੇ ਹਸਪਤਾਲ ਜਾ ਕੇ ਉਸ ਡਾਕਟਰ ਨੂੰ ਚਿੱਠੀ ਦੇ ਦਿੱਤੀ। ਡਾਕਟਰ ਨੇ ਟੈਸਟ ਕਰਨ ਵਾਸਤੇ ਉਹਨਾਂ ਨੂੰ ਹਸਪਤਾਲ ਦਾਖਲ ਕਰ ਲਿਆ। ਉਹ 36 ਘੰਟੇ ਹਸਪਤਾਲ ਰਹੇ। ਅਖੀਰ ਡਾਕਟਰ ਨੇ ਸਰਸੇ ਵਾਲੇ ਡਾਕਟਰ ਦੀ ਰਿਪੋਰਟ ਨੂੰ ਠੀਕ ਦਸਦਿਆਂ ਕਿਹਾ ਕਿ ਤੁਹਾਨੂੰ ਅੱਖਾਂ ਦਾ ਅਪ੍ਰੇਸ਼ਨ ਕਰਵਾਉਣਾ ਪਵੇਗਾ। ਡਾਕਟਰ ਦੇ ਕਹੇ ਅਨੁਸਾਰ ਉਹ ਕੁਛ ਦਿਨਾਂ ਬਾਅਦ ਹਸਪਤਾਲ ਜਾ ਕੇ ਵਿਖਾਉਂਦੇ ਰਹੇ ਅਤੇ ਇਸੇ ਤਰ੍ਹਾਂ ਹਸਪਤਾਲ ਦੇ ਚੱਕਰ ਕਟਦਿਆਂ ਬਹੁਤ ਸਾਰਾ ਸਮਾਂ ਬੀਤ ਗਿਆ। ਉਹਨਾਂ ਦੇ ਘਰ ਤੋਂ ਹਸਪਤਾਲ ਕਾਫੀ ਦੂਰ ਹੈ। ਇਕ ਦਿਨ ਉਹ ਮਨ ਵਿੱਚ ਬੜੇ ਦੁਖੀ ਹੋਏ ਕਿ ਹੁਣ ਤੇ ਆਪ੍ਰੇਸ਼ਨ ਕਰਵਾਉਣਾ ਹੀ ਪੈਣਾ ਹੈ। ਪਤਾ ਨਹੀਂ ਕੀ ਬਣੇਗਾ? ਅੱਖਾਂ ਠੀਕ ਨਾ ਹੋਈਆਂ ਤਾਂ ਕੀ ਕਰਾਂਗੀ ? ਇਹ ਕੁਛ ਸੋਚ ਕੇ ਉਹਨਾਂ ਆਪਣੇ ਸਤਿਗੁਰੂ ਦੇ ਚਰਨਾਂ ਵਿੱਚ ਮਨ ਹੀ ਮਨ ਵਿੱਚ ਅਰਦਾਸ ਕੀਤੀ ਕਿ ਹੇ ਸੱਚੇ ਪਾਤਸ਼ਾਹ ਜੀ ਕਿਰਪਾ ਕਰਕੇ ਜਾਂ ਤੇ ਮੇਰੀਆਂ ਅੱਖਾਂ ਠੀਕ ਕਰ ਦਿਓ ਤੇ ਜਾਂ ਫਿਰ ਮੈਨੂੰ ਦੁਨੀਆਂ ਤੋਂ ਲੈ ਜਾਓ। ਅੱਖਾਂ ਤੋਂ ਬਿਨਾਂ ਮੈਂ ਜਿਉਣਾ ਨਹੀਂ ਚਾਹੁੰਦੀ। ਇਹਨਾਂ ਹੀ ਵਿਚਾਰਾਂ ਵਿੱਚ ਉਹ ਰਾਤ ਨੂੰ ਸੌਂ ਗਏ, ਉਹਨਾਂ ਦੀ ਇਹ ਅਰਦਾਸ ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦੀਨ ਅਤੇ ਦੁਨੀਆਂ ਦੇ ਮਾਲਕ ਦੇ ਚਰਨਾਂ ਵਿੱਚ ਮਨਜ਼ੂਰ ਹੋ ਗਈ। ਬਸ ਫਿਰ ਕੀ ਸੀ ਸਰੀਰ ਦਾ ਰਚਨਹਾਰ, ਜਿਹੜਾ ਕਈ ਕਰੋੜਾਂ ਅਸੰਖਾਂ ਸਰੀਰਾਂ ਨੂੰ ਅੱਖਾਂ ਬਖਸ਼ਦਾ ਹੈ, ਉਸਨੇ ਆਪਣੇ ਨਾਲ ਇਕ ਸਿਖ ਨੂੰ ਲੈ ਕੇ ਆ ਦਰਸ਼ਨ ਦਿਤੇ। ਹੁਕਮ ਹੋਇਆ ਬੀਬੀ ਉਠ ਤੇਰੀ ਅੱਖ ਦਾ ਆਪ੍ਰੇਸ਼ਨ ਕਰੀਏ। ਬੀਬੀ ਜੀ ਉਠ ਕੇ ਬੈਠ ਗਏ ਅਤੇ ਫਿਰ ਖੜੇ ਹੋਏ। ਸਿਖ ਨੇ ਬੀਬੀ ਜੀ ਦੀ ਸੱਜੀ ਵਖੀ ਵਿੱਚ ਟੀਕਾ ਲਗਾ ਦਿਤਾ। ਬੀਬੀ ਜੀ ਨੇ ਪੀੜ ਮਹਿਸੂਸ ਕੀਤੀ ਅਤੇ ਆਪਣੇ ਹੱਥ ਨਾਲ ਉਸ ਜਗ੍ਹਾ ਨੂੰ ਮਲਨ ਲਗ ਪਏ। ਇੰਨੇ ਨੂੰ ਉਹਨਾਂ ਦੀ ਨੀਂਦਰ ਖੁਲ੍ਹ ਗਈ। ਉਹ ਕੀ ਵੇਖਦੇ ਹਨ ਕਿ ਨਾ ਉਥੇ ਸਤਿਗੁਰੂ ਜੀ ਹਨ ਅਤੇ ਨਾ ਹੀ ਸਿਖ ਹੈ। ਪਰ ਪੀੜ ਉਹਨਾਂ ਨੂੰ ਹੋ ਰਹੀ ਸੀ ਅਤੇ ਉਹ ਹੱਥ ਨਾਲ ਉਸ ਜਗ੍ਹਾ ਨੂੰ ਮਲ ਰਹੇ ਸਨ।

ਉਹ ਬੜੇ ਹੈਰਾਨ ਹੋਏ ਕਿ ਸੱਚੇ ਪਾਤਸ਼ਾਹ ਜੀ ਅਤੇ ਉਹ ਸਿਖ ਜਿਹੜੇ ਅਜੇ ਹੁਣ ਇਥੇ ਸਨ ਉਹ ਹੁਣ ਕਿਥੇ ਗਏ ਹਨ। ਖੈਰ ਉਹ ਫਿਰ ਬਿਸਤਰੇ ਤੇ ਲੇਟ ਗਏ ਅਤੇ ਸੌਂ ਗਏ। ਕੋਈ ਘੰਟਾ ਕੁ ਲੰਘਿਆ ਤਾਂ ਫਿਰ ਉਸੇ ਤਰ੍ਹਾਂ ਸਤਿਗੁਰੂ ਜੀ ਨੇ ਆਪਣੇ ਸਿਖ ਨਾਲ ਆ ਕੇ ਦਰਸ਼ਨ ਦਿਤੇ। ਫਿਰ ਹੁਕਮ ਹੋਇਆ ਕਿ ਬੀਬੀ ਉਠ ਤੇਰੀ ਦੂਸਰੀ ਅੱਖ ਦਾ ਆਪ੍ਰੇਸ਼ਨ ਕਰਨਾ ਹੈ। ਉਹ ਬੀਬੀ ਜੀ ਫਿਰ ਉਠਕੇ ਖੜੇ ਹੋ ਗਏ ਅਤੇ ਉਸ ਸਿਖ ਨੇ ਐਤਕੀ ਖਬੀ ਵੱਖੀ ਵਿੱਚ ਟੀਕਾ ਲਗਾ ਦਿਤਾ। ਇਹ ਜਾਦੂਈ ਟੀਕਾ ਕਪੜਿਆਂ ਦੇ ਉਤੇ ਹੀ ਲਗਦਾ ਸੀ। ਬੀਬੀ ਜੀ ਨੂੰ ਪੀੜ ਹੋਈ ਅਤੇ ਉਹ ਫਿਰ ਉਸੇ ਤਰ੍ਹਾਂ ਹੱਥ ਨਾਲ

ਉਸ ਥਾਂ ਨੂੰ ਮਲਨ ਲਗ ਪਏ। ਇੰਨੇ ਨੂੰ ਉਹਨਾਂ ਦੀ ਨੀਂਦਰ ਖੁਲ੍ਹੀ ਤਾਂ ਨਾ ਉਥੇ ਸਤਿਗੁਰੂ ਜੀ ਸਨ ਨਾਂ ਹੀ ਸਿੱਖ ਸੀ। ਪਰ ਪੀੜ ਉਹਨਾਂ ਨੂੰ ਉਸੇ ਤਰ੍ਹਾਂ ਹੋ ਰਹੀ ਸੀ। ਉਹ ਹੈਰਾਨ ਹੋ ਰਹੇ ਸਨ ਕਿ ਇਹ ਕੀ ਕੌਤਕ ਹੈ। ਇਹ ਕੁਛ ਸੋਚਦੇ ਉਹ ਸੌਂ ਗਏ। ਦਿਨ ਚੜ੍ਹਨ ਤੇ ਉਹਨਾਂ ਨੇ ਆਪਣੇ ਪਰਿਵਾਰ ਵਿਚ ਇਹ ਰਾਤ ਵਾਲੀ ਘਟਨਾ ਸੁਣਾਈ। ਸੁਣਕੇ ਸਾਰੇ ਹੈਰਾਨ ਹੋ ਰਹੇ ਸਨ ਕਿ ਸਤਿਗੁਰੂ ਜੀ ਨੇ ਇਹ ਕੀ ਕੌਤਕ ਵਿਖਾਇਆ ਹੈ।

ਇਸ ਅਲੌਕਿਕ ਘਟਨਾ ਤੋਂ ਕੋਈ 2-4 ਦਿਨਾਂ ਬਾਅਦ ਉਹ ਹਸਪਤਾਲ ਗਏ। ਡਾਕਟਰ ਨੇ ਅੱਖਾਂ ਵੇਖਕੇ ਪੁਛਿਆ ਕਿ ਬੀਬੀ ਤੂੰ ਕਿਸਦੇ ਕੋਲੋਂ ਆਪ੍ਰੇਸ਼ਨ ਕਰਵਾਇਆ ਹੈ। ਬੀਬੀ ਜੀ ਕਹਿਣ ਲਗੇ ਕਿ ਮੈਂ ਤੇ ਆਪ੍ਰੇਸ਼ਨ ਕਰਵਾਇਆ ਹੀ ਨਹੀਂ। ਡਾਕਟਰ ਕਹਿਣ ਲਗਾ ਕਿ ਤੁਸੀਂ ਝੂਠ ਬੋਲਦੇ ਹੋ, ਆਪ੍ਰੇਸ਼ਨ ਤੇ ਹੋਇਆ ਹੋਇਆ ਹੈ। ਤੁਸੀਂ ਸਾਨੂੰ ਦਸਦੇ ਕਿਉਂ ਨਹੀਂ ? ਬੀਬੀ ਜੀ ਕਹਿਣ ਕਿ ਮੈਂ ਤਾਂ ਆਪ੍ਰੇਸ਼ਨ ਕਰਵਾਇਆ ਹੀ ਨਹੀਂ। ਉਸ ਡਾਕਟਰ ਨੇ ਦੂਸਰੇ ਡਾਕਟਰ ਕੋਲ ਭੇਜ ਦਿਤਾ ਦੂਸਰੇ ਨੇ ਵੀ ਇਸੇ ਤਰ੍ਹਾਂ ਆਖਿਆ ਕਿ ਅੱਖਾਂ ਦਾ ਆਪ੍ਰੇਸ਼ਨ ਹੋ ਚੁਕਾ ਹੈ। ਤੁਸੀਂ ਝੂਠ ਬੋਲਦੇ ਹੋ। ਬੀਬੀ ਜੀ ਬੜੇ ਔਖੇ ਹੋਏ ਕਿ ਮੈਨੂੰ ਸੱਚੀ ਨੂੰ ਝੂਠੀ ਕਹੀ ਜਾਂਦੇ ਹਨ। ਉਹਨਾਂ ਨੂੰ ਅਜੇ ਤਕ ਸਮਝ ਨਹੀਂ ਸੀ ਆ ਰਹੀ ਕਿ ਉਹ ਕੌਤਕਤਹਾਰ ਜਿਹੜਾ ਗੂੰਗੇ ਦੇ ਸਿਰ ਤੇ ਛੜੀ ਰਖਕੇ ਗੀਤਾ ਦਾ ਅਰਥ ਕਰਵਾ ਸਕਦਾ ਹੈ ਅਤੇ ਕਿਸੇ ਕੋਹੜੀ ਦੇ ਸਰੀਰ ਤੇ ਆਪਣੇ ਸਿਖ ਕੋਲੋਂ ਥੁੱਕਾਂ ਸੁਟਵਾ ਕੇ ਕੋਹੜ ਦਾ ਇਲਾਜ ਕਰ ਸਕਦਾ ਹੈ ਉਹਨੇ ਆਪਣੇ ਸਿੱਖ ਕੋਲੋਂ ਦੋ ਸੂਈਆਂ ਲਗਵਾਕੇ ਦੋਵਾਂ ਅੱਖਾਂ ਦਾ ਆਪ੍ਰੇਸ਼ਨ ਕਰ ਦਿਤਾ ਹੈ। ਪਰ ਉਹ ਵਿਚਾਰੇ ਵੀ ਕੀ ਸਮਝਦੇ ਕਿਉਂਕਿ ਆਪਣਾ ਆਪ੍ਰੇਸ਼ਨ ਕਰਵਾਉਣ ਲਈ ਤੇ ਉਹ ਅਲੌਕਿਕ ਸ਼ਕਤੀਆਂ ਦਾ ਮਾਲਕ ਕਿੰਨੀ ਦੂਰ ਆਸਟ੍ਰੇਲੀਆ ਵਿੱਚ ਪਹੁੰਚਿਆ ਸੀ।

ਹੁਣ ਦੂਸਰੇ ਡਾਕਟਰ ਨੇ ਵੀ ਉਹਨਾਂ ਨੂੰ ਝੂਠੀ ਸਮਝਕੇ ਤੀਸਰੇ ਡਾਕਟਰ ਕੋਲ ਭੇਜ ਦਿਤਾ। ਉਸਨੇ ਵੀ ਇਹ ਹੀ ਰਿਪੋਰਟ ਦਿਤੀ ਕਿ ਅੱਖਾਂ ਦਾ ਆਪ੍ਰੇਸ਼ਨ ਹੋ ਗਿਆ ਹੈ। ਬੀਬੀ ਜੀ ਕਹਿਣ ਕਿ ਅਜੇ ਕੁਛ ਦਿਨ ਪਹਿਲਾਂ ਮੈਂ ਤੁਹਾਡੇ ਕੋਲ ਹੋ ਕੇ ਗਈ ਹਾਂ। ਇੰਨੇ ਕੁ ਦਿਨਾਂ ਵਿੱਚ ਮੈਂ ਕਿਸ ਤਰ੍ਹਾਂ ਆਪ੍ਰੇਸ਼ਨ ਕਰਵਾ ਲਿਆ ਅਤੇ ਹੁਣ ਫਿਰ ਏਥੇ ਵੀ ਆ ਗਈ। ਫਿਰ ਇਕ ਦਮ ਉਹਨਾਂ ਨੂੰ ਸੱਚੇ ਪਾਤਸ਼ਾਹ ਜੀ ਦੀ ਕਿਰਪਾ ਨਾਲ ਸੁਫਨੇ ਵਾਲੀ ਘਟਨਾ ਯਾਦ ਆ ਗਈ। ਉਹਨਾਂ ਦੇ ਮੂੰਹੋਂ ਇਕ ਦਮ ਨਿਕਲਿਆ 'ਮੇਰਾ ਬੈਦ ਗੁਰੂ ਗੋਵਿੰਦਾ'। ਉਹਨਾਂ ਨੂੰ ਹੁਣ ਸਮਝ ਆ ਗਈ ਕਿ 'ਹਰਿ ਹਰਿ ਨਾਮ ਅਉਖਧੁ ਮੁਖਿ ਦੇਵੈ ਕਾਟੈ ਜਮ ਕੀ ਫੰਧਾ' ਵਾਲੇ ਸਤਿਗੁਰੂ ਨੇ ਮੇਰਾ ਏਨਾ ਵਡਾ ਕਸ਼ਟ ਸੁਫਨੇ ਵਿੱਚ ਹੀ ਕਟ ਦਿਤਾ ਹੈ। ਉਹਨਾਂ ਦੀਆਂ ਅੱਖਾਂ ਵਿੱਚ ਪਾਣੀ ਆ ਗਿਆ। ਡਾਕਟਰ ਨੇ ਉਹਨਾਂ ਨੂੰ ਉਹ ਦਵਾਈਆਂ ਲਿਖ ਕੇ ਦਿਤੀਆਂ ਜਿਹੜੀਆਂ ਆਪ੍ਰੇਸ਼ਨ ਹੋਣ ਤੋਂ ਬਾਅਦ ਵਰਤੀਆਂ ਜਾਂਦੀਆਂ ਹਨ। ਘਰ ਆ ਕੇ ਜਦੋਂ ਉਹ ਪਾਠ ਕਰਨ ਲਗੇ ਤਾਂ ਉਹ ਬੜੇ ਹੈਰਾਨ ਹੋਏ ਕਿ ਜਿਹੜੇ ਪਹਿਲਾਂ ਐਨਕ ਲਗਾਕੇ ਪਾਠ ਕਰਦੇ ਸਨ ਉਹਨਾਂ ਨੂੰ ਐਨਕ ਲਗਾਉਣ ਦੀ ਵੀ ਲੋੜ ਨਹੀਂ ਸੀ ਰਹੀ। ਹੁਣ ਉਹ ਬਗੈਰ ਐਨਕ ਤੋਂ ਪਾਠ ਕਰਦੇ ਹਨ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਜਾਹਰੀ ਕਰਾਮਾਤ ਵਖਾਉਣ ਦੇ ਗੁਣ ਗਾਉਂਦੇ ਹਨ।

------

# ਸਤਿਗੁਰੂ ਪੂਰਾ ਵੈਦ ਹੈ

ਭੈਣੀ ਸਾਹਿਬ ਦੇ ਕੁਦਰਤੀ ਇਲਾਜ ਕੇਂਦਰ ਵਿੱਚ ਸੇਵਾ ਕਰਨ ਵਾਲੇ ਡਾਕਟਰ ਇਕਬਾਲ ਸਿੰਘ ਜੀ ਪਹਿਲਾਂ ਸੰਤ ਨਗਰ ਵਿੱਚ ਰਹਿੰਦੇ ਸਨ। ਉਥੇ ਉਹ ਆਪਣੇ ਕਲੀਨਿਕ ਵਿੱਚ ਰੋਗੀਆਂ ਦਾ ਇਲਾਜ ਕਰਦੇ ਸਨ। ਪਰ ਕਈ ਰੋਗ ਅਜਿਹੇ ਹੁੰਦੇ ਹਨ ਜਿਹੜੇ ਕਿਸੇ ਦੇ ਵੀ ਵਸ ਵਿੱਚ ਨਹੀਂ ਹੁੰਦੇ। ਉਹਨਾਂ ਦਾ ਇਲਾਜ ਸਿਰਫ ਅਕਾਲ ਪੁਰਖ ਦੀ ਕਿਰਪਾ ਨਾਲ ਹੀ ਹੋ ਸਕਦਾ ਹੈ। ਇਹੋ ਜਿਹਾ ਇਕ ਰੋਗ ਉਹਨਾਂ ਨੂੰ ਆਪ ਨੂੰ ਲਗ ਗਿਆ। ਸੰਨ 1982 ਦੀ ਗਲ ਹੈ ਕਿ ਉਹਨਾਂ ਨੂੰ ਪੇਟ ਵਿੱਚ ਦਰਦ ਹੋਣ ਲਗ ਪਈ। ਪਹਿਲਾਂ ਤੇ ਕਦੀ ਕਦੀ ਹੋਣੀ। ਫਿਰ ਇਹ ਕੁਝ ਦਿਨਾਂ ਬਾਦ ਹੋਣੀ ਅਤੇ ਫਿਰ ਤਾਂ ਰੋਜ਼ ਲਗਾਤਾਰ ਹੀ ਉਸ ਦਰਦ ਨੇ ਦੁਖ ਦੇਣਾ ਸ਼ੁਰੂ ਕਰ ਦਿਤਾ। ਬਥੇਰਾ ਇਲਾਜ ਕਰਾਇਆ ਪਰ ਕੁਝ ਫਰਕ ਨਾ ਪਿਆ। ਡਾਕਟਰਾਂ ਨੂੰ ਵੀ ਕੁਝ ਸਮਝ ਨਹੀਂ ਸੀ ਆ ਰਹੀ। 1984 ਸੰਨ ਤਕ ਤਾਂ ਇਹ ਹਾਲਤ ਹੋ ਗਈ ਕਿ ਉਹਨਾਂ ਦਾ ਵਜ਼ਨ 84 ਕਿਲੋ ਤੋਂ ਘਟਕੇ 58 ਕਿਲੋ ਰਹਿ ਗਿਆ। ਉਹ ਮੰਜੇ ਤੋਂ ਉਠਨ ਤੋਂ ਵੀ ਲਾਚਾਰ ਹੋ ਗਏ।

ਉਸੇ ਦੌਰਾਨ ਸੰਤ ਨਗਰ ਦੇ ਇਕ ਚੌਂਕ ਵਿੱਚ ਪਿਛਲੇ ਪਹਿਰ ਦੇ ਦੀਵਾਨ ਵਿੱਚ ਸੱਚੇ ਪਾਤਸ਼ਾਹ ਜੀ ਨੇ ਦਰਸ਼ਨ ਦਿਤੇ। ਇਕ ਸਿਖ ਗਿਆਨ ਸਿੰਘ ਸੋਖਲ ਨੇ ਸੱਚੇ ਪਾਤਸ਼ਾਹ ਜੀ ਅਗੇ ਡਾਕਟਰ ਸਾਹਿਬ ਦੇ ਬੀਮਾਰ ਹੋਣ ਬਾਰੇ ਅਰਜ ਕਰ ਦਿਤੀ। ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਅਸੀਂ ਹੁਣੇ ਆਵਾਂਗੇ। ਇਹ ਸੁਨਿਹਾ ਉਹਨਾਂ ਨੂੰ ਵੀ ਪਹੁੰਚ ਗਿਆ ਕਿ ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਹੈ ਕਿ ਅਸੀਂ ਹੁਣੇ ਦਰਸ਼ਨ ਦੇਣ ਲਈ ਆਵਾਂਗੇ। ਸੁਨੇਹਾ ਮਿਲੇ ਨੂੰ ਅਜੇ 4-5 ਮਿੰਟ ਹੀ ਲੰਘੇ ਸਨ ਕਿ ਸੱਚੇ ਪਾਤਸ਼ਾਹ ਜੀ ਪਹੁੰਚ ਗਏ। ਅਤੇ ਉਹਨਾਂ ਨੂੰ ਦਰਸ਼ਨ ਦੇਣ ਲਈ ਅੰਦਰ ਗਏ। ਸੱਚੇ ਪਾਤਸ਼ਾਹ ਜੀ ਨੇ ਆਪਣਾ ਪਵਿਤ੍ਰ ਚਰਨ ਉਹਨਾਂ ਦੇ ਮੰਜੇ ਉਤੇ ਰਖ ਦਿਤਾ ਅਤੇ ਉਹਨਾਂ ਨੇ ਆਪਣਾ ਮਥਾ ਪਵਿਤ੍ਰ ਚਰਨਾਂ ਉੱਤੇ ਰਖ ਦਿਤਾ। ਜਿਸ ਚਰਨ ਦੀ ਛੋਹ ਲਈ ਵਡੇ ਵਡੇ ਰਿਸ਼ੀ ਮੁਨੀ ਤਰਸਦੇ ਹਨ। ਉਹਨਾਂ ਨੂੰ ਉਸਦੀ ਛੋਹ ਪ੍ਰਾਪਤ ਹੋ ਗਈ ਜਿਨ੍ਹਾਂ ਬਾਰੇ ਗੁਰੂ ਜੀ ਲਿਖਦੇ ਹਨ **"ਮਾਈ ਚਰਨ ਗੁਰ ਮੀਠੇ ਵਡੇ ਭਾਗ ਦੇਵੈ ਪ੍ਰਮੇਸ਼ਰ ਕੋਟ ਫਲਾ ਦਰਸ਼ਨ ਗੁਰ ਡੀਠੇ"**। ਬਸ ਉਸ ਛੋਹ ਨੇ ਹੀ ਉਹਨਾਂ ਦੀ ਬੀਮਾਰੀ ਦੀ ਰੇਖਾ ਬਦਲ ਦਿਤੀ। ਉਹਨਾਂ ਨੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਜਾਂ ਮੈਨੂੰ ਠੀਕ ਕਰ ਦਿਓ ਅਤੇ ਜਾਂ ਫਿਰ ਮੁਕਤੀ ਕਰ ਦਿਓ। ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਤੂੰ ਬਿਲਕੁਲ ਠੀਕ ਹੈ। ਅਸੀਂ ਤੇ ਅਜੇ ਤੇਰੇ ਕੋਲੋਂ ਬੜੇ ਕੰਮ ਲੈਣੇ ਹਨ। ਇੰਨਾ ਬਚਨ ਕਰਕੇ ਸੱਚੇ ਪਾਤਸ਼ਾਹ ਜੀ ਚਲੇ ਗਏ ਅਤੇ ਨਾਲ ਹੀ ਉਹਨਾਂ ਦਾ ਦੁਖ ਤੋਂ ਛੁਟਕਾਰਾ ਕਰ ਗਏ।

ਸੱਚੇ ਪਾਤਸ਼ਾਹ ਜੀ ਦੇ ਜਾਣ ਤੋਂ ਕੋਈ ਪੰਜ ਕੁ ਮਿੰਟਾਂ ਬਾਅਦ ਹੀ ਡਾਕਟਰ ਸਾਹਿਬ ਨੇ ਆਪਣੀ ਸਿੰਘਣੀ ਨੂੰ ਕਿਹਾ ਕਿ ਮੇਰੀਆਂ ਚੱਪਲਾਂ ਲਿਆ ਦਿਓ। ਉਹ ਬੜੇ ਹੈਰਾਨ ਹੋਏ ਕਿ ਇਹ ਤਾਂ ਉਠ ਕੇ ਬੈਠ ਵੀ ਨਹੀਂ ਸਨ ਸਕਦੇ ਤੇ ਹੁਣ ਚੱਪਲਾਂ ਕਾਹਦੇ ਲਈ ਮੰਗਵਾ ਰਹੇ ਹਨ। ਖੈਰ ਉਹਨਾਂ ਦੇ ਕਹਿਣ ਤੇ ਉਹ ਚੱਪਲਾਂ ਲੈ ਆਏ। ਡਾਕਟਰ ਸਾਹਿਬ ਨੇ ਉਠਕੇ ਚੱਪਲਾਂ ਪਾਈਆਂ ਅਤੇ ਜਲ ਵਰਤਨ ਲਈ ਬਾਹਰ ਚਲ ਪਏ।

ਉਹਨਾਂ ਦੀ ਪਤਨੀ ਨੇ ਕਿਹਾ ਕਿ ਕਿਧਰੇ ਤੁਸੀਂ ਡਿਗ ਨਾ ਪਿਆ ਜੇ। ਪਰ ਉਹ ਕਹਿਣ ਲਗੇ ਕਿ ਮੈਂ ਹੁਣ ਠੀਕ ਹਾਂ। ਜਦੋਂ ਉਹ ਥੋਹੜੀ ਦੂਰ ਜਾ ਕੇ ਜਲ ਵਰਤ ਕੇ ਵਾਪਸ ਆਏ ਤਾਂ ਅਗੋਂ ਉਹਨਾਂ ਦੇ ਪਿਤਾ ਜੀ ਮਿਲ ਪਏ। ਉਹ ਕਹਿਣ ਲੱਗੇ ਕਿ ਤੈਨੂੰ ਕੀ ਹੋਇਆ ਹੈ ? ਤੂੰ ਆਪੇ ਬਾਹਰ ਕਿਉਂ ਗਿਆ ਸੈਂ ? ਜੇ ਚੱਕਰ ਆ ਕੇ ਡਿੱਗ ਪੈਂਦਾ ਤੇ ਫੇਰ ? ਪਰ ਉਹਨਾਂ ਨੇ ਉਤਰ ਦਿਤਾ ਕਿ ਘਬਰਾਉ ਨਾ ਮੈਂ ਬਿਲਕੁਲ ਠੀਕ ਹਾਂ। ਵੇਖਣ ਵਾਲੇ ਸਾਰੇ ਹੈਰਾਨ ਹੋ ਰਹੇ ਸਨ ਕਿ ਇਹ ਤੇ ਸੱਚੇ ਪਾਤਸ਼ਾਹ ਜੀ ਨੇ ਜਾਹਰੀ ਕਰਾਮਾਤ ਵਿਖਾਈ ਹੈ। ਉਹ ਬਿਨਾਂ ਕਿਸੇ ਇਲਾਜ ਤੋਂ ਹੀ ਠੀਕ ਹੋ ਗਏ ਸਨ ਅਤੇ ਲਗਭਗ 1½ ਦੋ ਮਹੀਨੇ ਬਾਅਦ ਹੀ ਉਹਨਾਂ ਦਾ ਵਜ਼ਨ ਪਹਿਲਾਂ ਜਿੰਨਾ ਹੋ ਗਿਆ।

------

# ਵਡ ਜੋਧਾ ਬਹੁ ਪਰ ਉਪਕਾਰੀ

ਬਾਲ ਰੂਪੀ ਬੇਅੰਤ ਪਾਤਸ਼ਾਹ ਜੀ ਰਾਮਸਰ ਦੇ ਕਿਨਾਰੇ ਗੇਂਦ ਨਾਲ ਖੇਡ ਰਹੇ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਸਰਗੋਧੇ ਸਾਧ ਸੰਗਤ ਨੂੰ ਦਰਸ਼ਨ ਦੇਣ ਦੌਰੇ ਤੇ ਗਏ ਹੋਏ ਸੀ। ਇਕ ਸਿਖ ਦੇ ਪੁੱਤਰ ਨੂੰ ਫਾਂਸੀ ਦੀ ਸਜ਼ਾ ਹੋ ਗਈ ਸੀ। ਉਹਨੇ ਬਥੇਰੀ ਕੋਸ਼ਿਸ਼ ਕੀਤੀ ਪਰ ਫਾਂਸੀ ਦੀ ਸਜਾ ਮਾਫ ਨਾ ਹੋਈ। ਵਿਚਾਰਾ ਸਤਿਗੁਰੂ ਜੀ ਦੇ ਦਰ ਤੇ ਕਿਰਪਾ ਦੀ ਭਿਖਿਆ ਮੰਗਣ ਲਈ ਭੈਣੀ ਸਾਹਿਬ ਆਇਆ। ਜਦੋਂ ਉਸ ਨੂੰ ਪਤਾ ਲਗਾ ਕਿ ਸਤਿਗੁਰੂ ਜੀ ਕਿਤੇ ਗਏ ਹੋਏ ਹਨ ਤਾਂ ਵਿਚਾਰਾ ਨਿਮੋਝੂਣਾ ਹੋ ਕੇ ਇਕ ਪਾਸੇ ਬਹਿਗਿਆ। ਰਾਮਸਰ ਦੇ ਕਿਨਾਰੇ ਪਹੁੰਚਿਆ ਤਾਂ ਵੇਖਿਆ ਕਿ ਉਥੇ ਬੱਚੇ ਗੇਂਦ ਨਾਲ ਖੇਡ ਰਹੇ ਸਨ। ਉਹਨਾਂ ਵਿੱਚ ਬੇਅੰਤ ਜੀ ਵੀ ਸਨ। ਉਹਨਾਂ ਨੇ ਉਸ ਸਿਖ ਦੀ ਹਾਲਤ ਵੇਖ ਕੇ ਆਪਣਾ ਗੇਂਦ ਦੂਰ ਸੁਟ ਦਿਤਾ ਅਤੇ ਉਸ ਸਿੱਖ ਨੂੰ ਕਹਿਣ ਲਗੇ ਕਿ ਜਾਹ ਮੇਰਾ ਗੇਂਦ ਚੁਕ ਲਿਆ ਤੇਰਾ ਪੁੱਤਰ ਬਰੀ ਹੋ ਜਾਵੇਗਾ। ਉਹ ਬੜਾ ਹੈਰਾਨ ਹੋਇਆ ਕਿ ਇਹ ਕਿਹੜਾ ਬੱਚਾ ਹੈ ਜਿਸਨੇ ਮੇਰੇ ਦਿਲ ਦੀ ਗਲ ਬੁਝ ਲਈ ਹੈ। ਜਦੋਂ ਉਹਨੂੰ ਪਤਾ ਲਗਾ ਕਿ ਇਹ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਡੇ ਸਾਹਿਬਜ਼ਾਦੇ ਹਨ ਤਾਂ ਉਸਨੂੰ ਬੜੀ ਖੁਸ਼ੀ ਹੋਈ। ਨਾਲੇ ਪੱਕਾ ਵਿਸ਼ਵਾਸ ਵੀ ਹੋ ਗਿਆ ਕਿ ਹੁਣ ਮੇਰਾ ਪੁੱਤਰ ਬਰੀ ਹੋ ਜਾਵੇਗਾ। ਮਨ ਵਿੱਚ ਖੁਸ਼ੀ ਭਰ ਕੇ ਜਦੋਂ ਵਾਪਸ ਘਰ ਪਹੁੰਚਿਆ ਤਾਂ ਉਸਦੀ ਹੈਰਾਨੀ ਦੀ ਹੱਦ ਹੋ ਗਈ ਕਿ ਉਸਦਾ ਪੁੱਤਰ ਸਚ ਮੁਚ ਬਰੀ ਹੋ ਗਿਆ ਸੀ।

------

# ਕਾਰਜ ਆਏ ਰਾਸ ਵਿੱਚ ਆਪ ਖਲੋਇਆ

ਗੁਰੂਬਾਣੀ ਦੀ ਤੁਕ ਹੈ "ਵੈਦਾਂ ਸੰਦਾ ਸੰਦ ਇਕਠਾ ਹੋਇਆ। ਕਾਰਜ ਆਏ ਰਾਸ ਵਿੱਚ ਆਪ ਖਲੋਇਆ।" ਪਰ ਜਿੰਨਾ ਚਿਰ ਉਹ ਆਪ ਵਿੱਚ ਹੋ ਕੇ ਕਿਰਪਾ ਨਾ ਕਰੇ ਉਨਾ ਚਿਰ ਰੋਗ ਦੂਰ ਨਹੀਂ ਹੁੰਦਾ। ਜਦੋਂ ਵਿੱਚ ਉਹ ਆਪ ਖਲੋ ਜਾਵੇ ਤਾਂ ਔਖਧ ਨੂੰ ਕੀ ਕਰਨਾ ਹੋਇਆ। ਸਤਿਗੁਰੂ ਦਾ ਬਚਨ ਹੀ ਸਭ ਤੋਂ ਵੱਡੀ ਔਖਧੀ ਹੈ। ਧਰਮ ਪੁਰੇ ਦਾ

ਸੁਖਦੇਵ ਸਿੰਘ ਟੀ.ਬੀ. ਦੀ ਬੀਮਾਰੀ ਨਾਲ ਦੁਖੀ ਹੋਇਆ ਹੋਇਆ ਆਪਣੀ ਮਾਂ ਰਾਜ ਕੌਰ ਨਾਲ ਡਾਕਟਰਾਂ ਦੇ ਦਰ ਤੇ ਬਥੇਰਾ ਭਟਕਿਆ। ਜਦੋਂ ਬੰਦਾ ਹਰ ਪਾਸੇ ਤੋਂ ਨਿਰਾਸ਼ ਹੋ ਜਾਂਦਾ ਹੈ ਤਾਂ ਸਤਿਗੁਰੂ ਦੇ ਦਰ ਤੇ ਆ ਡਿੱਗਦਾ ਹੈ। ਰਾਜ ਕੌਰ ਵੀ ਆਪਣੇ ਪੁੱਤਰ ਦੀ ਜ਼ਿੰਦਗੀ ਦੀ ਭਿਖਿਆ ਮੰਗਣ ਲਈ ਜਗ ਦੇ ਮਾਲਕ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰ ਤੇ ਆ ਡਿਗੀ। ਅਰਜ ਕਰਨ ਲਗੀ ਕਿ ਹੇ ਦਾਤਿਆ। ਹੁਣ ਹਰ ਪਾਸੇ ਤੋਂ ਨਾਂਹ ਹੋ ਗਈ ਹੈ। ਤਾਂ ਸਤਿਗੁਰੂ ਜੀ ਨੇ ਬਚਨ ਕੀਤਾ ਮੈਂ ਤਾਂ ਤੈਨੂੰ ਨਾਂਹ ਨਹੀਂ ਕੀਤੀ। ਬਸ ਫਿਰ ਕੀ ਸੀ ਟੀ.ਬੀ. ਦੀ ਬਿਮਾਰੀ ਕਿਧਰੇ ਜਾਂਦੀ ਵੀ ਨਾ ਦਿਸੀ। ਉਹਨੂੰ ਦਵਾਈ ਨਹੀਂ ਸਗੋਂ ਸਤਿਗੁਰੂ ਜੀ ਦੇ ਬਚਨਾਂ ਦੁਆਰਾ ਕਿਰਪਾ ਹੋ ਗਈ ਸੀ। ਸੁਖਦੇਵ ਸਿੰਘ ਦਾ ਸਰੀਰ ਪਹਿਲਵਾਨਾਂ ਵਰਗਾ ਹੋ ਗਿਆ। ਸਤਿਗੁਰੂ ਜੀ ਨੂੰ ਲੰਗਰ ਵਿੱਚ ਸੇਵਾ ਕਰਨ ਵਾਲੇ ਦੀ ਲੋੜ ਸੀ। ਸੁਖਦੇਵ ਸਿੰਘ ਇਕੱਲਾ ਹੀ ਦਾਲ ਦਾ ਭਰਿਆ ਹੋਇਆ ਵਲਟੋਹਿਆ ਚੁੱਕ ਲੈਂਦਾ।

ਜਦੋਂ ਬੀਬੀ ਜੀ ਨੇ ਇਹ ਸਾਖੀ ਸੁਣਾਈ ਉਦੋਂ ਉਹਨਾਂ ਦਸਿਆ ਕਿ ਅਜਕਲ ਉਹ ਬੰਗਲੌਰ ਸੇਵਾ ਕਰ ਰਿਹਾ ਹੈ।

------

# ਘਟ ਘਟ ਵਾਸੀ ਸਰਬ ਨਿਵਾਸੀ ਨੇਰੈ ਹੂ ਤੇ ਨੇਰਾ

ਸਤਿਗੁਰੂ ਸੱਚੇ ਪਾਤਸ਼ਾਹ ਘਟ ਘਟ ਵਾਸੀ ਅਕਾਲ ਪੁਰਖ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਦਰਸ਼ਨ ਸਿੰਘ ਜੀ ਆਪਣੇ ਨਾਲ ਬੀਤੀ ਇਕ ਘਟਨਾ ਇਸਤਰ੍ਹਾਂ ਸੁਣਾਉਂਦੇ ਹਨ।

ਸੰਨ 1994 ਵਿੱਚ ਦਰਸ਼ਨ ਸਿੰਘ ਜੀ ਨੂੰ ਸੱਚੇ ਪਾਤਸ਼ਾਹ ਜੀ ਨੇ ਰੋਪੜ ਵਾਲੇ ਡਾਕਟਰ ਗਾਂਧੀ ਕੋਲ ਡਾਕਟਰੀ ਸਿਖਨ ਲਈ ਭੇਜਿਆ। ਸੱਚੇ ਪਾਤਸ਼ਾਹ ਆਪ ਮੰਡੀ ਚਲੇ ਗਏ। ਉਥੋਂ ਰੋਪੜ ਦੇ ਸੂਬਾ ਮਨੀ ਸਿੰਘ ਜੀ ਨੂੰ ਟੈਲੀਫੂਨ ਕੀਤਾ ਕਿ ਅਸੀਂ ਕਲ ਅਠ ਵਜੇ ਸਵੇਰੇ ਤੁਹਾਡੇ ਘਰ ਪ੍ਰਸ਼ਾਦਾ ਛਕਨਾ ਹੈ ਅਤੇ ਫਿਰ ਚਲ ਪੈਣਾ ਹੈ। ਨਾਲ ਹੀ ਇਹ ਪੁਛਿਆ ਕਿ ਤੁਹਾਡੇ ਕੋਲ ਕੋਈ ਲਾਂਗਰੀ ਹੈ ਜਾਂ ਮੰਡੀ ਤੋਂ ਭੇਜ ਦੇਈਏ। ਸੂਬਾ ਜੀ ਨੇ ਕਿਹਾ ਕਿ ਇਥੇ ਦਰਸ਼ਨ ਸਿੰਘ ਹੈ ਉਹ ਲੰਗਰ ਤਿਆਰ ਕਰ ਲਵੇਗਾ।

ਸੂਬਾ ਜੀ ਨੇ ਦਰਸ਼ਨ ਸਿੰਘ ਜੀ ਨੂੰ ਲੰਗਰ ਤਿਆਰ ਕਰਨ ਲਈ ਸੁਨੇਹਾ ਭੇਜਿਆ। ਦਰਸ਼ਨ ਸਿੰਘ ਜੀ ਜਲ ਲਿਆਉਣ ਲਈ ਆਪਣੇ ਨਾਲ ਦੋ ਗੜਵੇ ਲੈ ਕੇ ਨਹਿਰ ਵਲ ਚਲ ਪਏ। ਨਹਿਰ ਵਿੱਚ ਪਾਣੀ ਬਹੁਤ ਜ਼ਿਆਦਾ ਸੀ ਅਤੇ ਜਲ ਲੈਣ ਲਈ ਪੌੜੀਆਂ ਉਤਰ ਕੇ ਨਹਿਰ ਤਕ ਪਹੁੰਚਿਆ ਜਾ ਸਕਦਾ ਸੀ। ਜਦੋਂ ਦਰਸ਼ਨ ਸਿੰਘ ਜੀ ਥੱਲੇ ਉਤਰੇ ਤਾਂ ਉਹਨਾਂ ਦਾ ਪੈਰ ਪੌੜੀਆਂ ਤੋਂ ਖਿੜਕ ਗਿਆ ਅਤੇ ਉਹ ਨਹਿਰ ਵਿੱਚ ਡਿਗ ਪਏ। ਉਹਨਾਂ ਨੇ ਬਚਨ ਦੀ ਆਸ ਛਡ ਦਿਤੀ। ਪਰ ਧੰਨ ਹਨ ਕਣ ਕਣ ਵਿੱਚ ਰਮੇ ਹੋਏ ਮੇਰੇ ਭਗਵਾਨ ਸਤਿਗੁਰੂ ਜਗਜੀਤ ਸਿੰਘ ਜੀ। ਜਿਹੜੇ ਉਸ ਵੇਲੇ ਮੰਡੀ ਦੀ ਸੰਗਤ ਨੂੰ ਦਰਸ਼ਨ ਦੇ ਰਹੇ ਸਨ। ਪਰ ਕੀ ਉਹ ਇਕ ਵੇਲੇ ਇਕ ਹੀ ਥਾਂ ਤੇ ਹੁੰਦੇ ਹਨ। ਨਹੀਂ ਬਿਲਕੁਲ ਨਹੀਂ। ਉਹ ਜਲ ਥਲ ਵਿੱਚ ਪੂਰਨ ਰਹਿਣ ਵਾਲੇ ਸੁਆਮੀ ਸਿਰਜਨਹਾਰ

ਸਤਿਗੁਰੂ ਜੀ ਦੀ ਮੂਰਤੀ ਦੇ ਉਹਨਾਂ ਨੂੰ ਉਥੇ ਹੀ ਦਰਸ਼ਨ ਹੋਏ। ਉਸ ਵੇਲੇ ਉਹਨਾਂ ਨੂੰ ਇਸਤਰ੍ਹਾਂ ਜਾਪਿਆ ਕਿ ਉਹ ਉਛਲ ਕੇ ਪੌੜੀਆਂ ਉਤੇ ਆ ਪਏ ਹਨ। ਉਹ ਝਟਪਟ ਹੀ ਸੰਭਲ ਕੇ ਦੋਵੇਂ ਗੜਵੇ ਜਲ ਦੇ ਭਰ ਕੇ ਸੂਬਾ ਜੀ ਦੇ ਘਰ ਪਹੁੰਚ ਗਏ। ਅਤੇ ਜੀਵਨ ਦਾਤੇ ਸਤਿਗੁਰੂ ਜੀ ਦੇ ਗੁਣ ਗਾਉਂਦੇ ਹੋਏ ਲੰਗਰ ਤਿਆਰ ਕਰ ਦਿਤਾ। ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਸਚੇ ਪਾਤਸ਼ਾਹ ਜੀ।

------

# ਭੀਲਨੀ ਦਾ ਭਗਵਾਨ

ਮੰਡੀ ਵਿੱਚ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਦਰਸ਼ਨ ਦੇ ਰਹੇ ਸਨ। ਇਕ ਪਹਾੜਨ ਬੀਬੀ ਨੂੰ ਸਤਿਗੁਰੂ ਜੀ ਨੇ ਸੁਫਨੇ ਵਿੱਚ ਦਰਸ਼ਨ ਦੇ ਕੇ ਹੁਕਮ ਕੀਤਾ ਕਿ ਇਕ ਕੋਰਾ ਭਾਂਡਾ ਲੈ ਕੇ ਉਸ ਵਿੱਚ ਬਿਨਾਂ ਪਾਣੀ ਦਾ ਦੁਧ ਉਬਾਲ ਕੇ ਉਸਦਾ ਦਹੀਂ ਜਮਾ ਕੇ ਸਾਡੇ ਲਈ ਲੈ ਕੇ ਮੰਡੀ ਪਹੁੰਚ। ਉਸ ਬੀਬੀ ਨੇ ਇਸ ਤਰ੍ਹਾਂ ਹੀ ਕੀਤਾ ਅਤੇ ਦਹੀਂ ਲੈ ਕੇ ਮੰਡੀ ਪਹੁੰਚ ਗਈ। ਮੌਜ ਦੇ ਮਾਲਕ ਸਤਿਗੁਰੂ ਜੀ ਮਨਾਲੀ ਨੂੰ ਭਾਗ ਲਾਉਣ ਲਈ ਮਨਾਲੀ ਚਲੇ ਗਏ। ਉਸ ਪਹਾੜਨ ਨੇ ਆਕੇ ਸਾਧ ਸੰਗਤ ਨੂੰ ਦਹੀਂ ਬਾਰੇ ਦਸਿਆ। ਪਰ ਸਾਧ ਸੰਗਤ ਨੇ ਸਮਝਿਆ ਕਿ ਇਹ ਬੀੜੀ ਸਿਗਰਟ ਪੀਣ ਵਾਲੇ ਲੋਕਾਂ ਵਿਚੋਂ ਹੈ ਇਹਦੇ ਕੋਲੋਂ ਸੱਚੇ ਪਾਤਸ਼ਾਹ ਜੀ ਨੇ ਕਿਥੇ ਦਹੀਂ ਛਕਣਾ ਹੈ। ਉਹ ਵਿਚਾਰੀ ਨਿਰਾਸ਼ ਹੋ ਕੇ ਇਕ ਪਾਸੇ ਬੈਠ ਗਈ। ਜਦੋਂ ਸੱਚੇ ਪਾਤਸ਼ਾਹ ਜੀ ਮਨਾਲੀ ਤੋਂ ਵਾਪਸ ਪਹੁੰਚੇ ਤਾਂ ਉਹਨਾਂ ਨੇ ਬਚਨ ਕੀਤਾ ਕਿ ਮੇਰੇ ਵਾਸਤੇ ਜਿਹੜਾ ਦਹੀਂ ਆਇਆ ਹੈ ਉਹ ਕਿਥੇ ਹੈ ? ਤਾਂ ਉਸ ਪਹਾੜਨ ਬੀਬੀ ਨੂੰ ਬੁਲਾਕੇ ਉਹਦੇ ਕੋਲੋਂ ਦਹੀਂ ਲਿਆ ਗਿਆ। ਭੀਲਨੀ ਦੇ ਜੂਠੇ ਬੇਰ ਖਾਣ ਵਾਲੇ ਰਾਮ ਨੇ ਉਸ ਦਹੀਂ ਨੂੰ ਬੜੇ ਸੁਆਦ ਨਾਲ ਛਕਿਆ। ਧੰਨ ਸਤਿਗੁਰੂ ਤੇ ਧੰਨ ਸਤਿਗੁਰੂ ਦੇ ਚੋਜ।

------

# ਦਇਆ ਦਾ ਸਾਗਰ

ਬੇਅੰਤ ਪਾਤਸ਼ਾਹ ਜੀ ਬਾਲਕ ਰੂਪ ਵਿੱਚ ਰਾਮਸਰ ਦੇ ਕਿਨਾਰੇ ਖੇਡ ਰਹੇ ਸੀ। ਭੈਣੀ ਸਾਹਿਬ ਤੋਂ ਇਕ ਪਿੰਡ ਉਪਲਾਂ 2 ਕੁ ਮੀਲ ਦੀ ਦੂਰੀ ਤੇ ਹੈ। ਉਥੋਂ ਦੀ ਇਕ ਮਾਈ ਗਡੇ ਤੇ ਬੈਠੀ ਰੋਂਦੀ ਹੋਈ ਜਾ ਰਹੀ ਸੀ। ਜਦੋਂ ਗਡਾ ਗੋਲ ਮੰਦਰ ਦੇ ਕੋਲ ਪਹੁੰਚਿਆ ਤਾਂ ਬਿਅੰਤ ਜੀ ਨੇ ਪੁਛਿਆ ਕਿ ਇਹ ਮਾਈ ਕਿਉਂ ਰੋ ਰਹੀ ਹੈ। ਤਾਂ ਸੇਵਕਾਂ ਨੇ ਦਸਿਆ ਕਿ ਇਸ ਮਾਈ ਦੇ ਪੁੱਤਰ ਨੂੰ ਅਜ ਫਾਂਸੀ ਹੋਣੀ ਹੈ ਅਤੇ ਇਹ ਪੁੱਤਰ ਦੀ ਲਾਸ਼ ਲੈਣ ਜਾ ਰਹੀ ਹੈ। ਕਿਰਪਾ ਸਾਗਰ ਜੀ ਦਇਆ ਦੇ ਘਰ ਵਿਚ ਆਏ ਅਤੇ ਹੁਕਮ ਕੀਤਾ ਕਿ ਇਸ ਮਾਈ ਨੂੰ ਆਖੋ ਕਿ ਨਾ ਰੋਵੇ ਇਸਦਾ ਪੁੱਤਰ ਬਰੀ ਹੋ ਜਾਵੇਗਾ। ਉਧਰ ਸਤਿਗੁਰੂ ਜੀ ਨੇ ਕਿਰਪਾ ਕੀਤੀ ਅਤੇ ਜੱਜ ਦੇ ਹਿਰਦੇ ਵਿੱਚ ਜਾ ਵਸੇ। ਜੱਜ ਨੇ ਫੈਸਲਾ ਦੇ ਦਿਤਾ ਕਿ

ਇਸਦੇ ਪੁੱਤਰ ਨੂੰ ਬਰੀ ਕੀਤਾ ਜਾਂਦਾ ਹੈ। ਮਾਈ ਦਾ ਰੋਣਾ ਖੁਸ਼ੀ ਵਿਚ ਬਦਲ ਗਿਆ। ਗਮਾਂ ਦੀ ਜਗ੍ਹਾ ਖੁਸ਼ੀਆਂ ਨੇ ਲੈ ਲਈ। ਮਾਈ ਸ਼ੁਕਰ ਸ਼ੁਕਰ ਕਰਦੀ ਮਾਇਆ ਭੇਟ ਕਰਨ ਲਈ ਸ੍ਰੀ ਭੈਣੀ ਸਾਹਿਬ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੇਵਾ ਵਿੱਚ ਹਾਜ਼ਰ ਹੋਈ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸ ਭੇਟਾ ਦਾ ਕਾਰਨ ਪੁਛਿਆ ਤਾਂ ਮਾਈ ਨੇ ਦਸਿਆ ਕਿ ਮੇਰਾ ਪੁੱਤਰ ਸਾਹਿਬਜ਼ਾਦਿਆਂ ਦੇ ਬਚਨ ਨਾਲ ਫਾਂਸੀ ਤੋਂ ਬਰੀ ਹੋ ਗਿਆ ਹੈ। ਸਤਿਗੁਰੂ ਜੀ ਨੇ ਪਰਦਾ ਪਾਉਣ ਲਈ ਬਚਨ ਕੀਤਾ ਕਿ ਮਾਈ ਐਵੇਂ ਨਹੀਂ ਬੱਚਿਆਂ ਦੀਆਂ ਗੱਲਾਂ ਤੇ ਜਾਈਦਾ। ਤੇਰਾ ਪੁੱਤਰ ਤੇ ਵੈਸੇ ਹੀ ਬਰੀ ਹੋ ਜਾਣਾ ਸੀ। ਮਾਈ ਦੇ ਜਾਣ ਤੋਂ ਬਾਅਦ ਸਤਿਗੁਰੂ ਜੀ ਬਾਲਕ ਰੂਪੀ ਜਗਤ ਦੇ ਪਾਲਨਹਾਰ ਸਾਹਿਬਜ਼ਾਦੇ ਜਗਜੀਤ ਸਿੰਘ ਜੀ ਤੇ ਬੜੇ ਨਰਾਜ ਹੋਏ ਕਿ ਤੁਸੀਂ ਹੁਣੇ ਹੀ ਕਿਉਂ ਕਰਾਮਾਤਾਂ ਵਖਾਉਣ ਲਗ ਪਏ ਹੋ।

------

# ਸਤਿਗੁਰ ਸਿਖ ਕੀ ਕਰੈ ਪ੍ਰਤਿਪਾਲ

ਕਿਰਪਾ ਦੇ ਸਾਗਰ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਸਿੱਖਾਂ ਉਤੇ ਕਿਸਤਰ੍ਹਾਂ ਕਿਰਪਾ ਕਰਦੇ ਹਨ। ਇਕ ਘਟਨਾ ਲਿਖ ਰਹੀ ਹਾਂ। ਸੋਲ੍ਹਨ ਦੇ ਨੇੜੇ ''ਘੱਟੀ ਵਿੱਚ ਰਹਿਣ ਵਾਲੇ ਸੰਤ ਗੁਲਾਬ ਸਿੰਘ ਜੀ ਨੂੰ ਲਗਭਗ 1975 ਸੰਨ ਦੇ ਨੇੜੇ ਗਰਦਨ ਦੇ ਪਿਛਲੇ ਪਾਸੇ ਬਹੁਤ ਜ਼ਿਆਦਾ ਦਰਦ ਸ਼ੁਰੂ ਹੋ ਗਈ। ਦਰਦ ਇੰਨੀ ਸੀ ਕਿ ਲਗਦਾ ਸੀ ਜਿਵੇਂ ਕੋਈ ਕਿੱਲਾ ਹੀ ਖੁੱਭਾ ਹੋਇਆ ਹੈ। ਉਹ ਦਸਦੇ ਹਨ ਕਿ ਸਰੀਰ ਬਹੁਤ ਤਗੜਾ ਹੋਣ ਦੇ ਬਾਵਜੂਦ ਵੀ ਦਰਦ ਸਹੀ ਨਹੀਂ ਸੀ ਜਾਂਦੀ। ਉਹਨਾਂ ਦਾ ਕੰਮ ਆਰਾ ਮਸ਼ੀਨ ਤੇ ਲਕੜੀ ਚੀਰਨ ਦਾ ਸੀ। ਕੰਮ ਕਰਨਾ ਬੜਾ ਮੁਸ਼ਕਿਲ ਹੋ ਗਿਆ। ਉਹਨਾਂ ਨੂੰ ਸੁਫਨੇ ਵਿੱਚ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਹੋਏ। ਉਹਨਾਂ ਦੇ ਨਾਲ ਸੰਤ ਤਰਸੇਮ ਸਿੰਘ ਜੀ ਵੀ ਸਨ। ਗੁਲਾਬ ਸਿੰਘ ਜੀ ਨੇ ਸੱਚੇ ਪਾਤਸ਼ਾਹ ਜੀ ਦੇ ਪਵਿਤ੍ਰ ਚਰਨਾਂ ਤੇ ਮੱਥਾ ਟੇਕਿਆ। ਤਰਸੇਮ ਸਿੰਘ ਜੀ ਨੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਇਸ ਨੂੰ ਬੜੀ ਦਰਦ ਹੁੰਦੀ ਹੈ। ਆਪ ਕਿਰਪਾ ਕਰੋ। ਸੱਚੇ ਪਾਤਸ਼ਾਹ ਜੀ ਨੇ ਆਪਣਾ ਪਵਿਤ੍ਰ ਚਰਨ ਗੁਲਾਬ ਸਿੰਘ ਜੀ ਦੀ ਗਰਦਨ ਦੇ ਉਤੇ ਪੀੜ ਵਾਲੀ ਜਗ੍ਹਾ ਤੇ ਰਖ ਦਿਤਾ। ਬਸ ਫਿਰ ਕੀ ਸੀ। ਗੁਲਾਬ ਸਿੰਘ ਜੀ ਦੀ ਨੀਂਦਰ ਖੁੱਲ੍ਹ ਗਈ। ਉਹਨਾਂ ਦੀ ਹੈਰਾਨੀ ਦੀ ਹੱਦ ਨਾ ਰਹੀ। ਦਰਦ ਦਾ ਨਿਸ਼ਾਨ ਵੀ ਨਾ ਰਿਹਾ। ਦਰਦ ਬਿਲਕੁਲ ਖ਼ਤਮ ਹੋ ਚੁੱਕੀ ਸੀ। ਉਸ ਸੁਖਾਂ ਦੇ ਦਾਤੇ ਨੇ ਸਾਰੀ ਪੀੜ ਖ਼ਤਮ ਕਰ ਦਿੱਤੀ ਸੀ। ਇਹ ਇਕ ਜਾਹਰੀ ਕਰਾਮਾਤ ਹੀ ਸੀ।

------

# ਵਿਸ਼ਾ ਸੂਚੀ

# ਮੁਖ ਬੰਦ

ਸੰਤ ਸੁਰਿੰਦਰ ਸਿੰਘ ਜੀ ਗੰਭੀਰ ਅਤੇ ਬੀਬੀ ਜਸਬੀਰ ਕੌਰ ਜੀ ਨੇ ਵਿਸ਼ੇਸ਼ ਉਪਰਾਲਾ ਅਤੇ ਉਦਮ ਕਰਕੇ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਆਪਣੇ ਸਿੱਖਾਂ ਤੇ ਕੀਤੀਆਂ ਬਖਸ਼ਿਸ਼ਾਂ ਅਤੇ ਪਰ ਉਪਕਾਰਾਂ ਨੂੰ ਲਿਖਤੀ ਰੂਪ ਵਿੱਚ ਇਕੱਤਰ ਕਰਕੇ ਇਕ ਪੁਸਤਕ ਦਾ ਰੂਪ ਦੇ ਕੇ ਇਕ ਬਹੁਤ ਹੀ ਸ਼ਲਾਘਾਯੋਗ ਕਾਰਜ ਕੀਤਾ ਹੈ। ਸ੍ਰੀ ਸਤਿਗੁਰੂ ਜੀ ਦੀਆਂ ਸਾਖੀਆਂ ਪੜ੍ਹਨ ਜਾਂ ਸੁਨਣ ਦਾ ਇਕੋ ਇਕ ਮਨੋਰਥ ਹੁੰਦਾ ਹੈ ਕਿ ਇਹ ਸਾਖੀਆਂ ਪੜ੍ਹ ਕੇ ਸੁਣ ਕੇ ਸਾਡੇ ਮਨ ਵਿੱਚ ਆਪਣੇ ਸਤਿਗੁਰੂ ਜੀ ਪ੍ਰਤੀ ਸ਼ਰਧਾ ਪਿਆਰ ਅਤੇ ਸਤਿਕਾਰ ਦੀ ਭਾਵਨਾ ਪ੍ਰਗਟ ਹੋਵੇ। ਹਥਲੀ ਪੁਸਤਕ ਘੱਟ ਘੱਟ ਵਾਸੀ ਭਾਗ ਦੂਜਾ ਵਿੱਚ ਅਜਿਹੀਆਂ ਹੀ ਸਾਖੀਆਂ ਜਾਂ ਸਤਿਗੁਰੂ ਜੀ ਵਲੋਂ ਕੀਤੇ ਪਰ ਉਪਕਾਰਾਂ ਦਾ ਵਰਨਣ ਹੈ। ਜਿਸ ਨੂੰ ਪੜ੍ਹ ਕੇ ਹਰ ਗੁਰਸਿੱਖ ਦੇ ਅੰਦਰ ਆਪਣੇ ਸਤਿਗੁਰੂ ਜੀ ਪ੍ਰਤੀ ਸ਼ਰਧਾ ਅਤੇ ਸਤਿਕਾਰ ਉਜਾਗਰ ਹੁੰਦਾ ਹੈ। ਹਰ ਇਕ ਸਾਖੀ ਪੜ੍ਹ ਕੇ ਮਹਿਸੂਸ ਹੁੰਦਾ ਹੈ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਸਿਖਾਂ ਤੇ ਕਿਵੇਂ ਕਿਰਪਾ ਕਰਦੇ ਹਨ। ਕਿਸੇ ਦੇ ਸਰੀਰਕ ਰੋਗ ਦੀ ਨਵਿਰਤੀ ਕਰਨਾ ਕਿਸੇ ਦਾ ਮਾਨਸਕ ਰੋਗ ਠੀਕ ਕਰਨਾ ਕਿਸੇ ਨੂੰ ਉਲਾਦ ਦੀ ਪ੍ਰਾਪਤੀ ਹੋਣ ਵਰਗੀਆਂ ਮਨੋਕਾਮਨਾ ਪੂਰੀਆਂ ਕਰਨਾ। ਹਰ ਇਕ ਸਾਖੀ ਨੂੰ ਬੜੇ ਪਿਆਰ ਨਾਲ ਪੜ੍ਹਨ ਨੂੰ ਮਨ ਕਰਦਾ ਹੈ। ਇਹ ਪੁਸਤਕ ਵੀ ਸੰਤ ਸੁਰਿੰਦਰ ਸਿੰਘ ਜੀ ਗੰਭੀਰ ਅਤੇ ਬੀਬੀ ਜਸਬੀਰ ਕੌਰ ਵਲੋਂ ਇਕ ਪਰਿਵਾਰ ਦੀ ਆਪਣੇ ਸਤਿਗੁਰੂ ਜੀ ਪ੍ਰਤੀ ਸਮਰਪਤ ਭਾਵਨਾ ਨੂੰ ਪ੍ਰਗਟਾਉਂਦੀ ਹੈ। ਇਸ ਪਰਿਵਾਰ ਦੇ ਮਨ ਵਿੱਚ ਕਿੰਨੀ ਉਤਸੁਕਤਾ ਹੈ ਕਿ ਵਖ-ਵਖ ਸਿਖਾਂ ਸੇਵਕਾਂ ਕੋਲੋਂ ਇਹ ਸਾਖੀਆਂ ਇਕੱਤਰ ਕਰਕੇ ਸਤਿਗੁਰੂ ਜੀ ਦੀ ਉਪਮਾਂ ਵਿੱਚ ਇਹ ਮਹਾਨ ਕਾਰਜ ਕੀਤਾ ਹੈ ਜੋ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪ ਕ੍ਰਿਪਾ ਕਰਕੇ ਇਸ ਪਰਿਵਾਰ ਤੋਂ ਸੇਵਾ ਲਈ ਹੈ।

ਮੈਂ ਅੰਤ ਵਿੱਚ ਆਪਣੇ ਰਹਿਬਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਅਰਦਾਸ ਕਰਦਾ ਹਾਂ ਕਿ ਇਸ ਸਾਰੇ ਪਰਿਵਾਰ ਸੰਤ ਸੁਰਿੰਦਰ ਸਿੰਘ ਗੰਭੀਰ ਅਤੇ ਬੀਬੀ ਜਸਬੀਰ ਕੌਰ ਦੇ ਸਿਰ ਤੇ ਆਪਣਾ ਬਖਸ਼ਸ਼ ਭਰਿਆ ਹਸਤ ਕੰਵਲ ਇਸ ਤਰ੍ਹਾਂ ਹੀ ਰਖਣ ਅਤੇ ਇਹ ਪਰੀਵਾਰ ਗੁਰੂ ਘਰ ਨੂੰ ਸਮਰਪਿਤ ਹੋ ਕੇ ਅਜਿਹੇ ਕਾਰਜ ਕਰਦਾ ਰਹੇ।

ਵਲੋਂ
ਸੂਬਾ ਬਲਵਿੰਦਰ ਸਿੰਘ ਝੱਲ
ਪ੍ਰਧਾਨ ਵਿਸ਼ਵ ਨਾਮਧਾਰੀ ਵਿਦਿਅਕ ਜਥਾ
ਸ੍ਰੀ ਭੈਣੀ ਸਾਹਿਬ

# ਸਭ ਘਟ ਰਮਿਆ ਰਾਮ ਹਮਾਰਾ

ਅਕਾਲ ਪੁਰਖ ਹਰ ਥਾਂ ਹਰ ਵੇਲੇ ਹੁੰਦਾ ਹੈ। ਉਹ ਜਦੋਂ ਵੀ ਚਾਹੇ ਕਿਸੇ ਉਤੇ ਵੀ ਕਿਰਪਾ ਕਰਕੇ ਉਹਨੂੰ ਆਪਣੀ ਲਖਤਾ ਕਰਾ ਸਕਦਾ ਹੈ। ਸਾਖਿਆਤ ਭਗਵਾਨ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਸਬੰਧਤ ਇਕ ਸੱਚੀ ਘਟਨਾ ਲਿਖ ਰਹੀ ਹਾਂ। ਇਹ ਘਟਨਾ ਮੈਨੂੰ ਕਨੇਡਾ ਦੇ ਸੂਬਾ ਰੇਸ਼ਮ ਸਿੰਘ ਜੀ ਦੀ ਸੁਪਤਨੀ ਨੇ ਸੁਣਾਈ ਸੀ।

ਇੰਡੀਆ ਦੀ ਇਕ ਕੁੜੀ ਰਾਜਬੀਰ ਦਾ ਵਿਆਹ ਕਨੇਡਾ ਦੇ ਇਕ ਮੁੰਡੇ ਨਾਲ ਹੋਇਆ। ਮੁੰਡਾ ਕਾਫੀ ਸਮਾਂ ਕੁੜੀ ਦੇ ਨਾਲ ਰਹਿਣ ਤੋਂ ਬਾਅਦ ਕਨੇਡਾ ਚਲਾ ਗਿਆ। ਕੁਝ ਸਮੇਂ ਬਾਅਦ ਕੁੜੀ ਕਨੇਡਾ ਗਈ ਤਾਂ ਉਹਦੇ ਕੁਛੜ ਇਕ ਬੇਟਾ ਸੀ। ਉਥੇ ਜਾ ਕੇ ਉਹਨੂੰ ਪਤਾ ਲਗਾ ਕਿ ਉਸਦੇ ਪਤੀ ਦਾ ਤਾਂ ਉਥੇ ਕਿਸੇ ਹੋਰ ਕੁੜੀ ਨਾਲ ਅਫੇਅਰ ਚਲ ਰਿਹਾ ਹੈ। ਮੁੰਡੇ ਨੇ ਉਥੇ ਰਾਜਬੀਰ ਨੂੰ ਮਾਰਨਾ ਕੁਟਨਾ ਸ਼ੁਰੂ ਕਰ ਦਿਤਾ ਅਤੇ ਘਰੋਂ ਕੱਢ ਦਿਤਾ। ਵਿਚਾਰੀ ਬੇਬਸ ਕਿਧਰੇ ਜੋਗੀ ਵੀ ਨਾ ਰਹੀ। ਕੁਦਰਤੀ ਉਸਦਾ ਸੰਪਰਕ ਇਕ ਨਾਮਧਾਰੀ ਬਚਿਤ੍ਰ ਸਿੰਘ ਜੀ ਦੇ ਨਾਲ ਹੋ ਗਿਆ। ਉਹ ਉਹਨਾਂ ਦੇ ਘਰ ਬੇਸਮੈਂਟ ਦਾ ਇਕ ਕਮਰਾ ਕਿਰਾਏ ਤੇ ਲੈ ਕੇ ਰਹਿਣ ਲਗ ਪਈ। ਉਹਨਾਂ ਦਿਨਾਂ ਵਿੱਚ ਉਥੇ ਅੱਸੂ ਦੇ ਪ੍ਰਯੋਗ ਦਾ ਮਹੀਨਾ ਸ਼ੁਰੂ ਹੋ ਗਿਆ। ਘਰ ਦੇ ਮੈਂਬਰ ਪ੍ਰਯੋਗ ਵਿੱਚ ਹਿੱਸਾ ਲੈ ਰਹੇ ਸੀ। ਉਹ ਲੜਕੀ ਵੀ ਘਰ ਵਾਲਿਆਂ ਦੇ ਨਾਲ ਪ੍ਰਯੋਗ ਵਿੱਚ ਜਾਣ ਲਗ ਪਈ। ਪਰਿਵਾਰ ਵਾਲਿਆਂ ਨੇ ਉਹਨੂੰ ਆਖਿਆ ਕਿ ਤੂੰ ਵੀ ਭਜਨ ਲੇ ਲੈ। ਉਹਨੇ ਆਖਿਆ ਕਿ ਮੈਂ ਗੁਰੂ ਨਾਨਕ ਦੇਵ ਜੀ ਨੂੰ ਮੰਨਦੀ ਹਾਂ। ਉਹਨੇ ਬਚਿਤ੍ਰ ਸਿੰਘ ਜੀ ਦੇ ਘਰ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਫੋਟੋ ਦੇ ਦਰਸ਼ਨ ਕੀਤੇ ਹੋਏ ਸਨ। ਉਹ ਕਹਿਣ ਲਗੀ ਕਿ ਜੇ ਮੈਨੂੰ ਸਤਿਗੁਰੂ ਜਗਜੀਤ ਸਿੰਘ ਜੀ ਸਤਿਗੁਰੂ ਨਾਨਕ ਦੇਵ ਜੀ ਦੇ ਰੂਪ ਵਿੱਚ ਦਰਸ਼ਨ ਦੇਣ ਤਾਂ ਮੈਂ ਭਜਨ ਲਵਾਂਗੀ।

ਉਸਦੀ ਪੁਕਾਰ ਗੁਰੂ ਨਾਨਕ ਦੇਵ ਜੀ ਦੀ ਦਰਗਾਹ ਵਿੱਚ ਸੁਣੀ ਗਈ। ਉਹਦੇ ਉਤੇ ਕਿਰਪਾ ਹੋਣ ਦਾ ਵੇਲਾ ਆ ਗਿਆ। ਉਸ ਨੇ ਦਸਿਆ ਕਿ ਇਕ ਵਾਰੀ ਉਹਨੂੰ ਵਿਚਾਰਾਂ ਵਿੱਚ ਗੁਆਚੀ ਨੂੰ ਅੱਖਾਂ ਬੰਦ ਕਰਕੇ ਬੈਠਿਆਂ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਹੋਏ। ਫਿਰ ਝਟ ਹੀ ਗੁਰੂ ਨਾਨਕ ਦੇਵ ਜੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਰੂਪ ਵਿੱਚ ਪ੍ਰਗਟ ਹੋ ਗਏ। ਰਾਜਬੀਰ ਬੜੀ ਹੈਰਾਨ ਹੋਈ ਕਿ ਇਹ ਕੀ ਹੋਇਆ ਹੈ। ਉਹਨੂੰ ਬੜੀ ਸ਼ਰਧਾ ਪੈਦਾ ਹੋ ਗਈ। ਉਹਨੇ ਸੂਬਾ ਰੇਸ਼ਮ ਸਿੰਘ ਜੀ ਕੋਲੋਂ ਭਜਨ ਲੈ ਲਿਆ।

ਇਕ ਦਿਨ ਉਹ ਰਾਤ ਦੇ ਗਿਆਰਾਂ ਵਜੇ ਆਪਣੀ ਮੰਜੀ ਤੇ ਬੈਠੀ ਆਪਣੇ ਦੁੱਖਾਂ ਦੀਆਂ ਗਿਣਤੀਆਂ ਕਰ ਰਹੀ ਸੀ ਕਿ ਇਕ ਦਮ ਉਹਦੇ ਕਮਰੇ ਦਾ ਦਰਵਾਜ਼ਾ ਖੁੱਲ੍ਹਿਆ ਤੇ ਉਸ ਨੂੰ ਚਾਨਣਾ ਦਿਸਿਆ। ਉਸ ਚਾਨਣ ਵਿਚੋਂ ਉਸਨੂੰ ਸਤਿਗੁਰੂ ਜਗਜੀਤ

ਸਿੰਘ ਜੀ ਦੇ ਨੂਰਾਨੀ ਦਰਸ਼ਨ ਹੋ ਗਏ। ਉਹ ਬੜੀ ਹੈਰਾਨ ਹੋਈ ਕਿ ਇਹ ਤੇ ਉਹ ਹੀ ਹਨ ਜਿੰਨ੍ਹਾਂ ਦੀ ਫੋਟੋ ਦੇ ਮੈਂ ਰੋਜ਼ ਦਰਸ਼ਨ ਕਰਦੀ ਹਾਂ। ਉਹਨੇ ਸੱਚੇ ਪਾਤਸ਼ਾਹ ਜੀ ਨੂੰ ਪੁੱਛਿਆ ਕਿ ਕੀ ਤੁਸੀਂ ਸਤਿਗੁਰੂ ਜੀ ਹੋ ? ਸੱਚੇ ਪਾਤਸ਼ਾਹ ਜੀ ਨੇ ਮੁਸਕਰਾ ਕੇ ਉਤਰ ਦਿਤਾ ਕਿ ਹਾਂ। ਤਾਂ ਉਹ ਕਹਿਣ ਲਗੀ ਕਿ ਮੇਰਾ ਬਿਸਤਰਾ ਵੀ ਮੈਲਾ ਹੈ, ਕਮਰਾ ਵੀ ਛੋਟਾ ਹੈ, ਮੈਂ ਤੁਹਾਨੂੰ ਕਿੱਥੇ ਬਿਠਾਵਾਂ ? ਉਹਦੇ ਕਮਰੇ ਵਿੱਚ ਇਕ ਛੋਟਾ ਜਿਹਾ ਮੇਜ ਸੀ। ਸੱਚੇ ਪਾਤਸ਼ਾਹ ਜੀ ਆਪੇ ਹੀ ਉਸ ਮੇਜ ਉਤੇ ਚੌਂਕੜਾ ਮਾਰ ਕੇ ਬੈਠ ਗਏ। ਉਸ ਬੀਬੀ ਨੇ ਪੁਛਿਆ ਕਿ ਕੀ ਤੁਸੀਂ ਦੁਧ ਛਕੋਗੇ? ਸੱਚੇ ਪਾਤਸ਼ਾਹ ਜੀ ਨੇ ਜੁਆਬ ਦਿਤਾ ਕਿ ਨਹੀਂ ਮੈਂ ਪਰਸ਼ਾਦਾ ਛਕ ਕੇ ਆਇਆ ਹਾਂ ਮੈਨੂੰ ਜਲ ਛਕਾ ਦੇ। ਉਹ ਕਹਿਣ ਲਗੀ ਕਿ ਮੈਂ ਕਿਸੇ ਸੋਧੀ ਨੂੰ ਬੁਲਾਵਾਂ ? ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਨਹੀਂ ਤੂੰ ਛਕਾ। ਉਸ ਨੂੰ ਪਤਾ ਸੀ ਕਿ ਘਰ ਵਾਲੇ ਸੋਧੀ ਹਨ। ਨਾਲੇ ਸੋਧ ਬਾਰੇ ਉਹਨੂੰ ਕਾਫੀ ਪਤਾ ਸੀ। ਉਹ ਕਹਿਣ ਲਗੀ ਕਿ ਘਰ ਵਾਲਿਆਂ ਦੀ ਰਸੋਈ ਸੋਧ ਦੀ ਹੈ ਨਾਲੇ ਰਾਤ ਦੇ ਗਿਆਰਾਂ ਵਜੇ ਹਨ ਮੈਂ ਉਹਨਾਂ ਦੀ ਰਸੋਈ ਵਿੱਚ ਕਿਸ ਤਰ੍ਹਾਂ ਜਾਵਾਂ ? ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਜਾਹ ਤੈਨੂੰ ਕੋਈ ਨਹੀਂ ਵੇਖਦਾ। ਰਾਜਬੀਰ ਉਤੇ ਜਾ ਕੇ ਬਾਟਾ ਰੇਤ ਨਾਲ ਮਾਂਜ ਕੇ ਆਪਣੀ ਰੇਸ਼ਮੀ ਚੁੰਨੀ ਨਾਲ ਫੜ ਕੇ ਜਲ ਭਰ ਕੇ ਲੈ ਆਈ। ਸੱਚੇ ਪਾਤਸ਼ਾਹ ਜੀ ਨੇ ਜਲ ਛਕ ਲਿਆ। ਉਹ ਬੈਠ ਕੇ ਆਪਣੇ ਦੁਖ ਸੁਨਾਉਣ ਲਗ ਪਈ। ਸੱਚੇ ਪਾਤਸ਼ਾਹ ਜੀ ਨੇ ਉਹਨੂੰ ਹੌਂਸਲਾ ਦਿਤਾ। ਇੰਨੇ ਚਿਰ ਨੂੰ ਘਰ ਵਾਲਿਆਂ ਨੇ ਉਹਨੂੰ ਅਵਾਜ਼ ਮਾਰੀ ਕਿ ਇੰਡੀਆ ਤੋਂ ਤੇਰੇ ਪਿਤਾ ਜੀ ਦਾ ਟੈਲੀਫੋਨ ਆਇਆ ਹੈ। ਸੱਚੇ ਪਾਤਸ਼ਾਹ ਜੀ ਨੇ ਉਹਨੂੰ ਹੁਕਮ ਕੀਤਾ ਕਿ ਜਾਹ ਟੈਲੀਫੂਨ ਸੁਣ ਲੈ ਅਸੀਂ ਫੇਰ ਆ ਜਾਵਾਂਗੇ। ਉਹਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਜਦੋਂ ਉਹਦੇ ਵੇਖਦਿਆਂ ਹੀ ਸੱਚੇ ਪਾਤਸ਼ਾਹ ਜੀ ਉਥੇ ਹੀ ਅਲੋਪ ਹੋ ਗਏ।

ਉਸ ਤੋਂ ਬਾਅਦ ਉਹਨੂੰ ਇੰਨਾ ਵੈਰਾਗ ਹੋ ਗਿਆ ਕਿ ਉਹ ਦੋ ਤਿੰਨ ਦਿਨ ਅੰਦਰ ਵੜ ਕੇ ਰੋਂਦੀ ਰਹੀ। ਘਰ ਵਾਲਿਆਂ ਨੇ ਪੁਛਿਆ ਕਿ ਤੂੰ ਅੰਦਰ ਵੜ ਕੇ ਕੀ ਕਰਦੀ ਹੈਂ ? ਉਸ ਨੇ ਸੱਚੇ ਪਾਤਸ਼ਾਹ ਜੀ ਦੇ ਆਉਣ ਦੀ ਸਾਰੀ ਵਾਰਤਾ ਦਸੀ ਅਤੇ ਉਸ ਨੇ ਜਲ ਛਕਾਉਣ ਵਾਲਾ ਬਾਟਾ ਵੀ ਵਿਖਾਇਆ। ਘਰ ਵਾਲਿਆਂ ਨੇ ਉਸ ਕੋਲੋਂ ਸੱਚੇ ਪਾਤਸ਼ਾਹ ਜੀ ਦੀਆਂ ਨਿਸ਼ਾਨੀਆਂ ਪੁਛੀਆਂ। ਠੀਕ ਨਿਸ਼ਾਨੀਆਂ ਸੁਣ ਕੇ ਉਹਨਾਂ ਨੂੰ ਵਿਸ਼ਵਾਸ ਹੋ ਗਿਆ। ਉਹਨਾਂ ਨੇ ਭੈਣੀ ਸਾਹਿਬ ਟੈਲੀਫੂਨ ਕਰਕੇ ਪੁਛਿਆ ਕਿ ਉਸ ਵੇਲੇ ਸੱਚੇ ਪਾਤਸ਼ਾਹ ਜੀ ਕਿਥੇ ਸਨ ? ਪਤਾ ਲਗਾ ਕਿ ਉਸ ਵੇਲੇ ਸੱਚੇ ਪਾਤਸ਼ਾਹ ਜੀ ਪ੍ਰਸ਼ਾਦਾ ਛਕ ਕੇ ਬਿਰਾਜੇ ਹੋਏ ਸਨ। ਉਹ ਘਟ ਘਟ ਵਾਸੀ ਸਤਿਗੁਰੂ ਜੀ ਦੇ ਚੋਜ ਸੁਣ ਕੇ ਹੈਰਾਨ ਹੋ ਗਏ। ਧੰਨ ਸਤਿਗੁਰੂ ਜੀ ਅਤੇ ਧੰਨ ਸਤਿਗੁਰੂ ਜੀ ਦੇ ਚੋਜ।

------

# ਤੂੰ ਸਭਨੀ ਥਾਈ ਜਿਥੇ ਹਉ ਜਾਈ

ਜਦੋਂ ਬੀਬਾ ਜੀ ਦਾ ਜਨਮ ਹੋਇਆ ਤਾਂ ਉਦੋਂ ਬੀਬੀ ਨਰਿੰਦਰ ਕੌਰ ਜੀ ਅਫਰੀਕਾ ਰਹਿੰਦੇ ਸਨ। ਸੱਚੇ ਪਾਤਸ਼ਾਹ ਜੀ ਨੇ ਉਹਨਾਂ ਨੂੰ ਹੁਕਮ ਦੇ ਕੇ ਸ੍ਰੀ ਭੈਣੀ ਸਾਹਿਬ ਬੁਲਾ ਲਿਆ ਅਤੇ ਬੀਬਾ ਜੀ ਨੂੰ ਪਾਲਨ ਦੀ ਸੇਵਾ ਬਖਸ਼ ਦਿਤੀ। ਜਦੋਂ ਬੀਬਾ ਜੀ ਅਜੇ 7-8 ਸਾਲਾਂ ਦੇ ਸਨ ਤਾਂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸ੍ਰੀ ਮਾਤਾ ਜੀ ਥਾਈਲੈਂਡ ਦੇ ਦੋਰੇ ਤੇ ਚਲੇ ਗਏ ਸੱਚੇ ਪਾਤਸ਼ਾਹ ਜੀ ਥਾਈਲੈਂਡ ਦੇ ਦੌਰੇ ਤੋਂ ਬਾਅਦ ਅਫਰੀਕਾ ਚਲੇ ਗਏ। ਉਹਨਾਂ ਦਿਨਾਂ ਵਿੱਚ ਸਕੂਲਾਂ ਵਿੱਚ ਛੁੱਟੀਆਂ ਹੋਣ ਕਰਕੇ ਬੀਬਾ ਜੀ ਦੀਆਂ ਕੁਝ ਸਹੇਲੀਆਂ ਵੀ ਸ੍ਰੀ ਭੈਣੀ ਸਾਹਿਬ ਉਹਨਾਂ ਦੇ ਕੋਲ ਆਈਆਂ ਹੋਈਆਂ ਸਨ। ਸਾਰੀਆਂ ਕੁੜੀਆਂ ਬਹੁਤ ਉਦਾਸ ਹੋ ਗਈਆਂ ਕਿ ਸੱਚੇ ਪਾਤਸ਼ਾਹ ਜੀ ਨੂੰ ਬਹੁਤ ਦੇਰ ਹੋ ਗਈ ਹੈ। ਬੀਬੀ ਨਰਿੰਦਰ ਕੌਰ ਜੀ ਨੇ ਉਹਨਾਂ ਨੂੰ ਆਖਿਆ ਕਿ ਤੁਸੀਂ ਸਵੇਰੇ ਉਠ ਕੇ ਪ੍ਰਯੋਗ ਕਰਿਆ ਕਰੋ ਤਾਂ ਸੱਚੇ ਪਾਤਸ਼ਾਹ ਜੀ ਛੇਤੀ ਦਰਸ਼ਨ ਦੇਣਗੇ। ਕੁੜੀਆਂ ਰੋਜ਼ ਸਵੇਰੇ ਉਠ ਕੇ ਪ੍ਰਯੋਗ ਕਰਨ ਲਗ ਪਈਆਂ। ਉਹ ਬੜੀਆਂ ਉਦਾਸ ਹੋ ਗਈਆਂ ਕਿ ਅਗੇ ਤੇ ਕਦੀ ਨੀਂਦਰ ਵਿੱਚ ਹੀ ਦਰਸ਼ਨ ਹੋ ਜਾਂਦੇ ਸਨ। ਹੁਣ ਸਾਨੂੰ ਉਹ ਵੀ ਨਹੀਂ ਹੁੰਦੇ। ਇਕ ਵਾਰੀ ਕੋਈ ਰਾਤ ਦੇ 7-8 ਵਜੇ ਦੀ ਗੱਲ ਹੈ। ਬੜਾ ਮੀਂਹ ਅਤੇ ਝਖੜ ਚਲ ਰਿਹਾ ਸੀ। ਉਹਨਾਂ ਦਿਨਾਂ ਵਿੱਚ ਜਿਸ ਬਿਲਡਿੰਗ ਵਿੱਚ ਉਹ ਰਹਿ ਰਹੇ ਸਨ ਉਹਦੇ ਆਲੇ ਦੁਆਲੇ ਕੋਈ ਰਿਹਾਇਸ਼ ਨਹੀਂ ਸੀ। ਇਕ ਰਾਤ ਕੁੜੀਆਂ ਆਪਣੇ ਆਪਣੇ ਬਿਸਤਰਿਆਂ ਵਿੱਚ ਵੜ ਕੇ ਸੌਂ ਗਈਆਂ। ਉਸ ਬਿਲਡਿੰਗ ਦੀ ਥੱਲੇ ਦੀ ਮੰਜ਼ਿਲ ਦਾ ਦਰਵਾਜ਼ਾ ਖੜਕਿਆ। ਬੀਬੀ ਨਰਿੰਦਰ ਜੀ ਸੋਚਨ ਲਗੇ ਕਿ ਇਹੋ ਜਿਹੇ ਮੌਸਮ ਵਿੱਚ ਕੌਣ ਆਇਆ ਹੈ। ਫਿਰ ਉਪਰਲੀ ਮੰਜ਼ਿਲ ਦਾ ਦਰਵਾਜ਼ਾ ਖੜਕਨ ਲਗ ਪਿਆ। ਉਹ ਡਰ ਗਏ ਕਿ ਕੌਣ ਆਇਆ ਹੈ। ਫਿਰ ਉਹਨਾਂ ਦੇ ਕਮਰੇ ਦਾ ਦਰਵਾਜ਼ਾ ਖੜਕਿਆ ਅਤੇ ਆਪੇ ਹੀ ਖੁੱਲ੍ਹ ਗਿਆ। ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਅੰਡੀ ਦੀ ਚਾਦਰ ਦੀ ਬੁੱਕਲ ਮਾਰਿਆਂ ਹੋਇਆਂ ਦੇ ਅੰਦਰ ਦਰਸ਼ਨ ਹੋਏ। ਬੀਬੀ ਜੀ ਨੇ ਉਠ ਕੇ ਮੱਥਾ ਟੇਕਿਆ ਸੱਚੇ ਪਾਤਸ਼ਾਹ ਜੀ ਦੇ ਨੂਰੀ ਚੇਹਰੇ ਤੇ ਰੋਸ਼ਨੀ ਸੀ ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਕੁੜੀਆਂ ਸੌਂ ਗਈਆਂ ਹਨ। ਬੀਬੀ ਜੀ ਨੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਮੈਂ ਉਹਨਾਂ ਨੂੰ ਉਠਾ ਦਿੰਦੀ ਹਾਂ। ਹੁਕਮ ਹੋਇਆ ਕਿ ਨਹੀਂ ਹੁਣ ਅਸੀਂ ਛੇਤੀ ਆ ਜਾਣਾ ਹੈ। ਇੰਨਾ ਬਚਨ ਕਰਕੇ ਉਹ ਅਲੋਪ ਹੋ ਗਏ। ਧੰਨ ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ।

------

# ਮੈਨੂੰ ਸਤਿਗੁਰੂ ਜੀ ਨੇ ਕਾਲ ਤੋਂ ਬਚਾਇਆ

ਭੈਣੀ ਸਾਹਿਬ ਕੁਦਰਤੀ ਇਲਾਜ ਕੇਂਦਰ ਦੇ ਡਾਕਟਰ ਇਕਬਾਲ ਸਿੰਘ ਜੀ ਦੀ ਹੱਡ ਬੀਤੀ ਵਾਰਤਾ ਪੜ੍ਹ ਕੇ ਪਤਾ ਲਗਦਾ ਹੈ ਕਿ ਸਤਿਗੁਰੂ ਜਗਜੀਤ ਸਿੰਘ ਜੀ ਕਣ ਕਣ ਵਿੱਚ ਰਮੇ ਹੋਏ ਹਨ। ਉਹ ਸਿਖ ਦੀ ਪੁਕਾਰ ਸੁਣਕੇ ਉਥੇ ਹੀ ਪ੍ਰਗਟ ਹੋ ਕੇ ਉਸ ਦੀ ਸਹਾਇਤਾ ਕਰਦੇ ਹਨ। ਕਦੀ ਕ੍ਰਿਸ਼ਨ ਰੂਪ ਹੋ ਕੇ ਦ੍ਰੋਪਤੀ ਨੂੰ ਨੰਗੀ ਹੋਣ ਤੋਂ ਬਚਾਇਆ ਅਤੇ ਕਦੀ ਰਾਮ ਰੂਪ ਹੋ ਕੇ ਘੁਮਿਆਰੀ ਦੇ ਮਰੇ ਹੋਏ ਪੁੱਤਰ ਨੂੰ ਜੀਵਨ ਦਾਨ ਦਿਤਾ। ਸਾਡੇ ਕੋਈ ਪੂਰਬਲੇ ਕਰਮ ਅਤਿ ਉੱਤਮ ਹਨ ਜਿਸ ਕਰਕੇ ਅਸੀਂ ਇਹਨਾਂ ਦੇ ਚਰਨਾਂ ਵਿੱਚ ਆਏ ਹਾਂ। ਲੋੜ ਸਿਰਫ ਇਸ ਗਲ ਦੀ ਹੈ ਕਿ ਅਸੀਂ ਇਹਨਾਂ ਦੇ ਹੁਕਮਾਂ ਦੀ ਉਲੰਘਨਾ ਨਾ ਕਰੀਏ। ਫਿਰ ਉਹ ਸਦਾ ਹੀ ਅੰਗ ਸੰਗ ਹੋ ਕੇ ਸਾਡੀ ਰਖਿਆ ਕਰਦੇ ਹਨ। ਥੱਲੇ ਡਾਕਟਰ ਸਾਹਿਬ ਦੀ ਆਪ ਬੀਤੀ ਉਹਨਾਂ ਦੇ ਹੀ ਲਫ਼ਜ਼ਾਂ ਵਿੱਚ ਲਿਖ ਰਹੀ ਹਾਂ।

"20 ਫਰਵਰੀ 1971 ਦਾ ਦਿਨ ਸੀ। ਉਹਨਾਂ ਦਿਨਾਂ ਵਿੱਚ ਮੇਰੀ ਰਿਹਾਇਸ਼ ਪਿੰਡ ਰਾਣੀਆਂ (ਜ਼ਿਲ੍ਹਾ ਹਿਸਾਰ) ਵਿਖੇ ਸੀ। ਮੈਂ ਨਵਾਂ ਨਵਾਂ ਹੀ ਅਜੇ ਆਯੁਰਵੈਦਿਕ ਦਾ ਡਾਕਟਰ ਬਣਿਆ ਸਾਂ। ਮੈਂ ਹਰ ਰੋਜ਼ ਰਾਣੀਆਂ ਤੋਂ ਪ੍ਰਤਾਪ ਨਗਰ ਤੜਕੇ ਇਸ਼ਨਾਨ ਕਰਕੇ ਸਾਈਕਲ ਤੇ ਬੈਠ ਕੇ ਕਰੀਬ 15 ਕਿਲੋ ਮੀਟਰ ਦਾ ਪੰਧ ਕਰਕੇ ਆਪਣੇ ਕਲੀਨਿਕ ਤੇ ਜਾਣਾ। ਸਾਰਾ ਦਿਨ ਮਰੀਜ ਵੇਖਣੇ ਫਿਰ ਸ਼ਾਮ ਨੂੰ ਸਾਈਕਲ ਚਲਾਕੇ ਆਪਣੇ ਪਿੰਡ ਰਾਣੀਆਂ ਹਨੇਰੇ ਪਏ ਘਰ ਪਹੁੰਚਨਾ। ਰਾਣੀਆਂ ਤੋਂ ਜੀਵਨ ਨਗਰ ਟੱਪ ਕੇ ਰਸਤੇ ਵਿੱਚ ਮਸਤਾਨ ਗੜ੍ਹ ਪੈਂਦਾ ਸੀ। ਉਹਨਾਂ ਦਿਨਾਂ ਵਿੱਚ ਸ੍ਰੀ ਸਤਿਗੁਰੂ ਜੀ ਜ਼ਿਆਦਾ ਜੀਵਨ ਨਗਰ ਜਾਂ ਮਸਤਾਨਗੜ੍ਹ ਹੀ ਰਹਿੰਦੇ ਸਨ। ਦੂਸਰੇ ਚੌਥੇ ਦਿਨ ਮੈਂ ਮਸਤਾਨ ਗੜ੍ਹ ਸਾਈਕਲ ਖੜ੍ਹੀ ਕਰਕੇ ਸ੍ਰੀ ਸਤਿਗੁਰੂ ਜੀ ਨੂੰ ਨਮਸਕਾਰ ਕਰਕੇ ਆਪਣੇ ਕਲੀਨਿਕ ਤੇ ਚਲਾ ਜਾਂਦਾ ਸਾਂ। ਪਹਿਲਾਂ ਦੀ ਤਰ੍ਹਾਂ ਮੈਂ 20 ਫਰਵਰੀ ਵਾਲੇ ਦਿਨ ਮਸਤਾਨਗੜ੍ਹ ਰੁਕਿਆ ਅਤੇ ਸੱਚੇ ਪਾਤਸ਼ਾਹ ਜੀ ਨੂੰ ਨਮਸਕਾਰ ਕਰਨ ਲਈ ਸਤਿਗੁਰੂ ਜੀ ਵਲ ਜਾ ਰਿਹਾ ਸਾਂ। ਸਤਿਗੁਰੂ ਜੀ ਇਕ ਵਣ ਥਲੇ ਕੁਰਸੀ ਤੇ ਬੈਠੇ ਸਨ। ਮੈਂ ਚਰਨਾਂ ਤੇ ਮੱਥਾ ਟੇਕਿਆ। ਸੱਚੇ ਪਾਤਸ਼ਾਹ ਜੀ ਨੇ ਮੈਨੂੰ ਪੁਛਿਆ ਕਿ ਇਕਬਾਲ ਕਿਥੋਂ ਆਇਆਂ ਏ ? ਮੈਂ ਦੋਵੇਂ ਹੱਥ ਜੋੜ ਕੇ ਉੱਤਰ ਦਿਤਾ ਕਿ ਜੀ ਮੈਂ ਰਾਣੀਆਂ ਤੋਂ ਆ ਰਿਹਾ ਹਾਂ। ਉਹਨਾਂ ਨੇ ਪੁਛਿਆ ਕਿ ਕਿਥੇ ਚਲਿਆਂ ਏਂ ? ਮੈਂ ਅਰਜ ਕੀਤੀ ਜੀ ਮੈਂ ਪ੍ਰਤਾਪ ਨਗਰ ਆਪਣੇ ਕਲੀਨਿਕ ਤੇ ਚਲਿਆ ਹਾਂ। ਹੁਕਮ ਹੋਇਆ ਮਸਤਾਨਗੜ੍ਹ ਕਈਆਂ ਨੂੰ ਨਾਮੁਰਾਦ ਬੁਖਾਰ ਨੇ ਘੇਰਿਆ ਏ। ਜਾਂਦਾ ਹੋਇਆ ਸਾਰੇ ਬੀਮਾਰਾਂ ਨੂੰ ਵੇਖਕੇ ਦਵਾਈ ਦਿੰਦਾ ਜਾ।

ਸੱਤ ਬਚਨ ਕਹਿ ਕੇ ਮੈਂ ਮਰੀਜਾਂ ਵਲ ਜਾਣ ਹੀ ਲਗਾ ਸਾਂ ਕਿ ਪਾਤਸ਼ਾਹ ਜੀ ਨੇ ਪਿਛੋਂ ਅਵਾਜ ਮਾਰੀ ਕਿ ਡਾਕਟਰ ਜੀ ਮੇਰੀ ਗਲ ਸੁਣ ਕੇ ਜਾਇਆ ਜੇ। ਹੁਕਮ ਕੀਤਾ

ਕਿ ਮੈਂ ਹੁਣੇ ਜੀਪ ਤੇ ਕਹੀ ਵਾਲੇ ਜਾਣਾ ਏਂ ਸਾਹਮਣੇ ਜਿਹੜੇ ਮਿਸਤ੍ਰੀ ਕੰਧ ਬਣਾਉਂਦੇ ਨੇ ਤੂੰ ਉਹਨਾਂ ਦਾ ਧਿਆਨ ਰਖੀਂ। ਉਹਨਾਂ ਨੂੰ ਜਲ ਪਾਣੀ ਛਕਾਈਂ। ਜਦੋਂ ਪ੍ਰਸ਼ਾਦਾ ਛਕਾਵੇਂਗਾ ਵਿੱਚ ਕੜਛੀ ਕੜਛੀ ਘਿਉ ਵੀ ਜ਼ਰੂਰ ਪਾਵੀਂ। ਅਤੇ ਜੇ ਕੋਈ ਦੋ ਕੜਛੀਆਂ ਪੁਆਏ ਤਾਂ ਪਾ ਦੇਈਂ ਨਾਂਹ ਨਾ ਕਰੀਂ। ਮੈਂ ਸੱਤ ਬਚਨ ਕਹਿ ਕੇ ਮਰੀਜਾਂ ਵਲ ਚਲਾ ਗਿਆ। ਮਰੀਜਾਂ ਨੂੰ ਵੇਖਕੇ ਮੈਂ ਦਵਾਈਆਂ ਦਿੱਤੀਆਂ। ਮੈਨੂੰ ਸੱਚੇ ਪਾਤਸ਼ਾਹ ਜੀ ਨੇ ਇੱਕ ਵਾਰੀ ਫੇਰ ਅਵਾਜ਼ ਮਾਰੀ ਅਤੇ ਹੁਕਮ ਕੀਤਾ ਕਿ ਸਮਾਂ ਬੜਾ ਖ਼ਤਰਨਾਕ ਏ ਬਚ ਕੇ ਰਿਹਾ ਕਰ। ਪਰ ਮੈਂ ਅਨਭੋਲ ਗੱਲ ਨਾ ਸਮਝ ਸਕਿਆ। ਮੈਂ ਅੱਧੇ ਘੰਟੇ ਵਿੱਚ ਸਾਰੇ ਬੀਮਾਰਾਂ ਨੂੰ ਦਵਾਈਆਂ ਦੇ ਦਿਤੀਆਂ ਕਿਉਂਕਿ ਮੈਨੂੰ ਫਿਕਰ ਸੀ ਕਿ ਮੈਂ ਆਪਣੇ ਦਵਾਖਾਨੇ ਛੇਤੀ ਪਹੁੰਚਾਂ ਉਥੇ ਮਰੀਜ ਉਡੀਕ ਰਹੇ ਹੋਣਗੇ। ਮਨ ਵਿੱਚ ਮਰੀਜਾਂ ਦਾ ਫਿਕਰ ਜਿਹਾ ਲਗਾ ਹੋਇਆ ਸੀ। ਇਕ ਸਿਖ ਸੰਘਣੇ ਜਿਹੇ ਬਰੋਟੇ ਥਲੇ ਖਲੋਤਾ ਹੋਇਆ ਸੀ। ਮੈਂ ਉਸਦੇ ਕੋਲ ਚਲਾ ਗਿਆ ਅਤੇ ਪੁਛਿਆ ਸਿੱਖਾ ਕਿਥੋਂ ਆਇਆਂ ਏਂ ? ਸਿਖ ਨੇ ਉੱਤਰ ਦਿੱਤਾ ਕਿ ਮੈਂ ਦਮਦਮੇ ਤੋਂ ਆਇਆਂ ਹਾਂ। ਮੈਂ ਉਸਦਾ ਤਰਲਾ ਜਿਹਾ ਲਿਆ ਅਤੇ ਉਸ ਨੂੰ ਕਿਹਾ ਕਿ ਆਹ ਜਿਹੜੇ ਕੰਧ ਦੀ ਸੇਵਾ ਕਰਦੇ ਨੇ ਇਹਨਾਂ ਨੂੰ ਜਲ ਪਾਣੀ ਤਾਂ ਛਕਾ ਦੇ। ਉਹ ਜਲ ਪਾਣੀ ਛਕਾਉਣ ਚਲਿਆ ਸੀ ਮੈਂ ਉਸ ਨੂੰ ਰੋਕ ਕੇ ਕਿਹਾ ਕਿ ਵੀਰ ਜੀ ਜਲਪਾਣੀ ਤੋਂ ਬਾਅਦ ਪ੍ਰਸ਼ਾਦਾ ਵੀ ਛਕਾਉਗੇ ? ਉਸ ਸਿੱਖ ਨੇ ਮੈਨੂੰ ਕਿਹਾ ਕਿ ਸੰਤ ਜੀ ਤੁਸੀਂ ਬੇਫ਼ਿਕਰ ਹੋ ਜਾਓ। ਮੇਰੇ ਧੰਨ ਭਾਗ ਨੇ ਜੋ ਤੁਸੀਂ ਮੈਨੂੰ ਸਿੱਖਾਂ ਸਾਧਾਂ ਦੀ ਸੇਵਾ ਦਾ ਮੌਕਾ ਦਿੱਤਾ ਹੈ।

ਸਾਧ ਸੰਗਤ ਜੀ ਮਨੁੱਖ ਸਦਾ ਭੁਲਣਹਾਰ ਹੈ। ਕਈ ਵਾਰੀ ਸਤਿਗੁਰੂ ਜੀ ਦੇ ਹੁਕਮ ਦੀ ਉਲੰਘਨਾ ਕਰ ਬੈਠਦਾ ਹੈ। ਨੁਕਸਾਨ ਹੋਣ ਤੇ ਬਾਅਦ ਵਿਚ ਫਿਰ ਪਛਤਾਉਂਦਾ ਹੈ। ਇਸੇ ਤਰ੍ਹਾਂ ਮੈਂ ਵੀ ਅਲਪ ਮੱਤ ਹੋਣ ਕਰਕੇ ਮਰੀਜਾਂ ਦਾ ਲਾਲਚ ਕਰਕੇ ਸਤਿਗੁਰ ਜੀ ਵਲੋਂ ਬਖਸ਼ੀ ਸੇਵਾ ਕਿਸੇ ਹੋਰ ਨੂੰ ਸੌਂਪ ਕੇ ਸਾਈਕਲ ਤੇ ਚੜ੍ਹ ਕੇ ਪ੍ਰਤਾਪ ਨਗਰ ਨੂੰ ਚਲ ਪਿਆ। ਮਸਤਾਨ ਗੜ੍ਹ ਦੇ ਇਲਾਕੇ ਵਿੱਚ ਝਾੜੀਆਂ ਬਹੁਤ ਹੁੰਦੀਆਂ ਸਨ। ਮੈਂ ਅਜੇ ਥੋਹੜੀ ਦੂਰ ਹੀ ਗਿਆ ਸਾਂ ਕਿ ਕੀ ਵੇਖਦਾ ਹਾਂ ਕਿ ਇਕ ਮਾਰਨ ਵਾਲਾ ਸਾਹਨ ਮੇਰੇ ਵਲ ਭੱਜਾ ਆਉਂਦਾ ਹੈ। ਮੈਨੂੰ ਸਮਝਦਿਆਂ ਦੇਰ ਨਾ ਲਗੀ। ਮੈਂ ਇਕ ਦਮ ਸਾਈਕਲ ਸੁਟ ਝਾੜੀ ਵਲ ਭੱਜਾ। ਸਾਹਨ ਮੇਰੇ ਪਿੱਛੇ ਭੱਜਾ। ਜਦੋਂ ਝਾੜੀ ਵਲਾਕੇ ਮੈਨੂੰ ਮਾਰਨ ਲਈ ਮੇਰੇ ਵਲ ਦੌੜਿਆ ਤਾਂ ਮੈਂ ਜਿੰਦ ਬਚਾਉਣ ਲਈ ਦੂਸਰੀ ਝਾੜੀ ਦੇ ਉਹਲੇ ਲਈ ਭੌਜਿਆ। ਸਾਹਨ ਦੇ ਵਡੇ ਵਡੇ ਤਿਖੇ ਸਿੰਗ ਵੇਖਕੇ ਡਰ ਰਿਹਾ ਸਾਂ ਅਤੇ ਮਨ ਹੀ ਮਨ ਸੋਚ ਰਿਹਾ ਸਾਂ ਕਿ ਅਜ ਮੈਂ ਨਹੀਂ ਬਚਦਾ। ਇਹ ਸਾਹਨ ਮੈਨੂੰ ਮਾਰ ਦੇਵੇਗਾ। ਸਾਹਨ ਨੇ ਕਰੀਬ 10-20 ਮਿੰਟ ਮੇਰੀਆਂ ਦੌੜਾਂ ਕਢਾਈਆਂ। ਮੈਂ ਮੁੜ੍ਹਕੋ ਮੁੜ੍ਹਕੀ ਹੋ ਗਿਆ। ਮੇਰਾ ਸਾਹ ਨਾਲ ਸਾਹ ਨਾ ਰਲੇ। ਬੁਰੀ ਹਾਲਤ ਹੋ ਗਈ। ਮੈਂ ਸਾਈਕਲ ਤੋਂ ਕਰੀਬ ਦੋ ਕਿਲੇ ਦੂਰ ਚਲਾ ਗਿਆ ਹੋਵਾਂਗਾ। ਅਗੋਂ ਪਧਰੀ ਜ਼ਮੀਨ ਆ ਗਈ। ਮੈਂ ਸਾਹਨ ਦੇ ਅਗੇ ਲਗ ਕੇ ਭੌਜਿਆ

ਅਤੇ ਸਾਹਨ ਮੇਰੇ ਪਿਛੇ ਭੱਜਿਆ ਮੈਂ ਸੋਚਿਆ ਕਿ ਹੁਣ ਇਹ ਮੈਨੂੰ ਨਹੀਂ ਛਡਦਾ। ਕਿਉਂਕਿ ਉਹ ਮੇਰੇ ਨਾਲੋਂ ਜ਼ਿਆਦਾ ਭੱਜਨ ਵਾਲਾ ਹੱਟਾ ਕੱਟਾ ਜਾਨਵਰ ਸੀ। ਅਚਾਨਕ ਮੇਰੇ ਮੂੰਹੋਂ ਨਿਕਲਿਆ ਕਿ ਹੇ ਸਤਿਗੁਰੂ ਜਗਜੀਤ ਸਿੰਘ ਜੀ ਮੈਨੂੰ ਬਚਾਓ। ਦੌੜ ਮੈਂ ਅਗੇ ਵਲ ਰਿਹਾ ਸਾਂ ਧਿਆਨ ਮੇਰਾ ਪਿਛੇ ਸਾਹਨ ਵਲ ਸੀ। ਸਾਹਨ ਬਿਲਕੁਲ ਮੇਰੇ ਨੇੜੇ ਆ ਚੁਕਾ ਸੀ। ਉਸਦੀ ਦੂਰੀ ਸਿਰਫ ਦੋ ਜਾਂ ਤਿੰਨ ਫੁਟ ਦੀ ਰਹਿ ਗਈ ਸੀ। ਮੇਰਾ ਧਿਆਨ ਉਸੇ ਵਲਸੀ। ਜ਼ਮੀਨ ਪਧਰੀ ਸੀ। ਮੈਂ ਵੇਖਿਆ ਸਾਹਨ ਨੂੰ ਠੇਡਾ ਲ਼ਗਾ ਏ। ਉਸ ਦਾ ਸਿੰਗ ਮੇਰੇ ਲਕ ਪਿਛੇ ਆ ਲਗਾ। ਸਾਹਨ ਠੇਡਾ ਲਗਨ ਨਾਲ ਤਿੰਨ ਚਾਰ ਬਾਜੀਆਂ ਖਾ ਗਿਆ। ਮੈਂ ਮੁੜ ਕੇ ਸਾਈਕਲ ਵਲ ਦੌੜਿਆ। ਸਾਈਕਲ ਕੋਲ ਪਹੁੰਚ ਕੇ ਛੇਤੀ ਨਾਲ ਸਾਈਕਲ ਖੜ੍ਹਾ ਕੀਤਾ ਅਤੇ ਸਾਈਕਲ ਤੇ ਬੈਠ ਕੇ ਸਾਈਕਲ ਨੂੰ ਭਜਾਇਆ। ਧਿਆਨ ਮੇਰਾ ਸਾਹਨ ਵਲ ਹੀ ਸੀ। ਮੈਂ ਵੇਖਿਆ ਸਾਹਨ ਉਸੇ ਤਰ੍ਹਾਂ ਚਾਰੇ ਖਾਨੇ ਚਿੱਤ ਨੌਂ ਨਿੱਸਲ ਪਿਆ ਹੋਇਆ ਸੀ। ਜਿਵੇਂ ਉਸ ਵਿੱਚ ਉਠਣ ਦੀ ਹਿੰਮਤ ਹੀ ਨਾ ਰਹੀ ਹੋਵੇ। ਮੈਂ ਸ਼ਾਮ ਨੂੰ ਰੋਜ਼ ਦੀ ਤਰ੍ਹਾਂ ਘਰ ਪਰਤ ਆਇਆ।

ਦੂਸਰੇ ਦਿਨ ਮੈਂ ਫੇਰ ਰਾਣੀਆਂ ਤੋਂ ਸਾਈਕਲ ਤੇ ਸਵਾਰ ਹੋ ਕੇ ਚਲਿਆ। ਮੈਂ ਸੋਚਿਆ ਕਿ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਹੀ ਕਰ ਜਾਵਾਂ। ਦੂਰੋਂ ਸਤਿਗੁਰੂ ਜੀ ਨੂੰ ਇਕ ਬੂਟੇ ਥਲੇ ਖਲੋਤੇ ਵੇਖ ਕੇ ਸਾਈਕਲ ਖੜਾ ਕਰਕੇ ਵਾਹੋ ਦਾਹੀ ਸਤਿਗੁਰੂ ਜੀ ਵਲ ਤੁਰਿਆ। ਸਤਿਗੁਰੂ ਜੀ ਇੱਕਲੇ ਹੀ ਸਨ। ਹੋਰ ਕੋਈ ਸਿਖ ਸਾਧ ਕੋਲ ਨਹੀਂ ਸੀ। ਮੈਂ ਨੇੜੇ ਜਾ ਜੋੜਾ ਲਾਹ ਕੇ ਸਤਿਗੁਰੂ ਜੀ ਦੇ ਚਰਨਾਂ ਤੇ ਮੱਥਾ ਟੇਕਿਆ। ਮੱਥਾ ਟੇਕ ਕੇ ਜਦੋਂ ਮੈਂ ਸਿੱਧਾ ਹੋਇਆ ਤਾਂ ਸਤਿਗੁਰੂ ਜੀ ਨੇ ਮੈਨੂੰ ਪੁਛਿਆ ਕਿ ਕਲ੍ਹ ਸਾਹਨ ਨੇ ਠੇਡਾ ਖਾ ਕੇ ਕਿੰਨੀਆਂ ਬਾਜੀਆਂ ਖਾਧੀਆਂ ਸਨ ? ਮੈਂ ਅਰਜ ਕੀਤੀ ਕਿ ਪਾਤਸ਼ਾਹ ਜੀ ਮੈਂ ਗਿਣੀਆਂ ਨਹੀਂ। ਸਤਿਗੁਰੂ ਜੀ ਨੇ ਆਪਣੇ ਖਬੇ ਚਰਨ ਦਾ ਗਿਟਾ ਦਿਖਾ ਕੇ ਮੈਨੂੰ ਦਸਿਆ ਕਿ ਮੈਂ ਹੀ ਉਸ ਦੀ ਲੱਤ ਵਿੱਚ ਲੱਤ ਅੜਾ ਕੇ ਉਸ ਨੂੰ ਸੁਟਿਆ ਸੀ। ਮੈਂ ਬੈਠ ਕੇ ਹਥ ਲਗਾ ਕੇ ਸੱਚੇ ਪਾਤਸ਼ਾਹ ਜੀ ਦਾ ਗਿੱਟਾ ਵੇਖਿਆ ਤਾਂ ਗਿੱਟਾ ਸੁਜਿਆ ਹੋਇਆ ਸੀ। ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਜਾਹ ਭੱਜ ਕੇ ਆਪਣੇ ਸਾਈਕਲ ਤੋਂ ਦਵਾਈਆਂ ਵਾਲਾ ਬੈਗ ਲਿਆਕੇ ਕੋਈ ਦਵਾਈ ਗਿੱਟੇ ਉਤੇ ਮਲ। ਕਲ੍ਹ ਦੀ ਪੀੜ ਬੜੀ ਹੁੰਦੀ ਏ। ਮੈਂ ਭਜ ਕੇ ਆਪਣੇ ਸਾਈਕਲ ਤੋਂ ਦਵਾਈਆਂ ਵਾਲਾ ਬੈਗ ਲਿਆ ਕੇ ਉਸ ਵਿਚੋਂ ਮਲਨ ਵਾਲੀ ਕਵਾਈ ਕੱਢੀ। ਸਤਿਗੁਰੂ ਜੀ ਧਰਤੀ ਉਤੇ ਬੈਠ ਗਏ ਅਤੇ ਚਰਨ ਮੇਰੇ ਵਲ ਕਰ ਦਿੱਤਾ। ਮੈਂ ਗਿੱਟੇ ਉਤੇ ਮਲ੍ਹਮ ਮਲ ਰਿਹਾ ਸਾਂ ਅਤੇ ਮੇਰੀਆਂ ਅੱਖਾਂ ਵਿੱਚੋਂ ਅਥਰੂ ਵਗ ਰਹੇ ਸਨ। ਸਤਿਗੁਰੂ ਜੀ ਬਚਨ ਕੀਤਾ ਮੈਂ ਗਿਟੇ ਦੀ ਪੀੜ ਕਰਕੇ ਸਾਰੀ ਰਾਤ ਨਹੀਂ ਸੁੱਤਾ। ਪਰ ਸ਼ੁਕਰ ਹੈ ਤੇਰੀ ਜਾਨ ਤਾਂ ਬਚ ਗਈ। ਨਾਲ ਹੀ ਬਚਨ ਕੀਤਾ ਉਹ ਸਾਹਨ ਨਹੀਂ ਕਾਲ ਸੀ ਜਿਹੜਾ ਤੈਨੂੰ ਲੈਣ ਆਇਆ ਸੀ। ਤੂੰ ਹਾਲੀ ਬਹੁਤ ਦੀਨ ਦੁਖੀਆਂ ਦੀ ਸੇਵਾ ਕਰਨੀ ਹੈ। ਇਸ ਲਈ ਤੈਨੂੰ ਬਚਾਇਆ ਹੈ। ਬੀਮਾਰਾਂ ਦੀ ਸੇਵਾ ਕਰਿਆ ਕਰ। ਮੈਂ

ਕਲ੍ਹ ਕਰੀ ਵਾਲੇ ਵੀ ਨਹੀਂ ਜਾ ਸਕਿਆ ਅਜ ਜਾਵਾਂਗਾ। ਮੈਂ ਸਤਿਗੁਰੂ ਜੀ ਦੇ ਚਰਨਾਂ ਤੇ ਮੱਥਾ ਰੱਖ ਜ਼ਾਰੋ ਜ਼ਾਰ ਰੋਣ ਲਗ ਪਿਆ। ਸਤਿਗੁਰੂ ਜੀ ਮੇਰੀ ਕੰਡ ਤੇ ਹੱਥ ਫੇਰੀ ਜਾ ਰਹੇ ਸਨ ਅਤੇ ਨਾਲ ਹੀ ਮੈਨੂੰ ਦਿਲਾਸਾ ਦੇ ਰਹੇ ਸਨ। ਮੈਂ ਆਪਣੇ ਵਲੋਂ ਸਤਿਗੁਰੂ ਜੀ ਦੇ ਹੁਕਮਾਂ ਨੂੰ ਨਾ ਮੰਨਣ ਦੀ ਮਾਫੀ ਮੰਗ ਰਿਹਾ ਸਾਂ। ਸਤਿਗੁਰੂ ਜੀ ਨੇ ਮੈਨੂੰ ਦੋਹਾਂ ਮੋਢਿਆਂ ਤੋਂ ਆਸਰਾ ਦੇ ਕੇ ਮੈਨੂੰ ਸਿਧਾ ਕਰਕੇ ਬਿਠਾ ਕੇ ਬਚਨ ਕੀਤਾ। ਮਨੁੱਖ ਸਦਾ ਭੁਲਣਹਾਰ ਹੈ।

------

# ਸਤਿਗੁਰ ਗਹਿਰ ਗੰਭੀਰ ਹੈ। ਸੁੱਖ ਸਾਗਰ ਅਘਿ ਖੰਡ।।

ਸਤਿਕਾਰ ਯੋਗ ਸੂਬਾ ਬਲਵਿੰਦਰ ਸਿੰਘ ਜੀ ਸੰਨ 2000 ਤੋਂ ਸ੍ਰੀ ਭੈਣੀ ਸਾਹਿਬ ਵਿੱਚ ਸੇਵਾ ਕਰ ਰਹੇ ਹਨ। ਸ੍ਰੀ ਸਤਿਗੁਰੂ ਜੀ ਨੇ ਕਿਰਪਾ ਕਰਕੇ ਉਹਨਾਂ ਨੂੰ 5 ਅਗਸਤ 1995 ਨੂੰ ਨਾਮਧਾਰੀ ਸੰਗਤ ਮਲੇਰ ਕੋਟਲੇ ਦਾ ਪ੍ਰਧਾਨ ਬਣਾਇਆ। ਉਸ ਤੋਂ ਬਾਅਦ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਸੰਨ 1998 ਵਿੱਚ ਸੂਬਾ ਜੀ ਦੀ ਪਦਵੀ ਤੇ ਸ਼ਸ਼ੋਭਿਤ ਹੋਏ। 3 ਜੂਨ 2001 ਨੂੰ ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦਾ ਪ੍ਰਧਾਨ ਬਣਾਇਆ ਗਿਆ। ਇਸ ਤਰ੍ਹਾਂ ਉਹ ਇਕ ਵਕਤ ਵਿੱਚ ਕਈ ਸੇਵਾਵਾਂ ਨਿਭਾ ਰਹੇ ਹਨ। ਉਹਨਾਂ ਦੀ ਭੇਜੀ ਹੋਈ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਇਕ ਸਾਖੀ ਉਹਨਾਂ ਦੇ ਹੀ ਸ਼ਬਦਾਂ ਵਿੱਚ ਲਿਖ ਰਹੀ ਹਾਂ।

ਸੰਸਾਰ ਵਿੱਚ ਮਨੁੱਖ ਦੁਨਿਆਵੀ ਰਿਸ਼ਤੇ ਨਾਤੇ ਬਣਾਉਂਦਾ ਹੈ ਜਾਂ ਫਿਰ ਸੁਭਾਵਿਕ ਹੀ ਬਣ ਜਾਂਦੇ ਹਨ। ਇਹਨਾਂ ਰਿਸ਼ਤਿਆਂ ਵਿੱਚ ਇਕ ਵਿਲੱਖਣ ਅਤੇ ਪਾਕ ਪਵਿੱਤਰ ਰਿਸ਼ਤਾ ਹੈ ਗੁਰੂ ਅਤੇ ਸਿਖ ਦਾ ਰਿਸ਼ਤਾ। ਸੰਸਾਰ ਵਿੱਚ ਇਸ ਪਵਿੱਤਰ ਰਿਸ਼ਤੇ ਦੀ ਬਦੌਲਤ ਹੀ ਹੈ ਕਿ ਸਤਿਗੁਰੂ ਹਮੇਸ਼ਾਂ ਆਪਣੇ ਸਿੱਖਾਂ ਨਾਲ ਇਸ ਸਾਂਝ ਨੂੰ ਨਿਭਾਉਂਦੇ ਆਏ ਹਨ। ਸਿਖ ਕਿਸੇ ਵੇਲੇ ਜੇਕਰ ਆਪਣੇ ਨਿਸ਼ਾਨੇ ਤੋਂ ਥਿੜਕ ਕੇ ਇਸ ਸਾਂਝ ਨੂੰ ਨਜ਼ਰ ਅੰਦਾਜ਼ ਵੀ ਕਰਦਾ ਹੈ ਪਰ ਸਤਿਗੁਰੂ ਦੀ ਇਹ ਵਡਿਆਈ ਹੈ ਕਿ ਉਹ ਇਸ ਸਾਂਝ ਨੂੰ ਪਰਸਪਰ ਨਿਭਾਉਂਦੇ ਹਨ।

ਪੰਜਾਬ ਵਿੱਚ ਜ਼ਿਲ੍ਹਾ ਸੰਗਰੂਰ ਦੇ ਪਿੰਡ ਸਲੇਮਪੁਰ ਦਾ ਰਹਿਣ ਵਾਲਾ ਆਸਾ ਸਿੰਘ ਆਪਣੀ ਉਮਰ ਦੇ 45 ਸਾਲ ਬੀਤ ਜਾਣ ਤੋਂ ਬਾਅਦ ਨਾਮਧਾਰੀ ਬਣਿਆ। ਆਸਾ ਸਿੰਘ ਦਾ ਪਿਛਲਾ ਜੀਵਨ ਬਹੁਤ ਹੀ ਬਿਖੜੇ ਪੈਂਡੇ ਵਾਲਾ ਅਤੇ ਮਾੜਾ ਸੀ। ਪਰ ਜਦੋਂ ਸਤਿਗੁਰੂ ਜੀ ਨੇ ਕਿਰਪਾ ਕੀਤੀ ਬਖਸ਼ਿਸ਼ ਹੋਈ ਤਾਂ ਸ਼ੁੱਧ ਮਨ ਨਾਲ ਆ ਸਤਿਗੁਰੂ ਜੀ ਦੀ ਚਰਨੀਂ ਲਗਾ। ਭਜਨ ਪੁਛਕੇ ਨਾਮਧਾਰੀ ਬਣ ਗਿਆ। ਕੁਛ ਸਮਾਂ ਬੀਤਣ ਤੋਂ ਬਾਅਦ ਕੀ ਹੋਇਆ ਕਿ ਆਸਾ ਸਿੰਘ ਦੀ ਮਾਤਾ ਨੂੰ ਅਧਰੰਗ ਦੀ ਨਾ ਮੁਰਾਦ ਬੀਮਾਰੀ

ਨੇ ਆਣ ਘੇਰਿਆ। ਘਰ ਵਿੱਚ ਇੰਨੀ ਰਾਸ ਨਹੀਂ ਸੀ ਕਿ ਉਹ ਆਪਣੀ ਮਾਤਾ ਦਾ ਇਲਾਜ ਕਿਸੇ ਚੰਗੇ ਹਸਪਤਾਲ ਤੋਂ ਕਰਵਾ ਸਕਦਾ। ਇਕ ਦਿਨ ਉਹ ਪਟਿਆਲਾ ਦੇ ਸਰਕਾਰੀ ਰਜਿੰਦਰਾ ਹਸਪਤਾਲ ਤੋਂ ਦਵਾਈ ਲੈਣ ਗਿਆ ਤਾਂ ਬੱਸ ਅਡੇ ਤੋਂ ਉਤਰ ਕੇ ਰਿਕਸ਼ੇ ਵਿੱਚ ਬੈਠਕੇ ਜਾਂਦਿਆਂ ਆਸਾ ਸਿੰਘ ਦਾ ਮਨ ਭਰ ਆਇਆ। ਅੱਖਾਂ ਵਿੱਚ ਹੰਝੂ ਭਰਕੇ ਆਪਣੇ ਸਤਿਗੁਰੂ ਜੀ ਨੂੰ ਇੱਕ ਉਲ੍ਹਾਮਾ ਦੇਣ ਲਗਾ ਕਿ ਸੱਚੇ ਪਾਤਸ਼ਾਹ ਤੇਰੇ ਲੜ ਲਗੇ ਸਾਂ ਤੇਰੇ ਸਿਖ ਬਣੇ ਸਾਂ ਸੁਖ ਲੈਣ ਲਈ। ਇਹ ਕੀ ਬਿਪਤਾ ਦਾ ਪਹਾੜ ਸਾਡੇ ਸਿਰ ਸੁਟ ਦਿਤਾ ਹੈ। ਇਸ ਤਰ੍ਹਾਂ ਦੇ ਕਸ਼ਟ ਅਸੀਂ ਨਹੀਂ ਝਲ ਸਕਦੇ। ਹੋਇਆ ਕੀ ਕਿ ਇਧਰ ਆਸਾ ਸਿੰਘ ਨੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਆਪਣਾ ਸਮਝ ਕੇ ਉਲ੍ਹਾਮਾ ਦਿੱਤਾ ਉਧਰ ਉਸਦੇ ਘਰ ਜੋ ਪਟਿਆਲੇ ਤੋਂ 60 ਕਿਲੋਮੀਟਰ ਦੀ ਦੂਰੀ ਤੇ ਹੈ ਉਸੇ ਵਕਤ ਇਕ ਭਗਵੇਂ ਕਪੜਿਆਂ ਵਾਲਾ ਸਾਧੂ ਆਇਆ ਅਤੇ ਕਹਿਣ ਲਗਾ ਕਿ ਕੋਈ ਅਧਰੰਗ ਦੀ ਦਵਾਈ ਲੈ ਲਵੋ। ਆਸਾ ਸਿੰਘ ਦੀ ਪਤਨੀ ਨੇ ਕਿਹਾ ਘਰ ਪੈਸੇ ਨਹੀਂ ਹਨ। ਸਾਧੂ ਨੇ ਕਿਹਾ ਕਿ ਪੈਸੇ ਫੇਰ ਲੈ ਲਵਾਂਗੇ ਤੁਸੀਂ ਦਵਾਈ ਲੈ ਲਵੋ ਇਹ ਦਵਾਈ ਖੰਡ ਅਤੇ ਘਿਉ ਵਿੱਚ ਮਿਲਾ ਕੇ ਦੇਣੀ ਹੈ। ਇਸ ਤਰ੍ਹਾਂ ਉਹ ਸਾਧੂ ਬਿਨਾਂ ਪੈਸੇ ਲਏ ਦਵਾਈ ਦੇ ਕੇ ਚਲਾ ਗਿਆ। ਜਦੋਂ ਆਸਾ ਸਿੰਘ ਪਟਿਆਲੇ ਤੋਂ ਘਰ ਆਇਆ ਤਾਂ ਉਸਦੀ ਪਤਨੀ ਨੇ ਉਸ ਨੂੰ ਸਾਰੀ ਗਲ ਦਸੀ ਕਿ ਇਕ ਸਾਧੂ ਆਇਆ ਸੀ। ਉਹ ਦਵਾਈ ਦੇ ਗਿਆ ਹੈ। ਆਸਾ ਸਿੰਘ ਨੇ ਪਤਨੀ ਨੂੰ ਆਖਿਆ ਕਿ ਦੇਸੀ ਘਿਉ ਤਾਂ ਡਾਕਟਰ ਨੇ ਬਿਲਕੁਲ ਮਨਾਂਹ ਕੀਤਾ ਹੈ। ਆਸਾ ਸਿੰਘ ਦੀ ਪਤਨੀ ਨੇ ਚੋਰੀ ਉਹ ਦੇਸੀ ਦਵਾਈ ਮਾਤਾ ਨੂੰ ਦੇਣੀ ਸ਼ੁਰੂ ਕਰ ਦਿਤੀ। ਇਕ ਦੋ ਦਿਨ ਵਿੱਚ ਹੀ ਐਸਾ ਫਰਕ ਪਿਆ ਕਿ ਜਿਹੜੀ ਮਾਤਾ ਬੀਮਾਰੀ ਨਾਲ ਹਿਲ ਨਹੀਂ ਸਕਦੀ ਸੀ ਉਹ ਆਪ ਦਵਾਈ ਮੰਗਨ ਲਗ ਪਈ ਕਿ ਤੁਸੀਂ ਮੈਨੂੰ ਦੇਸੀ ਦਵਾਈ ਹੀ ਦਿਉ ਕਿਉਂਕਿ ਇਹ ਮੈਨੂੰ ਸੁਆਦ ਵੀ ਲਗਦੀ ਹੈ। 15 ਦਿਨਾਂ ਬਾਅਦ ਜੋ ਅੰਗਰੇਜ਼ੀ ਦਵਾਈ ਪਟਿਆਲੇ ਤੋਂ ਲਿਆਂਦੀ ਸੀ ਉਹ ਵਾਪਸ ਕਰ ਦਿਤੀ ਗਈ ਅਤੇ ਮਾਤਾ ਉਸ ਦੇਸੀ ਦਵਾਈ ਨਾਲ ਠੀਕ ਹੋਣੀ ਸ਼ੁਰੂ ਹੋ ਗਈ। ਆਸਾ ਸਿੰਘ ਜੀ ਨੇ ਅਪਨੀ ਪਤਨੀ ਨੂੰ ਪੁਛਿਆ ਉਹ ਸਾਧੂ ਜੋ ਦਵਾਈ ਦੇ ਗਿਆ ਸੀ ਉਹ ਕਿਸ ਟਾਈਮ ਤੇ ਕਿੰਨੇ ਵਜੇ ਘਰ ਆਇਆ ਸੀ। ਉਹ ਸਾਧੂ ਪੈਸੇ ਲੈਣ ਵੀ ਨਹੀਂ ਆਇਆ। ਸਮੇਂ ਦਾ ਪਤਾ ਲਗਨ ਤੇ ਇਹ ਗਲ ਸਾਹਮਣੇ ਆਈ ਕਿ ਮੈਂ ਇਸੇ ਟਾਈਮ ਹੀ ਰਿਕਸ਼ੇ ਵਿੱਚ ਬੈਠਿਆਂ ਆਪਣੇ ਸਤਿਗੁਰੂ ਨੂੰ ਰੋਸ ਭਰਿਆ ਉਲ੍ਹਾਮਾ ਦਿੱਤਾ ਸੀ। ਉਸੇ ਟਾਈਮ ਹੀ ਸਤਿਗੁਰੂ ਜਗਜੀਤ ਸਿੰਘ ਜੀ ਇਕ ਸਾਧੂ ਦੇ ਰੂਪ ਵਿੱਚ ਸਾਡੇ ਘਰ ਆ ਕੇ ਮਾਤਾ ਨੂੰ ਦਵਾਈ ਦੇ ਗਏ ਹਨ। ਉਸ ਦਵਾਈ ਨਾਲ ਹੀ ਮਾਤਾ ਠੀਕ ਹੋ ਗਈ ਹੈ। ਇਸ ਤਰ੍ਹਾਂ ਸਤਿਗੁਰੂ ਆਪਣੇ ਸੇਵਕ ਦਾ ਹਮੇਸ਼ਾ ਸਹਾਈ ਹੁੰਦਾ ਹੈ। ਆਸਾ ਸਿੰਘ ਜੀ ਸਮੇਤ ਪਰਿਵਾਰ ਸਤਿਗੁਰੂ ਜਗਜੀਤ ਸਿੰਘ ਜੀ ਦਾ ਸ਼ੁਕਰਾਨਾ ਕਰਦੇ ਹਨ। ਧੰਨ ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ।

------

# ਜੋ ਸਰਣਿ ਆਵੈ ਤਿਸ ਕੰਠ ਲਾਵੈ॥
# ਇਹ ਬਿਰਦੁ ਸੁਆਮੀ ਸੰਦਾ॥

ਪਾਕਿਸਤਾਨ ਦੀ ਜੇਹਲ ਵਿੱਚ ਕੈਦ ਕਟ ਰਹੇ ਸਰਬਜੀਤ ਸਿੰਘ ਦੀ ਭੈਣ ਦਲਬੀਰ ਕੌਰ ਉਤੇ ਹੋਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਸੰਬੰਧੀ ਵਾਰਤਾ ਬਾਰੇ ਸੂਬਾ ਬਲਵਿੰਦਰ ਸਿੰਘ ਜੀ ਇਸਤਰ੍ਹਾਂ ਲਿਖਦੇ ਹਨ :

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਘਰ ਦੀ ਇਸ ਮੁੱਢਲੀ ਅਤੇ ਪ੍ਰੰਪਰਾਗਤ ਮਰਿਆਦਾ ਨੂੰ ਗੁਰਬਾਣੀ ਦੀ ਇਹ ਪੰਗਤੀ ਜੋ ਉਪਰ ਲਿਖੀ ਹੈ ਸੰਕੇਤ ਕਰਦੀ ਹੈ ਕਿ ਜੋ ਵੀ ਸਤਿਗੁਰੂ ਦੀ ਸ਼ਰਨ ਵਿੱਚ ਭਾਵ ਕਿ ਸਤਿਗੁਰੂ ਦੇ ਘਰ ਵਿਚ ਜਾਂ ਫਿਰ ਗੁਰੂ ਦੇ ਦਰਬਾਰ ਵਿੱਚ ਆਇਆ ਉਸ ਨੂੰ ਸਤਿਗੁਰੂ ਦੇ ਚਰਨਾਂ ਦਾ ਪਿਆਰ, ਗੁਰੂ ਦੀਆਂ ਖੁਸ਼ੀਆਂ ਨਸੀਬ ਹੋਇਆਂ। ਹੁਣ ਇਥੇ ਇਹ ਗਲ ਨਾਲ ਹੀ ਸਾਹਮਣੇ ਆਉਂਦੀ ਹੈ ਕਿ ਸਤਿਗੁਰੂ ਸ਼ਰਨ ਵਿੱਚ ਆਉਣ ਵਾਲਾ ਮਨੁੱਖ ਕਿਸ ਭਾਵਨਾ ਨਾਲ ਆਇਆ ਹੈ। ਮਨ ਵਿੱਚ ਸਤਿਗੁਰੂ ਜੀ ਪ੍ਰਤੀ ਸ਼ਰਧਾ ਸਤਿਕਾਰ ਦੀ ਭਾਵਨਾ ਨਾਲ ਜਾਂ ਫਿਰ ਆਪਣੇ ਮਾਨ, ਆਕੜ ਜਾਂ ਹੰਕਾਰ ਦੀ ਭਾਵਨਾ ਨਾਲ ਆਇਆ ਹੈ। ਸਤਿਗੁਰੂ ਜੀ ਦੇ ਦਰਬਾਰ ਵਿੱਚ ਫਲ ਸਿਰਫ ਤੇ ਸਿਰਫ ਨੇਕ ਨੀਅਤ ਅਤੇ ਸ਼ੁਭ ਇਛਾਵਾਂ ਨੂੰ ਹੀ ਲਗਦਾ ਹੈ। ਗੁਰਬਾਣੀ ਵਿੱਚ ਗੁਰੂ ਸਾਹਿਬ ਫੁਰਮਾਉਂਦੇ ਹਨ ਕਿ "ਸੱਭੇ ਭਜੈ ਆਸਰਾ ਚੁਕੈ ਸਭ ਅਸਰਾਉ। ਚਿਤ ਆਵੈ ਉਸ ਪਾਰਬ੍ਰਹਮ ਲਗੈ ਨ ਤਤੀ ਵਾਉ" ਜਦੋਂ ਮਨੁੱਖ ਦਾ ਕੋਈ ਆਸਰਾ ਨਹੀਂ ਰਹਿ ਜਾਂਦਾ ਉਸ ਸਮੇਂ ਕੇਵਲ ਤੇ ਕੇਵਲ ਸਤਿਗੁਰੂ ਹੀ ਹੈ ਜੋ ਸਹਾਇਤਾ ਕਰਦਾ ਹੈ। ਅਜਿਹੀ ਹੀ ਇਕ ਸਾਖੀ ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕ੍ਰਿਪਾ ਦ੍ਰਿਸ਼ਟੀ ਦੇ ਪਾਤਰ ਬਣੇ ਬੀਬੀ ਦਲਜੀਤ ਕੌਰ ਅਤੇ ਉਹਨਾਂ ਦੇ ਪਤੀ ਸਃ ਬਲਦੇਵ ਸਿੰਘ ਦੀ ਹੈ। ਜਿਹੜੇ ਸ੍ਰੀ ਹਰੀਸ਼ ਅਰੋੜਾ ਜੀ ਦੀ ਪ੍ਰੇਰਨਾ ਸਦਕਾ ਸ੍ਰੀ ਸਤਿਗੁਰੂ ਜੀ ਦੇ ਦਰਬਾਰ ਵਿੱਚ ਹਾਜ਼ਰ ਹੋਏ। ਬੀਬੀ ਦਲਜੀਤ ਕੌਰ ਅਤੇ ਉਹਨਾਂ ਦੇ ਪਤੀ ਦਾ ਮੇਲ ਦਿੱਲੀ ਵਿੱਚ ਸਤਿਗੁਰੂ ਜੀ ਪ੍ਰਤੀ ਸ਼ਰਧਾ ਅਤੇ ਪਿਆਰ ਦੀ ਭਾਵਨਾ ਰੱਖਣ ਵਾਲੇ ਸਹਿਜ ਧਾਰੀ ਸਿੱਖ ਹਰੀਸ਼ ਅਰੋੜਾ ਜੀ ਨਾਲ ਹੋਇਆ। ਬੀਬੀ ਦਲਜੀਤ ਕੌਰ ਆਪਣੇ ਭਰਾ ਸਰਬਜੀਤ ਸਿੰਘ ਜੋ ਕਿ ਪਾਕਿਸਤਾਨ ਦੀ ਜੇਹਲ ਵਿੱਚ ਕੈਦ ਹੈ ਅਤੇ ਸਮੇਂ ਦੀ ਹਕੂਮਤ ਵਲੋਂ ਉਸ ਨੂੰ ਫਾਂਸੀ ਦੀ ਸਜਾ ਸੁਣਾਈ ਗਈ ਸੀ। ਉਸ ਦੀ ਸਜਾ ਮੁਆਫੀ ਲਈ ਹਿੰਦੁਸਤਾਨ ਅਤੇ ਪਾਕਿਸਤਾਨ ਦੇ ਅਧਿਕਾਰੀਆਂ ਦੇ ਦਰਵਾਜੇ ਖੜਕਾ ਖੜਕਾ ਕੇ ਥੱਕ ਹਾਰ ਗਏ ਸਨ। ਪਰ ਫਾਂਸੀ ਦੀ ਸਜਾ ਮਾਫ ਨਹੀਂ ਸੀ ਹੋਈ। ਦਿੱਲੀ ਜਦੋਂ ਬੀਬੀ ਦਲਬੀਰ ਕੌਰ ਹੁਰਾਂ ਦਾ ਮੇਲ ਹਰੀਸ਼ ਅਰੋੜਾ ਜੀ ਨਾਲ ਹੋਇਆ ਉਸ ਸਮੇਂ ਵੀ ਉਹ ਦਿੱਲੀ ਸਰਕਾਰੀ ਅਧਿਕਾਰੀਆਂ ਨੂੰ ਇਸੇ ਸੰਬੰਧ ਵਿੱਚ ਮਿਲਣ ਗਏ ਹੋਏ ਸਨ।

ਹਰੀਸ਼ ਅਰੋੜਾ ਜੀ ਨੇ ਬੀਬੀ ਦਲਜੀਤ ਕੌਰ ਤੇ ਉਹਨਾਂ ਦੇ ਪਤੀ ਨੂੰ ਪੁਛਿਆ

ਕਿ ਤੁਸੀਂ ਕਦੀ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਬਾਰ ਵਿੱਚ ਗਏ ਹੋ? ਉਹਨਾਂ ਦਾ ਜੁਆਬ ਨਾਂਹ ਵਿੱਚ ਸੀ। ਸ੍ਰੀ ਅਰੋੜਾ ਜੀ ਨੇ ਕਿਹਾ ਕਿ ਤੁਸੀਂ ਸ੍ਰੀ ਭੈਣੀ ਸਾਹਿਬ ਸਤਿਗੁਰੂ ਜੀ ਦੇ ਦਰਬਾਰ ਵਿੱਚ ਹਾਜ਼ਰ ਹੋ ਕੇ ਅਰਜ ਬੇਨਤੀ ਕਰੋ। ਸ੍ਰੀ ਸਤਿਗੁਰੂ ਜੀ ਕ੍ਰਿਪਾ ਕਰਨਗੇ।

ਹਰੀਸ਼ ਅਰੋੜਾ ਜੀ ਬੀਬੀ ਦਲਬੀਰ ਕੌਰ ਅਤੇ ਉਹਨਾਂ ਦੇ ਪਤੀ ਨੂੰ ਨਾਲ ਲੈ ਕੇ ਆਣ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਜੀ ਦੇ ਦਰਬਾਰ ਵਿੱਚ ਹਾਜਰ ਹੋਏ। ਰਿਸੈਪਸ਼ਨ ਤੇ ਜਲ ਪਾਣੀ ਛਕਣ ਉਪਰੰਤ ਸਤਿਗੁਰੂ ਜੀ ਦੇ ਨਿਵਾਸ ਕੋਠੀ ਹਾਜਰ ਹੋ ਕੇ ਬੀਬੀ ਦਲਬੀਰ ਕੌਰ ਨੇ ਗੱਲ ਵਿੱਚ ਪੱਲਾ ਪਾ ਕੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਜ ਕੀਤੀ ਕਿ ਸਤਿਗੁਰੂ ਜੀ ਆਪ ਕਿਰਪਾ ਕਰੋ ਮੇਰੇ ਭਰਾ ਸਰਬਜੀਤ ਸਿੰਘ ਦੀ ਫਾਂਸੀ ਦੀ ਸਜਾ ਮਾਫ ਹੋਵੇ ਅਤੇ ਉਸਨੂੰ ਜੀਵਨ ਦਾਨ ਦਿਓ। ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਭਜਨ ਪੁਛ ਲਵੋ ਤੇ ਭਜਨ ਕਰਕੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਚਰਨਾਂ ਵਿੱਚ ਅਰਦਾਸ ਕਰੋ ਸਤਿਗੁਰੂ ਜੀ ਕ੍ਰਿਪਾ ਕਰਨਗੇ।

ਭਜਨ ਪੁੱਛਣ ਉਪਰੰਤ ਸਾਰੇ ਹਰੀਮੰਦਰ ਵਿਚ ਹੋ ਰਹੇ ਨਾਮ ਸਿਮਰਨ ਵਿਚ ਹਾਜ਼ਰੀ ਭਰਨ ਚਲੇ ਗਏ। ਨਾਮ ਸਿਮਰਨ ਦੌਰਾਨ ਹੀ ਸ੍ਰੀ ਸਤਿਗੁਰੂ ਜੀ ਨੇ ਹਰੀਮੰਦਰ ਵਿੱਚ ਦਰਸ਼ਨ ਦਿਤੇ। ਨਾਮ ਸਿਮਰਨ ਅਤੇ ਕੀਰਤਨ ਦੀ ਸਮਾਪਤੀ ਤੋਂ ਬਾਅਦ ਬੀਬੀ ਦਲਬੀਰ ਕੌਰ ਅਤੇ ਉਹਨਾਂ ਦੇ ਪਤੀ ਸੰਤ ਕਸ਼ਮੀਰ ਸਿੰਘ ਨਾਲ ਰਿਸੈਪਸ਼ਨ ਤੇ ਆਣ ਬੈਠੇ। ਉਥੇ ਬੀਬੀ ਦਲਬੀਰ ਕੌਰ ਨੂੰ ਪਾਕਿਸਤਾਨ ਦੇ ਕਿਸੇ ਅਧਿਕਾਰੀ ਦਾ ਫੋਨ ਆਇਆ ਕਿ ਤੁਹਾਡੇ ਭਰਾ ਸਰਬਜੀਤ ਸਿੰਘ ਦੀ ਫਾਂਸੀ ਦੀ ਸਜਾ ਮੁਆਫ ਹੋ ਗਈ ਹੈ। ਭਾਵ ਕਿ ਫਾਂਸੀ ਦੀ ਸਜਾ ਟੁੱਟ ਗਈ ਹੈ ਅਤੇ ਉਮਰ ਕੈਦ ਵਿੱਚ ਤਬਦੀਲ ਹੋ ਗਈ ਹੈ ਉਸ ਸਮੇਂ ਬੀਬੀ ਦਲਬੀਰ ਕੌਰ ਦੀਆਂ ਅੱਖਾਂ ਵਿੱਚ ਖੁਸ਼ੀ ਦੇ ਹੰਝੂ ਸਨ ਕਿ ਸਤਿਗੁਰੂ ਜੀ ਦੀ ਕਿਰਪਾ ਨਾਲ ਮੇਰੇ ਭਰਾ ਸਰਬਜੀਤ ਸਿੰਘ ਦੀ ਫਾਂਸੀ ਦੀ ਸਜਾ ਮੁਆਫੀ ਹੋਈ ਹੈ ਅਤੇ ਸਰਬਜੀਤ ਸਿੰਘ ਨੂੰ ਜੀਵਨ ਦਾਨ ਮਿਲਿਆ ਹੈ। ਇਹ ਇਕ ਕ੍ਰਿਸ਼ਮਾ ਹੀ ਹੋਇਆ ਹੈ। ਸਾਡੀ ਅਰਜ ਸਤਿਗੁਰੂ ਜੀ ਦੇ ਚਰਨਾਂ ਵਿੱਚ ਪ੍ਰਵਾਨ ਹੋਈ ਹੈ। ਬੀਬੀ ਦਲਬੀਰ ਕੌਰ ਨੇ ਇਛਿਆ ਜਾਹਰ ਕੀਤੀ ਕਿ ਸਤਿਗੁਰੂ ਜੀ ਦੇ ਸਨਮੁਖ ਫਿਰ ਹਾਜ਼ਰ ਹੋਈਏ ਅਤੇ ਉਹਨਾਂ ਦਾ ਸ਼ੁਕਰਾਨਾ ਕਰੀਏ।

ਸਤਿਗੁਰੂ ਜੀ ਨੇ ਫਿਰ ਹਰੀਮੰਦਰ ਦਰਸ਼ਨ ਦਿਤੇ। ਬੀਬੀ ਦਲਬੀਰ ਕੌਰ ਉਹਨਾਂ ਦੇ ਪਤੀ ਸ: ਬਲਦੇਵ ਸਿੰਘ ਅਤੇ ਹਰੀਸ਼ ਅਰੋੜਾ ਜੀ ਸਭਨਾਂ ਨੇ ਸਤਿਗੁਰੂ ਜੀ ਦਾ ਕੋਟਿ ਕੋਟਿ ਧੰਨਵਾਦ ਤੇ ਸ਼ੁਕਰਾਨਾ ਕੀਤਾ। ਉਹਨਾਂ ਨੇ ਅਰਜ ਕੀਤੀ ਕਿ ਆਪ ਜੀ ਦੀ ਕ੍ਰਿਪਾ ਸਦਕਾ ਹੀ ਇਹ ਸਾਰਾ ਕੁਝ ਹੋਇਆ ਹੈ।

# ਸਿੱਖੀ ਦੀ ਮੰਗ

ਜਦੋਂ ਸਤਿਗੁਰੂ ਪਰਤਾਪ ਸਿੰਘ ਜੀ ਨੇ ਸਿੱਖਾਂ ਵਿਚ ਜ਼ਮੀਨ ਦੀ ਵੰਡ ਕੀਤੀ ਤਾਂ ਆਪਣੇ ਇਕ ਸਿੱਖ ਨੱਥਾ ਸਿੰਘ ਜੀ ਨੂੰ ਹੁਕਮ ਕੀਤਾ ਕਿ ਕਾਕੇ ਵਡੇ ਨੂੰ ਪੁਛ ਲੈ ਜਿੰਨੀ ਜ਼ਮੀਨ ਰਖਨੀ ਸੂ ਰਖ ਲਵੇ ਫਿਰ ਨਾ ਆਖੇ ਕਿ ਸਾਰੀ ਜ਼ਮੀਨ ਵੰਡ ਛਡੀ ਸੂ। ਨੱਥਾ ਸਿੰਘ ਜੀ ਨੇ ਕਿੰਨੇ ਦਿਨ ਪੁਛਿਆ ਹੀ ਨਾ। ਫਿਰ ਇਕ ਦਿਨ ਇਹਨਾਂ ਦੇ ਮਨ ਵਿੱਚ ਆਈ ਕਿ ਮੈਨੂੰ ਹੁਕਮ ਹੋਇਆ ਹੈ ਪੁਛਨਾ ਚਾਹੀਦਾ ਹੈ। ਇਹਨਾਂ ਨੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਜੀਵਨ ਨਗਰ ਕੋਠੀ ਦੀ ਡਿਉਢੀ ਵਿੱਚ ਖਲੋਤਿਆਂ ਨੂੰ ਅਰਜ ਕੀਤੀ ਕਿ ਮੈਨੂੰ ਅਹਿ ਹੁਕਮ ਹੋਇਆ ਹੈ। ਸਤਿਗੁਰੂ ਜੀ ਨੇ ਅਗੋਂ ਕਛਹਿਰੇ ਦੇ ਪੌਂਚੇ ਨੂੰ ਹਥ ਲਾ ਕੇ ਬਚਨ ਕੀਤਾ ਕਿ ਮੈਨੂੰ ਤੇ ਅਹਿ ਚਾਹੀਦਾ ਹੈ। ਅਰਥਾਤ ਉਹਨਾਂ ਨੇ ਸਿੱਖੀ ਦੀ ਮੰਗ ਕੀਤੀ।

ਸਤਿਗੁਰੂ ਪਰਤਾਪ ਸਿੰਘ ਜੀ ਨੇ ਉਸੇ ਦਿਨ ਨੱਥਾ ਸਿੰਘ ਜੀ ਨੂੰ ਪੁਛ ਲਿਆ ਕਿ ਤੂੰ ਮੇਰਾ ਸੁਨੇਹਾ ਦਿਤਾ ਹੈ ਕਿ ਨਹੀਂ ? ਉਹਨਾਂ ਨੇ ਜੁਆਬ ਦਿਤਾ ਕਿ ਉਹਨਾਂ ਨੇ ਤੇ ਕਛਹਿਰਾ ਹੀ ਮੰਗਿਆ ਹੈ। ਸਤਿਗੁਰੂ ਜੀ ਨੇ ਬਚਨ ਕੀਤਾ ਕਿ ਮੈਨੂੰ ਤੇ ਅਗੇ ਹੀ ਪਤਾ ਸੀ ਉਹ ਨੂੰ ਜੋ ਚਾਹੀਦਾ ਸੀ ਉਹਨੇ ਮੰਗ ਲਿਆ ਹੈ। ਮੈਂ ਤੇ ਤੁਹਾਡੇ ਕਰਕੇ ਹੀ ਪੁਛਿਆ ਸੀ।

(ਇਹ ਵਾਰਤਾ ਉਸਤਾਦ ਨੱਥਾ ਸਿੰਘ ਜੀ ਦੀ ਸਪੁੱਤਰੀ ਬੀਬੀ ਗੁਰਦੇਵ ਕੌਰ ਜੀ ਦੀ ਦਸੀ ਸਾਖੀ ਤੇ ਅਧਾਰਿਤ ਹੈ।)

------

# ਇਹ ਪੰਡ ਉਹਨੂੰ ਚੁਕਣੀ ਹੀ ਪੈਣੀ ਹੈ

ਇਕ ਵਾਰੀ ਜੀਵਨ ਨਗਰ ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇਹ ਕਰਕੇ ਢਿਲੇ ਸਨ ਤਾਂ ਆਪਣੇ ਇਕ ਸਿੱਖ ਨੱਥਾ ਸਿੰਘ ਜੀ ਨੂੰ ਹੁਕਮ ਕੀਤਾ ਕਿ ਮੇਰੇ ਮਗਰ ਢੋਅ ਲਾ ਕੇ ਬੈਠ। ਜਦੋਂ ਉਹ ਢੋਅ ਲਾ ਕੇ ਬੈਠੇ ਤਾਂ ਸਤਿਗੁਰੂ ਜੀ ਦੇ ਮੋਢੇ ਘੁਟਨ ਲਗ ਪਏ। ਉਹਨਾਂ ਦੇ ਮਨ ਵਿੱਚ ਵੀਚਾਰ ਆਈ ਕਿ ਜਦੋਂ ਅਸੀਂ ਇਹਨਾਂ ਨੂੰ ਮਾਲਸ਼ ਕਰਦੇ ਸਾਂ ਤਾਂ ਮੇਰੀ ਗਿਠ ਇਹਨਾਂ ਦੇ ਡੌਲੇ ਤੇ ਨਹੀਂ ਸੀ ਟਿਕਦੀ। ਹੁਣ ਇਹਨਾਂ ਦੀ ਬਾਂਹ ਮੇਰੇ ਹੱਥ ਵਿੱਚ ਆ ਜਾਂਦੀ ਹੈ। ਇਹ ਸੋਚਕੇ ਉਹਨਾਂ ਦਾ ਮਨ ਭਰ ਆਇਆ ਅਤੇ ਨਾਲ ਹੀ ਉਹਨਾਂ ਦੀਆਂ ਅੱਖਾਂ ਵਿੱਚ ਪਾਣੀ ਆ ਗਿਆ। ਉਹਨਾਂ ਨੂੰ ਰੋਂਦਿਆਂ ਵੇਖਕੇ ਸਤਿਗੁਰੂ ਪਰਤਾਪ ਸਿੰਘ ਜੀ ਨੇ ਬਚਨ ਕੀਤਾ ਕਿ ਤੂੰ ਕਿਹੜੇ ਕੰਮ ਲਗਾ ਹੋਇਆ ਹੈਂ ? ਉਹਨਾਂ ਨੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਅਸੀਂ ਤੇ ਅਜੇ ਤੁਹਾਡੇ ਹੱਥਾਂ ਵਿੱਚ ਖੇਡਦੇ ਹੀ

ਫਿਰਦੇ ਹਾਂ। ਸਾਨੂੰ ਅਜੇ ਘਰ ਦੇ ਕੰਮਾਂ ਦਾ ਕੋਈ ਪਤਾ ਨਹੀਂ। ਤੁਹਾਡਾ ਸਰੀਰ ਬਹੁਤ ਕਮਜ਼ੋਰ ਹੋ ਗਿਆ ਹੈ। ਸਤਿਗੁਰੂ ਜੀ ਨੇ ਬਚਨ ਕੀਤਾ ਕਿ ਇਹ ਭਾਣਾ ਤੁਹਾਨੂੰ ਮੰਨਣਾ ਹੀ ਪੈਣਾ ਹੈ। ਕਾਕਾ ਵਡਾ (ਸਤਿਗੁਰੂ ਜਗਜੀਤ ਸਿੰਘ ਜੀ) ਤੁਹਾਡੇ ਕੋਲ ਹੈ। ਉਹ ਮੇਰੇ ਕੋਲ ਬਹੁਤ ਘਟ ਆਉਂਦਾ ਹੈ। ਜਿਹੜੀ ਗਲੋਂ ਉਹ ਡਰਦਾ ਹੈ ਉਹ ਪੰਡ ਉਹਨੂੰ ਚੁਕਣੀ ਹੀ ਪੈਣੀ ਹੈ। ਇਸ ਤੋਂ ਬਾਅਦ ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਪਰਤਾਪ ਸਿੰਘ ਜੀ ਮੰਡੀ ਚਲੇ ਗਏ ਫਿਰ ਜੀਵਨ ਨਗਰ ਨਹੀਂ ਆਏ।

ਇਹ ਵਾਰਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੋਤੀ ਜੋਤ ਸਮਾਨ ਤੋਂ ਕੁਝ ਪਹਿਲਾਂ ਦੀ ਹੈ। (ਇਹ ਵਾਰਤਾ ਉਸਤਾਦ ਨੱਥਾ ਸਿੰਘ ਜੀ ਦੀ ਸਪੁੱਤਰੀ ਬੀਬੀ ਗੁਰਦੇਵ ਕੌਰ ਜੀ ਦੀ ਦਸੀ ਸਾਖੀ ਤੇ ਅਧਾਰਿਤ ਹੈ।)

------

# ਕੌਤਕ ਹਾਰ ਸਤਿਗੁਰੂ

ਸਤਿਗੁਰੂ ਤੇ ਸਿੱਖ ਦਾ ਰਿਸ਼ਤਾ ਦੁਨੀਆਂ ਦੇ ਹਰ ਰਿਸ਼ਤੇ ਤੋਂ ਉਚਾ ਅਤੇ ਪਵਿਤ੍ਰ ਰਿਸ਼ਤਾ ਹੈ। ਸਿੱਖ ਗੁਰੂ ਨਾਲ ਸ਼ਿਕਵਾ ਵੀ ਕਰ ਲੈਂਦਾ ਹੈ। ਸਤਿਗੁਰੂ ਨੂੰ ਫਿਰ ਉਹਦੀ ਸ਼ਿਕਾਇਤ ਮੰਨਣੀ ਵੀ ਪੈਂਦੀ ਹੈ। ਇਸ ਬਾਰੇ ਇਕ ਵਾਰਤਾ ਲਿਖ ਰਹੀ ਹਾਂ -

1991 ਈ: ਵਿੱਚ ਬੀੜ ਵਿੱਚ ਰਹਿਣ ਵਾਲੇ ਸੰਤ ਰਜਿੰਦਰ ਸਿੰਘ ਜੀ ਆਪਣੇ ਖੇਤਾਂ ਵਿੱਚ ਝੋਨੇ ਦੇ ਬੋਹਲ ਦੀ ਰਾਖੀ ਕਰਨ ਵਾਸਤੇ ਜਾਣ ਲਗੇ ਤਾਂ ਆਪਣੀਆਂ ਬੇਟੀਆਂ ਨੂੰ ਕਹਿਣ ਲਗੇ ਕਿ ਤੁਹਾਡੀ ਮਾਤਾ ਜੀ ਵੀ ਭੈਣੀ ਸਾਹਿਬ ਗਏ ਹੋਏ ਹਨ ਅਤੇ ਮੈਂ ਵੀ ਰਾਤ ਨੂੰ ਬਾਹਰ ਹੀ ਰਹਿਣਾ ਹੈ ਤੁਸੀਂ ਰਾਤ ਨੂੰ ਆਪਣੇ ਤਾਈ ਜੀ ਨੂੰ ਆਪਣੇ ਕੋਲ ਸਦ ਲਿਆ ਜੇ। ਉਹਨਾਂ ਦੀ ਵਡੀ ਬੇਟੀ ਪਰਮਜੀਤ ਦਾ ਮਨ ਬੜਾ ਔਖਾ ਹੋਇਆ ਕਿ ਸੱਚੇ ਪਾਤਸ਼ਾਹ ਜੀ ਨੇ ਸਾਨੂੰ ਭਰਾ ਵੀ ਨਹੀਂ ਦਿਤਾ। ਅਸੀਂ ਕਿਸੇ ਦੇ ਸਹਾਰੇ ਕਿਉਂ ਰਹੀਏ। ਉਹਨੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਦਾਸ ਕੀਤੀ ਕਿ ਸੱਚੇ ਪਾਤਸ਼ਾਹ ਜੀ ਅਸੀਂ ਕਿਸੇ ਦੇ ਸਹਾਰੇ ਕਿਉਂ ਰਹੀਏ ਆਪ ਹੀ ਸਾਡੀ ਰਖਿਆ ਕਰੋ।

ਉਹ ਇਹ ਸੋਚਦਿਆਂ ਸੌਂ ਗਈ। ਉਹਦੀ ਪੁਕਾਰ ਉਸ ਸੱਚੇ ਸਤਿਗੁਰੂ ਦੇ ਚਰਨਾਂ ਵਿੱਚ ਪਰਵਾਨ ਹੋ ਗਈ। ਜਦੋਂ ਰਾਤ ਦੇ ਬਾਰਾਂ ਕੁ ਵਜੇ ਦਾ ਵਕਤ ਹੋਇਆ ਤਾਂ ਇਕ ਦਮ ਦਰਵਾਜ਼ਾ ਖੁੱਲ੍ਹਿਆ ਅਤੇ ਬੜੀ ਰੋਸ਼ਨੀ ਹੋਈ ਉਸ ਰੋਸ਼ਨੀ ਵਿਚੋਂ ਉਸ ਇਲਾਹੀ ਨੂਰ ਦੇ ਸੋਮੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਹੋਏ ਉਹਨੇ ਉਠ ਕੇ ਮੱਥਾ ਟੇਕਿਆ ਅਤੇ ਅਰਜ ਕੀਤੀ ਕਿ ਮੈਂ ਆਪਣੀਆਂ ਭੈਣਾਂ ਨੂੰ ਉਠਾਵਾਂ। ਹੁਕਮ ਹੋਇਆ ਕਿ ਨਹੀਂ ਸੁੱਤੀਆਂ ਰਹਿਣ ਦੇ। ਸਤਿਗੁਰੂ ਜੀ ਨੇ ਬਚਨ ਕੀਤਾ ਕਿ ਤੁਸੀਂ ਕੀ ਸਮਝਦੀਆਂ ਜੇ ਕਿ ਮੈਨੂੰ ਤੁਹਾਡਾ ਫਿਕਰ ਨਹੀਂ। ਮੈਨੂੰ ਤੁਹਾਡਾ ਫਿਕਰ ਹੈ। ਮੈਂ ਤਾਂ ਹੀ

ਤੁਹਾਡਾ ਪਤਾ ਲੈਣ ਆਇਆ ਹਾਂ ਕਿ ਬੱਚੇ ਕਲ੍ਹੇ ਹਨ। ਇਸਦੇ ਨਾਲ ਹੀ ਸੱਚੇ ਪਾਤਸ਼ਾਹ ਜੀ ਨੇ ਸਾਰੇ ਕਮਰਿਆਂ ਵਿੱਚ ਚਰਨ ਪਾਏ। ਵਾਪਸ ਜਾਣ ਲਗਿਆਂ ਬਚਨ ਕੀਤਾ ਕਿ ਮੈਂ ਰਸੋਈ ਵਿੱਚ ਜਾਣਾ ਤੇ ਭੁਲ ਹੀ ਗਿਆ ਹਾਂ। ਰਸੋਈ ਵਿੱਚ ਚਰਨ ਪਾ ਕੇ ਬਾਹਰ ਆ ਕੇ ਬਚਨ ਕੀਤਾ ਕਿ ਹੁਣ ਮੈਂ ਚਲਿਆ ਹਾਂ। ਪਰਮਜੀਤ ਨੇ ਮੱਥਾ ਟੇਕਿਆ। ਫਿਰ ਵੇਖਿਆ ਕਿ ਸੱਚੇ ਪਾਤਸ਼ਾਹ ਜੀ ਉਥੇ ਨਹੀਂ ਸਨ।

ਉਹਦੀ ਹੈਰਾਨੀ ਭਰੀ ਖੁਸ਼ੀ ਦੀ ਹੱਦ ਨਾ ਰਹੀ ਕਿ ਉਹਨੇ ਸੱਚੇ ਪਾਤਸ਼ਾਹ ਜੀ ਨੂੰ ਉਲਾਂਭਾ ਦਿੱਤਾ ਸੀ ਕਿ ਸਾਨੂੰ ਭਰਾ ਨਹੀਂ ਦਿਤਾ। ਪਰ ਸਤਿਗੁਰੂ ਤਾਂ ਸਿੱਖ ਵਾਸਤੇ ਸਭ ਕੁਝ ਹੀ ਹੈ। ਉਹ ਸਮਰੱਥ ਹੈ। ਸਮਾਂ ਪਾ ਕੇ ਪਰਮਜੀਤ ਦਾ ਵਿਆਹ ਸ੍ਰੀ ਭੈਣੀ ਸਾਹਿਬ ਹੀ ਹੋ ਗਿਆ। ਪਰਮਜੀਤ ਦਸਦੀ ਹੈ ਕਿ ਵਿਆਹ ਤੋਂ ਬਾਅਦ ਉਹ ਸ੍ਰੀ ਭੈਣੀ ਸਾਹਿਬ ਆਈ ਤਾਂ ਸੱਚੇ ਪਾਤਸ਼ਾਹ ਜੀ ਕੋਲ ਉਹ ਹੀ ਬੈਟਰੀ ਜਿਹੜੀ ਉਹਨਾਂ ਨੇ ਉਸ ਰਾਤ ਨੂੰ ਉਹਨਾਂ ਨੂੰ ਦਰਸ਼ਨ ਦੇਣ ਵੇਲੇ ਫੜੀ ਹੋਈ ਸੀ ਅਤੇ ਉਹਨਾਂ ਦੇ ਉਹ ਹੀ ਖਾਕੀ ਜਿਹੇ ਰੰਗ ਦੇ ਬਸਤਰ ਵੇਖੇ ਤਾਂ ਉਸ ਨੂੰ ਉਹ ਹੀ ਵਿਆਹ ਤੋਂ ਪਹਿਲੇ ਵਾਲਾ ਰਾਤ ਦਾ ਨਜ਼ਾਰਾ ਯਾਦ ਆ ਗਿਆ। ਫਿਰ ਉਹ ਕਿਸ ਤਰ੍ਹਾਂ ਉਸ ਕੌਤਕਹਾਰ ਸਤਿਗੁਰੂ ਨੂੰ ਧੰਨ ਨਾ ਆਖਦੀ।

------

# ਜਿਸ ਨੋ ਤੂ ਰਖਵਾਲਾ ਮਾਰੇ ਤਿਨ ਕਉਣ

ਸਤਿਗੁਰੂ ਸਿੱਖ ਦੀ ਰਖਿਆ ਸਦਾ ਹੀ ਕਰਦਾ ਹੈ। ਸਿੱਖ ਨੂੰ ਜਦੋਂ ਇਹ ਪਤਾ ਵੀ ਨਹੀਂ ਹੁੰਦਾ ਕਿ ਉਹਦੇ ਵਾਸਤੇ ਕਿਹੜੀ ਖਾਈ ਪੁੱਟੀ ਜਾ ਰਹੀ ਹੈ, ਸਤਿਗੁਰੂ ਜੀ ਉਸ ਨੂੰ ਉਸ ਵਿੱਚ ਡਿੱਗਣ ਤੋਂ ਪਹਿਲਾਂ ਹੀ ਬਚਾ ਲੈਂਦੇ ਹਨ। ਵਡੀ ਗਲ ਤਾਂ ਇਹ ਹੈ ਕਿ ਸਿਖ ਨੂੰ ਆਭਾਸ ਵੀ ਨਹੀਂ ਹੋਣ ਦਿੰਦੇ ਕਿ ਉਹਨਾਂ ਨੇ ਉਹਦੇ ਵਾਸਤੇ ਕੀ ਕੀਤਾ ਹੈ। ਇਸਦਾ ਪ੍ਰਤੱਖ ਪ੍ਰਮਾਣ ਥੱਲੇ ਲਿਖੀ ਵਾਰਤਾ ਤੋਂ ਮਿਲ ਜਾਂਦਾ ਹੈ -

ਇਹ ਵਾਰਤਾ ਕੋਈ 1991-92 ਸੰਨ ਦੇ ਨੇੜੇ ਦੀ ਹੈ। ਸਾਡੀ ਬੇਟੀ ਮਨਜੀਤ ਕੌਰ ਕਾਲਜ ਜਾਂਦੀ ਸੀ। ਉਸ ਨੂੰ ਲਾਲ ਰੰਗ ਦੇ ਕਪੜੇ ਬੜੇ ਪਸੰਦ ਸਨ। ਉਸਦੇ ਕੋਲ ਲਾਲ ਰੰਗ ਦੇ ਸੂਟ ਚੁੰਨੀਆਂ ਸਵੈਟਰ ਵਗੈਰਾ ਬੜਾ ਕੁਝ ਸੀ। ਇਕ ਦਿਨ ਉਸ ਨੂੰ ਸੁਫਨਾ ਆਇਆ ਕਿ ਉਸ ਨੇਲਾਲ ਰੰਗ ਦਾ ਸਪੰਨ ਕਪੜੇ ਦਾ ਸੂਟ ਪਾਇਆ ਹੋਇਆ ਹੈ। ਉਸ ਨੂੰ ਸੱਚੇ ਪਾਤਸ਼ਾਹ ਜੀ ਨੇ ਦਰਸ਼ਨ ਦੇ ਕੇ ਹੁਕਮ ਕੀਤਾ ਕਿ ਲਾਲ ਰੰਗ ਦੇ ਕਪੜੇ ਨਾ ਪਾਇਆ ਕਰ। ਜਦੋਂ ਸਵੇਰੇ ਉਠੀ ਤਾਂ ਉਸ ਨੇ ਉਹ ਸੂਟ ਕਿਸੇ ਨੂੰ ਦੇ ਛਡਿਆ। ਕੋਈ ਹਫਤੇ ਕੁ ਬਾਅਦ ਫਿਰ ਉਸ ਨੂੰ ਰਾਤ ਨੂੰ ਸੁਫਨਾ ਆਇਆ ਕਿ ਉਸਨੇ ਲਾਲ ਰੰਗ ਅਤੇ ਸਫੇਦ ਰੰਗ ਦਾ ਪ੍ਰਿੰਟ ਸੂਟ ਪਾਇਆ ਹੋਇਆ ਹੈ। ਉਸਨੂੰ ਫਿਰ ਸੱਚੇ

ਪਾਤਸ਼ਾਹ ਜੀ ਨੇ ਦਰਸ਼ਨ ਦੇ ਕੇ ਹੁਕਮ ਕੀਤਾ ਕਿ ਅਹੁ ਵੇਖ ਸੜਕ ਤੇ ਜਿਹੜੀ ਜਨਾਨੀ ਸਫ਼ਾਈ ਕਰ ਰਹੀ ਹੈ (ਉਹ ਜਨਾਨੀ ਵੱਡੇ ਸਾਰੇ ਲੰਮੇ ਝਾੜੂ ਨਾਲ ਸੜਕ ਸਾਫ਼ ਕਰ ਰਹੀ ਸੀ) ਤੂੰ ਜਦੋਂ ਲਾਲ ਰੰਗ ਦੇ ਕੱਪੜੇ ਪਾਉਂਦੀ ਹੈ ਤਾਂ ਉਹਦੇ ਨਾਲੋਂ ਭੈੜੀ ਲਗਦੀ ਹੈਂ। ਉਹ ਦਾ ਮਨ ਬੜਾ ਖਰਾਬ ਹੋਇਆ। ਉਹਨੇ ਆਪਣੇ ਸਾਰੇ ਲਾਲ ਰੰਗ ਦੇ ਕਪੜੇ ਛਡ ਦਿਤੇ ਪਰ ਉਸ ਨੂੰ ਬਿਲਕੁਲ ਸਮਝ ਨਾ ਆਈ ਕਿ ਇਸ ਹੁਕਮ ਵਿੱਚ ਕੀ ਭੇਦ ਹੈ ?

ਉਹਨਾਂ ਹੀ ਦਿਨਾਂ ਦੇ ਨੇੜੇ ਸਾਡੇ ਘਰ ਵਿੱਚ ਇਹ ਹੋਇਆ ਕਿ ਰਸੋਈ ਵਿੱਚ ਜਿਹੜੀ ਵੀ ਚਿੱਟੀ ਚੀਜ ਪਈ ਹੋਵੇ ਉਹ ਹੀ ਲਾਲ ਹੋ ਜਾਵੇ। ਅਰਥਾਤ ਦਹੀਂ, ਮੱਖਣ, ਰਿੱਝੇ ਹੋਏ ਚੌਲ, ਮਲਾਈ ਗਲ ਕੀ ਹਰ ਚੀਜ ਲਾਲ ਹੋਣ ਲਗ ਪਈ। ਮਨਜੀਤ ਅਤੇ ਉਸ ਦੀ ਵਡੀ ਭੈਣ ਕਿਸੇ ਸਿਆਣੇ ਕੋਲ ਪੁਛਨ ਗਈਆਂ ਕਿ ਇਹ ਕੀ ਹੋ ਰਿਹਾ ਹੈ ? ਉਸਨੇ ਮਨਜੀਤ ਨੂੰ ਦਸਿਆ ਕਿ ਤੂੰ ਲਾਲ ਰੰਗ ਦਾ ਕਪੜਾ ਕਦੇ ਭੁਲ ਕੇ ਵੀ ਨਾ ਪਾਈਂ। ਇਕ ਨੀਵੀਂ ਜਾਤ ਦਾ ਮੁੰਡਾ ਤੇਰੇ ਪਿੱਛੇ ਪਿਆ ਹੋਇਆ ਹੈ। ਜੇ ਤੂੰ ਲਾਲ ਰੰਗ ਦਾ ਕਪੜਾ ਦੁਨੀਆਂ ਦੇ ਕਿਸੇ ਵੀ ਹਿੱਸੇ ਵਿੱਚ ਜਾ ਕੇ ਪਾਇਆ ਤਾਂ ਉਸ ਮੁੰਡੇ ਨੇ ਕੁਛ ਇਸ ਤਰ੍ਹਾਂ ਦਾ ਕੰਮ ਕੀਤਾ ਹੋਇਆ ਹੈ ਕਿ ਤੂੰ ਬੇਵੱਸੀ ਉਸ ਵਲ ਖਿੱਚੀ ਚਲੀ ਆਵੇਂਗੀ। ਉਸ ਸਿਆਣੇ ਨੇ ਉਹਨਾਂ ਨੂੰ ਕੁਛ ਉਪਾ ਵੀ ਦਸਿਆ। ਪਰ ਉਹਨਾਂ ਨੇ ਉਸ ਦਾ ਦਸਿਆ ਉਪਾ ਕਰਨ ਦੀ ਜਗ੍ਹਾ ਸਵੇਰੇ ਉਠ ਕੇ ਜੋਤ ਜਗਾ ਕੇ, ਜਲ ਰਖ ਕੇ, ਚੰਡੀ ਦੀ ਵਾਰ, ਉਗ੍ਰਦੰਤੀ ਅਤੇ ਚੌਪਈ ਦੇ ਪਾਠ ਕੀਤੇ। ਫਿਰ ਇਸ ਤੋਂ ਬਾਅਦ ਕੁਛ ਨਹੀਂ ਹੋਇਆ। ਫਿਰ ਸਮਝ ਆਈ ਕਿ ਸੱਚੇ ਪਾਤਸ਼ਾਹ ਜੀ ਉਸ ਨੂੰ ਲਾਲ ਰੰਗ ਪਾਉਣ ਤੋਂ ਕਿਉਂ ਮਨਾਂਹ ਕਰਦੇ ਸਨ। ਜਿਹੜੀ ਉਹਨਾਂ ਨੇ ਸੁਫਨੇ ਵਿੱਚ ਉਹ ਨੀਵੀਂ ਜਾਤ ਦੀ ਜਨਾਨੀ ਸਫ਼ਾਈ ਕਰਦੀ ਵਿਖਾ ਕੇ ਹੁਕਮ ਕੀਤਾਸੀ ਕਿ ਤੂੰ ਲਾਲ ਰੰਗ ਦੇ ਕਪੜੇ ਪਾ ਕੇ ਇਹਦੇ ਨਾਲੋਂ ਵੀ ਭੈੜੀ ਲਗਦੀ ਹੈਂ। ਉਹ ਮੁੰਡਾ ਵੀ ਨੀਵੀਂ ਜਾਤ ਦਾ ਹੀ ਸੀ ਅਤੇ ਜੇਕਰ ਸੱਚੇ ਪਾਤਸ਼ਾਹ ਜੀ ਮਨਜੀਤ ਨੂੰ ਮਨਾਂਹ ਨਾ ਕਰਦੇ ਤਾਂ ਉਹ ਬਚਨ ਬਿਲਕੁਲ ਸੱਚਾ ਹੋ ਜਾਂਦਾ। ਧੰਨ ਹਨ ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਜਿਨ੍ਹਾਂ ਨੇ ਸਾਰੇ ਪਰਿਵਾਰ ਨੂੰ ਖਾਈ ਵਿੱਚ ਡਿਗਣ ਤੋਂ ਬਚਾ ਲਿਆ।

ਨੋਟ : ਪਾਠ ਆਦਿ ਕਰਨ ਤੋਂ ਬਾਅਦ ਰਸੋਈ ਵਿੱਚ ਚਿੱਟੀਆਂ ਵਸਤਾਂ ਲਾਲ ਹੋਣ ਤੋਂ ਬਚ ਗਈਆਂ। (ਜਸਬੀਰ ਕੌਰ)

------

# ਸੇਵਕ ਕਉ ਨਿਕਟੀ ਹੋਇ ਦਿਖਾਵੈ

ਪੁਰਾਣਾ ਇਤਿਹਾਸ ਪੜ੍ਹਿਆਂ ਪਤਾ ਲਗਦਾ ਹੈ ਕਿ ਇਕ ਸੈਨ ਨਾਈ ਜੀ ਬੜੇ ਬੰਦਗੀ ਵਾਲੇ ਸਾਧੂ ਹੋਏ ਹਨ। ਉਹ ਦਿਨ ਵੇਲੇ ਪ੍ਰਭੂ ਭਗਤੀ ਕਰਦੇ ਸਨ ਅਤੇ ਰਾਤ ਨੂੰ ਉਥੋਂ ਦੇ ਰਾਜੇ ਦੀ ਸੇਵਾ ਕਰਨ ਜਾਂਦੇ ਸਨ। ਇਕ ਦਿਨਰਾਤ ਨੂੰ ਉਹਨਾਂ ਦੇ ਘਰ ਕੁਝ ਸੰਤ ਪ੍ਰਾਹੁਣੇ ਆ ਗਏ। ਸਾਰੀ ਰਾਤ ਕੀਰਤਨ ਹੋਇਆ। ਉਹ ਕੀਰਤਨ ਨੂੰ ਛਡ ਕੇ ਰਾਜੇ ਦੀ ਸੇਵਾ ਕਰਨ ਨਾ ਜਾ ਸਕੇ। ਅਗਲੇ ਦਿਨ ਡਰਦੇ ਡਰਦੇ ਰਾਜ ਸਭਾ ਵਿੱਚ ਪਹੁੰਚੇ ਕਿ ਅਜ ਪਤਾ ਨਹੀਂ ਰਾਜਾ ਕੀ ਸਜਾ ਦੇਵੇਗਾ। ਪਰ ਰਾਜੇ ਨੇ ਖੁਸ਼ ਹੋ ਕੇ ਉਹਨਾਂ ਨੂੰ ਦੂਰੋਂ ਹੀ ਸਦ ਕੇ ਸਿਰੋਪਾ ਬਖਸ਼ ਦਿਤਾ। ਰਾਜਾ ਕਹਿਣ ਲਗਾ ਕਿ ਰਾਤ ਤੇ ਤੂੰ ਮੇਰੀ ਇੰਨੀ ਵਧੀਆ ਸੇਵਾ ਕੀਤੀ ਹੈ ਕਿ ਮੈਨੂੰ ਵਸ ਵਿੱਚ ਕਰ ਲਿਆ ਹੈ। ਫਿਰ ਉਹਨਾਂ ਨੂੰ ਸਮਝ ਆਈ ਕਿ ਇਹ ਤੇ ਅਕਾਲ ਪੁਰਖ ਮੇਰਾ ਰੂਪ ਧਾਰ ਕੇ ਰਾਜੇ ਦੀ ਸੇਵਾ ਕਰਨ ਆ ਗਿਆ ਸੀ। ਇਹ ਤੇ ਪੁਰਾਤਨ ਸਾਖੀ ਸੁਨਣ ਵਿੱਚ ਆਉਂਦੀ ਹੈ। ਅਜ ਵੀ ਭਗਵਾਨ ਤਾਂ ਉਹ ਹੀ ਹੈ। ਥਲੇ ਲਿਖੀ ਅਕਾਲ ਪੁਰਖ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਜੀ ਦੀ ਕਿਰਪਾ ਦੀ ਸਾਖੀ ਬਿਲਕੁਲ ਇਸ ਤਰ੍ਹਾਂ ਦੀ ਹੈ।

ਇਹ ਵਾਰਤਾ 1995 ਸੰਨ ਦੀ ਹੈ। ਮੰਡੀ ਦੇ ਰਹਿਣ ਵਾਲੇ ਬੀਬੀ ਸਤਿੰਦਰਪਾਲ ਜੀ ਗੌਰਮਿੰਟ ਸਕੂਲ ਰਾਣੀ ਬਾਈ ਵਿੱਚ ਨੌਕਰੀ ਕਰਦੇ ਸਨ। ਉਹਨਾਂ ਦੀ ਬਦਲੀ ਕਟੌਲੇ ਵਲ ਜਿਹੜਾ ਕਿ ਉਹਨਾਂ ਦੇ ਘਰ ਤੋਂ ਬੜੀ ਦੂਰ ਸੀ ਉਥੇ ਹੋ ਗਈ। ਉਹਨਾਂ ਦਾ ਮਨ ਬੜਾ ਔਖਾ ਹੋਇਆ ਕਿ ਬੱਚੇ ਛੋਟੇ ਛੋਟੇ ਹਨ ਇੰਨੀ ਦੂਰ ਕਿਸ ਤਰ੍ਹਾਂ ਜਾਵਾਂਗੀ। ਉਹਨਾਂ ਨੇ ਇਸ ਦਾ ਇਲਾਜ ਸਿਰਫ ਸਤਿਗੁਰ ਜੀ ਦੀ ਸ਼ਰਨ ਜਾਣ ਵਿੱਚ ਹੀ ਸਮਝਿਆ। ਸੋ ਉਹ ਅਗਲੇ ਦਿਨ ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਅਰਦਾਸ ਕਰਨ ਲਈ ਭੈਣੀ ਸਾਹਿਬ ਗਏ। ਉਥੇ ਉਹ ਅਗੇ ਵੀ ਕਿਸੇ ਵੀ ਮਨੋਰਥ ਲਈ ਸੰਤ ਪੂਰਨ ਸਿੰਘ ਜੀ ਰਾਹੀਂ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਦਾਸ ਕਰਾਉਂਦੇ ਹੁੰਦੇ ਸਨ। ਅਗਲੇ ਦਿਨ ਉਹ ਸਵੇਰੇ ਇਕ ਵਜੇ ਅਰਦਾਸ ਕਰਕੇ ਕੋਠੇ ਤੇ ਚੜ੍ਹ ਕੇ ਬੈਠ ਕੇ ਭਜਨ ਕਰਨ ਲਗ ਪਏ। ਉਹਨਾਂ ਨੇ ਮਨ ਹੀ ਮਨ ਵਿੱਚ ਸੱਚੇ ਪਾਤਸ਼ਾਹ ਜੀ ਅਗੇ ਅਰਜ ਕੀਤੀ ਕਿ ਹੇ ਸੱਚੇ ਪਾਤਸ਼ਾਹ ਜੀ ਮੈਂ ਐਤਕੀਂ ਕਿਸੇ ਨੂੰ ਵਿਚੋਲਾ ਨਹੀਂ ਬਨਾਉਣਾ। ਮੇਰੀ ਸਿਧੀ ਆਪ ਜੀ ਦੇ ਚਰਨਾਂ ਵਿੱਚ ਅਰਜ ਹੈ ਕਿ ਮੇਰੇ ਤੇ ਆਪ ਜੀ ਕਿਰਪਾ ਕਰੋ ਮੈਨੂੰ ਇੰਨੀ ਦੂਰ ਨੌਕਰੀ ਤੇ ਨਾ ਜਾਣਾ ਪਵੇ। ਦਿਨ ਚੜ੍ਹੇ 7 ਕੁ ਵਜੇ ਸੱਚੇ ਪਾਤਸ਼ਾਹ ਜੀ ਬੁਢਿਆਂ ਦੇ ਡੇਰੇ ਦਰਸ਼ਨ ਦੇਣ ਆਏ। ਉਹਨਾਂ ਸੱਚੇ ਪਾਤਸ਼ਾਹ ਜੀ ਨੂੰ ਮੱਥਾ ਟੇਕਿਆ ਪਰ ਮੂੰਹੋਂ ਅਰਜ ਨਹੀਂ ਕੀਤੀ। ਉਹਨਾਂ ਨੇ ਮਨ ਵਿੱਚ ਇਹ ਸੋਚਿਆ ਕਿ ਜਿਸਦਾ ਨਾਂ ਹੀ ਅੰਤਰਜਾਮੀ ਹੈ ਉਸਦੇ ਅਗੇ ਬੋਲ ਕੇ ਕਿਉਂ ਅਰਜ ਕਰਨੀ ਹੈ। ਉਸ ਤੋਂ ਅਗਲੇ ਦਿਨ ਉਹ ਵਾਪਸ ਮੰਡੀ ਆ ਗਏ। ਜਦੋਂ ਉਹ ਸਕੂਲ ਗਏ ਤਾਂ ਪਤਾ ਲਗਾ ਕਿ

ਉਹਨਾਂ ਦੀ ਬਦਲੀ ਦੇ ਆਰਡਰ ਮੰਡੀ ਹਾਈ ਸਕੂਲ ਦੇ ਹਨ। ਉਹ ਬੜੇ ਹੈਰਾਨ ਹੋਏ ਕਿ ਇਹ ਕਿਵੇਂ ਹੋ ਗਿਆ ਹੈ ? ਉਹਨਾਂ ਨੇ ਸੱਚੇ ਪਾਤਸ਼ਾਹ ਜੀ ਦਾ ਅਤਿ ਧੰਨਵਾਦ ਕੀਤਾ।

ਮੰਡੀ ਦੇ ਵਾਰਡ ਨੰ: 7 ਦਾ ਮਿਊਂਸਪਲ ਕਮਿਸ਼ਨਰ ਚਮਨ ਲਾਲ ਬੀਬੀ ਜੀ ਦੀ ਦੁਕਾਨ ਤੇ ਆਇਆ ਅਤੇ ਉਸਨੇ ਦਸਿਆ ਕਿ ਮੈਂ ਸ਼ਿਮਲੇ ਸਾਂ ਜਦੋਂ ਮੰਡੀ ਦੇ ਸੂਬਾ ਜੈਮਲ ਸਿੰਘ ਜੀ ਸ਼ਿਮਲੇ ਦੇ ਡੀ.ਡੀ. ਠਾਕਰ ਐਮ.ਐਲ.ਏ. ਕੋਲ ਗਏ ਸਨ ਉਹਨਾਂ ਨੇ ਕਿਹਾ ਕਿ ਸਾਡੇ ਨਾਮਧਾਰੀਆਂ ਦੀ ਇਕ ਹੀ ਤੇ ਕੁੜੀ ਇਸ ਡਿਪਾਰਟਮੈਂਟ ਵਿੱਚ ਨੌਕਰੀ ਕਰਦੀ ਹੈ ਤੁਸੀਂ ਉਸ ਨੂੰ ਇੰਨੀ ਦੂਰ ਭੇਜ ਰਹੇ ਹੋ। ਚਮਨ ਲਾਲ ਨੇ ਦਸਿਆ ਕਿ ਉਸ ਸਮੇਂ ਉਹ ਕੋਲ ਹੀ ਸੀ। ਐਮ.ਐਲ. ਏ. ਨੇ ਟਰਾਂਸਫਰ ਦੇ ਆਰਡਰ ਬਦਲ ਕੇ ਮੰਡੀ ਦੇ ਕਰਵਾ ਦਿਤੇ ਸਨ। ਇਹ ਗਲ ਸੁਣ ਕੇ ਬੀਬੀ ਜੀ ਦੇ ਮਾਤਾ ਜੀ ਸੂਬਾ ਜੀ ਕੋਲ ਪੁੱਛਣ ਗਏ ਕਿ ਤੁਸੀਂ ਸ਼ਿਮਲੇ ਗਏ ਸੀ ? ਉਹਨਾਂ ਜਵਾਬ ਦਿਤਾ ਕੀ ਮੈਂ ਤਾਂ ਸ਼ਿਮਲੇ ਗਿਆ ਹੀ ਨਹੀਂ। ਫਿਰ ਉਥੇ ਕੌਣ ਗਿਆ ਸੀ ? ਇਸ ਦਾ ਸਿਰਫ ਇਕ ਹੀ ਜੁਆਬ ਹੈ ਕਿ ਇਹ ਉਹ ਹੀ ਸੀ ਜਿਹੜਾ ਭਗਤ ਸੈਨ ਨਾਈ ਦੀ ਜਗ੍ਹਾ ਰਾਜੇ ਦੀ ਸੇਵਾ ਕਰਨ ਗਿਆ ਸੀ। ਧੰਨ ਹਨ ਸਾਡੇ ਸੱਚੇ ਪਾਤਸ਼ਾਹ ਅਕਾਲ ਪੁਰਖ ਸਤਿਗੁਰੂ ਜਗਜੀਤ ਸਿੰਘ ਜੀ।

------

# ਜਦੋਂ ਮੌਤ ਨੂੰ ਮੈਂ ਨੇੜੇ ਹੋ ਕੇ ਤਕਿਆ

ਗੁਰੂ ਗੋਬਿੰਦ ਸਿੰਘ ਜੀ ਆਪਣੀ ਪਵਿਤ੍ਰ ਬਾਣੀ ਜਾਪ ਸਾਹਿਬ ਵਿੱਚ ਅਕਾਲ ਪੁਰਖ ਦੇ ਅਨੇਕਾਂ ਨਾਮ ਵਰਨਣ ਕਰਦਿਆਂ ਜਦੋਂ ਅਖੀਰ ਤੇ ਪਹੁੰਚਦੇ ਹਨ ਤਾਂ ਅਕਾਲ ਪੁਰਖ ਦੀ "ਸਦਾ ਅੰਗ ਸੰਗੇ ਅਭੰਗੰ ਬਿਭੂਤੇ" ਕਹਿ ਕੇ ਉਸਤਤੀ ਕਰਦੇ ਹਨ। ਇਹ ਬਿਲਕੁਲ ਸਚ ਹੈ ਕਿ ਉਹ ਸਤਿਗੁਰੂ ਸਿਖ ਦੇ ਸਦਾ ਹੀ ਅੰਗ ਸੰਗ ਹੈ। ਜੇਕਰ ਇਹ ਗਲ ਨਾ ਹੋਵੇ ਤਾਂ ਸਿਖ ਦੀ ਪੁਕਾਰ ਸੁਣ ਕੇ ਉਥੇ ਕਿਥੋਂ ਆ ਜਾਂਦਾ ਹੈ। ਇਕ ਵਾਰੀ ਇਕ ਬੀਬੀ ਜੀ ਵਿਆਹਾਂ ਬਾਰੇ ਕਹਿ ਰਹੇ ਸਨ ਕਿ ਜਦੋਂ ਸੱਚੇ ਪਾਤਸ਼ਾਹ ਜੀ ਸਾਹਮਣੇ ਹੁੰਦੇ ਹਨ ਤਾਂ ਕੋਈ ਕੁਝਨਹੀਂ ਕਰਦਾ। ਪਰ ਜਦੋਂ ਸੱਚੇ ਪਾਤਸ਼ਾਹ ਜੀ ਸਾਹਮਣੇ ਨਹੀਂ ਹੁੰਦੇ ਤਾਂ ਸਾਰੇ ਸਭ ਕੁਝ ਕਰਦੇ ਹਨ। ਮੈਂ ਉਹਨਾਂ ਨੂੰ ਪੁਛਿਆ ਕਿ ਜਦੋਂ ਸੱਚੇ ਪਾਤਸ਼ਾਹ ਜੀ ਸਾਹਮਣੇ ਨਹੀਂ ਹੁੰਦੇ ਤਾਂ ਤੁਸੀਂ ਜਦੋਂ ਅਰਦਾਸ ਕਰਦੇ ਹੋ ਤਾਂ ਕੀ ਉਹ ਸੁਣ ਲੈਂਦੇ ਹਨ ? ਇਸ ਦਾ ਜੁਆਬ ਉਹ ਕੁਛ ਨਹੀਂ ਦੇ ਸਕੇ। ਲੋੜ ਤਾਂ ਇਹ ਹੈ ਕਿ ਅਸੀਂ ਸਤਿਗੁਰੂ ਨੂੰ ਸਦਾ ਹਾਜਰ ਨਾਜਰ ਸਮਝੀਏ। ਇਸ ਗਲ ਦੀ ਪੁਸ਼ਟੀ ਭੈਣੀ ਸਾਹਿਬ ਦੇ ਕੁਦਰਤੀ ਇਲਾਜ ਕੇਂਦਰ ਦੇ ਡਾਕਟਰ ਇਕਬਾਲ ਸਿੰਘ ਜੀ ਦੀ ਥਲੇ ਲਿਖੀ ਵਾਰਤਾ ਤੋਂ ਹੋ ਜਾਂਦੀ ਹੈ -

"ਇਹ ਗੱਲ ਕੋਈ 1952 ਸੰਨ ਦੇ ਆਸ ਪਾਸ ਦੀ ਹੈ। ਮੈਂ ਅਤੇ ਮੇਰਾ ਇਕ ਯਾਰ ਸੀ ਜੈਲਾ। ਜੈਲੇ ਦੀ ਉਮਰ ਸੀ ਚਾਰ ਕੁ ਸਾਲ ਦੀ ਅਤੇ ਮੈਂ ਹੋਵਾਂਗਾ ਪੰਜ ਸਾਢੇ

ਪੰਜ ਸਾਲ ਦਾ। ਅਸੀਂ ਕਠਿਆਂ ਬਾਂਟੇ ਖੇਡਣੇ। ਕਦੀ ਗੁੱਲੀ ਡੰਡਾ ਅਤੇ ਕਦੀ ਲੁਕਣ ਮੀਟੀ। ਬਚਪਨ ਦੀਆਂ ਸੋਚਾਂ ਵੀ ਅਜੀਬ ਹੀ ਹੁੰਦੀਆਂ ਹਨ। ਅਸੀਂ ਦੋਹਾਂ ਆਪਸ ਵਿੱਚ ਸਲਾਹ ਬਣਾਈ ਕਿ ਚਲੋ ਖੇਤਾਂ ਵਲ ਗੇੜਾ ਲਾ ਆਈਏ। ਦਿਨ ਭਾਦਰੋਂ ਦੇ ਅਤੇ ਤਿੱਖੜ ਦੁਪਹਿਰ। ਮਨ ਵਿੱਚ ਸੋਚਿਆ ਕਿ ਗਰਮੀ ਬੜੀ ਹੈ ਆਪਣੇ ਖੇਤ ਦੇ ਖਾਲੇ ਵਿੱਚ ਟੁਬੀਆਂ ਮਾਰਕੇ ਨਹਾਵਾਂਗੇ। ਠੰਡ ਪੈ ਜਾਵੇਗੀ। ਘਰਦਿਆਂ ਨੂੰ ਬਗੈਰ ਦਸੇ ਅਸੀਂ ਦੋਵੇਂ ਆਪਣੀ ਪੈਲੀ ਵਲ ਨੂੰ ਚਲ ਪਏ। ਸਾਡੀ ਪੈਲੀ ਪਿੰਡ ਤੋਂ ਕਰੀਬ ਦੋ ਕੁ ਮੀਲ ਦੀ ਦੂਰੀ ਤੇ ਸੀ। ਮੈਂ ਵੀ ਪੈਰੋਂ ਨੰਗਾ ਅਤੇ ਦੋਸਤ ਦੇ ਪੈਰੀਂ ਵੀ ਜੁੱਤੀ ਕੋਈ ਨਾ। ਥਲਿਉਂ ਪੈਰ ਸੜਨ। ਬੁਰਾ ਹਾਲ ਸੀ। ਦਸਾਂ ਕੁ ਮਿੰਟਾਂ ਦੀ ਤਪਸ਼ ਸਹਿਣ ਕਰਕੇ ਜਿਵੇਂ ਕਿਵੇਂ ਅਸੀਂ ਧਾਨਾਂ ਦੇ ਖੇਤਾਂ ਤਕ ਪਹੁੰਚ ਗਏ। ਦੋਹੀਂ ਪਾਸੀਂ ਧਾਨ ਦੇ ਖੇਤ ਲਹਿਰਾ ਰਹੇ ਸਨ। ਦੋਹੀਂ ਪਾਸੀਂ ਧਾਨਾਂ ਦੇ ਖੇਤ ਵਿੱਚ ਦੋ ਫੁੱਟ ਚੌੜੀ ਵੱਟ। ਇਹ ਵੱਟ ਸਿੱਧੀ ਸਾਡੇ ਖੇਤਾਂ ਨੂੰ ਜਾਂਦੀ ਸੀ। ਧਾਨਾਂ ਦੇ ਬੂਟਿਆਂ ਦਾ ਕਦ ਸਾਡੇ ਮੋਢਿਆਂ ਦੇ ਬਰਾਬਰ ਸੀ। ਧਾਨਾਂ ਦੇ ਖੇਤਾਂ ਵਿੱਚ ਗਿਠ ਗਿਠ ਪਾਣੀ ਖੜਾ ਸੀ। ਵੱਟ ਪਾਣੀ ਨਾਲ ਗਿਲੀ ਸੀ। ਸਾਡੇ ਪੈਰਾਂ ਨੂੰ ਵੱਟ ਗਿਲੀ ਹੋਣ ਕਰਕੇ ਅਰਾਮ ਜ਼ਰੂਰ ਮਿਲਿਆ ਪਰ ਸਿਰ ਹਾਲੀ ਵੀ ਤਪ ਰਿਹਾ ਸੀ। ਅਸੀਂ ਵਾਹੋ ਦਾਹੀ ਧਾਨ ਦੀ ਵੱਟ ਉਤੇ ਤੁਰੀ ਜਾ ਰਹੇ ਸਾਂ। ਸਾਡੇ ਛੇਤੀ ਟੁਰਨ ਦਾ ਇਕ ਕਾਰਨ ਤਾਂ ਇਹ ਸੀ ਕਿ ਗਰਮੀ ਬਹੁਤ ਸੀ। ਮਨ ਵਿੱਚ ਸੀ ਕਿ ਛੇਤੀ ਪਹੁੰਚ ਕੇ ਖਾਲ ਵਿੱਚ ਨਹਾਵਾਂਗੇ। ਦੂਸਰਾ ਘਰ ਦਿਆਂ ਦਾ ਡਰ ਕਿ ਜੇ ਘਰ ਪਹੁੰਚਦਿਆਂ ਦੇਰ ਹੋ ਗਈ ਤਾਂ ਘਰੋਂ ਜੁੱਤੀਆਂ ਜ਼ਰੂਰ ਪੈਣਗੀਆਂ। ਸਾਡਾ ਧਿਆਨ ਧਾਨ ਦੀ ਵੱਟ ਉਤੇ ਸੀ ਕਿ ਕਿਧਰੇ ਧਾਨ ਦੀ ਵੱਟ ਤੋਂ ਤਿਲਕ ਕੇ ਧਾਨ ਦੇ ਖੇਤ ਵਿੱਚ ਹੀ ਨਾ ਡਿਗ ਪਈਏ। ਡਿਗਨ ਨਾਲ ਕਪੜੇ ਲਿਬੜ ਜਾਣਗੇ। ਇਸ ਵਾਸਤੇ ਵੱਟ ਵਲ ਵੇਖਕੇ ਟੁਰਨਾ ਜ਼ਰੂਰੀ ਸੀ। ਮੈਂ ਅਗੇ ਸੀ ਅਤੇ ਜੈਲਾ ਚਾਰ ਪੰਜ ਕਦਮ ਪਿਛੇ ਸੀ। ਅਚਾਨਕ ਮੇਰੀ ਨਜ਼ਰ ਸਾਹਮਣੇ ਵੱਟ ਉਤੇ ਪਈ। ਮੈਂ ਕੀ ਵੇਖਦਾ ਹਾਂ ਛੇ ਸੱਤ ਫੁਟ ਲੰਮਾ ਨਾਗ ਫਨ ਫੈਲਾ ਕੇ ਕੁੰਡਲ ਮਾਰ ਕੇ ਮੇਰੇ ਵਲ ਫੁੰਕਾਰੇ ਮਾਰ ਰਿਹਾ ਹੈ। ਮੈਂ ਇਕ ਦਮ ਡਰਕੇ ਖਲੋ ਗਿਆ। ਸੱਪ ਮੇਰੇ ਤੋਂ ਕੋਈ ਅਠ ਦਸ ਫੁੱਟ ਦੀ ਦੂਰੀ ਤੇ ਹੀ ਸੀ। ਇੰਨੇ ਨੂੰ ਜੈਲਾ ਵੀ ਮੇਰੇ ਕੋਲ ਆਣ ਖਲੋਤਾ। ਮੈਂ ਜੈਲੇ ਨੂੰ ਕਿਹਾ "ਜੈਲਿਆ ਮਰ ਗਏ ਹੱਪ"। ਡਰਦੇ ਮਾਰੇ ਮੇਰੇ ਮੂੰਹੋਂ ਸੱਪ ਦੀ ਜਗ੍ਹਾ ਹੱਪ ਹੀ ਨਿਕਲਿਆ। ਡਰ ਦੇ ਮਾਰੇ ਦੋਹਾਂ ਦੀਆਂ ਲੱਤਾਂ ਕੰਬਣ ਲਗ ਪਈਆਂ। ਮੇਰਾ ਦੋਸਤ ਚੀਕਾਂ ਮਾਰ ਕੇ ਜੋਰ ਜੋਰ ਦੀ ਰੋਣ ਲਗ ਪਿਆ। ਇਕ ਦਮ ਮਨ ਵਿੱਚ ਵਿਚਾਰ ਆਈ ਕਿ ਪਿਛੇ ਦੌੜ ਜਾਂਦੇ ਹਾਂ। ਇਹ ਸੋਚ ਕੇ ਪਿਛੇ ਮੁੜਨ ਹੀ ਲਗੇ ਸਾਂ ਕਿ ਕੀ ਵੇਖਦੇ ਹਾਂ ਕਿ ਸਾਡੇ ਪਿਛਲੇ ਪਾਸੇ ਉਸੇ ਵੱਟ ਉਤੇ ਦੂਸਰਾ ਨਾਗ ਸਾਡੇ ਵਲ ਤਕ ਕੇ ਫੁੰਕਾਰੇ ਮਾਰ ਰਿਹਾ ਹੈ। ਅਗੇ ਵੀ ਮੌਤ ਤੇ ਪਿਛੇ ਵੀ ਮੌਤ। ਉਹਨਾਂ ਦਿਨਾਂ ਵਿੱਚ ਜੀਵਨ ਨਗਰ ਦੇ ਇਲਾਕੇ ਜੰਗਲ ਬਹੁਤ ਸੀ। ਅਤੇ ਇਸ ਇਲਾਕੇ ਵਿੱਚ ਕਾਲੇ ਨਾਗ ਵੀ ਬਹੁਤ ਹੁੰਦੇ ਸਨ। ਇਹ ਕਾਲੇ ਨਾਗ ਜਿਸ ਨੂੰ ਡੰਗ ਮਾਰਦੇ ਸਨ ਕੋਈ ਵਿਰਲਾ ਹੀ ਮਾਈ ਦਾ ਲਾਲ ਬਚਦਾ ਸੀ।

ਸੱਪ ਦੇ ਡੰਗ ਮਾਰਨ ਤੋਂ ਬਾਅਦ ਘੰਟੇ ਦੋ ਘੰਟੇ ਦੇ ਅੰਦਰ ਅੰਦਰ ਬੰਦਾ ਰਾਮ ਨੂੰ ਪਿਆਰਾ ਹੋ ਜਾਂਦਾ ਸੀ।

ਮੇਰਾ ਯਾਰ ਖੁਲ੍ਹੇ ਪ੍ਰੀਵਾਰ ਵਿਚੋਂ ਸੀ। ਉਸਦੇ ਮਾਤਾ ਪਿਤਾ ਮਾਸੀ ਸ਼ਰਾਬੀ ਸਨ ਅਤੇ ਮੈਂ ਨਾਮਧਾਰੀ ਪ੍ਰੀਵਾਰ ਵਿਚੋਂ ਸਾਂ। ਮੇਰੇ ਮਾਤਾ ਜੀ ਸੌਣ ਤੋਂ ਪਹਿਲਾਂ ਇਕ ਅਧੀ ਸਤਿਗੁਰੂ ਜੀ ਦੀ ਸਾਖੀ ਮੈਨੂੰ ਜ਼ਰੂਰ ਸੁਣਾਉਂਦੇ ਹੁੰਦੇ ਸੀ। ਇਸ ਵਾਕਿਆ ਤੋਂ ਇਕ ਰਾਤ ਪਹਿਲਾਂ ਹੀ ਮਾਤਾ ਜੀ ਨੇ ਮੈਨੂੰ ਭਾਈ ਰਾਇ ਸਿੰਘ ਵਾਲੀ ਸਾਖੀ ਸੁਣਾਉਂਦੇ ਹੋਏ ਦਸਿਆ ਸੀ ਕਿ ਕਿਵੇਂ ਸਤਿਗੁਰੂ ਰਾਮ ਸਿੰਘ ਜੀ ਨੇ ਰਾਇ ਸਿੰਘ ਨੂੰ ਸ਼ੇਰ ਤੋਂ ਬਚਾਇਆ ਸੀ। ਨਾਲ ਹੀ ਮੇਰੇ ਮਾਤਾ ਜੀ ਨੇ ਇਹ ਵੀ ਆਖਿਆ ਸੀ ਕਿ ਜਦੋਂ ਕਿਸੇ ਸਿਖ ਤੇ ਮੁਸੀਬਤ ਬਣ ਜਾਵੇ ਤਾਂ ਉਸੇ ਵੇਲੇ ਸਿਖ ਸਤਿਗੁਰੂ ਨੂੰ ਯਾਦ ਕਰੇ ਤਾਂ ਮੁਸੀਬਤ ਉਸੇ ਵੇਲੇ ਟਲ ਜਾਂਦੀ ਹੈ। ਮਾਤਾ ਜੀ ਦੀ ਗਲ ਤੁਰੰਤ ਮੈਨੂੰ ਯਾਦ ਆਈ। ਮੇਰੇ ਮੂੰਹੋਂ ਡਰਦੇ ਮਾਰੇ ਜ਼ੋਰ ਦੀ ਨਿਕਲਿਆ ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ। ਮੈਂ ਜੈਲੇ ਨੂੰ ਆਖਿਆ ਤੂੰ ਵੀ ਆਖ ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ। ਉਸ ਤੋਤਲੀ ਜਬਾਨ ਨਾਲ ਆਖਿਆ ਧੰਨ ਸਿਲੀ ਸਤਗੁਲੂ ਲਾਮ ਸਿੰਘ ਜੀ। ਮੈਂ ਕੀ ਵੇਖਦਾ ਹਾਂ ਇੰਨੇ ਚਿਰ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹਥ਼ ਵਿੱਚ ਖੂੰਡਾ ਫੜ ਕੇ ਖਲੋਤੇ ਹਨ। ਉਹਨਾਂ ਨੇ ਬਿਨਾਂ ਕੁਛ ਬੋਲੇ ਹਥ ਨਾਲ ਇਸ਼ਾਰਾ ਕੀਤਾ ਅਤੇ ਇਸ਼ਾਰੇ ਨਾਲ ਹੀ ਸਮਝਾਇਆ ਕਿ ਪਿੰਡ ਵਲ ਚਲੇ ਜਾਓ। ਦੋ ਚਾਰ ਸੈਕੰਡ ਵਿੱਚ ਹੀ ਇਸ਼ਾਰਾ ਕਰਕੇ ਅਲੋਪ ਹੋ ਗਏ। ਮੇਰੇ ਨਾਲ ਦੇ ਨੂੰ ਸਤਿਗੁਰੂ ਜੀ ਦੇ ਦਰਸ਼ਨ ਨਾ ਹੋਏ। ਮੈਂ ਸੱਜੇ ਖੱਬੇ ਅਗੇ ਪਿਛੇ ਵੇਖਿਆ ਦੋ ਸੱਪ ਜਿਹੜੇ ਕੁਛ ਸੈਕੰਡ ਪਹਿਲੋਂ ਸਾਡੇ ਵਲ ਤਕ ਕੇ ਜੀਭਾਂ ਕਢ ਕਢ ਕੇ ਫੁੰਕਾਰੇ ਮਾਰ ਰਹੇ ਸਨ। ਉਹ ਪਤਾ ਨਹੀਂ ਕਿਧਰੇ ਚਲੇ ਗਏ। ਮੈਂ ਭਜਨ ਕਰਦਾ ਵਾਹੋ ਦਾਹੀ ਪਿੰਡ ਵਲ ਜਾ ਰਿਹਾ ਸਾਂ ਅਤੇ ਨਾਲ ਹੀ ਸਤਿਗੁਰੂ ਨੂੰ ਧੰਨ ਕਹਿ ਰਿਹਾ ਸਾਂ।

------

# ਜਿਥੇ ਔਖੀ ਬਣਦੀ ਭੀੜ ਉਥੇ ਸਤਿਗੁਰੂ ਚਾਹੀਦਾ

ਸ੍ਰੀ ਭੈਣੀ ਸਾਹਿਬ ਰਹਿਣ ਵਾਲੇ ਜਥੇਦਾਰ ਬਲਬੀਰ ਸਿੰਘ ਜੀ ਜਿਹੜੇ ਕਿ ਅਖੰਡ ਪਾਠੀ ਵੀ ਹਨ ਉਹ 1988 ਸੰਨ ਵਿੱਚ ਆਪਣੇ ਨਾਲ ਬੀਤੀ ਇਕ ਅਤਿ ਚਮਤਕਾਰਿਕ ਵਾਰਤਾ ਇਸ ਤਰ੍ਹਾਂ ਦਸਦੇ ਹਨ -

''ਮਾਨਸ ਕੀ ਕਹੁ ਕੇਤਕ ਬਾਤ।। ਜਮ ਤੇ ਰਾਖਹਿ ਦੇ ਕਰ ਹਾਥ।।'' ਵਾਲੀ ਸਾਖੀ ਇਸ ਤਰ੍ਹਾਂ ਹੋਈ। ਇਕ ਵਾਰੀ ਮੈਂ ਆਪਣੇ ਜਥੇ ਸਮੇਤ ਸ੍ਰੀ ਭੈਣੀ ਸਾਹਿਬ ਤੋਂ ਸੂਬਾ ਉਦੇ ਸਿੰਘ ਦੇ ਵਡੇ ਸਪੁੱਤਰ ਕਰਤਾਰ ਸਿੰਘ ਦੇ ਘਰ ਪਿੰਡ ਚੂਨੀ ਅਖੰਡ ਪਾਠ ਕਰਨ ਗਿਆ। ਮਘਰ ਦੀ 13 ਤਰੀਕ ਨੂੰ ਅਖੰਡ ਪਾਠ ਅਰੰਭਿਆ। 14 ਤਰੀਕ ਨੂੰ ਦਿਨੇ ਦੋ

ਵਜੇ ਤੋਂ ਚਾਰ ਵਜੇ ਮੇਰੀ ਰੌਲ ਸੀ। ਅਸੀਂ 8 ਸਰੀਰ ਬਾਹਰ ਖੇਤਾਂ ਵਿੱਚ ਖੂਹੀ ਤੇ ਇਸ਼ਨਾਨ ਕਰਕੇ ਮੱਕੀ ਦੀਆਂ ਛੱਲੀਆਂ ਭੁੰਨ ਕੇ ਖਾ ਰਹੇ ਸਾਂ। ਕੁਝ ਸਰੀਰ ਗੰਨੇ ਚੂਪ ਰਹੇ ਸਨ ਨਾਲੇ ਮੌਜ ਮਸਤੀ ਵੀ ਕਰ ਰਹੇ ਸਨ। ਇੰਨੇ ਨੂੰ ਅਚਾਨਕ ਮੈਨੂੰ ਯਾਦ ਆਇਆ ਕਿ ਮੇਰਾ ਰੌਲ ਦਾ ਵਕਤ ਹੋਣ ਵਾਲਾ ਹੈ। ਸਿਰਫ 20 ਮਿੰਟ ਹੀ ਰਹਿ ਗਏ ਸਨ। ਅਸੀਂ ਪਿੰਡੋਂ ਬਾਹਰ ਕਾਫੀ ਦੂਰ ਖੂਹ ਤੇ ਸੀ। ਉਥੋਂ ਮੈਂ ਪਿੰਡ ਵਲ ਦੌੜ ਪਿਆ ਕਿ ਕਿਧਰੇ ਲੇਟ ਨਾ ਹੋ ਜਾਵਾਂ। ਇਕ ਪਾਸੇ ਗੰਨੇ ਦਾ ਖੇਤ ਸੀ ਅਤੇ ਇਕ ਪਾਸੇ ਖਾਲੀ ਖੇਤ ਸੀ। ਗੰਨਿਆਂ ਦੇ ਖੇਤ ਦੇ ਨਾਲ ਮੈਂ ਦੌੜਿਆ ਜਾ ਰਿਹਾ ਸੀ। ਇੰਨੇ ਚਿਰ ਨੂੰ ਚੰਡੀਗੜ੍ਹ ਤੋਂ ਪੁਲਿਸ ਦੀਆਂ 6 ਗੱਡੀਆਂ ਚੂੰਨੀ ਪਿੰਡੋਂ ਹੋ ਕੇ ਮੁਰਿੰਡੇ ਵਾਲੀ ਸੜਕ ਨੂੰ ਮੁੜੀਆਂ। ਜਿੰਨੇ ਚਿਰ ਨੂੰ ਮੈਂ ਸੜਕ ਤਕ ਪਹੁੰਚਿਆ ਉਨੇ ਚਿਰ ਨੂੰ ਪੁਲਿਸ ਦੀਆਂ ਗਡੀਆਂ ਮੇਰੇ ਅਗੋਂ ਦੀ ਲੰਘੀਆਂ। ਮੈਂ ਉਹਨਾਂ ਨੂੰ ਵੇਖਕੇ ਡਰ ਗਿਆ। ਉਹਨਾਂ ਮੈਨੂੰ ਵੇਖ ਕੇ ਗਡੀਆਂ ਰੋਕ ਲਈਆਂ। ਪੁਲਸ ਵਾਲਿਆਂ ਨੇ ਮੈਨੂੰ ਘੇਰ ਲਿਆ ਤੇ ਬੰਦੂਕਾਂ ਦੀਆਂ ਨਾਲੀਆਂ ਮੇਰੇ ਸੀਨੇ ਤੇ ਰਖ ਕੇ ਦਾਬ ਲਾ ਕੇ ਦਾਬਾ ਮਾਰਿਆ। ਉਹ ਕਹਿਣ ਲਗੇ ਕਿ ਤੂੰ ਕੌਣ ਹੈਂ ਅਤੇ ਕਿਥੋਂ ਆਇਆ ਹੈਂ ? ਹਥਿਆਰ ਕਿਥੇ ਨੇ ? ਤੁਸੀਂ ਕਿੰਨੇ ਉਗਰਵਾਦੀ ਹੋ ? ਮੈਂ ਡਰਦੇ ਡਰਦੇ ਆਖਿਆ ਮੈਂ ਉਗਰਵਾਦੀ ਨਹੀਂ। ਅਸੀਂ 14 ਜਨੇ ਸੂਬਾ ਉਦੇ ਸਿੰਘ ਜੀ ਦੇ ਵਡੇ ਬੇਟੇ ਦੇ ਘਰ ਅਖੰਡ ਪਾਠ ਕਰਨ ਲਈ ਆਏ ਹੋਏ ਹਾਂ। ਮੈਂ ਦੋ ਵਜੇ ਤੋਂ ਚਾਰ ਵਜੇ ਡਿਊਟੀ ਦੇਣੀ ਹੈ। ਤੁਸੀਂ ਪਿੰਡ ਤੋਂ ਪਤਾ ਕਰ ਲਵੋ। ਪਰ ਪੁਲਿਸ ਵਾਲਿਆਂ ਨੇ ਮੇਰੀ ਇਕ ਨਾ ਸੁਣੀ। ਉਹਨਾਂ ਨੇ ਮੇਰੀ ਤਲਾਸ਼ੀ ਲਈ। ਮੇਰੀ ਜੇਬ ਵਿੱਚੋਂ ਇਕ ਮਾਲਾ, ਰੁਮਾਲ ਤੇ 200/- ਰੁ: ਨਿਕਲੇ। ਇਕ ਜਲ ਵਾਲੀ ਸ਼ੀਸ਼ੀ ਨਿਕਲੀ। ਰੁਪਏ ਤੇ ਉਹਨਾਂ ਨੇ ਰਖ ਲਏ ਅਤੇ ਆਪਣੇ ਅਫਸਰ ਨੂੰ ਕਹਿਣ ਲਗੇ ਕਿ ਇਸ ਸ਼ੀਸ਼ੀ ਵਿੱਚ ਹੀ ਦਵਾਈ ਹੈ। ਜੋ ਇਹ ਪੀ ਲੈਂਦੇ ਹਨ ਅਤੇ ਮਰ ਜਾਂਦੇ ਹਨ। ਮੈਂ ਬਹੁਤ ਆਖਿਆ ਕਿ ਇਹ ਜਲ ਵਾਲੀ ਸ਼ੀਸ਼ੀ ਹੈ। ਜੋ ਕਿ ਅਸੀਂ ਪਿਸ਼ਾਬ ਕਰਨ ਤੋਂ ਬਾਅਦ ਸਰੀਰ ਨੂੰ ਧੋਣ ਵਾਸਤੇ ਵਰਤਦੇ ਹਾਂ। ਪਰ ਉਹਨਾਂ ਨੇ ਮੇਰੀ ਇਕ ਨਾ ਮੰਨੀ ਅਤੇ ਉਸ ਸ਼ੀਸ਼ੀ ਨੂੰ ਜ਼ਹਿਰ ਦੀ ਭਰੀ ਹੋਈ ਸਮਝਕੇ ਮੈਨੂੰ ਗਡੀ ਵਿੱਚ ਬਿਠਾ ਲਿਆ ਅਤੇ ਮੁਰਿੰਡੇ ਦੇ ਰਸਤੇ ਹੋ ਤੁਰੇ।

ਮੈਂ ਆਸੇ ਪਾਸੇ ਵੇਖਿਆ ਕੋਈ ਨੇੜੇ ਨਹੀਂ ਸੀ। ਮੈਂ ਬਹੁਤ ਡਰ ਗਿਆ ਕਿ ਇਹ ਹੁਣ ਮੈਨੂੰ ਉਗਰਵਾਦੀ ਸਮਝ ਕੇ ਬਹੁਤ ਕੁੱਟਣ ਮਾਰਨਗੇ ਅਤੇ ਬਹੁਤ ਤਸੀਹੇ ਦੇਣਗੇ। ਜਦੋਂ ਮੈਂ ਕੁਛ ਨਾ ਦਸ ਸਕਿਆ ਤਾਂ ਇਹ ਮੈਨੂੰ ਬਾਹਰ ਲਿਜਾ ਕੇ ਗੋਲੀ ਮਾਰ ਦੇਣਗੇ ਅਤੇ ਅਖ਼ਬਾਰ ਵਿੱਚ ਖ਼ਬਰ ਛਾਪ ਦੇਣਗੇ ਕਿ ਅੱਤਵਾਦੀ ਮੁਕਾਬਲੇ ਵਿੱਚ ਮਾਰਿਆ ਗਿਆ ਹੈ। ਇਸ ਤਰ੍ਹਾਂ ਇਹ ਇਨਾਮ ਲੈਣਗੇ ਤੇ ਉੱਚੀ ਪਦਵੀ ਹਾਸਲ ਕਰਨਗੇ। ਇੰਨੇ ਚਿਰ ਨੂੰ ਮੈਨੂੰ ਸਤਿਗੁਰੂ ਜਗਜੀਤ ਸਿੰਘ ਜੀ ਦਾ ਇਕ ਬਚਨ ਯਾਦ ਆ ਗਿਆ ਜੋ ਬਚਨ ਯੂ.ਪੀ. ਸਾਡੇ ਪਿੰਡ ਮਲਕ ਫਾਰਮ ਦੀ ਧਰਮਸ਼ਾਲਾ ਵਿੱਚ ਬੈਠਿਆਂ 1973 ਸੰਨ ਵਿੱਚ ਕੀਤਾ ਸੀ। ਉਹ ਬਚਨ ਸਤਿਗੁਰੂ ਜਗਜੀਤ ਸਿੰਘ ਜੀ ਸਤਿਗੁਰੂ ਪਰਤਾਪ ਸਿੰਘ

ਜੀ ਦਾ ਸੁਣਾ ਰਹੇ ਸਨ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਹੁਕਮ ਕਰ ਰਹੇ ਸੀ ਕਿ ਜੋ ਇਕ ਘੰਟਾ ਰੋਜ਼ ਨਾਮ ਸਿਮਰਨ ਕਰਨਗੇ ਉਹਨਾਂ ਨੂੰ ਮੈਂ ਦੋਹਾਂ ਜਹਾਨਾਂ ਵਿੱਚ ਸਹਾਈ ਹੋਵਾਂਗਾ ਤੇ ਜਮਾਂ ਦੀ ਮਾਰ ਤੋਂ ਬਚਾਵਾਂਗਾ। ਸਤਿਗੁਰੂ ਪਰਤਾਪ ਸਿੰਘ ਜੀ ਛਾਤੀ ਤੇ ਹਥ ਮਾਰ ਕੇ ਇਹ ਜੁੰਮਾਂ ਲੈ ਰਹੇ ਸੀ। ਸਤਿਗੁਰੂ ਜਗਜੀਤ ਸਿੰਘ ਜੀ ਕਹਿੰਦੇ ਕਿ ਇਹ ਬਚਨ ਮੈਂ ਆਪ ਸੁਣੇ ਨੇ। ਨਾਲੇ ਸਤਿਗੁਰੂ ਜਗਜੀਤ ਸਿੰਘ ਕਹਿੰਦੇ ਕਿ ਅਜ ਮੈਂ ਛਾਤੀ ਠੋਕ ਕੇ ਕਹਿੰਦਾ ਹਾਂ ਕਿ ਜੋ ਰੋਜ ਇਕ ਘੰਟਾ ਨਾਮ ਸਿਮਰਨ ਕਰਨਗੇ ਉਹਨਾਂ ਨੂੰ ਮੈਂ ਹਰ ਥਾਂ ਤੇ ਸਹਾਈ ਹੋਵਾਂਗਾ ਅਤੇ ਜਮਾਂ ਦੀ ਮਾਰ ਤੋਂ ਬਚਾਵਾਗਾਂ।

ਮੇਰੇ ਮਨ ਵਿੱਚ ਆਈ ਕਿ ਪਿਛਲੇ ਜਨਮਾਂ ਦਾ ਤੇ ਮੈਨੂੰ ਕੋਈ ਪਤਾ ਨਹੀਂ ਕਿ ਕੀ ਕਰਮ ਕੀਤੇ ਹਨ। ਪਰ ਜਦੋਂ ਤੋਂ ਸਤਿਗੁਰੂ ਜੀ ਦੇ ਬਚਨ ਸੁਣੇ ਹਨ। ਉਦੋਂ ਤੋਂ ਹੀ ਰੋਜ ਇਕ ਘੰਟਾ ਨਾਮ ਸਿਮਰਨ ਕਰਦਾ ਹਾਂ। ਮੈਂ ਮਨ ਹੀ ਮਨ ਵਿੱਚ ਅਰਜ ਕੀਤੀ ਕਿ ਹੇ ਗਰੀਬ ਨਿਵਾਜ ਮੈਂ ਉਹ ਜਮ ਤੇ ਵੇਖੇ ਨਹੀਂ। ਜੇ ਹੁਣ ਇਹਨਾਂ ਜਮਾਂ ਤੋਂ ਛੁਡਾਓ ਤਾਂ ਮੰਨਦਾ ਹਾਂ। ਜੇ ਪਿੰਡ ਵਾਲਿਆਂ ਛੁਡਾਇਆ ਜਾਂ ਸ੍ਰੀ ਭੈਣੀ ਸਾਹਿਬ ਤੋਂ ਕਿਸੇ ਸਿਖ ਨੇ ਛੁਡਾਇਆ ਤਾਂ ਮੈਂ ਨਹੀਂ ਮੰਨਣਾ ਅਤੇ ਘਰ ਸਾਰੇ ਟੱਬਰ ਦੇ ਜੀਆਂਨੂੰ ਆਖਾਂਗਾ ਕਿ ਕੁਛ ਨਹੀਂ ਗੁਰੂ ਸੁਆਰਦਾ। ਹੇ ਸੱਚੇ ਪਾਤਸ਼ਾਹ ਜੀ ਜੇ ਆਪ ਮੈਨੂੰ ਹੁਣੇ ਦਰਸ਼ਨ ਦੇ ਕੇ ਛੁਡਾਓ ਤੇ ਇਹ ਸਾਰੇ ਪੁਲਿਸ ਵਾਲੇ ਮੇਰੇ ਕੋਲੋਂ ਮਾਫੀ ਮੰਗਣ ਤਾਂ ਮੈਂ ਮੰਨਦਾ ਹਾਂ ਕਿ ਨਾਮ ਜਪਨ ਦਾ ਤੇ ਗੁਰੂ ਦਾ ਬਹੁਤ ਫਾਇਦਾ ਹੈ। ਇਹ ਤੇ ਮੈਂ ਬਹੁਤ ਵਾਰੀ ਪੜ੍ਹਿਆ ਹੈ। "ਪਾਖੰਤਣ ਬਾਜ ਬਜਾਇਲਾ।। ਗਰੁੜ ਚੜੇ ਗੋਬਿੰਦ ਆਇਲਾ" ਹੁਣ ਆਓ ਤਾਂ ਮੰਨਦਾ ਹਾਂ। ਬਿਰਥੀ ਕਦੇ ਨਾ ਹੋਵਈ ਜਨ ਕੀ ਅਰਦਾਸ ਤੇ ਸਦਾ ਸੁਣਦਾ ਸਦ ਵੇਖਦਾ ਹੈ। ਆਪ ਤਤ ਛਿਨ ਆਓ ਤੇ ਛੁਡਾਓ।

ਮੈਂ ਥਲੇ ਮੂੰਹ ਕਰਕੇ ਅਰਜ ਕਰੀ ਜਾ ਰਿਹਾ ਸੀ ਕਿ ਇਕ ਦਮ ਬ੍ਰੇਕਾਂ ਵੱਜੀਆਂ ਅਤੇ ਗਡੀਆਂ ਦੇ ਟਾਇਰਾਂ ਦੀ ਬਹੁਤ ਅਵਾਜ ਆਈ। ਮੈਂ ਜਿਪਸੀ ਵਿੱਚ ਜਕੜਿਆ ਬੈਠਾ ਸੀ। ਅਗੇ ਵਲ ਵੇਖਿਆ ਤੇ ਬਹੁਤ ਪ੍ਰਕਾਸ਼ ਸੀ। ਪ੍ਰਕਾਸ਼ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਹੋਏ। ਉਹਨਾਂ ਦਾ ਚਿਹਰਾ ਬਹੁਤ ਲਾਲ ਸੀ। ਪਿਛੇ ਬਹੁਤ ਸ਼ਹੀਦ ਸਿੰਘ ਅਕਾਸ਼ ਤੋਂ ਉਤਰ ਰਹੇ ਸਨ ਉਹਨਾਂ ਦੇ ਹੱਥਾਂ ਵਿੱਚ ਸ਼ਸਤਰ ਸਨ। ਉਹ ਸਾਰੇ ਅਗਲੀ ਗਡੀ ਅਗੇ ਆ ਕੇ ਖੜੇ ਹੋਏ ਤੇ ਮੇਰੇ ਵਲ ਇਸ਼ਾਰਾ ਕਰਕੇ ਅਫਸਰ ਨੂੰ ਘੂਰਿਆ। ਉਹ ਡਰਦਾ ਕੰਬਦਾ ਗਡੀ ਤੋਂ ਥਲੇ ਉਤਰ ਕੇ ਮੇਰੇ ਕੋਲ ਆ ਕੇ ਪੁਛਣ ਲਗਾ ਕਿ ਬਾਬਾ ਜੀ ਇਹ ਕੌਣ ਹੈ ? ਮੈਂ ਕਿਹਾ ਕਿ ਇਹ ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਸੁਭਾਇਮਾਨ ਸਤਿਗੁਰੂ ਹਨ ਤੇ ਸੁਦਰਸ਼ਨ ਚੱਕਰ ਮਾਰ ਕੇ ਤੁਹਾਨੂੰ ਸਾਰਿਆਂ ਨੂੰ ਮਾਰ ਦੇਣਗੇ। ਤੁਸੀਂ ਬੇਦੋਸ਼ਿਆਂ ਨੂੰ ਤੰਗ ਕਰਦੇ ਹੋ। ਤੁਸੀਂ ਮਹਾਂ ਹਤਿਆਰੇ ਤੇ ਪਾਪੀ ਹੋ। ਉਹ ਸਾਰੇ ਹਥ ਜੋੜ ਕੇ ਮਾਫੀ ਮੰਗਨ ਲਗ ਪਏ ਕਿ ਬਾਬਾ ਜੀ ਮਾਫ ਕਰੋ ਸਾਨੂੰ ਗਲਤੀ ਲਗ ਗਈ ਹੈ ਅਤੇ ਬਾਬਾ ਜੀ ਨੂੰ ਕਹੋ ਕਿ ਤੁਸੀਂ ਸ਼ਾਂਤ ਹੋ ਕੇ ਜਾਓ। ਅਸੀਂ ਆਪ ਨੂੰ ਉਥੇ ਛਡ

ਆਉਂਦੇ ਹਾਂ। ਸਾਡੀ ਭੁਲ ਮਾਫ ਕਰੋ। ਮੈਂ ਕਿਹਾ ਜੇ ਭੁਲ ਮਾਫ ਕਰਾਉਣੀ ਹੈ ਤਾਂ ਭੈਣੀ ਸਾਹਿਬ ਆਓ ਤੇ ਮਾਫੀ ਮੰਗੋ। ਸਤਿਗੁਰੂ ਜੀ ਨੇ ਇਸ਼ਾਰਾ ਕੀਤਾ ਤੇ ਉਹ ਮੈਨੂੰ ਉਥੇ ਛਡ ਆਏ। ਮੈਂ ਫਿਰ ਖੂਹ ਵਲ ਤੁਰ ਪਿਆ। ਉਹ ਮੈਨੂੰ ਕਹਿਣ ਕਿ ਬਾਬਾ ਜੀ ਪਿੰਡ ਇਧਰ ਹੈ। ਮੈਂ ਕਿਹਾ ਕਿ ਤੁਸੀਂ ਮਾਸ ਸ਼ਰਾਬ ਖਾਣ ਪੀਣ ਵਾਲੇ ਤੇ ਬੀੜੀਆਂ ਪੀਣ ਵਾਲੇ ਹੋ। ਤੁਸੀਂ ਮੈਨੂੰ ਹਥ ਲਾਏ ਹਨ ਹੁਣ ਮੈਂ ਫਿਰ ਖੂਹ ਤੋਂ ਨਹਾ ਕਿ ਪਿੰਡ ਜਾ ਕੇ ਪਾਠ ਪੜ੍ਹਾਂਗਾ।

ਜਦੋਂ ਨਹਾ ਕੇ ਮੈਂ ਪਿੰਡ ਘਰ ਗਿਆ ਤਾਂ ਪਹਿਰੇ ਵਾਲੇ ਵੀ ਅਤੇ ਘਰ ਵਾਲੇ ਵੀ ਮੈਨੂੰ ਬਹੁਤ ਗੁੱਸੇ ਹੋਏ ਕਿ ਇੰਨਾ ਲੇਟ ਹੋ ਗਿਆ ਹੈਂ। ਮੈਂ ਘਰ ਵਾਲਿਆਂ ਨੂੰ ਸਾਰੀ ਗਲ ਦਸੀ ਤਾਂ ਉਹਨਾਂ ਨੇ ਆਖਿਆ ਕਿ ਪੁਲਿਸ ਵਾਲਿਆਂ ਨੇ ਸਾਡੇ ਪਿੰਡ ਦੇ 8-9 ਮੁੰਡੇ ਪਹਿਲਾਂ ਵੀ ਚੁਕੇ ਹਨ ਤੇ ਪਤਾ ਨਹੀਂ ਕਿਥੇ ਸੁਟੇ ਹਨ। ਪਤਾ ਨਹੀਂ ਮਾਰ ਦਿਤੇ ਹਨ ਕਿ ਜੇਲ ਪਾਏ ਹਨ। ਤੁਸੀਂ ਕਿਵੇਂ ਬਚ ਗਏ ਹੋ ? ਮੈਂ ਉਹਨਾਂ ਨੂੰ ਸਤਿਗੁਰੂ ਜੀ ਦੀ ਕਿਰਪਾ ਕਰਨ ਦੀ ਵਾਰਤਾ ਦਸੀ।

ਅਗਲੇ ਦਿਨ ਭੋਗ ਪਾ ਕੇ ਸ੍ਰੀ ਭੈਣੀ ਸਾਹਿਬ ਸ਼ਾਮ ਨੂੰ ਪਹੁੰਚੇ। ਘਰ ਬੈਗ ਰਖਕੇ ਮੈਂ ਸ੍ਰੀ ਸਤਿਗੁਰੂ ਜੀ ਦਾ ਧੰਨਵਾਦ ਕਰਨ ਲਈ ਇਕ ਨੰਬਰ ਕੋਠੀ ਅਗੇ ਗਿਆ। ਪਹਿਰੇ ਵਾਲੇ ਨੇ ਅਗੇ ਨਾ ਜਾਣ ਦਿਤਾ। ਮੈਂ ਮਨ ਹੀ ਮਨ ਵਿੱਚ ਅਰਜ ਕੀਤੀ ਕਿ ਸਤਿਗੁਰੂ ਜੀ ਦਾ ਦਰਸ਼ਨਕਰਕੇ ਧੰਨਵਾਦ ਕਰਕੇ ਫਿਰ ਅੰਨ ਜਲ ਛਕਾਂਗਾ। ਮੇਰੇ ਮਨ ਵਿੱਚ ਆਈ ਕਿ ਮੈਂ ਦੋ ਨੰਬਰ ਕੋਠੀ ਵਿਚੋਂ ਦੀ ਲੰਘ ਜਾਂਦਾ ਹਾਂ। ਜਦੋਂ ਦੋ ਨੰਬਰ ਕੋਠੀ ਦੇ ਪਹਿਲੇ ਦਰਵਾਜ਼ੇ ਤੋਂ ਲੰਘ ਕੇ ਦੂਸਰੇ ਕੋਲ ਪਹੁੰਚਿਆ ਤਾਂ ਜਾਣੀ ਜਾਣ ਅੰਤਰ ਜਾਮੀ ਸਤਿਗੁਰੂ ਜੀ 2-3 ਸਿਖਾਂ ਸਮੇਤ ਉਸ ਦਰਵਾਜੇ ਕੋਲ ਆ ਗਏ। ਸ਼ਾਮ ਦਾ ਰਹਿਰਾਸ ਦਾ ਵੇਲਾ ਸੀ। ਮੂੰਹ ਹਨੇਰਾ ਹੋ ਰਿਹਾ ਸੀ। ਸ੍ਰੀ ਸਤਿਗੁਰੂ ਜੀ ਦੇ ਸਜੇ ਹਥ ਵਿੱਚ ਪੀਲੇ ਰੰਗ ਦੀ ਟਾਰਚ ਸੀ। ਮੇਰੇ ਅਰਜ ਕਰਨ ਤੋਂ ਪਹਿਲਾਂ ਹੀ ਮੇਰੇ ਚਿਹਰੇ ਤੇ ਬੈਟਰੀ ਦੀ ਰੋ ਦਾ ਪ੍ਰਕਾਸ਼ ਕਰਕੇ ਹੁਕਮ ਕੀਤਾ ਕਿ ਕੱਲ੍ਹਾ ਨਾ ਕਿਧਰੇ ਜਾਇਆ ਕਰ। ਮੈਂ ਸਿਰ ਨਿਵਾ ਕੇ ਨਮਸਕਾਰ ਕੀਤੀ ਅਤੇ ਮਨ ਹੀ ਮਨ ਵਿੱਚ ਧੰਨਵਾਦ ਕਰਕੇ ਘਰ ਵਾਪਸ ਆ ਗਿਆ।

------

# ਅਨਿਕ ਬਿਘਨ ਤੇ ਸਾਧੂ ਰਾਖੇ

ਸਾਡੀ ਨਾਮਧਾਰੀਆਂ ਦੀ ਬੜੀ ਵਡੀ ਕਿਸਮਤ ਹੈ ਕਿ ਅਸੀਂ ਇੰਨੇ ਵਡੇ ਸਮਰੱਥ ਗੁਰੂ ਦੇ ਲੜ ਲਗੇ ਹਾਂ। ਸਾਡੀਆਂ ਅੱਖਾਂ ਤੋਂ ਬੇਸ਼ਕ ਸਤਿਗੁਰੂ ਜੀ ਦੂਰ ਹੋਣ ਪਰ ਉਹ ਕਦੀ ਦੂਰ ਨਹੀਂ ਹੁੰਦੇ। ਉਹ ਸਦਾ ਹੀ ਸਿਖਾਂ ਦੇ ਅੰਗ ਸੰਗ ਹਨ। ਜਦੋਂ ਸਾਨੂੰ ਕਿਸੇ ਹੋਣ ਵਾਲੇ ਕਸ਼ਟ ਦਾ ਪਤਾ ਵੀ ਨਹੀਂ ਹੁੰਦਾ। ਉਹ ਸਾਨੂੰ ਪਹਿਲਾਂ ਹੀ ਬਚਾ ਲੈਂਦੇ ਹਨ। ਲੋੜ ਤਾਂ ਸਿਰਫ ਉਹਨਾਂ ਦਾ ਹੁਕਮ ਮੰਨਣ ਦੀ ਹੀ ਹੈ। ਇਸ ਬਾਰੇ ਇਕ ਸਾਖੀ ਲਿਖ

ਰਹੀ ਹਾਂ -

ਭੈਣੀ ਸਾਹਿਬ ਵਿੱਚ ਰਹਿਣ ਵਾਲੇ ਸੰਤ ਸੁਰਜੀਤ ਸਿੰਘ ਜੀ ਦਾ ਵਿਆਹ 1975 ਸੰਨ ਵਿੱਚ ਹੋਇਆ। ਉਸ ਤੋਂ ਸਾਲ ਕੁ ਪਹਿਲਾਂ 1974 ਸੰਨ ਦੀ ਗੱਲ ਹੈ। ਉਹਨਾਂ ਦੇ ਦਿਮਾਗ ਵਿੱਚ ਬੜੇ ਉਲਟ ਪੁਲਟ ਖਿਆਲ ਆਉਂਦੇ ਹੁੰਦੇ ਸਨ। ਉਹਨਾਂ ਦੀ ਹਾਲਤ ਨੀਮ ਪਾਗਲ ਵਰਗੀ ਹੋ ਗਈ ਸੀ। ਉਹਨਾਂ ਦਿਨਾਂ ਵਿੱਚ ਉਹ ਸ੍ਰੀ ਭੈਣੀ ਸਾਹਿਬ ਤੋਂ 25 ਕਿਲੋ ਮੀਟਰ ਦੂਰ ਇਕ ਪਿੰਡ ਰੌੜ ਵਿੱਚ ਰਹਿੰਦੇ ਸਨ। ਉਹਨਾਂ ਦਾ ਲੁਧਿਆਣੇ ਵਿੱਚ ਸੈਨੇਟਰੀ ਦਾ ਠੇਕਾ ਲੈਣ ਦਾ ਕੰਮ ਸੀ। ਉਹਨਾਂ ਦੀ ਚਿੰਤਾ ਦੂਰ ਕਰਨ ਲਈ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਇਕ ਬੰਦੇ ਨੂੰ ਉਹਨਾਂ ਕੋਲ ਭੇਜਿਆ ਕਿ ਉਹਨੂੰ ਸ੍ਰੀ ਭੈਣੀ ਸਾਹਿਬ ਲੈ ਆਓ। ਉਸ ਸਿਖ ਨੇ ਆ ਕੇ ਸੰਤ ਸੁਰਜੀਤ ਸਿੰਘ ਨੂੰ ਪਾਤਸ਼ਾਹ ਜੀ ਦਾ ਸੁਨੇਹਾ ਦਿਤਾ ਕਿ ਤੁਹਾਨੂੰ ਸੱਚੇ ਪਾਤਸ਼ਾਹ ਜੀ ਨੇ ਬੁਲਾਇਆ ਹੈ। ਉਹਨਾਂ ਨੇ ਜੁਆਬ ਦਿਤਾ ਕਿ ਮੈਂ ਕਲ੍ਹ ਆ ਜਾਵਾਂਗਾ ਪਰ ਉਹ ਨਹੀਂ ਗਏ। ਦੋ ਕੁ ਦਿਨਾਂ ਪਿਛੋਂ ਸੱਚੇ ਪਾਤਸ਼ਾਹ ਜੀ ਨੇ ਇੱਕ ਸਿਖ ਨੂੰ ਹੁਕਮ ਕੀਤਾ ਕਿ ਗਡੀ ਲੈ ਕੇ ਜਾਓ ਤੇ ਉਹਨੂੰ ਲੈ ਕੇ ਆਓ। ਦੋ ਸਿਖ ਹੋਰ ਨਾਲ ਭੇਜੇ ਕਿ ਜੇ ਉਹ ਨਾ ਆਵੇ ਤਾਂ ਚੁਕ ਕੇ ਗਡੀ ਵਿੱਚ ਪਾ ਕੇ ਲੈ ਆਓ। ਉਹਨਾਂ ਸਿੱਖਾਂ ਨੇ ਆ ਕੇ ਉਹਨਾਂ ਨੂੰ ਸੱਚੇ ਪਾਤਸ਼ਾਹ ਜੀ ਦਾ ਸੁਨੇਹਾ ਦਿਤਾ। ਸੁਰਜੀਤ ਸਿੰਘ ਜੀ ਉਹਨਾਂ ਨਾਲ ਗਡੀ ਵਿੱਚ ਬੈਠ ਗਏ।

ਸ੍ਰੀ ਭੈਣੀ ਸਾਹਿਬ ਪਹੁੰਚ ਕੇ ਜਦੋਂ ਸੱਚੇ ਪਾਤਸ਼ਾਹ ਜੀ ਨੂੰ ਮਥਾ ਟੇਕਿਆ ਤਾਂ ਜਾਣੀ ਜਾਣ ਸਤਿਗੁਰੂ ਜੀ ਨੇ ਬਚਨ ਕੀਤਾ ਕਿ ਮੋਟੂ ਤੇਰਾ ਕੀ ਹਾਲ ਹੈ ? ਸੁਰਜੀਤ ਸਿੰਘ ਜੀ ਨੇ ਮਥਾ ਫੜ ਕੇ ਕਿਹਾ ਕਿ ਮੈਨੂੰ ਸਮਝ ਨਹੀਂ ਆਉਂਦੀ ਕਿ ਕੀ ਗਲ ਹੈ ? ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਤੈਨੂੰ ਕੁਝ ਨਹੀਂ ਹੋਇਆ ਐਵੇਂ ਵਹਿਮ ਨਾ ਕਰਿਆ ਕਰ। ਤੂੰ ਜਾ ਕੇ ਮੇਰੀ ਸਿੰਘਨੀ ਨੂੰ ਮਿਲ ਲੈ। ਸੁਰਜੀਤ ਸਿੰਘ ਜੀ ਸੋਚਨ ਲਗ ਪਏ ਕਿ ਦਵਾਈ ਤੇ ਕੋਈ ਦਿਤੀ ਨਹੀਂ। ਐਵੇਂ ਕਹਿ ਦਿਤਾ ਹੈ ਕਿ ਵਹਿਮ ਨਾ ਕਰਿਆ ਕਰ। ਉਹਨਾਂ ਭੋਲਿਆਂ ਨੂੰ ਨਹੀਂ ਸੀ ਪਤਾ ਕਿ ਸੱਚੇ ਪਾਤਸ਼ਾਹ ਜੀ ਮੈਨੂੰ ਕਿਹੜੀ ਤਕਲੀਫ ਤੋਂ ਬਚਾਉਣ ਵਾਸਤੇ ਕਿਰਪਾ ਕਰ ਰਹੇ ਹਨ। ਉਹ ਸ੍ਰੀ ਮਾਤਾ ਜੀ ਨੂੰ ਮਿਲੇ ਤਾਂ ਮਾਤਾ ਜੀ ਨੇ ਹੁਕਮ ਕੀਤ਼ਾ ਕਿ ਕਛਹਿਰਾ ਪਰਨਾ ਮੇਰੇ ਕੋਲੋਂ ਲੇ ਲੈ ਅਤੇ ਬੀਬਾ ਜੀ ਦੀ ਕੋਠੀ ਪਨਿਹਾਰੀ ਜਾ ਕੇ ਉਹਨਾਂ ਦਾ ਸੈਨੇਟਰੀ ਦਾ ਕੰਮ ਕਰਕੇ ਆ। ਉਹ ਕਹਿਣ ਲਗੇ ਕਿ ਕਛਹਿਰਾ ਪਰਨਾ ਮੇਰੇ ਕੋਲ ਹੈ ਅਤੇ ਉਹ ਵਾਪਸ ਆਪਣੇ ਪਿੰਡ ਚਲੇ ਗਏ। ਉਥੋਂ ਆਪਣੀ ਲੋੜ ਜੋਗੇ ਕਪੜੇ ਅਤੇ ਕਛਹਿਰਾ ਪਰਨਾ ਵਗੈਰਾ ਲੈ ਕੇ ਬਸ ਤੇ ਬੈਠ ਕੇ ਚਲ ਪਏ। ਉਹਨਾਂ ਦੇ ਮਨ ਵਿੱਚ ਫਿਰ ਇਹ ਹੀ ਗੱਲ ਆਈ ਕਿ ਸੱਚੇ ਪਾਤਸ਼ਾਹ ਜੀ ਨੇ ਮੈਨੂੰ ਕੋਈ ਦਵਾਈ ਤੇ ਦਿਤੀ ਨਹੀਂ। ਸੋ ਉਹਨਾਂ ਸਰਸੇ ਤੋਂ ਪਹਿਲਾਂ ਰਾਏ ਕੋਟ ਉਤਰ ਕੇ ਇਕ ਦਵਾਈਆਂ ਦੀ ਦੁਕਾਨ ਤੋਂ ਦਵਾਈ ਲੈ ਕੇ ਖਾਧੀ। ਫਿਰ ਬਸ ਤੇ ਬੈਠ ਕੇ ਪਨਿਹਾਰੀ ਪਹੁੰਚ ਗਏ। ਚਾਰ ਕੁ ਵਜੇ ਪਨਿਹਾਰੀ ਪਹੁੰਚੇ ਤਾਂ ਸੰਤ ਜਗਤਾਰ ਸਿੰਘ ਜੀ ਨੇ ਉਹਨਾਂ ਨੂੰ

ਕਰਨ ਵਾਲਾ ਕੰਮ ਸਮਝਾਇਆ। ਸੁਰਜੀਤ ਸਿੰਘ ਜੀ ਨੇ ਕੰਮ ਵੇਖਿਆ। ਪਰ ਮਨ ਵਿੱਚ ਇਹ ਹੀ ਵਿਚਾਰ ਆਉਂਦਾ ਰਿਹਾ ਕਿ ਸੱਚੇ ਪਾਤਸ਼ਾਹ ਜੀ ਨੇ ਮੈਨੂੰ ਦਵਾਈ ਤਾਂ ਦਿਤੀ ਨਹੀਂ। ਮੈਂ ਇਥੋਂ ਭੱਜ ਜਾਣਾ ਹੈ।

ਰਾਤ ਨੂੰ ਸੁਰਜੀਤ ਸਿੰਘ ਜੀ ਨੇ ਪਰਸ਼ਾਦਾ ਪਾਣੀ ਛਕਿਆ ਅਤੇ ਰਾਤ ਨੂੰ ਕੋਠੇ ਤੇ ਸੰਤ ਜਗਤਾਰ ਸਿੰਘ ਜੀ ਦੇ ਪਿਤਾ ਜੀ ਦੇ ਨੇੜੇ ਹੀ ਮੰਜੇ ਤੇ ਸੌਂ ਗਏ। ਰਾਤ ਨੂੰ ਕੋਈ ਦੋ ਜਾਂ ਤਿੰਨ ਵਜੇ ਦੇ ਨੇੜੇ ਸੰਤ ਉਠ ਕੇ ਇਸ਼ਨਾਨ ਕਰਕੇ ਨਿਤਨੇਮ ਕਰਨ ਬੈਠ ਗਏ ਉਹਨਾਂ ਤੋਂ ਕੋਈ ਘੰਟਾ ਕੁ ਪਿਛੋਂ ਸੁਰਜੀਤ ਸਿੰਘ ਜੀ ਵੀ ਇਸ਼ਨਾਨ ਕਰਕੇ ਨਿਤਨੇਮ ਕਰਨ ਲਈ ਬੈਠ ਗਏ। ਕੋਈ 15-20 ਮਿੰਟ ਜਾਂ ਅੱਧਾ ਕੁ ਘੰਟਾ ਨਿਤਨੇਮ ਕਰਨ ਤੋਂ ਬਾਅਦ ਉਹ ਲੇਟ ਗਏ। ਕੁਛ ਉਨੀਂਦਰੇ ਜਿਹੀ ਦੀ ਹਾਲਤ ਵਿੱਚ ਉਹਨਾਂ ਨੂੰ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਹੋਏ। ਸੱਚੇ ਪਾਤਸ਼ਾਹ ਜੀ ਨੇ ਘਰ ਦੇ ਹੋਰ ਜੀਆਂ ਨੂੰ ਬੁਲਾ ਕੇ ਹੁਕਮ ਕੀਤਾ ਕਿ ਡਾਕਟਰ ਨੂੰ ਬੁਲਾਕੇ ਇਹਨੂੰ ਦੁਆਈ ਦੁਆਓ। ਨੇੜੇ ਦੇ ਪਿੰਡ ਭਰੋਖੇ ਤੋਂ ਡਾਕਟਰ ਨੂੰ ਬੁਲਾਇਆ ਗਿਆ। ਉਸਨੇ ਦੁਆਈ ਵੀ ਦਿਤੀ ਅਤੇ 2 ਟੀਕੇ ਸਜੇ ਪਾਸੇ ਅਤੇ 2 ਟੀਕੇ ਖਬੇ ਪਾਸੇ ਲਾ ਦਿਤੇ। ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਤੂੰ ਅੰਮ੍ਰਿਤਸਰ ਜਾਣ ਤੋਂ ਬਚ ਗਿਆ ਹੈਂ। ਇਸਦੇ ਨਾਲ ਹੀ ਉਹਨਾਂ ਨੂੰ ਜਾਗ ਆ ਗਈ।

ਦਿਨ ਚੜ੍ਹਿਆ ਤਾਂ ਉਹਨਾਂ ਨੂੰ ਬੁਖ਼ਾਰ ਹੋ ਗਿਆ। ਸੰਤ ਜਗਤਾਰ ਸਿੰਘ ਜੀ ਨੇ ਭਰੋਖੇ ਪਿੰਡ ਤੋਂ ਡਾਕਟਰ ਨੂੰ ਬੁਲਾਇਆ। ਜਦੋਂ ਸੁਰਜੀਤ ਸਿੰਘ ਜੀ ਨੇ ਵੇਖਿਆ ਕਿ ਇਹ ਤੇ ਉਹ ਹੀ ਡਾਕਟਰ ਸੀ। ਜਿਸ ਨੇ ਉਹਨਾਂ ਨੂੰ ਸੁਫਨੇ ਵਿੱਚ ਦਵਾਈ ਦਿਤੀ ਸੀ। ਉਹਨੇ ਸੁਰਜੀਤ ਸਿੰਘ ਜੀ ਨੂੰ ਦੁਆਈ ਦਿੱਤੀ। ਉਸ ਦੁਆਈ ਨਾਲ ਉਹ ਬਿਲਕੁਲ ਠੀਕ ਹੋ ਗਏ। ਜਾਣੀ ਜਾਣ ਸਤਿਗੁਰੂ ਜੀ ਨੇ ਉਹਨਾਂ ਦੀ ਬੀਮਾਰੀ ਤਾਂ "ਤੈਨੂੰ ਕੁਛ ਨਹੀਂ ਹੋਇਆ" ਬਚਨ ਕਰਕੇ ਹੀ ਠੀਕ ਕਰ ਦਿਤੀ ਸੀ। ਪਰ ਉਹਨਾਂ ਨੂੰ ਤਾਂ ਦੁਆਈ ਉਤੇ ਹੀ ਭਰੋਸਾ ਸੀ। ਉਹ ਵੀ ਸੱਚੇ ਪਾਤਸ਼ਾਹ ਜੀ ਨੇ ਪੂਰਾ ਕਰ ਦਿਤਾ।

------

## ਭਵਿਖਤ ਵਾਕ

ਜਦੋਂ ਗੁਰੂ ਗੋਬਿੰਦ ਸਿੰਘ ਜੀ ਮਾਛੀਵਾੜੇ ਦੇ ਜੰਗਲਾਂ ਵਿੱਚੋਂ ਨਿਕਲ ਕੇ ਮਾਲਵੇ ਦੇ ਇਲਾਕੇ ਵਿੱਚ ਪਹੁੰਚੇ ਤਾਂ ਉਦੋਂ ਮਾਲਵਾ ਬਹੁਤਾ ਰੇਗਿਸਤਾਨ ਹੀ ਹੁੰਦਾ ਸੀ। ਜ਼ਿਆਦਾ ਇਲਾਕਾ ਰੇਤੀਲਾ ਸੀ। ਉਥੋਂ ਦਮਦਮੇ ਦੇ ਨੇੜੇ ਉਹਨਾਂ ਦਾ ਇਕ ਡੱਲਾ ਨਾਂ ਦਾ ਸਿੱਖ ਮਿਲਿਆ। ਗੁਰੂ ਗੋਬਿੰਦ ਸਿੰਘ ਜੀ ਨੇ ਬਚਨ ਕੀਤਾ ਕਿ ਡੱਲਿਆ ਅਹੁ ਵੇਖ ਅੰਬਾਂ ਦੇ ਦਰਖ਼ਤ। ਪਰ ਅਗੋਂ ਉਹਨੇ ਜੁਆਬ ਦਿਤਾ ਕਿ ਨਹੀਂ ਸੱਚੇ ਪਾਤਸ਼ਾਹ ਜੀ ਇਹ

ਤੇ ਅੱਕ ਨੇ। ਫਿਰ ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਡੌਲਿਆ ਅਹੁ ਵੇਖ ਨਹਿਰਾਂ। ਉਹਨੇ ਜੁਆਬ ਦਿਤਾ ਕਿ ਨਹੀਂ ਸੱਚੇ ਪਾਤਸ਼ਾਹ ਜੀ ਇਹ ਤੇ ਕਾਹੀ ਫੁੱਲੀ ਹੋਈ ਹੈ। ਇਥੇ ਪਾਣੀ ਕਿਥੇ। ਸਤਿਗੁਰੂ ਜੀ ਨੇ ਬਚਨ ਕੀਤਾ ਜਾਹ ਉਏ ਡੌਲਿਆ ਜੇ ਤੂੰ ਸੱਚ ਕਰਕੇ ਮੰਨ ਜਾਂਦਾ ਤੇ ਹੁਣੇ ਹੀ ਇਹ ਕੁਝ ਹੋ ਜਾਣਾ ਸੀ। ਪਰ ਹੁਣ ਹੋਏਗਾ ਸਹੀ ਪਰ ਦੇਰ ਨਾਲ ਹੋਏਗਾ। ਸੋ ਉਹਨਾਂ ਦੇ ਬਚਨ ਸਾਰੇ ਸੱਚ ਹੋਏ ਅਤੇ ਇਹ ਸਾਰਾ ਕੁਝ ਸਤਿਗੁਰੂ ਰਾਮ ਸਿੰਘ ਜੀ ਦੇ ਵੇਲੇ ਹੋਇਆ।

ਇਸੇ ਤਰ੍ਹਾਂ ਦੀ ਇਕ ਸਾਖੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਦੀ ਹੈ। ਉਦੋਂ ਸਤਿਗੁਰੂ ਪਰਤਾਪ ਸਿੰਘ ਜੀ ਦੇਹ ਕਰਕੇ ਗੁਰੂਗੱਦੀ ਤੇ ਸੁਭਾਇਮਾਨ ਸਨ। ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸੰਗਤ ਸਤਿਕਾਰ ਨਾਲ ਬਿਅੰਤ ਜੀ ਕਹਿੰਦੀ ਸੀ।

ਇਕ ਵਾਰੀ ਬਿਅੰਤ ਜੀ ਨੌਹਰ ਤੋਂ ਐਲਨਾਬਾਦ ਆਏ। ਉਹਨਾਂ ਦੇ ਨਾਲ 2-3 ਸਿੱਖ ਹੋਰ ਵੀ ਸਨ। ਸ਼ਾਮ ਦਾ ਵੇਲਾ ਹੋ ਚੁਕਾ ਸੀ। ਨਾਲ ਦੇ ਸਿਖ ਐਲਨਾਬਾਦ ਨਾਮਧਾਰੀ ਘਰਾਂ ਵਿੱਚ ਸੌਣ ਵਾਸਤੇ ਚਲੇ ਗਏ। ਪਰ ਬਿਅੰਤ ਜੀ ਨੇ ਆਪਣੇ ਬੜੇ ਪਿਆਰੇ ਸਿਖ ਨੱਥਾ ਸਿੰਘ ਜੀ (ਜਿਨ੍ਹਾਂ ਦਾ ਨਾਂ ਬਿਅੰਤ ਜੀ ਅਤੇ ਬਾਬਾ ਬੀਰ ਸਿੰਘ ਜੀ ਨੂੰ ਗਤਕਾ ਸਿਖਾਉਣ ਸਦਕਾ ਉਸਤਾਦ ਨੱਥਾ ਸਿੰਘ ਜੀ ਪੈ ਗਿਆ ਸੀ) ਨੂੰ ਹੁਕਮ ਕੀਤਾ ਕਿ ਕਿਰਾਏ ਤੇ ਕੋਈ ਸਾਈਕਲ ਲੈ ਕੇ ਆਓ। ਆਪਾਂ ਜੀਵਨ ਨਗਰ ਜ਼ਰੂਰ ਜਾਣਾ ਹੈ। ਨੱਥਾ ਸਿੰਘ ਜੀ ਨੂੰ ਇਕੋ ਸਾਈਕਲ ਮਿਲਿਆ। ਉਹਨਾਂ ਨੇ ਅਰਜ ਕੀਤੀ ਕਿ ਇਕੋ ਹੀ ਸਾਇਕਲ ਮਿਲਿਆ ਹੈ। ਹੁਣ ਅਸੀਂ ਜੀਵਨ ਨਗਰ ਕਿਸ ਤਰ੍ਹਾਂ ਜਾ ਸਕਦੇ ਹਾਂ ? ਕਿਉਂਕਿ ਮੈਂ ਤੇ ਸਾਈਕਲ ਦੇ ਮਗਰ ਸਵਾਰੀ ਬਿਠਾ ਕੇ ਸਾਈਕਲ ਚਲਾ ਨਹੀਂ ਸਕਦਾ। ਹੁਕਮ ਹੋਇਆ ਕਿ ਤੁਸੀਂ ਸਾਈਕਲ ਨੂੰ ਸ਼ਹਿਰੋਂ ਬਾਹਰ ਕਢ ਦਿਓ। ਚਲਾ ਮੈਂ ਲਵਾਂਗਾ। ਇਸੇ ਤਰ੍ਹਾਂ ਹੀ ਹੋਇਆ। ਬਿਅੰਤ ਜੀ ਨੇ ਨੱਥਾ ਸਿੰਘ ਜੀ ਨੂੰ ਪਿਛੇ ਬਿਠਾ ਕੇ ਸਾਈਕਲ ਆਪ ਚਲਾਇਆ। ਐਲਨਾਬਾਦ ਤੋਂ ਅਮਰਾਸਰ ਅਤੇ ਫਿਰ ਮਸਤਾਨ ਗੜ੍ਹ ਗਏ। ਮਸਤਾਨ ਗੜ੍ਹ ਤੋਂ ਜੀਵਨ ਨਗਰ ਦੇ ਰਸਤੇ ਵਿੱਚ ਜਿਥੇ ਹੁਣ ਅੰਗੂਰਾਂ ਦਾ ਬਾਗ ਹੈ ਉਥੇ ਬਹੁਤ ਸੰਘਨਾ ਜੰਗਲ ਹੁੰਦਾ ਸੀ। ਮਸਤਾਨ ਗੜ੍ਹ ਤੋਂ ਜੀਵਨ ਨਗਰ ਜਾਣ ਲਈ ਇਕ ਪਗਡੰਡੀ ਜਿਹੀ ਹੁੰਦੀ ਸੀ। ਐਲਨਾਬਾਦ ਤੋਂ ਜੀਵਨ ਨਗਰ ਸਾਈਕਲ ਤੇ ਆਉਂਦਿਆਂ ਬਿਅੰਤ ਜੀ ਕਈ ਬਚਨ ਕਰਦੇ ਰਹੇ। ਉਹਨਾਂ ਨੇ ਨੱਥਾ ਸਿੰਘ ਜੀ ਨੂੰ ਹੁਕਮ ਕੀਤਾ ਕਿ ਇਥੇ ਪਿੰਡਾਂ ਵਿੱਚ ਬਿਜਲੀ ਆ ਜਾਵੇਗੀ ਅਤੇ ਤੁਸੀਂ ਵੀ ਲੁਆ ਲਿਆ ਜੇ। ਨੱਥਾ ਸਿੰਘ ਜੀ ਨੇ ਉੱਤਰ ਦਿੱਤਾ ਕਿ ਉਤਲੀ ਬਿਜਲੀ ਤੇ ਭਾਵੇਂ ਇਥੇ ਪੈ ਜਾਵੇ। ਉਹ ਬਿਜਲੀਆਂ ਇਥੇ ਕਿਥੇ ਆਉਣੀਆਂ ਨੇ। ਬਿਅੰਤ ਜੀ ਨੇ ਫਿਰ ਬਚਨ ਕੀਤਾ ਕਿ ਹੁਣ ਤੇ ਇਥੇ ਇੰਨਾ ਸੰਘਣਾ ਜੰਗਲ ਹੈ ਫਿਰ ਇਥੇ ਬਾਲਣ ਵਾਸਤੇ ਲਕੜੀ ਨਹੀਂ ਲਭਨੀ। ਜਿਹੜਾ ਨਰਮਾ ਬੀਜੇਗਾ ਉਹਦੀਆਂ ਹੀ ਰੋਟੀਆਂ ਪਕਣਗੀਆਂ। ਨੱਥਾ ਸਿੰਘ ਜੀ ਫਿਰ ਪੁੱਠਾ ਹੀ ਬੋਲੇ ਕਿ ਸਾਡੇ ਪੋਤਰੇ ਪੜਪੋਤਰਿਆਂ ਤਕ ਤੇ ਇਹ ਬਾਲਣ ਮੁਕਦਾ ਨਹੀਂ ਤੇ

ਅਗੋਂ ਕਿਸਨੇ ਵੇਖਿਆ ਹੈ।

ਜਿਥੇ ਹੁਣ ਜੀਵਨ ਨਗਰ ਨਹਿਰ ਕੋਲ ਅੰਗੂਰਾਂ ਦਾ ਬਾਗ ਹੈ ਉਥੇ ਪਹੁੰਚ ਕੇ ਬਚਨ ਕੀਤਾ ਕਿ ਜਿਸਤਰ੍ਹਾਂ ਇਥੇ ਹੁਣ ਸੰਘਣੇ ਜੰਗਲ ਦੀ ਝਿੜੀ ਹੈ ਇਸ ਤਰ੍ਹਾਂ ਹੀ ਇਥੇ ਅੰਗੂਰ ਲਗਣਗੇ। ਫਿਰ ਨੱਥਾ ਸਿੰਘ ਜੀ ਨੇ ਅਰਜ ਕੀਤੀ ਕਿ ਮੈਂ ਤੇ ਤੁਹਾਨੂੰ ਪੁਠਾ ਹੀ ਬੋਲਦਾ ਆਇਆਂ ਹਾਂ। ਤੁਸੀਂ ਅੰਗੂਰ ਲਾਓ ਕੀਨੂੰ ਲਾਓ ਤੇ ਭਾਵੇਂ ਮਾਲਟੇ ਲਾਓ। ਤੁਹਾਡੇ ਵਸ ਹੈ। ਜੋ ਚਾਹੋ ਕਰੋ। ਮੈਨੂੰ ਮਾਫੀ ਦਿਉ। ਹੁਣ ਸੱਚੇ ਪਾਤਸ਼ਾਹ ਜੀ ਦੇ ਉਹ ਬਚਨ ਅੱਖਰ-ਅੱਖਰ ਸੱਚ ਹੋ ਰਹੇ ਹਨ। ਉਹਨਾਂ ਕਿੱਲਿਆਂ ਵਿੱਚ ਹੀ ਅੰਗੂਰਾਂ ਦਾ ਬਾਗ ਹੈ ਜਿਥੇ ਬਚਨ ਕੀਤਾ ਸੀ।

ਨੋਟ : ਇਹ ਸਾਖੀ ਉਸਤਾਦ ਨੱਥਾ ਸਿੰਘ ਜੀ ਦੀ ਸਪੁਤਰੀ ਬੀਬੀ ਗੁਰਦੇਵ ਕੌਰ ਜੀ ਦੀ ਦਸੀ ਵਾਰਤਾ ਤੇ ਅਧਾਰਿਤ ਹੈ।

------

# ਤਿਥੈ ਤੂ ਸਮਰਥੁ ਜਿਥੈ ਕੋਇ ਨਾਹਿ। ਓਥੈ ਤੇਰੀ ਰਖ ਅਗਨੀ ਉਦਰ ਮਾਹਿ।

ਮੰਡੀ ਵਿੱਚ ਰਹਿਣ ਵਾਲੇ ਸੰਤ ਨਰਿੰਦਰ ਸਿੰਘ ਜੀ ਜਵਾਹਰ ਆਫਸੈੱਟ ਪ੍ਰੈਸ ਵਾਲੇ ਆਪਣੇ ਪ੍ਰੀਵਾਰ ਉਤੇ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਹੋਈ ਕਿਰਪਾ ਬਾਰੇ ਇਸ ਤਰ੍ਹਾਂ ਲਿਖਦੇ ਹਨ :-

ਮੇਰੇ ਲੜਕੇ ਜਵਾਹਰ ਸਿੰਘ ਦਾ ਅਨੰਦ ਕਾਰਜ ਜੂਨ ਸੰਨ 2005 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਜਿਲਾ ਲਖੀਮਪੁਰ ਖੀਰੀ (ਯੂ.ਪੀ.) ਦੇ ਦਾਉਦਪੁਰ ਦੇ ਸੰਤ ਛੁੰਮਣ ਸਿੰਘ ਜੀ ਦੀ ਲੜਕੀ ਸਿਮਰਜੀਤ ਕੌਰ ਨਾਲ ਹੋਇਆ। ਅਗਸਤ ਸਤੰਬਰ ਦੇ ਮਹੀਨੇ ਦੇ ਦਿਨ ਹੋਣਗੇ ਜਦੋਂ ਸਾਡੀ ਨੂੰਹ ਵੱਖੀ ਵਿੱਚ ਦਰਦ ਦੀ ਸ਼ਿਕਾਇਤ ਕਰਨ ਲਗੀ। ਇਸ ਦੌਰਾਨ ਗਰਭ ਵੀ ਠਹਿਰ ਗਿਆ ਸੀ। ਜਦੋਂ ਡਾਕਟਰ ਤੋਂ ਚੈੱਕਅੱਪ ਕਰਾਇਆ ਤਾਂ ਉਹਨਾਂ ਨੇ ਕਿਹਾ ਕਿ ਪੱਥਰੀ ਹੈ। ਨਾਲ ਹੀ ਕਿਹਾ ਕਿ ਇਸ ਨੂੰ ਤੋੜਨ ਵਾਸਤੇ ਕੋਈ ਤੇਜ ਦਵਾਈ ਨਹੀਂ ਦਿਤੀ ਜਾ ਸਕਦੀ ਤੇ ਨਾ ਹੀ ਆਪ੍ਰੇਸ਼ਨ ਕਰਕੇ ਪੱਥਰੀ ਕਢੀ ਜਾ ਸਕਦੀ ਹੈ। ਕਿਉਂਕਿ ਪੇਟ ਵਿੱਚ ਬੱਚਾ ਹੈ। ਦੋਹਾਂ ਹਾਲਤਾਂ ਵਿੱਚ ਬੱਚੇ ਦੀ ਜ਼ਿੰਦਗੀ ਨੂੰ ਖ਼ਤਰਾ ਹੈ। ਪਰ ਪੱਥਰੀ ਦੀ ਦਰਦ ਇੰਨੀ ਜ਼ਿਆਦਾ ਹੁੰਦੀ ਹੈ ਕਿ ਸਹਿਨ ਕਰਨਾ ਬਰਦਾਸ਼ਤ ਤੋਂ ਬਾਹਰ ਹੋ ਜਾਂਦਾ ਹੈ।

ਮੈਂ ਪ੍ਰੀਵਾਰ ਨਾਲ ਸ੍ਰੀ ਭੈਣੀ ਸਾਹਿਬ ਗਿਆ। ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਬੇਨਤੀ ਕੀਤੀ ਕਿ ਇਸ ਤਰ੍ਹਾਂ ਮੇਰੀ ਨੂੰਹ ਨੂੰ ਤਕਲੀਫ ਹੈ। ਦਰਦ ਬਰਦਾਸ਼ਤ

ਨਹੀਂ ਹੁੰਦੀ। ਡਾਕਟਰ ਕਹਿੰਦੇ ਹਨ ਕਿ ਅਸੀਂ ਨਾ ਤੇ ਕੋਈ ਦਵਾਈ ਦੇ ਸਕਦੇ ਹਾਂ ਅਤੇ ਨਾ ਹੀ ਆਪ੍ਰੇਸ਼ਨ ਕਰ ਸਕਦੇ ਹਾਂ ਕਿਉਂਕਿ ਗਰਭ ਵਿੱਚ ਬੱਚਾ ਹੈ। ਸੱਚੇ ਪਾਤਸ਼ਾਹ ਜੀ ਬਚਨ ਨਹੀਂ ਸਨ ਕਰਦੇ। ਉਹਨਾਂ ਨੇ ਦੋ ਉਂਗਲੀਆਂ ਖੜੀਆਂ ਕਰਕੇ ਇਸ਼ਾਰਾ ਕੀਤਾ। ਸ੍ਰੀ ਅਜੀਤ ਸਿੰਘ ਲਾਇਲ ਨੇ ਦਸਿਆ ਕਿ ਸੱਚੇ ਪਾਤਸ਼ਾਹ ਜੀ ਨੇ ਇਕ ਮਾਲਾ ਭਜਨ ਦੀ ਅਤੇ ਇਕ ਮਾਲਾ ਭਗਉਤੀਆਂ ਦੀ ਕਰਨ ਦਾ ਹੁਕਮ ਕੀਤਾ ਹੈ। ਘਰ ਆ ਕੇ ਮੈਂ ਆਪਣੀ ਨੂੰਹ ਨਾਲ ਗਲ ਕੀਤੀ ਕਿ ਇਸ ਤਰ੍ਹਾਂ ਹੁਕਮ ਹੋਇਆ ਹੈ। ਉਸ ਨੇ ਪੁੱਛਿਆ ਕਿ ਇਹ ਮਾਲਾ ਕੌਣ ਕਰੇਗਾ ? ਮੈਂ ਕਿਹਾ ਕਿ ਬੇਟਾ ਤੈਨੂੰ ਤਕਲੀਫ ਹੈ ਤੇਰੀ ਅਰਦਾਸ ਜਲਦੀ ਸੁਣੀ ਜਾਣੀ ਹੈ। ਉਸਨੇ ਕੋਈ ਮਹੀਨਾ ਭਰ ਇਸ ਤਰ੍ਹਾਂ ਭਜਨ ਅਤੇ ਭਗਉਤੀਆਂ ਦੀ ਮਾਲਾ ਨਿਯਮ ਨਾਲ ਕੀਤੀ। ਦਰਦ ਦਾ ਪਤਾ ਨਹੀਂ ਲਗਾ ਕਿ ਕਦੋਂ ਕਿੱਥੇ ਚਲੀ ਗਈ। ਪੱਥਰੀ ਦਾ ਵੀ ਕੋਈ ਪਤਾ ਨਹੀਂ ਲਗਾ ਕਦੋਂ ਖ਼ਤਮ ਹੋ ਗਈ।

ਗਰਭ ਦੀ ਹਾਲਤ ਵਿੱਚ ਹਰ ਮਹੀਨੇ ਚੈੱਕਅੱਪ ਤੇ ਕਰਾਉਣਾ ਹੀ ਪੈਂਦਾ ਸੀ। ਅਗੇ ਚਲ ਕੇ ਪਤਾ ਲਗਾ ਕਿ ਜੱਚਾ ਨੂੰ ਜਲੋਦਰ (ਪੇਟ ਵਿੱਚ ਪਾਣੀ ਸ਼ਿਕਾਇਤ) ਵੀ ਹੈ। ਅਜੇ ਸੋਚ ਹੀ ਰਹੇ ਸੀ ਕਿ ਕੀ ਕਰੀਏ ਅਗਲੇ ਮਹੀਨੇ ਪਤਾ ਲਗਾ ਕਿ ਬੱਚੇ ਦੇ ਪੇਟ ਵਿੱਚ ਵੀ ਪਾਣੀ ਪਹੁੰਚ ਗਿਆ ਹੈ। ਫਿਰ ਡਾਕਟਰਾਂ ਨੂੰ ਪੁਛਿਆ ਕਿ ਦਸੋ ਕੀ ਇਲਾਜ ਹੈ ? ਡਾਕਟਰ ਕਹਿਣ ਲਗੇ ਕਿ ਦੋ ਜ਼ਿੰਦਗੀਆਂ ਖ਼ਤਰੇ ਵਿੱਚ ਹਨ। ਅਸੀਂ ਇਕ ਨੂੰ ਬਚਾਉਣ ਦਾ ਯਤਨ ਕਰ ਸਕਦੇ ਹਾਂ। ਜਿਉਂ ਜਿਉਂ ਬੱਚੇ ਦੇ ਜਨਮ ਦਾ ਵੇਲਾ ਨੇੜੇ ਆਵੇਗਾ ਉਹ ਫੈਲਦਾ ਜਾਏਗਾ। ਇਸ ਨਾਲ ਮਾਤਾ ਦੀ ਜ਼ਿੰਦਗੀ ਨੂੰ ਵੀ ਖ਼ਤਰਾ ਹੈ। ਇਸ ਲਈ ਗਰਭਪਾਤ ਕਰਨਾ ਹੀ ਕੇਵਲ ਇਲਾਜ ਹੈ। ਪਰ ਸਾਡਾ ਮਨ ਨਾ ਮੰਨਿਆਂ। ਇਥੋਂ ਦੇ ਲਗਭਗ ਸਾਰੇ ਹੀ ਵਡੇ ਹਸਪਤਾਲਾਂ ਵਿੱਚ ਹੋ ਆਏ ਪਰ ਕੋਈ ਗਲ ਨਾ ਬਣੀ। ਇਕ ਨਾਮਧਾਰਨ ਬੀਬੀ ਬੱਚਿਆਂ ਦੇ ਰੋਗਾਂ ਦੀ ਮਾਹਿਰ ਹੈ ਉਸਨੂੰ ਪੁੱਛਿਆ। ਉਹਨੇ ਕੰਪਿਊਟਰ ਤੇ ਸੰਬੰਧਿਤ ਫਿਲਮਾਂ ਵਿਖਾ ਕੇ ਕਿਹਾ ਕਿ ਬੱਚਾ ਤੇ ਹੈ ਹੀ ਨਹੀਂ। ਪਾਣੀ ਹੀ ਪਾਣੀ ਹੈ। ਇਸਤਰ੍ਹਾਂ ਗਰਭਪਾਤ ਹੀ ਰਸਤਾ ਹੈ। ਹੋਰ ਕੋਈ ਨਹੀਂ। ਪਰ ਸਾਡਾ ਮਨ ਨਾ ਮੰਨਿਆ।

ਜਦੋਂ ਕੋਈ ਰਸਤਾ ਨਾ ਦਿਸਿਆ ਤਾਂ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਫਿਰ ਅਰਜ ਕੀਤੀ। ਇਹ ਕੋਈ ਦਸੰਬਰ 2005 ਸੰਨ ਦੀ ਗਲ ਹੈ ਸੱਚੇ ਪਾਤਸ਼ਾਹ ਜੀ ਤਨਜਾਨੀਆਂ (ਪੂਰਬੀ ਅਫਰੀਕਾ) ਦੇ ਦੌਰੇ ਤੇ ਸਨ। ਸੱਚੇ ਪਾਤਸ਼ਾਹ ਜੀ ਵਲੋਂ ਹੁਕਮ ਹੋਇਆ ਕਿ ਡਾਕਟਰਾਂ ਨਾਲ ਸਲਾਹ ਕਰਕੇ ਜੋ ਠੀਕ ਲਗੇ ਉਹ ਕਰੋ। ਫਿਰ ਸੰਜੀਵਨ ਹਸਪਤਾਲ ਵਿੱਚ ਬੱਚਿਆਂ ਦੇ ਰੋਗਾਂ ਦੇ ਮਾਹਿਰ ਡਾਕਟਰ ਬਰਵਾਲ ਨੂੰ ਪੁ‍ਿ ਆ ਕਿ ਰਸਤਾ ਦਸੋ। ਉਹਨਾਂ ਨੇ ਕਿਹਾ ਪੀ.ਜੀ.ਆਈ. ਚੰਡੀਗੜ੍ਹ ਵਿੱਚ ਜ਼ਿਆ
ਹੈ। ਉਥੇ ਪਤਾ ਕਰੋ।

ਇਸ ਦੌਰਾਨ ਡਾਕਟਰ ਸੁਰਿੰਦਰ ਸਿੰਘ ਜੀ ਗੰਭੀਰ ਿ

ਪਿਤਾ ਜੀ ਦੇ ਬਹੁਤ ਬੀਮਾਰ ਹੋਣ ਕਰਕੇ ਮੰਡੀ ਆਏ। ਸਰਸਰੀ ਤੌਰ ਤੇ ਉਹਨਾਂ ਨਾਲ ਗਲ ਕੀਤੀ। ਉਹਨਾਂ ਨੇ ਬਾਇਓਕੈਮਿਕ ਦਵਾਈ ਦੀਆਂ ਵਖਰੀ ਵਖਰੀ ਪੋਟੈਂਸੀ ਦੀਆਂ ਗੋਲੀਆਂ ਮਿਕਸ ਕਰਕੇ ਦਿੱਤੀਆਂ ਅਤੇ ਦਿਨ ਵਿੱਚ ਤਿੰਨ ਵਾਰੀ ਖਾਣ ਵਾਸਤੇ ਦਸਿਆ। ਨਾਲ ਹੀ ਕਿਹਾ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਹੋਈ ਤੇ ਸਭ ਠੀਕ ਹੋ ਜਾਵੇਗਾ। ਉਹ ਦਵਾਈ ਖਾਣ ਨਾਲ ਕੁਝ ਹੀ ਦਿਨਾਂ ਵਿੱਚ ਵਜਨ 65 ਕਿਲੋਗ੍ਰਾਮ ਤੋਂ ਘਟ ਕੇ 58 ਕਿਲੋਗ੍ਰਾਮ ਰਹਿ ਗਿਆ। ਡਾਕਟਰ ਬਰਵਾਲ ਇਹ ਵੇਖਕੇ ਹੈਰਾਨ ਰਹਿ ਗਿਆ।

ਫਿਰ ਜਦੋਂ ਪੀ.ਜੀ.ਆਈ. ਚੰਡੀਗੜ੍ਹ ਗਏ ਅਤੇ ਚੈੱਕਅੱਪ ਕਰਾਇਆ ਤਾਂ ਉਹਨਾਂ ਨੇ ਕਿਹਾ ਕਿ ਮਾਤਾ ਦੀ ਜ਼ਿੰਦਗੀ ਨੂੰ ਤੇ ਕੋਈ ਖ਼ਤਰਾ ਨਹੀਂ ਪਰ ਬੱਚੇ ਦੇ ਬਾਰੇ ਅਸੀਂ ਕੁਝ ਨਹੀਂ ਕਹਿ ਸਕਦੇ। ਤੁਸੀਂ ਮੰਡੀ ਹੀ ਡਿਲੀਵਰੀ ਕਰਵਾ ਲੈਣਾ। ਉਹਨਾਂ ਦਾ ਕਹਿਣ ਤੋਂ ਮਤਲਬ ਸੀ ਕਿ ਬੱਚੇ ਨੇ ਬਚਣਾ ਤੇ ਹੈ ਨਹੀਂ ਫਿਰ ਚੰਡੀਗੜ੍ਹ ਆਉਣ ਦੀ ਖੇਚਲ ਕਾਹਦੇ ਲਈ ਕਰਨੀ ਹੈ ? ਪਰ ਫਿਰ ਵੀ ਉਹਨਾਂ ਨੇ ਕਿਹਾ ਕਿ ਜੇ ਆਉਣਾ ਹੀ ਹੋਵੇ ਤਾਂ 18 ਮਾਰਚ, 2006 ਨੂੰ ਆ ਜਾਣਾ। ਇਸ ਦੌਰਾਨ ਅਸੀਂ ਡਾਕਟਰ ਗੰਭੀਰ ਜੀ ਦੀ ਦੁਆਈ ਦਿੰਦੇ ਰਹੇ।

ਜਦੋਂ ਦਿੱਤੀ ਹੋਈ ਤਰੀਕ ਤੇ ਚੰਡੀਗੜ੍ਹ ਗਏ ਤਾਂ ਉਹਨਾਂ ਨੂੰ ਪੁਛਿਆ ਕਿ ਜੇ ਕੋਈ ਸਿਜੇਰੀਅਨ ਆਪ੍ਰੇਸ਼ਨ ਕਰਨਾ ਹੈ ਤਾਂ ਕਰੋ। ਉਹਨਾਂ ਨੇ ਕਿਹਾ ਕਿ ਨਹੀਂ ਪਹਿਲਾਂ ਕੁਦਰਤੀ ਦਰਦਾਂ ਹੋਣ ਦਿਓ ਫਿਰ ਵੇਖਾਂਗੇ। ਇਸਤਰ੍ਹਾਂ 26 ਮਾਰਚ 2006 ਸਵੇਰੇ ਪੰਜ ਵਜੇ ਕਾਕੇ ਨੇ ਜਨਮ ਲੈ ਲਿਆ। ਡਾਕਟਰਾਂ ਨੇ ਚੈੱਕਅੱਪ ਕੀਤਾ ਤਾਂ ਨਾਂ ਮਾਤਾ ਨੂੰ ਕੋਈ ਜਲੋਦਰ ਦੀ ਤਕਲੀਫ ਸੀ ਅਤੇ ਨਾ ਹੀ ਬੱਚੇ ਨੂੰ। ਮਾਤਾ ਅਤੇ ਬੱਚਾ ਦੋਵੇਂ ਸਿਹਤ ਮੰਦ ਸਨ। ਫਿਰ ਜਦੋਂ ਮੰਡੀ ਆਏ ਤੇ ਜਿਨ੍ਹਾਂ ਡਾਕਟਰਾਂ ਨੇ ਪਹਿਲਾਂ ਦੇਖਿਆ ਸੀ ਓਹਨਾਂ ਨੇ ਕਿਹਾ ਕਿ ਪੀ.ਜੀ.ਆਈ. ਦੇ ਕਾਗਜ ਵਿਖਾਉ ਓਹਨਾਂ ਨੇ ਕੀ ਇਲਾਜ ਕੀਤਾ ਹੈ। ਉਹਨਾਂ ਨੂੰ ਅਸੀਂ ਦਸਿਆ ਕਿ ਇਲਾਜ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੀਤਾ ਹੈ। ਜਿਨ੍ਹਾਂ ਨੇ ਮਾਤਾ ਅਤੇ ਬੱਚੇ ਨੂੰ ਜੀਵਨ ਦਾਨ ਦਿਤਾ ਹੈ। ਜਦੋਂ ਡਾਕਟਰ ਗੰਭੀਰ ਜੀ ਨੂੰ ਪੁੱਛਿਆ ਕਿ ਤੁਸੀਂ ਕੀ ਦਵਾਈ ਦਿਤੀ ਸੀ। ਤਾਂ ਉਹਨਾਂ ਨੇ ਦਸਿਆ ਕਿ ਮੈਂ ਤਾਂ ਕੋਈ ਮਾਮੂਲੀ ਬਿਮਾਰੀ ਸਮਝਕੇ ਦਵਾਈ ਲਿਖ ਦਿਤੀ ਸੀ। ਅਸਲ ਵਿੱਚ ਤਾਂ ਇਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਹੋਈ ਹੈ।

ਤਿਥੈ ਤੂ ਸਮਰਥੁ ਜਿਥੈ ਕੋਇ ਨਾਹਿ।
ਓਥੈ ਤੇਰੀ ਰਖ ਅਗਨੀ ਉਦਰ ਮਾਹਿ।
ਸੁਣਿ ਕੈ ਜਮ ਕੇ ਦੂਤ ਨਾਇ ਤੇਰੈ ਛਡਿ ਜਾਹਿ।
ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ।

------

# ਦੂਖ ਰੋਗ ਸੰਤਾਪ ਉਤਰੇ

ਦੁੱਖਾਂ ਤੋਂ ਛੁਟਕਾਰਾ ਕਰਨ ਵਾਲੇ ਸਤਿਗੁਰੂ ਸੱਚੇ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਦੀ ਇਕ ਹੋਰ ਵਾਰਤਾ ਇਸ ਤਰ੍ਹਾਂ ਹੈ। ਭੈਣੀ ਸਾਹਿਬ ਰਹਿਣ ਵਾਲੇ ਬੀਬੀ ਬਲਜੀਤ ਕੌਰ ਜੀ ਦਸਦੇ ਹਨ ਕਿ 1985 ਸੰਨ ਦੀ ਗੱਲ ਹੈ ਕਿ ਜੀਵਨ ਨਗਰ ਦੀ ਇਕ ਬੀਬੀ ਦੇ ਬੱਚਾ ਹੋਣ ਵਾਲਾ ਸੀ। ਹੋਣ ਤੋਂ ਪਹਿਲਾਂ ਉਹ ਕਾਫੀ ਦਿਨ ਬੀਮਾਰ ਰਹੀ। ਬੁਖਾਰ ਚੜ੍ਹਦਾ ਰਿਹਾ। ਜਦੋਂ ਤਕਲੀਫ ਜ਼ਿਆਦਾ ਹੋ ਗਈ ਤਾਂ ਸਰਸੇ ਹਸਪਤਾਲ ਵਿੱਚ ਦਾਖਲ ਕਰਾਇਆ ਗਿਆ। ਡਾਕਟਰਾਂ ਨੇ ਜੁਆਬ ਦੇ ਦਿਤਾ ਕਿ ਇਸ ਬੀਬੀ ਨੂੰ ਪੀਲੀਆ ਹੈ ਅਤੇ ਇਸਦਾ ਬਚਨਾ ਮੁਸ਼ਕਲ ਹੈ। ਬੱਚਾ ਵੀ ਅੰਦਰ ਮਰ ਗਿਆ ਸੀ। ਸ਼ਾਮ ਨੂੰ ਦਾਖਲ ਕਰਾਇਆ। ਉਸ ਵੇਲੇ ਉਸਦੇ ਹਥ ਪੈਰ ਸੁੱਜੇ ਹੋਏ ਸੀ। ਅੰਦਰ ਬੱਚਾ ਮਰਨ ਕਾਰਨ ਉਸ ਦੇ ਸਰੀਰ ਵਿੱਚ ਜ਼ਹਿਰ ਫੈਲ ਚੁਕਿਆ ਸੀ। ਸਾਰੀ ਰਾਤ ਇਸੇ ਤਰ੍ਹਾਂ ਲੰਘ ਗਈ। ਸਵੇਰੇ ਸੱਚੇ ਪਾਤਸ਼ਾਹ ਜੀ ਨੇ ਦਿੱਲੀ ਤੋਂ ਮਸਤਾਨ ਗੜ੍ਹ ਜਾਣਾ ਸੀ ਅਤੇ ਸਰਸੇ ਰਾਹੀਂ ਲੰਘਣਾ ਸੀ। ਉਸ ਬੀਬੀ ਦਾ ਪਤੀ ਸੱਚੇ ਪਾਤਸ਼ਾਹ ਜੀ ਦੇ ਰਸਤੇ ਵਿੱਚ ਖਲੋ ਗਿਆ। ਜਦੋਂ ਸੱਚੇ ਪਾਤਸ਼ਾਹ ਜੀ ਆਏ ਤਾਂ ਉਸਨੇ ਉਹਨਾਂ ਦੇ ਚਰਨਾਂ ਵਿੱਚ ਅਰਜ ਕੀਤੀ ਕਿ ਕਿਰਪਾ ਕਰੋ ਹਸਪਤਾਲ ਮੇਰੀ ਸਿੰਘਨੀ ਨੂੰ ਦਰਸ਼ਨ ਦਿਓ। ਸੱਚੇ ਪਾਤਸ਼ਾਹ ਜੀ ਕਿਰਪਾ ਕਰਕੇ ਹਸਪਤਾਲ ਦੇ ਅੰਦਰ ਗਏ ਅਤੇ ਬੀਬੀ ਨੂੰ ਵੇਖ ਕੇ ਬਚਨ ਕੀਤਾ ਕਿ ਤਰਸੇਮ ਬੀਬੀ ਤੇ ਠੀਕ ਠਾਕ ਹੈ ਇਹਨੂੰ ਪੀਲੀਆ ਨਹੀਂ। ਇਨਾਂ ਬਚਨ ਕਰਕੇ ਸੱਚੇ ਪਾਤਸ਼ਾਹ ਜੀ ਚਲੇ ਗਏ। ਪਿਛੋਂ ਡਾਕਟਰ ਇਹ ਵੇਖਕੇ ਹੈਰਾਨ ਹੋ ਗਏ ਕਿ ਇਹ ਬੀਬੀ ਤੇ ਠੀਕ ਹੈ। ਉਸਦੇ ਹੱਥ ਪੈਰ ਜਿਹੜੇ ਸੁੱਜੇ ਹੋਏ ਸਨ ਉਹ ਵੀ ਠੀਕ ਹੋ ਗਏ। ਡਾਕਟਰਾਂ ਨੇ ਆਪ੍ਰੇਸ਼ਨ ਕਰਕੇ ਬੱਚੇ ਨੂੰ ਜਨਮ ਦਿਤਾ। ਉਹ ਹੈਰਾਨ ਸਨ ਕਿ ਮਰਿਆ ਹੋਇਆ ਬੱਚਾ ਕਿਸ ਤਰ੍ਹਾਂ ਜ਼ਿੰਦਾ ਹੋ ਗਿਆ ਹੈ। ਤੰਦਰੁਸਤ ਲੜਕੀ ਦਾ ਜਨਮ ਹੋਇਆ।

ਡਾਕਟਰ ਕਹਿਣ ਲਗੇ ਕਿ ਇਹ ਤਾਂ ਇਕ ਅਣਹੋਣੀ ਹੋਈ ਹੈ। ਇੰਨਾ ਬੀਮਾਰ ਮਰੀਜ਼ ਤਾਂ ਕਦੀ ਬਚਿਆ ਹੀ ਨਹੀਂ। ਉਹ ਡਾਕਟਰ ਸੱਚੇ ਪਾਤਸ਼ਾਹ ਜੀ ਦਾ ਦਰਸ਼ਨ ਕਰਨ ਆਇਆ। ਉਸ ਤੋਂ ਡੇਢ ਕੁ ਮਹੀਨੇ ਬਾਦ ਉਹ ਬੀਬੀ ਟਿਬੇ ਵਾਲੇ ਅੱਸੂ ਦੇ ਮੇਲੇ ਤੇ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕਰਨ ਗਈ ਤਾਂ ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਇਹ ਉਹ ਬੀਬੀ ਹੈ ਜਿਹੜੀ ਮਰਦੀ ਮਰਦੀ ਬਚੀ ਹੈ। ਉਸ ਬੀਬੀ ਦੀ ਬੇਟੀ ਅਜੇ ਤਕ ਠੀਕ ਹੈ।

------

# ਅੰਤਕਾਲ ਤੇਰਾ ਬੇਲੀ ਹੋਵੇ

ਸਤਿਗੁਰੂ ਦਾ ਸਿੱਖ ਜੀਉਂਦਿਆਂ ਵੀ ਸਤਿਗੁਰੂ ਦੀ ਸ਼ਰਨ ਵਿੱਚ ਰਹਿੰਦਾ ਹੈ ਅਤੇ ਮਰਕੇ ਵੀ ਸਤਿਗੁਰੂ ਦੇ ਚਰਨਾਂ ਵਿੱਚ ਨਿਵਾਸ ਕਰਦਾ ਹੈ। ਸਤਿਗੁਰੂ ਆਪਣੇ ਸਿਖ ਨੂੰ ਨਹੀਂ ਛਡਦਾ।

ਇਸੇ ਤਰ੍ਹਾਂ ਗੁਰੂ ਦੀ ਪ੍ਰੀਤ ਵਾਲੇ ਇਕ ਸਿਖ ਸੰਤ ਰਵਿੰਦਰ ਸਿੰਘ ਜੀ ਦੇ ਪਿਤਾ ਸੰਤ ਜਮੀਤ ਸਿੰਘ ਜੀ ਜੌਹਲ ਸੰਨ 2000 ਦੇ ਵਿਦਿਅਕ ਸੰਮੇਲਨ ਵਿੱਚ ਜੋ ਅੰਮ੍ਰਿਤਸਰ ਜਿਲਾ ਵਲੋਂ ਸੀ ਉਹਨਾਂ ਨੂੰ ਉਸ ਵਿੱਚ ਸੇਵਾ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਪੰਜ ਛੇ ਦਿਨ ਉਥੇ ਰਹਿ ਕੇ ਉਹਨਾਂ ਨੇ ਸੇਵਾ ਕੀਤੀ। ਜਦੋਂ ਘਰ ਵਾਪਸ ਆਏ ਤਾਂ ਉਹਨਾਂ ਦੇ ਸੱਕੇ ਛੋਟੇ ਭਰਾ ਨੇ ਬਿਜਲੀ ਦੀ ਤਾਰ ਤੋਂ ਝਗੜਾ ਕੀਤਾ। ਉਸਨੇ ਆਪਣੇ ਪੁੱਤਰਾਂ ਨਾਲ ਰਲ ਕੇ ਉਹਨਾਂ ਦੇ ਸਿਰ ਵਿੱਚ ਸੱਟਾਂ ਮਾਰੀਆਂ। ਉਹ ਬੇਹੋਸ਼ ਹੋ ਗਏ। ਘਰ ਦੇ ਮੈਂਬਰਾਂ ਨੇ ਉਹਨਾਂ ਨੂੰ ਅੰਮ੍ਰਿਤਸਰ ਦੇ ਇਕ ਪ੍ਰਾਈਵੇਟ ਹਸਪਤਾਲ ਵਿੱਚ ਦਾਖਲ ਕਰਾ ਦਿਤਾ। ਸਤਿਗੁਰੂ ਜੀ ਨੂੰ ਇਸ ਬਾਰੇ ਅਰਜ ਕੀਤੀ ਗਈ। ਹੁਕਮ ਹੋਇਆ ਕਿ ਭਜਨ ਬਾਣੀ ਕਰੋ। ਉਹ 18-19 ਦਿਨ ਬੇਹੋਸ਼ੀ ਦੀ ਹਾਲਤ ਵਿੱਚ ਰਹੇ ਹੋਸ਼ ਨਾ ਆਈ।

ਉਹਨਾਂ ਦੀ ਸਭ ਤੋਂ ਛੋਟੀ ਭੈਣ ਯੂ.ਪੀ. ਤੋਂ ਆ ਕੇ ਉਹਨਾਂ ਦੇ ਕੋਲ ਹੀ ਰਹੀ। ਉਹ ਗੈਰ ਨਾਮਧਾਰੀ ਘਰ ਵਿਆਹੀ ਹੋਈ ਸੀ। ਉਹਨਾਂ ਦੇ ਚੜ੍ਹਾਈ ਕਰਨ ਤੋਂ ਇਕ ਦਿਨ ਪਹਿਲਾਂ ਹੀ ਉਹ ਚਲੀ ਗਈ ਕਿ ਪਰਸੋਂ ਫਿਰ ਆ ਜਾਵਾਂਗੀ। ਜਦੋਂ ਉਹ ਰਾਤ ਨੂੰ ਗਡੀ ਵਿੱਚ ਸੁੱਤੀ ਹੋਈ ਸੀ ਤਾਂ ਉਸ ਨੂੰ ਸੁਫਨੇ ਵਿੱਚ ਸੰਤ ਜਮੀਤ ਸਿੰਘ ਜੀ ਦਿਖਾਈ ਦਿਤੇ। ਉਹਨਾਂ ਨੇ ਕਿਹਾ ਕਿ ਤੂੰ ਵਾਪਸ ਆ ਗਈ ਏਂ ਮੈਨੂੰ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪਣੀ ਕਾਰ ਲੈ ਕੇ ਹਸਪਤਾਲ ਤੋਂ ਲੈ ਆਏ ਸੀ ਤੇ ਮੈਨੂੰ ਨਾਲ ਲੈ ਆਏ ਹਨ। ਸਾਡੀ ਕਾਰ ਤੇ ਤੁਹਾਡੀ ਗਡੀ ਲੁਧਿਆਣੇ ਤਕ ਕਠੀਆਂ ਹੀ ਆਈਆਂ ਸੀ। ਇਹ ਗਲ ਉਹਨਾਂ ਦੀ ਭੈਣ ਨੇ ਸਸਕਾਰ ਕਰਨ ਆਈ ਨੇ ਰਵਿੰਦਰ ਸਿੰਘ ਜੀ ਅਰਥਾਤ ਆਪਣੇ ਭਤੀਜੇ ਨੂੰ ਦੱਸੀ। ਉਹਨਾਂ ਨੂੰ ਇਸ ਰਾਜ ਦਾ ਨਹੀਂ ਸੀ ਪਤਾ ਕਿਉਂਕਿ ਉਹਨਾਂ ਨੂੰ ਸ੍ਰੀ ਭੈਣੀ ਸਾਹਿਬ ਬਾਰੇ ਨਹੀਂ ਸੀ ਪਤਾ ਕਿ ਅੰਮ੍ਰਿਤਸਰ ਤੋਂ ਲੁਧਿਆਣੇ ਤਕ ਦਾ ਟ੍ਰੇਨ ਅਤੇ ਕਾਰ ਦਾ ਰਸਤਾ ਇਕ ਹੀ ਹੈ। ਲੁਧਿਆਣੇ ਤੋਂ ਸੱਚੇ ਪਾਤਸ਼ਾਹ ਜੀ ਸ੍ਰੀ ਭੈਣੀ ਸਾਹਿਬ ਆ ਗਏ ਪਰ ਟ੍ਰੇਨ ਨੇ ਤਾਂ ਯੂ.ਪੀ. ਹੀ ਜਾਣਾ ਸੀ। ਸਤਿਗੁਰੂ ਜੀ ਤਾਂ ਗੁਰਬਾਣੀ ਵਿੱਚ ਦਰਜ ਉਪਦੇਸ਼ ਸੱਚ ਕਰ ਰਹੇ ਸਨ।

"ਅੰਤਕਾਲ ਤੇਰਾ ਬੇਲੀ ਹੋਵੈ ਸਦਾ ਨਿਬਹੇ ਤੇਰੇ ਨਾਲਿ"

------

# ਦੂਖ ਨਿਵਾਰਨ ਹਾਰਾ

"ਦੂਖ ਨਿਵਾਰਨ ਹਾਰ ਸੁਆਮੀ ਕੀਤਾ ਜਾਕਾ ਹੋਵੈ। ਕੋਟ ਕੋਟੰਤਰ ਪਾਪਾ ਕੇਰੇ ਏਕ ਘਰੀ ਮਹਿ ਖੋਵੈ" ਦੁੱਖਾਂ ਨੂੰ ਦੂਰ ਕਰਨ ਵਾਲੇ ਸਾਡੇ ਸਤਿਗੁਰੂ ਜਗਜੀਤ ਸਿੰਘ ਜੀ ਸਮਰੱਥ ਪੁਰਖ ਹਨ। ਇਸ ਦਾ ਪ੍ਰਤੱਖ ਪ੍ਰਮਾਣ ਅੰਮ੍ਰਿਤਸਰ ਰਹਿਣ ਵਾਲੇ ਗੁਰੂ ਪਿਆਰੇ ਰਵਿੰਦਰ ਸਿੰਘ ਜੀ ਜੌਹਲ ਹਨ।

ਉਹਨਾਂ ਨੂੰ ਪੰਜ ਛੇ ਸਾਲਾਂ ਤੋਂ ਗੁਰਦੇ ਅੰਦਰ ਪੱਥਰੀ ਹੋਣ ਲਗ ਪਈ। ਹਰ ਸਾਲ ਬਹੁਤ ਜਬਰਦਸਤ ਦਰਦ ਹੋਣੀ ਤਾਂ ਟੈਸਟ ਤੋਂ ਬਾਅਦ ਪਤਾ ਲਗਨਾ ਕਿ ਪੱਥਰੀਆਂ ਹਨ। ਫਿਰ ਕੋਈ ਦੇਸੀ ਜਾਂ ਅੰਗਰੇਜ਼ੀ ਦਵਾਈ ਖਾਣੀ ਤਾਂ ਅਰਾਮ ਮਿਲ ਜਾਣਾ। ਅਗਲੇ ਸਾਲ ਫਿਰ ਦੁਬਾਰਾ ਪੱਥਰੀਆਂ ਹੋ ਜਾਣੀਆਂ। ਸੰਨ 2006 ਵਿੱਚ ਵਾਰਸ਼ਿਕ ਵਿਦਿਅਕ ਸੰਮੇਲਨ ਵਿੱਚ ਭਾਗ ਲੈਣ ਲਈ ਉਹ ਸ੍ਰੀ ਭੈਣੀ ਸਾਹਿਬ ਗਏ ਹੋਏ ਸਨ। ਉਹਨਾਂ ਨੂੰ ਫਿਰ ਦਰਦ ਹੋਈ ਤਾਂ ਉਥੇ ਹੀ ਉਹਨਾਂ ਨੂੰ ਸ਼ਾਰਦਾ ਕਲੀਨਿਕ ਸ੍ਰੀ ਭੈਣੀ ਸਾਹਿਬ ਲਿਜਾਇਆ ਗਿਆ। ਡਾਕਟਰ ਨੇ ਉਹਨਾਂ ਨੂੰ ਟੀਕੇ ਲਗਾਏ ਤੇ ਕੁਝ ਦਵਾਈ ਦਿਤੀ। ਪਰ ਉਹਨਾਂ ਨੂੰ ਪਤਾ ਸੀ ਕਿ ਇਸ ਨਾਲ ਅਰਾਮ ਨਹੀਂ ਹੋਣਾ। ਕੁਝ ਸਮੇਂ ਲਈ ਦਰਦ ਰੁਕ ਗਈ। ਉਹਨਾਂ ਨੇ ਅਗਲੇ ਦਿਨ ਸੱਚੇ ਪਾਤਸ਼ਾਹ ਜੀ ਦੀ ਕੋਠੀ ਜਾ ਕੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਜ ਕੀਤੀ। ਸੰਤ ਸੁਰਿੰਦਰ ਸਿੰਘ ਜੀ ਨੇ ਉਹਨਾਂ ਦੀ ਅਰਜ ਕਰਵਾਈ। ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਆਪ੍ਰੇਸ਼ਨ ਕਰਵਾ ਲਵੋ। ਉਹਨਾਂ ਕੋਲੋਂ ਕੁਝ ਬੋਲਿਆ ਨਾ ਗਿਆ। ਪਰ ਮਨ ਵਿੱਚ ਇਹ ਗਲ ਆਈ ਕਿ ਚੰਗਾ ਹੁੰਦਾ ਸੱਚੇ ਪਾਤਸ਼ਾਹ ਜੀ ਕਿਸੇ ਦਵਾਈ ਦਾ ਹੁਕਮ ਕਰ ਦਿੰਦੇ। ਆਪ੍ਰੇਸ਼ਨ ਤੋਂ ਡਰ ਲਗਦਾ ਹੈ।

ਉਹਨਾਂ ਨੇ ਘਰ ਆ ਕੇ ਸਲਾਹ ਕੀਤੀ ਕਿ ਪਾਤਸ਼ਾਹ ਜੀ ਦਾ ਹੁਕਮ ਆਪ੍ਰੇਸ਼ਨ ਕਰਾਉਣ ਦਾ ਹੈ ਇਹ ਮੰਨਣਾ ਚਾਹੀਦਾ ਹੈ। ਉਹਨਾਂ ਨੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਹੀ ਅਰਦਾਸ ਕੀਤੀ ਕਿ ਤੁਸੀਂ ਕੀ ਨਹੀਂ ਕਰ ਸਕਦੇ। ਕਿਰਪਾ ਕਰਕੇ ਹਿੰਮਤ ਦਿਓ। ਇਸ ਤੋਂ ਬਾਅਦ ਉਹ ਸਕੈਨਿੰਗ ਸੈਂਟਰ ਗਏ ਕਿ ਪਤਾ ਤੇ ਕਰੀਏ ਕਿ ਪੱਥਰੀਆਂ ਕਿੰਨੀਆਂ ਹਨ ਅਤੇ ਕਿਸ ਆਕਾਰ ਦੀਆਂ ਹਨ। ਫਿਰ ਡਾਕਟਰ ਕੋਲ ਜਾਵਾਂਗੇ। ਸਕੈਨਿੰਗ ਸੈਂਟਰ ਪਹੁੰਚੇ ਤਾਂ ਡਾਕਟਰ ਨੇ ਕੰਪਿਊਟਰ ਤੇ ਸਕੈਨਿੰਗ ਕੀਤੀ ਉਹਨੇ ਪੂਰੀ ਪੜਤਾਲ ਕੀਤੀ ਪਰ ਉਹਦੇ ਕੰਪਿਊਟਰ ਵਿੱਚ ਕੋਈ ਪੱਥਰੀ ਨਜ਼ਰ ਨਹੀਂ ਸੀ ਆ ਰਹੀ। ਉਸਨੇ ਤਿੰਨ ਵਾਰੀ ਚੈੱਕ ਕੀਤਾ ਅਤੇ ਕਿਹਾ ਕਿ ਤੁਹਾਡੇ ਅੰਦਰ ਤੇ ਪੱਥਰੀ ਕੋਈ ਵੀ ਨਹੀਂ। ਉਹ ਪਿਛਲੀਆਂ ਰਿਪੋਰਟਾਂ ਨਾਲ ਲੈ ਗਏ ਸਨ। ਡਾਕਟਰ ਨੇ ਉਹ ਚੈੱਕ ਕੀਤੀਆਂ ਅਤੇ ਕਿਹਾ ਕਿ ਇਕ ਵਾਰੀ ਹੋਰ ਚੈੱਕ ਕਰਦਾ ਹਾਂ। ਪਰ ਫਿਰ ਵੀ ਇਹ ਹੀ ਨਤੀਜਾ ਕਿ ਪੱਥਰੀ ਤੇ ਹੈ ਹੀ ਨਹੀਂ ਕੋਈ। ਉਹ ਡਾਕਟਰ ਦੇ ਸਾਹਮਣੇ ਪਏ ਅੱਖਾਂ ਵਿੱਚ ਅੱਥਰੂ ਭਰ ਕੇ ਕਹਿ ਰਹੇ ਸਨ ਕਿ ਡਾਕਟਰ ਨੂੰ ਬਨਾਉਣ ਵਾਲੇ ਅਗੇ ਅਰਜ

ਕੀਤੀ ਸੀ। ਉਹ ਭਲਾ ਕੋਈ ਕਸਰ ਛਡਦਾ ਸੀ। ਮੇਰਾ ਆਪ੍ਰੇਸ਼ਨ ਤਾਂ ਉਹਨਾਂ ਦੇ ਪਵਿਤ੍ਰ ਬਚਨਾਂ ਨੇ ਹੀ ਕਰ ਦਿਤਾ ਹੈ ਇਹ ਤਾਂ ਮੇਰੇ ਜੀਵਨ ਦਾਤਾ ਸਤਿਗੁਰੂ ਜਗਜੀਤ ਸਿੰਘ ਜੀ ਦੀ ਵਡਿਆਈ ਹੈ।

------

# ਡਾਕਟਰਾਂ ਦਾ ਡਾਕਟਰ

ਜਿਸ ਗੰਭੀਰ ਬੀਮਾਰੀ ਦਾ ਇਲਾਜ ਡਾਕਟਰ ਨਹੀਂ ਕਰ ਸਕਦੇ ਉਸਦਾ ਇਲਾਜ ਸ੍ਰੀ ਸਤਿਗੁਰੂ ਜੀ ਪਲਕ ਝਲਕ ਵਿੱਚ ਹੀ ਕਰ ਵਿਖਾਉਂਦੇ ਹਨ। ਦਵਾ ਵੀ ਤਾਂ ਹੀ ਕੰਮ ਕਰਦੀ ਹੈ ਜੇ ਉਹ ਸਤਿਗੁਰੂ ਦੁਆ ਨੂੰ ਕਬੂਲ ਕਰ ਲਵੇ।

ਹੋਇਆ ਇਸਤਰ੍ਹਾਂ ਕਿ ਇਕ ਬਜ਼ੁਰਗ ਮਾਤਾ ਜੀ (ਬੀਬੀ ਅਮਰ ਕੌਰ ਪਤਨੀ ਸੰਤ ਬ੍ਰਹਮਾ ਸਿੰਘ ਜੀ ਪਨੇਸਰ) ਨੂੰ ਅਗਸਤ 2005 ਵਿੱਚ ਅਧਰੰਗ ਦਾ ਅਚਾਨਕ ਅਟੈਕ ਹੋ ਗਿਆ। ਹੋਇਆ ਵੀ ਖੱਬੇ ਪਾਸੇ ਜੋ ਕਿ ਜ਼ਿਆਦਾ ਖ਼ਤਰਨਾਕ ਹੁੰਦਾ ਹੈ। ਨਾ ਠੀਕ ਤਰ੍ਹਾਂ ਬੋਲਿਆ ਜਾਵੇ ਨਾ ਤੁਰਿਆ ਜਾਵੇ। ਡਾਕਟਰ ਕੋਲ ਲੈ ਗਏ ਤਾਂ ਉਸਨੇ ਇਕ ਟੀਕਾ ਲਗਾ ਕੇ ਅਤੇ ਦੁਆਈਆਂ ਦੇ ਕੇ ਘਰ ਭੇਜ ਦਿਤਾ। ਪਰ ਕੋਈ ਖਾਸ ਫਰਕ ਨਾ ਪਿਆ। ਵੇਖਣ ਤੋਂ ਹਾਲਾਤ ਅੱਛੇ ਨਹੀਂ ਸਨ ਲਗਦੇ।

ਸ਼ਾਮ ਨੂੰ ਫੈਸਲਾ ਹੋਇਆ ਕਿ ਲੁਧਿਆਣੇ ਦੇ ਪ੍ਰਸਿੱਧ ਡਾਕਟਰ ਸ਼ਤਾਂਗੀ ਦੀ ਸਲਾਹ ਲਈ ਜਾਵੇ। ਰਿਪੋਰਟ ਦੇਖਣ ਤੋਂ ਬਾਅਦ ਉਸਨੇ ਕਿਹਾ ਕਿ ਉਮਰ 80 ਸਾਲਾਂ ਤੋਂ ਉਪਰ ਹੈ ਇਸ ਲਈ ਠੀਕ ਹੋਣ ਦੀ ਉਮੀਦ ਘਟ ਹੀ ਹੈ। ਉਸਨੇ ਚਾਰ ਪੰਜ ਟੈਸਟ ਲਿਖ ਕੇ ਦੇ ਦਿਤੇ। ਪਰ ਘਰ ਵਾਲਿਆਂ ਨੇ ਇਹ ਸੋਚ ਕੇ ਕਿ ਇਸ ਤਰ੍ਹਾਂ ਦੇ ਮਰੀਜ ਨੂੰ ਕਿਥੇ ਘਸੀਟਦੇ ਫਿਰਾਂਗੇ ਕੋਈ ਟੈਸਟ ਨਹੀਂ ਕਰਵਾਇਆ।

ਦੂਜੇ ਦਿਨ ਘਰ ਵਾਲਿਆਂ ਨੇ ਸਲਾਹ ਕੀਤੀ ਕਿ ਕਿਉਂ ਨਾ ਡਾਕਟਰਾਂ ਦੇ ਡਾਕਟਰ ਕੋਲ ਜਾ ਕੇ ਅਰਜੋਈ ਕੀਤੀ ਜਾਵੇ। ਜਿਉਂ ਹੀ ਚਾਰ ਪੰਜ ਜਨੇ ਸ੍ਰੀ ਭੈਣੀ ਸਾਹਿਬ ਲਈ ਰਵਾਨਾ ਹੋਏ ਤਾਂ ਉਸੇ ਵੇਲੇ ਮਾਤਾ ਜੀ ਨੇ ਕਿਹਾ ਕਿ ਮੇਰਾ ਇਸ਼ਨਾਨ ਕਰਵਾ ਦਿਓ ਇਸ਼ਨਾਨ ਕਰਕੇ ਮਾਲਾ ਫੇਰਨੀ ਸ਼ੁਰੂ ਕਰ ਦਿੱਤੀ।

ਸੱਚੇ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਅਰਜ ਕੀਤੀ ਤਾਂ ਹਜ਼ੂਰ ਨੇ ਆਪਣੀ ਉਹੀ ਦੁਆਈ ਦੀ ਕ੍ਰਿਪਾ ਕੀਤੀ-ਭਜਨ ਤੇ ਭਗਉਤੀਆਂ ਦੀ ਮਾਲਾ। ਬਸ ਉਸੇ ਦੁਆਈ ਨਾਲ ਹੀ ਦੋ ਚਾਰ ਦਿਨਾਂ ਵਿੱਚ ਹੀ ਮਾਤਾ ਜੀ ਠੀਕ ਹੋ ਗਏ। ਕਮਜ਼ੋਰੀ ਅਜੇ ਹੈ ਜੋ ਕਿ ਉਮਰ ਦਾ ਤਕਾਜਾ ਹੈ।

ਠੀਕ ਹੋਣ ਤੋਂ ਬਾਅਦ ਸੱਚੇ ਪਾਤਸ਼ਾਹ ਜੀ ਦਾ ਧੰਨਵਾਦ ਕਰਨ ਲਈ ਅਤੇ ਮਾਤਾ ਜੀ ਦਾ ਮੱਥਾ ਟਿਕਾਉਣ ਲਈ ਪ੍ਰੀਵਾਰ ਵਾਲੇ ਸ੍ਰੀ ਭੈਣੀ ਸਾਹਿਬ ਗਏ ਅਤੇ ਸੰਤ ਰਛਪਾਲ ਸਿੰਘ ਜੀ ਰਾਹੀਂ ਧੰਨਵਾਦ ਦੀ ਅਰਜ ਕੀਤੀ ਤਾਂ ਸੱਚੇ ਪਾਤਸ਼ਾਹ ਜੀ ਨੇ

ਮੁਸਕਰਾ ਕੇ ਸਹਿਮਤੀ ਪ੍ਰਗਟ ਕੀਤੀ। ਸਾਰੇ ਪ੍ਰਸੰਨ ਚਿੱਤ ਹੋ ਗਏ। ਖਾਸ ਕਰਕੇ ਮਾਤਾ ਜੀ ਤਾਂ ਗਦ ਗਦ ਹੋ ਗਏ। ਕਹਿਣ ਲਗੇ ਕਿ ਸੱਚੇ ਪਾਤਸ਼ਾਹ ਜੀ ਨੇ ਬੜੀ ਅਪਾਰ ਕਿਰਪਾ ਕਰਕੇ ਮੈਨੂੰ ਦਰਸ਼ਨ ਕਰਨ ਜੋਗੀ ਕਰ ਦਿਤਾ ਹੈ। ਨਹੀਂ ਤੇ ਹੁਣ ਤਕ ਪਤਾ ਨਹੀਂ ਮੈਂ ਕਿਥੇ ਕਿੰਨੀ ਦੂਰ ਪਹੁੰਚ ਚੁਕੀ ਹੋਣਾ ਸੀ ਤੇ ਕਿਹੜੇ ਲੰਮੇਰੇ ਰਾਹਾਂ ਤੇ ਟੁਰ ਪੈਣਾ ਸੀ।

ਹੁਣ ਉਹ ਆਪਣੀ ਕਿਰਿਆ ਆਪ ਸਾਧਦੇ ਹਨ। ਟੁਰ ਫਿਰ ਵੀ ਲੈਂਦੇ ਹਨ ਅਤੇ ਪੌੜੀਆਂ ਵੀ ਚੜ੍ਹ ਉਤਰ ਲੈਂਦੇ ਹਨ। ਇਹ ਸਭ ਕੁਝ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕਿਰਪਾ ਦੁਆਰਾ ਹੀ ਸੰਭਵ ਹੋ ਸਕਿਆ ਹੈ। ਇਸੇ ਲਈ ਹੀ ਤਾਂ ਉਹ ਸੰਰਬ ਕਲਾ ਸਮਰੱਥ ਕਹਾਉਣ ਦੇ ਹੱਕਦਾਰ ਹਨ। ਸੋ ਆਉ ਉਸ ਪ੍ਰੀਤਮ ਪਿਆਰੇ ਦੇ ਚਰਨਾਂ ਵਿੱਚ ਨਮਸਕਾਰ ਕਰੀਏ ਅਤੇ ਕੋਟਾਨਿ ਕੋਟਿ ਧੰਨਵਾਦ ਕਰਦੇ ਹੋਏ ਇਹ ਅਰਦਾਸ ਕਰੀਏ ਕਿ ਐਸੇ ਸਮਰੱਥ ਸਤਿਗੁਰੂ ਦਾ ਸਾਇਆ ਸਦਾ ਸਦਾ ਅਤੇ ਸਦਾ ਲਈ ਸਾਧ ਸੰਗਤ ਤੇ ਬਣਿਆ ਰਹੇ। ਨਾਂ ਉਹ ਦਰਸ਼ਨ ਦਿੰਦਾ ਥਕੇ ਅਤੇ ਨਾ ਅਸੀਂ ਦਰਸ਼ਨ ਕਰਦੇ ਥਕੀਏ।

(ਇਹ ਸਾਖੀ ਸੰਤ ਬ੍ਰਹਮਾ ਸਿੰਘ ਜੀ ਪਨੇਸਰ ਦੀ ਸਪੁੱਤਰੀ ਨੇ ਲਿਖ ਕੇ ਦਿਤੀ ਹੈ)

------

# ਜਨਮ ਦੇ ਦਾਤੇ

ਸਤਿਗੁਰੂ ਸਾਚੈ ਦੀਆ ਭੇਜਿ।। ਚਿਰੁ ਜੀਵਨੁ ਉਪਜਿਆ ਸੰਜੋਗਿ।। ਉਦਰੈ ਮਾਹਿ ਆਇ ਕੀਆ ਨਿਵਾਸੁ।। ਮਾਤਾ ਕੈ ਮਨ ਬਹੁਤੁ ਬਿਗਾਸੁ। ਜੰਮਿਆ ਪੂਤ ਭਗਤ ਗੋਬਿੰਦ ਕਾ।। ਇਕ ਗੋਬਿੰਦ ਦੇ ਭਗਤ ਪੁਤਰ ਸੰਤ ਰਵਿੰਦਰ ਸਿੰਘ ਜੀ ਜੌਹਲ ਦੀ ਵਾਰਤਾ ਉਹਨਾਂ ਦੀ ਆਪਣੀ ਜਬਾਨੀ :-

ਮੇਰੇ ਪਿਤਾ ਸੰਤ ਜਮੀਤ ਸਿੰਘ ਜੀ ਆਰਮੀ ਵਿੱਚ ਨੌਕਰੀ ਕਰਦੇ ਸੀ ਅਤੇ ਨਾਮਧਾਰੀ ਨਹੀਂ ਸਨ। ਮਾਸ ਸ਼ਰਾਬ ਖਾਂਦੇ ਪੀਂਦੇ ਸੀ। ਉਥੇ ਹੀ ਇਕ ਜੱਦੀ ਪੁਸ਼ਤੀ ਨਾਮਧਾਰੀ ਸਿਖ ਸੰਤ ਜੋਗਾ ਸਿੰਘ ਜੀ ਜੋ ਕਿ ਗੜ੍ਹ ਪਧਾਣੇ ਦੇ ਸਨ ਇੱਕਠੇ ਇਕੋ ਯੂਨਿਟ ਵਿੱਚ ਸੀ। ਉਹਨਾਂ ਨਾਲ ਮੇਲ ਮਿਲਾਪ ਹੋਇਆ। ਉਹਨਾਂ ਦੀ ਪ੍ਰੇਰਨਾ ਸਦਕਾ ਮੇਰੇ ਪਿਤਾ ਜੀ 1967 ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ਰਨ ਵਿੱਚ ਆਏ। ਬੰਗਲੌਰ ਵਿਖੇ ਸ੍ਰੀ ਸਤਿਗੁਰੂ ਜੀ ਦਰਸ਼ਨ ਦਿੱਤੇ ਤਾਂ ਸੰਤ ਜੋਗਾ ਸਿੰਘ ਜੀ ਮੇਰੇ ਮਾਤਾ ਪਿਤਾ ਨੂੰ ਨਾਲ ਲੈ ਗਏ। ਜਦ ਮੱਥਾ ਟੇਕਿਆ ਤਾਂ ਸਤਿਗੁਰੂ ਜੀ ਨੇ ਪੁਛਿਆ ਕਿ ਜੋਗਾ ਸਿੰਘ ਇਹ ਜੁਆਨ ਕੌਣ ਹੈ ? ਉਹਨੇ ਜਾਣ ਪਹਿਚਾਨ ਕਰਾਈ ਤਾਂ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਜਮੀਤ ਸਿੰਘ ਅੱਜ ਤੋਂ ਬਾਅਦ ਮਾਸ ਸ਼ਰਾਬ ਤਿਆਗ ਦਿਓ ਤੇ ਭਜਨ ਪੁਛ ਲਓ। ਸਿਰ ਤਾਂ ਹਿਲਾ ਦਿਤਾ ਪਰ ਮਨ ਡਰਦਾ ਸੀ ਕਿ ਮਰਿਯਾਦਾ ਨਿਭੇਗੀ

ਕਿ ਨਹੀਂ। ਇਸ਼ਨਾਨ ਵੀ ਸਣੇ ਕੇਸੀਂ ਆਖਿਆ ਹੈ।

ਸੰਤ ਜੋਗਾ ਸਿੰਘ ਜੀ ਆਪਣੀ ਪਤਨੀ ਜਸਬੀਰ ਕੌਰ ਨਾਲ ਕੁਆਰਟਰ ਵਿੱਚ ਹੀ ਰਹਿੰਦੇ ਸੀ। ਦੋਵੇਂ ਜੋੜੇ ਹੀ ਔਲਾਦ ਪੱਖੋਂ ਸਖਣੇ ਸੀ। ਪਿਤਾ ਜੀ ਦੀ ਸ਼ਾਦੀ ਨੂੰ 12 ਸਾਲ ਬੀਤ ਗਏ ਸੀ ਇਕ ਲੜਕਾ ਸ਼ਾਦੀ ਤੋਂ ਇਕ ਸਾਲ ਬਾਅਦ ਹੋਇਆ ਸੀ। ਜੋ ਜਨਮ ਸਮੇਂ ਹੀ ਚੜ੍ਹਾਈ ਕਰ ਗਿਆ ਸੀ। ਬਾਅਦ ਵਿੱਚ ਕੋਈ ਔਲਾਦ ਨਹੀਂ ਸੀ। ਕਈ ਦੁਆਈਆਂ ਤੇ ਸੁਖਨਾ ਸੁਖੀਆਂ ਪਰ ਕਾਮਯਾਬੀ ਨਾ ਮਿਲੀ। ਸੰਨ 1968 ਵਿੱਚ ਦਸੰਬਰ ਦੇ ਮਹੀਨੇ ਦੀ ਰਾਤ ਪਿਤਾ ਜੀ ਨੂੰ 7 ਫੁੱਟ ਲੰਮੇ ਸੁੰਦਰ ਸੁਢੌਲ ਮੂਰਤੀ ਸਤਿਗੁਰੂ ਰਾਮ ਸਿੰਘ ਜੀ ਨੇ ਦਰਸ਼ਨ ਦਿਤੇ ਪਿਤਾ ਜੀ ਨੇ ਅਰਜ ਕੀਤੀ ਘਰ ਚਰਨ ਪਾਓ ਜੀ। ਉਹਨਾਂ ਨੇ ਘਰ ਲਾਗੇ ਜਾ ਕੇ ਇਕ ਪਿੱਪਲ ਦੇ ਰੁਖ ਹੇਠ ਖਲੋ ਕੇਪਿੱਠ ਤੇ ਮੋਢਿਆਂ ਉਪਰ ਹਥ ਰਖ ਕੇ ਬਚਨ ਕੀਤਾ ਕਿ ਸਵੇਰੇ ਅੰਮ੍ਰਿਤ ਵੇਲੇ ਸਣੇ ਕੇਸੀਂ ਇਸ਼ਨਾਨ ਕਰਨਾ ਹੈ। ਇੰਨਾ ਬਚਨ ਕਰਕੇ ਪਿਠ ਤੇ ਥਾਪੀ ਦੇ ਕੇ ਅਲੋਪ ਹੋ ਗਏ। ਪਿਤਾ ਜੀ ਨੇ ਇਸ ਸਾਰੀ ਵਾਰਤਾ ਤੋਂ ਘਰ ਵਾਲੀ ਨੂੰ ਜਾਣੂੰ ਕਰਾਇਆ ਤਾਂ ਉਸ ਕਿਹਾ ਕਿ ਤੁਸੀਂ ਅੱਜ ਤੋਂ ਹੀ ਸ਼ੁਰ ਕਰੋ। ਮਾਸ ਸ਼ਰਾਬ ਤਾਂ ਪਹਿਲਾਂ ਹੀ ਛਡ ਦਿਤਾ ਸੀ। ਇਹ ਕਦਮ ਵੀ ਪੁਟ ਲਿਆ। ਜਦੋਂ ਫਿਰ ਸਤਿਗੁਰੂ ਜਗਜੀਤ ਸਿੰਘ ਜੀ ਦਰਸ਼ਨ ਦਿਤੇ ਤਾਂ ਬੜੇ ਖੁਸ਼ ਹੋਏ। ਤਾਂ ਉਹਨਾਂ ਅਰਜ ਕੀਤੀ ਜੀ ਮੇਰੇ ਘਰ ਵਡਾਲਾ ਜੌਹਲ ਚਰਨ ਪਾਓ। ਅਰਜ ਪ੍ਰਵਾਨ ਕਰਕੇ ਸਤਿਗੁਰੂ ਜੀ ਪਿੰਡ ਆਏ। ਇਸ ਤੋਂ 16 ਸਾਲ ਪਹਿਲਾਂ ਸਤਿਗੁਰੂ ਪਰਤਾਪ ਸਿੰਘ ਜੀ ਪਿੰਡ ਦਰਸ਼ਨ ਦਿਤੇ ਸੀ। ਆਰਮੀ ਵਿੱਚ ਹੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਪੱਤਰ ਵਿਹਾਰ ਸ਼ੁਰੂ ਹੋ ਗਿਆ। ਸੰਤ ਜੋਗਾ ਸਿੰਘ ਜੀ ਤੇ ਉਹਨਾਂ ਦੀ ਪਤਨੀ ਜਸਬੀਰ ਕੌਰ ਨੇ ਸਾਰੀ ਨਾਮਧਾਰੀ ਸਿੱਖੀ ਤੋਂ ਜਾਣੂੰ ਕਰਵਾਇਆ। ਸੰਤਾਨ ਦੀ ਘਾਟ ਨੇ ਮਾਤਾ ਜੀ ਦੇ ਮਨ ਵਿੱਚ ਵੈਰਾਗ ਪੈਦਾ ਕਰ ਦਿਤਾ। ਇਕ ਦਿਨ ਮਾਤਾ ਜੀ ਜਸਬੀਰ ਕੌਰ ਨਾਲ ਸਲਾਹ ਕਰਕੇ ਇਕ ਚਿਠੀ ਸਤਿਗੁਰੂ ਜੀ ਨੂੰ ਲਿਖੀ। ਗਰੀਬ ਨਿਵਾਜ ਜੀ ਸਾਡੀ ਝੋਲੀ ਸਖਨੀ ਹੈ। ਕਿਰਪਾ ਕਰਕੇ ਭਰ ਦਿਓ। ਪੰਜ ਜਮਾਤਾਂ ਪਾਸ ਹੋਣ ਕਰਕੇ ਇਕ ਗਲ ਇਤਿਹਾਸ ਦੀ ਇਸਤਰ੍ਹਾਂ ਉਲਟ ਲਿਖ ਦਿਤੀ ਕਿ ਤੁਸੀਂ ਛੇਵੇਂ ਜਾਮੇ ਵਿੱਚ ਮਾਤਾ ਸੁਲਖਣੀ ਨੂੰ ਸੱਤਾਂ ਪੁੱਤਰਾਂ ਬਦਲੇ ਇਕ ਪੁੱਤਰ ਦਿਤਾ ਸੀ ਮੈਨੂੰ ਵੀ ਇਕ ਦੇ ਦਿਓ। ਮੇਰੀ ਨਿਮਾਨੀ ਦੀ ਅਰਜ ਕਬੂਲ ਕਰੋ ਜੀ। ਡਿਊਟੀ ਤੋਂ ਆ ਕੇ ਪਿਤਾ ਜੀ ਨੇ ਚਿੱਠੀ ਦੇਖੀ ਤਾਂ ਕਿਹਾ ਕਿ ਇਸ ਤਰ੍ਹਾਂ ਚਿੱਠੀ ਨਹੀਂ ਲਿਖੀਦੀ ਮੈਂ ਚੰਗੀ ਤਰ੍ਹਾਂ ਲਿਖਦਾ ਹਾਂ। ਪਰ ਜੋਗਾ ਸਿੰਘ ਨੇ ਸਲਾਹ ਦਿਤੀ ਕਿ ਇਹ ਬੀਬੀ ਦੇ ਮਨ ਦਾ ਵੈਰਾਗ ਹੈ ਇਹੀ ਚਿੱਠੀ ਭੇਜੋ। ਸੋ ਜੰਮੂ ਤੋਂ ਚਿੱਠੀ ਪੋਸਟ ਕਰ ਦਿਤੀ। ਜਿਸਦਾ ਜੁਆਬ ਸਤਿਗੁਰੂ ਜੀ ਵਲੋਂ ਸੈਕਟਰੀ ਗੁਰਭਜਨ ਸਿੰਘ ਦੁਆਰਾ ਲਿਖਿਆ ਮਿਲਿਆ ਕਿ ਪੰਜ ਭਾਦਰੋਂ 1970 ਨੂੰ ਭੈਣੀ ਸਾਹਿਬ ਮੇਲੇ ਵਿੱਚ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਕਾਕੇ ਲਈ ਅਰਦਾਸ ਹੋ ਗਈ ਹੈ। ਆਪ ਜੀ ਦੇ ਘਰੋਂ ਬੀਬੀ ਜੀ ਨੂੰ ਹੁਕਮ ਹੋਇਆ ਹੈ ਕਿ ਬੱਚਾ ਪੈਦਾ ਹੋਣ ਤਕ ਇਕ ਮਾਲਾ

ਭਜਨ ਦੀ ਅਤੇ ਇਕ ਮਾਲਾ ਭਗੌਤੀਆਂ ਦੀ ਫੇਰ ਕੇ ਅਰਦਾਸ ਕਰਿਆ ਕਰੋ ਕਿ ਬੱਚਾ ਨਿਰਵਿਘਨ ਸਿਰੇ ਚੜ੍ਹੇ ਅਤੇ ਲੰਬੀ ਆਯੂ ਵਾਲਾ ਕਰਮਾਂ ਵਾਲਾ ਹੋਵੇ। ਮਾਤਾ ਜੀ ਨੇ ਇਹ ਹੁਕਮ ਲਗਾਤਾਰ ਸਿਰੇ ਚਾੜ੍ਹਿਆ। ਸਤਿਗੁਰੂ ਜੀ ਦੇ ਪਵਿਤਰ ਹੁਕਮ ਅਨੁਸਾਰ ਮੇਰਾ ਜਨਮ 1971 ਵਿੱਚ ਜੰਮੂ (ਸਾਬਾਂ) ਸ਼ਹਿਰ ਵਿੱਚ ਆਰਮੀ ਹਸਪਤਾਲ ਵਿੱਚ ਹੋਇਆ। ਪਰਿਵਾਰ ਵਿੱਚ ਖੁਸ਼ੀ ਦੀ ਲਹਿਰ ਦੌੜ ਗਈ। ਸਤਿਗੁਰੂ ਜੀ ਨੂੰ ਪੱਤਰ ਲਿਖ ਕੇ ਅਰਜ ਕੀਤੀ ਤੇ ਸ਼ੁਕਰਾਨਾ ਕੀਤਾ। ਸਤਿਗੁਰੂ ਜੀ ਨੇ ਅੰਮ੍ਰਿਤ ਛਕਾਉਣ ਲਈ ਤੇ ਨਾਮ ਕਰਨ ਲਈ ਸੰਤ ਆਤਮਾ ਸਿੰਘ (ਐਰੋਪਲੇਨ) ਤੇ ਸੰਤ ਜਗਤ ਸਿੰਘ ਜੰਮੂ ਵਾਲੇ ਭੇਜੇ। ਉਹਨਾਂ ਨੇ ਅੰਮ੍ਰਿਤ ਛਕਾ ਕੇ ਭਜਨ ਦਸਿਆ ਤੇ ਨਾਮ ਰਖਿਆ ਰਵਿੰਦਰ ਸਿੰਘ। ਪਿਤਾ ਜੀ ਨੇ ਮਨ ਵਿੱਚ ਧਾਰਿਆ ਸੀ ਜਦੋਂ ਕਾਕਾ ਸੱਤਾਂ ਸਾਲਾਂ ਦਾ ਹੋਵੇਗਾ ਤਾ ਮੇਲਾ ਕਰਾਂਗੇ। ਸੋ 1978 ਵਿੱਚ ਸੱਚੇ ਪਾਤਸ਼ਾਹ ਜੀ ਨੂੰ ਘਰ ਬੁਲਾ ਕੇ ਪੈਨਸ਼ਨ ਤੋਂ ਆ ਕੇ ਮੇਲਾ ਕੀਤਾ। ਆਸਾ ਦੀ ਵਾਰ ਵਿੱਚ ਸਤਿਗੁਰੂ ਜੀ ਨੇ ਪਿੰਡ ਵਡਾਲਾ ਜੌਹਲ ਦਰਸ਼ਨ ਦਿਤੇ ਤੇ ਆਪਣੇ ਕਰ ਕਮਲਾਂ ਨਾਲ ਮੈਨੂੰ ਦਸਤਾਰ ਸਜਾਈ। ਘਰ ਪਰਿਵਾਰ ਤੇ ਸਤਿਗੁਰੂ ਜੀ ਨੇ ਅਪਾਰ ਬਖਸ਼ਿਸ਼ਾਂ ਕੀਤੀਆਂ ਪਿਤਾ ਜੀ ਨੇ ਆਰਮੀ ਵਿਚੋਂ ਆ ਕੇ ਜ਼ਿਲਾ ਸੈਸ਼ਨ ਜੱਜ ਅੰਮ੍ਰਿਤਸਰ ਦੇ ਦਫਤਰ 20 ਸਾਲ ਪੂਰਨ ਨਾਮਧਾਰੀ ਪਹਿਰਾਵਾ ਪਾ ਕੇ ਸਰਵਿਸ ਕੀਤੀ ਸਤਿਗੁਰੂ ਜੀ ਨੇ ਅਨੇਕਾਂ ਕਾਰਜ ਗੁਰੂ ਘਰ ਦੇ ਕਰਵਾਏ ਅਤੇ ਖੁਸ਼ੀਆਂ ਦਿਤੀਆਂ। ਮੇਰੇ ਤੇ ਵੀ ਕਿਰਪਾ ਹੋਈ ਕਿ ਪੰਜਾਬ ਪੁਲਿਸ ਵਿੱਚ ਵਾਇਰਲੈੱਸ ਵਿੰਗ ਵਿੱਚ ਨੌਕਰੀ ਦੀ ਬਖਸ਼ਿਸ਼ ਹੋਈ ਜੋ ਜਾਰੀ ਹੈ।

ਪਿਤਾ ਜੀ ਇਸ ਪਰਿਵਾਰ ਦੀ ਪ੍ਰਿਤਪਾਲਣਾ ਸਤਿਗੁਰੂ ਜੀ ਦੇ ਸਹਾਰੇ ਦੇ ਕੇ ਸੰਨ 2000 ਵਿੱਚ ਸਾਡਾ ਸਾਥ ਛੱਡ ਗਏ ਹਨ। ਅਗੋਂ ਪਰਿਵਾਰ ਰੂਪੀ ਬੂਟਾ ਜੋ ਸਤਿਗੁਰੂ ਜੀ ਲਗਾਇਆ ਹੈ ਸਾਡੀ ਅਰਜ ਹੈ ਕਿ ਸਤਿਗੁਰੂ ਜੀ ਦੀ ਛਤਰ ਛਾਇਆ ਹੇਠ ਇਹ ਬੂਟਾ ਵਧੇ ਫੁਲੇ ਤੇ ਖੁਸ਼ੀਆਂ ਪ੍ਰਾਪਤ ਹੋਣ।

------

# ਤੈਨੂੰ ਖੂਨ ਨਹੀਂ ਚੜ੍ਹਦਾ

ਅੰਮ੍ਰਿਤਸਰ ਰਹਿਣ ਵਾਲੇ ਬੀਬੀ ਦਲਜੀਤ ਕੌਰ ਜੀ ਦਸਦੇ ਹਨ ਕਿ 1988 ਸੰਨ ਵਿੱਚ ਉਹਨਾਂ ਦੇ ਘਰ ਬੱਚਾ ਹੋਣ ਵਾਲਾ ਸੀ ਬੱਚੇ ਦੇ ਜਨਮ ਤੋਂ ਇਕ ਮਹੀਨਾ ਕੁ ਪਹਿਲਾਂ ਉਹਨਾਂ ਨੂੰ ਪੀਲੀਆ ਹੋ ਗਿਆ। ਪੀਲੀਆ ਇੰਨਾ ਜ਼ਿਆਦਾ ਸੀ ਕਿ ਡਾਕਟਰ ਨੇ ਜੁਆਬ ਦੇ ਦਿਤਾ। ਉਹਨਾਂ ਦੇ ਹਿਸਾਬ ਨਾਲ ਜਾਂ ਮਾਂ, ਜਾਂ ਬੱਚਾ ਬਚ ਸਕਦਾ ਹੈ। ਨਾਲ ਹੀ ਉਹਨਾਂ ਨੇ ਕਿਹਾ ਕਿ ਖੂਨ ਚੜ੍ਹਾਉਣਾ ਪੈਣਾ ਹੈ। ਬੀਬੀ ਜੀ ਬੜੇ ਔਖੇ ਹੋਏ ਕਿ ਖੂਨ ਚੜ੍ਹਾਉਣ ਦਾ ਤੇ ਸੱਚੇ ਪਾਤਸ਼ਾਹ ਜੀ ਦਾ ਹੁਕਮ ਨਹੀਂ। ਉਹ ਮਨ ਹੀ ਮਨ ਵਿੱਚ

ਸਤਿਗੁਰੂ ਜੀ ਨੂੰ ਯਾਦ ਕਰਕੇ ਕਿਰਪਾ ਦੀ ਮੰਗ ਕਰ ਰਹੇ ਸਨ।

ਦੁਪਹਿਰ ਵੇਲੇ ਜਦੋਂ ਬੀਬੀ ਜੀ ਲੇਟੇ ਹੋਏ ਸਨ ਤਾਂ ਸੱਚੇ ਪਾਤਸ਼ਾਹ ਜੀ ਦੇ ਦ੍ਰਿਸ਼ਟਾਂਤ ਵਿੱਚ ਦਰਸ਼ਨ ਹੋਏ। ਬੀਬੀ ਜੀ ਨੇ ਅਰਜ ਕੀਤੀ ਕਿ ਡਾਕਟਰ ਕਹਿੰਦੇ ਹਨ ਕਿ ਖ਼ੂਨ ਚੜ੍ਹਾਉਣਾ ਪੈਣਾ ਹੈ। ਪਰ ਆਪ ਜੀ ਦਾ ਹੁਕਮ ਹੈ ਕਿ ਖ਼ੂਨ ਨਹੀਂ ਚੜ੍ਹਾਉਣਾ। ਆਪ ਜੀ ਕਿਰਪਾ ਕਰੋ। ਸੱਚੇਪਾਤਸ਼ਾਹ ਜੀ ਨੇ ਤਿੰਨ ਵਾਰੀ ਹੁਕਮ ਕੀਤਾ ਕਿ ਤੈਨੂੰ ਖ਼ੂਨ ਨਹੀਂ ਚੜ੍ਹਦਾ ਤੈਨੂੰ ਖ਼ੂਨ ਨਹੀਂ ਚੜ੍ਹਦਾ। ਤੈਨੂੰ ਖ਼ੂਨ ਨਹੀਂ ਚੜ੍ਹਦਾ। ਡਾਕਟਰ ਨੇ ਚੈੱਕ ਅੱਪ ਕੀਤਾ ਤਾਂ ਪਤਾ ਲਗਾ ਕਿ ਖ਼ੂਨ 7 ਗ੍ਰਾਮ ਹੈ। ਉਸ ਬੀਬੀ ਦੇ ਪਿਤਾ ਜੀ ਖ਼ੂਨ ਦਾ ਇੰਤਜਾਮ ਕਰਨ ਲਈ ਚਲੇ ਗਏ। ਬੀਬੀ ਜੀ ਨੇ ਫਿਰ ਸੱਚੇ ਪਾਤਸ਼ਾਹ ਜੀ ਨੂੰ ਯਾਦ ਕੀਤਾ ਕਿ ਆਪ ਜੀ ਨੇ ਹੁਕਮ ਕੀਤਾ ਸੀ ਕਿ ਤੈਨੂੰ ਖ਼ੂਨ ਨਹੀਂ ਚੜ੍ਹਦਾ। ਹੁਣ ਕਿਰਪਾ ਕਰੋ। ਸੱਚੇ ਪਾਤਸ਼ਾਹ ਜੀ ਦੀ ਪ੍ਰੇਰਨਾ ਸਦਕਾ ਡਾਕਟਰ ਫਿਰ ਚੈੱਕ ਕਰਨ ਵਾਸਤੇ ਆ ਗਿਆ। ਉਸ ਵੇਲੇ ਖ਼ੂਨ 11.5 ਗ੍ਰਾਮ ਹੋ ਗਿਆ। ਉਸ ਅਚਰਜ ਕਰਨ ਹਾਰੇ ਨੇ ਅਚਰਜ ਕਰ ਦਿਤਾ।

------

# ਪੂਰਬ ਕਰਮ ਅੰਕੁਰ ਜਬ ਪ੍ਰਗਟੇ

ਭਗਵਾਨ ਨੂੰ ਕੋਈ ਕਿਸੇ ਰੂਪ ਵਿੱਚ ਵੀ ਯਾਦ ਕਰੇ ਜੇ ਉਹਦੀ ਭਾਵਨਾ ਸੱਚੀ ਹੈ ਤਾਂ ਉਸਨੂੰ ਜ਼ਰੂਰ ਫਲ ਲਗਦਾ ਹੈ। ਸਾਹਿਬਾਬਾਦ ਯੂ.ਪੀ. ਵਿੱਚ ਰਹਿਣ ਵਾਲੇ ਇਕ ਪੰਡਤ ਜੀ ਹਨੂੰਮਾਨ ਦੀ ਪੂਜਾ ਕਰਦੇ ਸਨ। ਉਹਨਾਂ ਦੀ ਭਾਵਨਾ ਸੱਚੀ ਸੀ। ਉਹਨਾਂ ਦੀ ਭਗਤੀ ਦੇ ਫਲੀਭੂਤ ਹੋਣ ਦਾ ਸਮਾਂ ਆ ਗਿਆ ਸੀ।

ਭਗਵਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਯੂ.ਪੀ. ਦੇ ਦੌਰੇ ਸਾਹਿਬਾਬਾਦ ਕਿਸੇ ਨਾਮਧਾਰੀ ਦੇ ਘਰ ਚਰਨ ਪਾਉਣ ਲਈ ਗਏ। ਉਥੇ ਉਹ ਹਨੂੰਮਾਨ ਪੁਜਾਰੀ ਪੰਡਤ ਜੀ ਵੀ ਦਰਸ਼ਨ ਕਰਨ ਗਏ। ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਉਹ ਮੋਹੇ ਗਏ ਅਤੇ ਉਹਨਾਂ ਅਗੋਂ ਆਪਣੇ ਘਰ ਚਰਨ ਪਾਉਣ ਦੀ ਅਰਜ ਕੀਤੀ। ਸ੍ਰੀ ਸਤਿਗੁਰੂ ਜੀ ਅਰਜ ਮਨਜ਼ੂਰ ਕਰਕੇ ਉਹਨਾਂ ਦੇ ਘਰ ਚਰਨ ਪਾਉਣ ਲਈ ਚਲੇ ਗਏ। ਪੰਡਤ ਜੀ ਨੇ ਘਰ ਵਿੱਚ ਹਨੂੰਮਾਨ ਦੀ ਇਕ ਕੁਟੀਆ ਬਣਾਈ ਹੋਈ ਸੀ ਅਤੇ ਉਸ ਵਿੱਚ ਇਕ ਪਲੰਘ ਤੇ ਹਨੂੰਮਾਨ ਦਾ ਆਸਨ ਲਗਾਇਆ ਹੋਇਆ ਸੀ। ਉਹਨਾਂ ਨੇ ਸਤਿਗੁਰੂ ਜੀ ਅਗੇ ਕੁਟੀਆ ਵਿੱਚ ਚਰਨ ਪਾਉਣ ਦੀ ਅਰਜ ਕੀਤੀ। ਸੱਚੇ ਪਾਤਸ਼ਾਹ ਜੀ ਕੱਲ੍ਹੇ ਹੀ ਕੁਟੀਆ ਵਿੱਚ ਚਲੇ ਗਏ। ਪੰਡਤ ਜੀ ਨੇ ਹਨੂੰਮਾਨ ਵਾਲੇ ਆਸਨ ਤੇ ਬੈਠਣ ਦੀ ਅਰਜ ਕੀਤੀ। ਜਦੋਂ ਸੱਚੇ ਪਾਤਸ਼ਾਹ ਜੀ ਬੈਠੇ ਤਾਂ ਉਹਨਾਂ ਨੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਖੜੇ ਹੋ ਕੇ ਦਰਸ਼ਨ ਦਿਓ। ਸੱਚੇ ਪਾਤਸ਼ਾਹ ਜੀ ਕਿਰਪਾ ਕਰਕੇ ਆਪਣੇ ਉਤੇ ਲਈ ਹੋਈ ਲੋਈ ਲਾਹ

ਕੇ ਖੜੇ ਹੋ ਗਏ। ਪੰਡਤ ਜੀ ਤਾਂ ਦਰਸ਼ਨ ਕਰਕੇ ਚਰਨਾਂ ਤੇ ਡਿਗ ਕੇ ਬੇਸੁੱਧ ਹੋ ਗਏ। ਉਹਨਾਂ ਨੂੰ ਸਾਖਿਆਤ ਹਨੂੰਮਾਨ ਦੇ ਦਰਸ਼ਨ ਹੋ ਗਏ ਸਨ। ਹਉ ਆਕਲ ਬਿਕਲ ਭਈ ਗੁਰ ਦੇਖੇ ਵਾਲੀ ਗਲ ਹੋ ਗਈ। ਜਦੋਂ ਹੋਸ਼ ਆਈ ਤਾਂ ਉਹਨਾਂ ਨੇ ਰੌਲਾ ਪਾ ਦਿਤਾ ਕਿ ਮੈਨੂੰ ਤਾਂ ਹਨੂੰਮਾਨ ਦੇ ਦਰਸ਼ਨ ਹੋ ਗਏ ਹਨ। ਉਸ ਤੋਂ ਬਾਅਦ ਉਹ ਪੰਡਤ ਜੀ ਸੱਚੇ ਪਾਤਸ਼ਾਹ ਜੀ ਦੇ ਸਿਖ ਬਣ ਗਏ।

------

# ਅਚਰਜ ਕੀਆ ਕਰਨੈ ਹਾਰੇ

ਰਿੱਧੀਆਂ ਸਿੱਧੀਆਂ ਦੇ ਮਾਲਕ ਭਗਵਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਚਰਜ ਕਰਨ ਦੇ ਸਮਰਥ ਹਨ। ਉਹ ਆਪਣੇ ਸੇਵਕ ਦੇ ਦੁਖ ਦੂਰ ਕਰਨ ਵਿੱਚ ਕੁਛ ਵੀ ਦੇਰੀ ਨਹੀਂ ਕਰਦੇ। ਅੰਮ੍ਰਿਤਸਰ ਦੇ ਵਸਨੀਕ ਗੁਰੂ ਸਵਾਰੇ ਸੰਤ ਜਗਤਾਰ ਸਿੰਘ ਜੀ ਸੰਧੂ ਦੀ ਹਡ ਬੀਤੀ ਲਿਖ ਰਹੀ ਹਾਂ।

ਇਹ ਕੋਈ 1986-87 ਦੀ ਗਰਮੀਆਂ ਦੀ ਰੁੱਤ ਦੀ ਘਟਨਾ ਹੈ ਉਹਨਾਂ ਦਾ 6-7 ਸਾਲਾਂ ਦਾ ਬੇਟਾ ਪਰਮਜੀਤ ਸਿੰਘ ਸਕੂਲ ਤੋਂ ਪੜ੍ਹ ਕੇ ਘਰ ਆਇਆ ਤਾਂ ਉਹਨੂੰ ਆਉਂਦੇ ਸਾਰ ਬੜਾ ਤੇਜ਼ ਬੁਖ਼ਾਰ ਹੋ ਗਿਆ। ਉਸ ਵੇਲੇ ਉਹ ਆਪ ਫੈਕਟਰੀ ਵਿੱਚ ਕੰਮ ਤੇ ਗਏ ਹੋਏ ਸਨ। ਉਹਨਾਂ ਨੂੰ ਸੁਨੇਹਾ ਮਿਲਿਆ ਕਿ ਕਾਕੇ ਨੂੰ ਬਹੁਤ ਤੇਜ਼ ਬੁਖ਼ਾਰ ਹੈ। ਉਹ ਘਰ ਆਏ ਤਾਂ ਬੱਚੇ ਨੇ ਉਹਨਾਂ ਨੂੰ ਘੁਟਕੇ ਗਲਵਕੜੀ ਪਾਈ। ਉਹਨਾਂ ਨੂੰ ਇਸ ਤਰ੍ਹਾਂ ਲਗਿਆ ਜਿਵੇਂ ਕੋਈ ਆਦਮੀ ਗਲਵਕੜੀ ਪਾਉਂਦਾ ਹੈ। ਇੰਨਾ ਜ਼ੋਰ ਤੇ ਬੱਚੇ ਵਿੱਚ ਨਹੀਂ ਹੋ ਸਕਦਾ। ਉਹਨਾਂ ਨੇ ਸਮਝ ਲਿਆ ਕਿ ਇਹ ਤੇ ਕਿਸੇ ਅਵਗਤੇ ਦੀ ਪਕੜ ਹੈ। ਉਹਨਾਂ ਨੇ ਹੱਥ ਪੈਰ ਮੂੰਹ ਧੋ ਕੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਫੋਟੋ ਦੇ ਅਗੇ ਜੋਤ ਜਗਾਈ ਅਤੇ ਅਰਦਾਸ ਕੀਤੀ ਕਿ ਹੇ ਸੱਚੇ ਪਾਤਸ਼ਾਹ ਜੀ ਕਿਰਪਾ ਕਰੋ ਬੱਚਾ ਠੀਕ ਹੋ ਜਾਵੇ। ਇਸਦੇ ਨਾਲ ਹੀ ਉਹ ਬੱਚੇ ਨੂੰ ਸਕੂਟਰ ਤੇ ਆਪਣੇ ਪਿਛੇ ਬਿਠਾ ਕੇ ਡਾਕਟਰ ਕੋਲ ਲੈ ਗਏ। ਉਹਨਾਂ ਨੂੰ ਬੱਚੇ ਕੋਲੋਂ ਬੁਖਾਰ ਦਾ ਇੰਨਾ ਸੇਕ ਆ ਰਿਹਾ ਸੀ। ਜਿਵੇਂ ਹੀਟਰ ਦੀ ਗਰਮੀ ਹੁੰਦੀ ਹੈ। ਬੁਖਾਰ ਬਹੁਤ ਤੇਜ ਸੀ। ਡਾਕਟਰ ਦੀ ਦੁਕਾਨ ਕੋਈ 2 ਕੁ ਕਿਲੋਮੀਟਰ ਦੀ ਦੂਰੀ ਤੇ ਸੀ। ਉਹ ਕੋਈ 10-15 ਮਿੰਟਾਂ ਵਿੱਚ ਉਥੇ ਪਹੁੰਚ ਗਏ। ਪਰ ਉਹਨਾਂ ਦੀ ਹੈਰਾਨੀ ਦੀ ਹੱਦ ਨਾ ਰਹੀ ਜਦੋਂ ਡਾਕਟਰ ਨੇ ਵੇਖਕੇ ਆਖਿਆ ਕਿ ਬੱਚੇ ਨੂੰ ਤੇ ਬੁਖਾਰ ਹੈ ਹੀ ਨਹੀਂ। ਬੱਚਾ ਬਿਲਕੁਲ ਠੀਕ ਸੀ। ਜਿਸ ਸਤਿਗੁਰੂ ਦੇ ਦੁਵਾਰੇ ਤੋਂ ਉਹ ਬੱਚੇ ਦੀ ਤੰਦਰੁਸਤੀ ਦੀ ਭਿਖਿਆ ਮੰਗ ਕੇ ਗਏ ਸਨ ਉਹਨੇ ਅਚਰਜ ਕਰਕੇ ਵਿਖਾਇਆ ਸੀ। ਇਹੋ ਜਿਹੀ ਕਿਰਪਾ ਸਿਰਫ ਸਮਰੱਥ ਸਤਿਗੁਰੂ ਹੀ ਕਰ ਸਕਦਾ ਹੈ। ਫਿਰ ਕਿਉਂ ਨਾ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਕੋਟਾਨ ਕੋਟ ਵਾਰੀ ਧੰਨ ਕਿਹਾ ਜਾਵੇ। ਇਹ ਸੰਤ ਜੀ ਅੱਜਕਲ ਸਤਿਗੁਰੂ ਜੀ ਦੀ ਕਿਰਪਾ ਨਾਲ ਅੰਮ੍ਰਿਤਸਰ ਦਸਵੰਧ ਦੀ ਉਗਰਾਹੀ ਕਰ ਰਹੇ ਹਨ।

------

# ਜਮ ਤਿਨ੍ਹਾਂ ਦੇ ਨੇੜ ਨਾ ਆਵੇ ਜਿਨ੍ਹਾਂ ਨੇ ਤੇਰਾ ਨਾਮ ਜਪਿਆ

ਅੰਮ੍ਰਿਤਸਰ ਦੇ ਰਹਿਣ ਵਾਲੇ ਗੁਰੂ ਘਰ ਦੇ ਸੇਵਕ ਬੀਬੀ ਰਾਣੋ ਜੀ ਬੜੀ ਸੇਵਾ ਕਰਨ ਵਾਲੇ ਹਨ। ਉਹਨਾਂ ਨੇ 11 ਸਾਲ ਅੰਮ੍ਰਿਤਸਰ ਸ਼ਹੀਦੀ ਸਥਾਨ ਤੇ ਬੜੀ ਸੇਵਾ ਕੀਤੀ ਹੈ। ਹੁਣ ਤੋਂ ਕੋਈ ਪੰਜ ਸਾਲ ਪਹਿਲਾਂ ਦੀ ਘਟਨਾ ਹੈ। ਉਹ ਫਰਸ਼ ਧੋਣ ਦੀ ਸੇਵਾ ਕਰ ਰਹੇ ਸਨ। ਉਥੇ ਲੋਹੇ ਦੀ ਇਕ ਗ੍ਰਿਲ ਲਗੀ ਹੋਈ ਸੀ। ਉਸ ਗ੍ਰਿਲ ਵਿੱਚ ਕਰੰਟ ਸੀ। ਉਹਨਾਂ ਦਾ ਹੱਥ ਉਸ ਗ੍ਰਿਲ ਨੂੰ ਪੈ ਗਿਆ। ਉਹ ਉਹਦੇ ਨਾਲ ਹੀ ਚੰਬੜ ਗਏ। ਇਸੇ ਦੌਰਾਨ ਉਹਨਾਂ ਦੀ ਮੌਤ ਹੋ ਗਈ।

ਉਥੇ ਇਕ ਬਾਹਰ ਦਾ ਗੈਰ ਨਾਮਧਾਰੀ ਸਿਖ ਆਇਆ। ਉਹਨੇ ਜਦੋਂ ਉਹਨਾਂ ਦੀ ਇਹ ਹਾਲਤ ਵੇਖੀ ਤਾਂ ਉਸਨੇ ਉਹਨਾਂ ਦੇ ਗਲ ਵਿੱਚ ਇਕ ਵੱਡਾ ਸਾਰਾ ਪਰਨਾ ਪਾ ਕੇ ਉਹਨਾਂ ਨੂੰ ਖਿਚਿਆ। ਬੀਬੀ ਜੀ ਥਲੇ ਡਿਗ ਪਏ। ਉਥੇ ਸ਼ਹੀਦੀ ਸਥਾਨ ਤੇ ਹੀ ਵਰਨੀ ਵਾਲੇ ਸਿਖਾਂ ਨੇ ਵੇਖਿਆ ਕਿ ਇਹ ਬੀਬੀ ਤਾਂ ਚੜ੍ਹਾਈ ਕਰ ਗਈ ਹੈ। ਉਸੇ ਦੌਰਾਨ ਬੀਬੀ ਜੀ ਨੂੰ ਉਥੇ 4 ਸ਼ਹੀਦ ਸਿੰਘਾਂ ਦੇ ਦੀਵਾਨ ਲਗਾਉਂਦਿਆਂ ਦੇ ਦਰਸ਼ਨ ਹੋਏ। ਉਹ ਢੋਲਕੀ ਛੈਣਿਆਂ ਨਾਲ ਸ਼ਬਦ ਪੜ੍ਹ ਰਹੇ ਸਨ। ਦੂਸਰੇ ਪਾਸੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਦਿਤੇ। ਸੱਚੇ ਪਾਤਸ਼ਾਹ ਜੀ ਨੇ ਆਪਣਾ ਪਵਿਤ੍ਰ ਹਸਤ ਕਮਲ ਬੀਬੀ ਜੀ ਦੀ ਛਾਤੀ ਵਿੱਚ ਮਾਰ ਕੇ ਬਚਨ ਕੀਤਾ ਚਲ ਉਠ। ਅਜੇ ਬੜੇ ਕੰਮ ਕਰਨੇ ਹਨ। ਇਸ ਬਚਨ ਦੇ ਨਾਲ ਹੀ ਬੀਬੀ ਜੀ ਉਠ ਕੇ ਬੈਠ ਗਏ। ਧੰਨ ਹਨ ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਮੋਇਆਂ ਨੂੰ ਜੀਵਾਲਨ ਹਾਰ।

------

# ਬਿਰਥੀ ਕਦੇ ਨਾ ਹੋਵਈ ਜਨ ਕੀ ਅਰਦਾਸ

ਸ੍ਰੀ ਭੈਣੀ ਸਾਹਿਬ ਵਿੱਚ ਰਹਿਣ ਵਾਲੇ ਸੰਤ ਲਾਲ ਸਿੰਘ ਜੀ ਦਾ ਪਿਛੋਕੜ ਸ਼ਹੀਦੀ ਪਰਵਾਰ ਨਾਲ ਜਾ ਜੁੜਦਾ ਹੈ। ਜਦੋਂ ਸ਼ਹੀਦ ਬਿਸ਼ਨ ਸਿੰਘ ਸ਼ਹੀਦ ਹੋਇਆ ਤਾਂ ਉਸਦੇ ਪਿਤਾ ਜੀ ਅਤੇ ਭਰਾ ਜੀ ਵੀ ਸ਼ਹੀਦ ਹੋਏ। ਉਸਦੀ ਭਰਜਾਈ ਦੇ ਕੁੱਛੜ ਇਕ ਛੋਟਾ ਜਿਹਾ ਬੱਚਾ ਸੀ। ਉਸ ਬੱਚੇ ਦੀ ਅੰਸ਼ ਵਿਚੋਂ ਇਹ ਸੰਤ ਲਾਲ ਸਿੰਘ ਜੀ ਹਨ। ਉਹ ਆਪਣੇ ਨਾਲ ਬੀਤੀ ਵਾਰਤਾ ਇਸ ਤਰ੍ਹਾਂ ਸੁਣਾਉਂਦੇ ਹਨ :-

ਸੰਨ 1977 ਵਿੱਚ ਉਹ 58 ਇੰਜੀਨੀਅਰ ਰੈਂਜੀਮੈਂਟ ਚੰਡੀ ਮੰਦਰ ਵਿੱਚ ਸਨ। 62 ਇੰਜੀਨੀਅਰ ਰੈਜੀਮੈਂਟ ਨੂੰ ਉਹਨਾਂ ਨੇ ਰਸੀਵ ਕਰਨਾ ਸੀ ਜਿਹੜੀ ਕਿ ਉਸ ਵਕਤ ਸਿਕਮ ਵਿੱਚ ਸੀ। ਅਡਵਾਂਸ ਪਾਰਟੀ ਵਿੱਚ ਉਹਨਾਂ ਦਾ ਨਾਂ ਵੀ ਸੀ। ਉਹਨਾਂ ਦੀ 62

ਰੈਜੀਮੈਂਟ ਦਾ ਚਾਰਜ ਲੈਣ ਵਾਸਤੇ ਡਿਊਟੀ ਲਗੀ ਸੀ। ਇਹ ਰੈਜੀਮੈਂਟ ਸਿਕਮ ਦੀ ਰਾਜਧਾਨੀ ਗੰਗਟੋਕ ਤੋਂ ਕਾਫੀ ਅਗੇ ਜਾ ਕੇ ਹਾਈ ਐਲਟੀਚੀਊਡ ਤੇ ਸੀ। ਇਸ ਜਗ੍ਹਾ ਦਾ ਮੌਸਮ ਕਾਫੀ ਖਰਾਬ ਰਹਿੰਦਾ ਸੀ। ਕਦੀ ਕਦਾਈਂ ਧੁੱਪ ਨਿਕਲਦੀ ਸੀ। ਰਹਿਣ ਵਾਸਤੇ ਸੀ.ਜੀ.ਆਈ. ਸੀਟਾਂ ਦੀਆਂ ਬੈਰਕਾਂ ਸਨ। ਉਹਨਾਂ ਦੇ ਹੇਠਾਂ ਪਾਣੀ ਵਾਲੇ ਬਰਤਨ ਰਖ ਦਿਤੇ ਜਾਂਦੇ ਸਨ। ਇਹ ਪਾਣੀ ਹੀ ਇਸ਼ਨਾਨ ਕਰਨ ਖਾਣਾ ਬਣਾਉਣ ਅਤੇ ਕੱਪੜੇ ਧੋਣ ਦੇ ਕੰਮ ਆਉਂਦਾ ਸੀ। ਬੈਰਕਾਂ ਨੂੰ ਗਰਮ ਰਖਣ ਵਾਸਤੇ ਬੁਖਾਰੀਆਂ ਨਾਲ ਹੀ ਕੰਮ ਚਲਦਾ ਸੀ ਜੋ ਕਿ ਕੈਰੋਸੀਨ ਨਾਲ ਚੀ ਚਲਦੀਆਂ ਸਨ।

ਉਸ ਦਿਨ ਸਵੇਰੇ 7 ਵਜੇ ਦਾ ਟਾਈਮ ਸੀ। ਉਹ ਦਫਤਰ ਜਾਣ ਵਾਸਤੇ ਤਿਆਰ ਸਨ। ਉਹ ਮਨ ਵਿੱਚ ਅਫਸੋਸ ਕਰ ਰਹੇ ਸਨ ਕਿ ਹੇ ਸੱਚੇ ਪਾਤਸ਼ਾਹ ਜੀ ਇਥੇ ਆ ਕੇ ਨਿਤਨੇਮ ਘਟ ਗਿਆ ਹੈ ਇਸ ਲਈ ਇਥੇ ਰਹਿਣ ਦਾ ਕੋਈ ਫਾਇਦਾ ਨਹੀਂ। ਇਹ ਸੋਚਦਿਆਂ ਉਹ 8 ਵਜੇ ਦਫਤਰ ਪਹੁੰਚ ਗਏ। ਉਥੇ ਪਹੁੰਚ ਕੇ ਕੰਪਨੀ ਕਮਾਂਡਰ ਮੇਜਰ ਰਾਜ ਕੁਮਾਰ ਨੇ ਆਖਿਆ ਕਿ ਕੋਰ ਹੈਡ ਕੁਆਰਟਰ ਤੋਂ ਸਿਗਨਲ ਆਇਆ ਹੈ। ਉਹਨਾਂ ਨੇ ਐਮ.ਟੀ. ਦੀ ਰਿਪੋਰਟ ਮੰਗੀ ਹੈ ਇਸ ਵਾਸਤੇ ਐਮ.ਟੀ. ਹਵਲਦਾਰ ਨੂੰ ਆਖੋ ਕਿ ਰਿਪੋਰਟ ਤਿਆਰ ਕਰਨ ਵਾਸਤੇ ਆਪਣੇ ਰਜਿਸਟਰ ਲੈ ਕੇ ਆ ਜਾਵੇ। ਉਹ ਦਫਤਰ ਤੋਂ ਨਿਕਲ ਕੇ ਉਸ ਨੂੰ ਕਹਿਣ ਚਲੇ ਹੀ ਸਨ ਕਿ ਅਗੋਂ ਮੈਡੀਕਲ ਦਾ ਕੈਪਟਨ ਪਰਮਜੀਤ ਸਿੰਘ ਮਿਲ ਪਿਆ। ਉਹ ਕਹਿਣ ਲਗਾ ਕਿ ਲਾਲ ਸਿੰਘ ਜੀ ਮੈਂ ਸੁਣਿਆ ਹੈ ਕਿ ਤੁਹਾਡਾ ਬੀ.ਪੀ. ਹਾਈ ਹੈ। ਕਿਉਂਕਿ ਇਕ ਦਿਨ ਪਹਿਲਾਂ ਲਾਲ ਸਿੰਘ ਜੀ ਡਾਕਟਰੀ ਚੈੱਕ ਅੱਪ ਵਾਸਤੇ ਐਮ.ਟੀ. ਰੂਮ ਗਏ ਸਨ। ਉਦੋਂ ਉਹਨਾਂ ਦਾ ਬੀ.ਪੀ. 150/90 ਸੀ ਜਦੋਂ ਕਿ ਚਾਹੀਦਾ 120/80 ਸੀ। ਅਸਲ ਵਿੱਚ ਮੈਡੀਕਲ ਅਫਸਰ ਨੇ ਬੀ.ਪੀ. ਹਾਈ ਵਾਲੀ ਲਿਸਟ ਵਿੱਚ ਉਹਨਾਂ ਦਾ ਨਾਂ ਵੇਖ ਲਿਆ ਸੀ। ਲਾਲ ਸਿੰਘ ਜੀ ਨੇ ਉਸ ਨੂੰ ਦਸਿਆ ਕਿ ਉਹਨਾਂ ਨੇ ਇਕ ਰਿਪੋਰਟ ਭੇਜਨੀ ਹੈ। ਇਸ ਵਾਸਤੇ ਉਹ ਹਵਾਲਦਾਰ ਕੋਲ ਚਲੇ ਹਨ। ਉਹ ਉਹਨਾਂ ਦੀ ਗਲ ਸੁਣੇ ਬਗੈਰ ਹੀ ਉਹਨਾਂ ਦੀ ਬਾਂਹ ਫੜ ਕੇ ਧਰੂਹ ਕੇ ਨਾਲ ਲੈ ਗਿਆ। ਜਾ ਕੇ ਬੀ.ਪੀ. ਚੈੱਕ ਕੀਤਾ ਜੋ ਕਿ 150/90 ਹੀ ਸੀ। ਉਸਨੇ ਉਸੇ ਵਕਤ ਮੇਜਰ ਰਾਜਕੁਮਾਰ ਨੂੰ ਟੈਲੀਫੂਨ ਕਰ ਦਿਤਾ ਕਿ ਮੈਂ ਲਾਲ ਸਿੰਘ ਨੂੰ ਨਾਲ ਲੈ ਆਇਆ ਹਾਂ ਇਸਦਾ ਬੀ.ਪੀ. ਹਾਈ ਹੈ। ਮੈਂ ਇਸ ਨੂੰ ਇਥੇ ਨਹੀਂ ਰਖ ਸਕਦਾ। ਮੈਡੀਕਲ ਅਫਸਰ ਦੀ ਰਿਪੋਰਟ ਨੂੰ ਮੰਨਿਆ ਜਾਂਦਾ ਹੈ। ਮੇਜਰ ਰਾਜ ਕੁਮਾਰ ਨੇ ਕਿਹਾ ਕਿ ਮੈਨੂੰ ਇਸ ਬਾਰੇ ਕੋਈ ਖਬਰ ਨਹੀਂ ਜਿਵੇਂ ਤੁਸੀਂ ਠੀਕ ਸਮਝਦੇ ਹੋ ਕਰੋ। ਇਸ ਤੋਂ ਬਾਅਦ ਉਹਨਾਂ ਨੂੰ ਹੁਕਮ ਹੋਇਆ ਕਿ ਆਪਣਾ ਸਾਰਾ ਸਾਮਾਨ ਲੈ ਕੇ 2 ਵਜੇ ਇਸ ਜਗ੍ਹਾ ਹੀ ਪਹੁੰਚ ਜਾਓ। ਇਕ ਗੱਡੀ ਗੰਗਟੋਕ ਜਾਣੀ ਹੈ ਕੁਝ ਬੰਦਿਆਂ ਨੂੰ ਲੈ ਕੇ। ਤੁਹਾਨੂੰ ਵੀ ਉਸ ਵਿੱਚ ਹੀ ਭੇਜ ਦੇਣਾ ਹੈ। ਉਹ ਦਫਤਰ ਗਏ ਅਤੇ ਜਸਵੰਤ ਸਿੰਘ ਨੂੰ ਸਾਰਾ ਚਾਰਜ ਸੰਭਾਲ ਕੇ ਐਮ.ਟੀ. ਰੂਮ ਪਹੁੰਚ ਗਏ। ਉਹਨਾਂ ਨੇ ਵੀ ਉਹਨਾਂ ਨੂੰ ਦੋ ਦਿਨ ਉਥੇ ਰਖ ਕੇ

ਬੇਸ ਹਸਪਤਾਲ ਬਾਗ ਡੋਗਰਾ ਭੇਜ ਦਿਤਾ। ਇਹਨਾਂ ਨੇ ਵੀ 15 ਦਿਨ ਰਖ ਕੇ ਰੁੜਕੀ ਭੇਜ ਦਿਤਾ।

ਉਹ ਬੜੇ ਹੈਰਾਨ ਹੋਏ ਕਿ 7 ਵਜੇ ਹੀ ਸ੍ਰੀ ਸਤਿਗੁਰੂ ਜੀ ਨੂੰ ਯਾਦ ਕੀਤਾ ਸੀ ਕਿ ਸੱਚੇ ਪਾਤਸ਼ਾਹ ਜੀ ਇਥੇ ਰਹਿਣ ਦਾ ਕੋਈ ਫਾਇਦਾ ਨਹੀਂ। ਉਸੇ ਵਕਤ ਹੀ ਉਹਨਾਂ ਦੀ ਅਰਜ ਸੁਣੀ ਗਈ ਅਤੇ 7 ਵਜੇ ਹੀ ਉਹਨਾਂ ਨੂੰ ਵਾਪਸ ਭੇਜਨ ਦੀ ਕਾਰਵਾਈ ਸ਼ੁਰੂ ਹੋ ਗਈ। ਇਹੋ ਜਿਹੀ ਕਿਰਪਾ ਸ੍ਰੀ ਸਤਿਗੁਰੂ ਜੀ ਹੀ ਕਰ ਸਕਦੇ ਹਨ। ਗੁਰ ਦਾਤਾ ਸਮਰੱਥ ਗੁਰ ਗੁਰ ਸਭ ਮਹਿ ਰਹਿਆ ਸਮਾਇ। ਦੇ ਅਨੁਸਾਰ ਸਤਿਗੁਰੂ ਜੀ ਸਾਰਿਆਂ ਵਿਚ ਹੀ ਵਸਦੇ ਹਨ। ਕਿਸੇ ਨੂੰ ਵੀ ਪ੍ਰੇਰ ਕੇ ਤੁਹਾਡਾ ਕੰਮ ਕਰਵਾ ਸਕਦੇ ਹਨ। ਸਿਰਫ ਸਤਿਗੁਰੂ ਜੀ ਨੂੰ ਯਾਦ ਕਰਨ ਦੀ ਲੋੜ ਹੈ। ਨਾਮ ਲਏ ਦੁਖ ਡੇਰਾ ਢਹਿਆ ਵਾਲਾ ਕੰਮ ਕਰਨ ਨੂੰ ਦੇਰ ਨਹੀਂ ਲਗਦੀ।

ਰੁੜਕੀ ਆ ਕੇ ਉਹਨਾਂ ਦੀ ਬਦਲੀ ਸੁਪਰਿਟੈਂਡੈਂਟ ਆਫ ਟਰੇਨਿੰਗ ਦਫਤਰ ਵਿੱਚ ਹੋਈ। ਇਥੇ ਇਕ ਅਫਸਰ ਮੇਜਰ ਨਿਗਮ ਸੀ ਜੋ ਕਿ ਬਹੁਤ ਸਖ਼ਤ ਅਫਸਰ ਸੀ। ਹਰ ਕੋਈ ਉਸ ਕੋਲ ਜਾਣ ਤੋਂ ਝਿਜਕਦਾ ਸੀ। ਉਹਨਾਂ ਕੋਲ ਸੀਕਰੇਟ ਡਾਕੂਮੈਂਟਸ ਦਾ ਚਾਰਜ ਹੋਣ ਕਰਕੇ ਉਹਨਾਂ ਦਾ ਉਹਦੇ ਕੋਲ ਆਉਣਾ ਜਾਣਾ ਬਣਿਆ ਹੀ ਰਹਿੰਦਾ ਸੀ। ਉਹਨਾਂ ਨਾਲ ਉਹਦਾ ਵਿਵਹਾਰ ਬਹੁਤ ਚੰਗਾ ਸੀ। ਜਿਵੇਂ ਆਮ ਲੋਕੀਂ ਬਚਿਆਂ ਨਾਲ ਲਾਡ ਪਿਆਰ ਕਰਦੇ ਹਨ। ਉਹਨੇ ਬੜੇ ਪਿਆਰ ਨਾਲ ਕਹਿਣਾ ਆਓ ਲਾਲ ਸਿੰਘ ਜੀ ਕੀ ਹਾਲ ਹੈ ? ਜਿੰਨਾ ਚਿਰ ਵੀ ਉਹਨਾਂ ਨੇ ਉਥੇ ਰਹਿਣਾ ਉਹਨੇ ਖੁਸ਼ ਰਹਿਣਾ। ਉਹਨਾਂ ਦੇ ਇਕ ਦਿਨ ਮਨ ਵਿੱਚ ਵਿਚਾਰ ਕੀਤੀ ਕਿ ਆਮ ਲੋਕੀਂ ਇਸ ਨੂੰ ਬਹੁਤ ਸਖ਼ਤ ਮੰਨਦੇ ਹਨ ਪਰ ਮੈਨੂੰ ਤਾਂ ਕੋਈ ਸਖ਼ਤ ਨਹੀਂ ਲਗਦਾ। ਉਸੇ ਰਾਤ ਉਹਨਾਂ ਨੂੰ ਸ੍ਰੀ ਸਤਿਗੁਰੂ ਜੀ ਨੇ ਦ੍ਰਿਸ਼ਟਾਂਤ ਵਿੱਚ ਦਸਿਆ ਕਿ ਇਸਦੇ ਮੋਢਿਆਂ ਤੇ ਜਿਹੜੇ ਸ਼ੇਰ ਦੇ ਨਿਸ਼ਾਨ ਲਗੇ ਹਨ ਇਹ ਤਾਂ ਤੇਰੇ ਸਾਹਮਣੇ ਕੁੱਤਿਆਂ ਵਰਗੇ ਹਨ। ਜਦੋਂ ਤੂੰ ਅੰਦਰ ਜਾਂਦਾ ਹੈਂ ਤਾਂ ਮੈਂ ਤੇਰੇ ਨਾਲ ਹੁੰਦਾ ਹਾਂ। ਉਹ ਬੜੇ ਹੈਰਾਨ ਹੋਏ ਅਤੇ ਧੰਨ ਸਤਿਗੁਰੂ ਜਗਜੀਤ ਸਿੰਘ ਜੀ ਕਹੇ ਬਗੈਰ ਨਾ ਰਹਿ ਸਕੇ।

ਪਤਿਤ ਉਧਾਰਨ ਭੈ ਹਰਨ ਹਰਿ ਅਨਾਥ ਕੇ ਨਾਥ।
ਕਹੁ ਨਾਨਕ ਤਿਹ ਜਾਨੀਐ ਸਦਾ ਬਸਤ ਤੁਮ ਸਾਥ।

ਜਿਹੜੇ ਵੀ ਗੁਰੂ ਸਿਖ ਸਤਿਗੁਰੂ ਜੀ ਤੇ ਭਰੋਸਾ ਕਰਦੇ ਹਨ ਅਤੇ ਹਮੇਸ਼ਾ ਉਸਦੀ ਸ਼ਰਨ ਤਕਦੇ ਹਨ ਸਤਿਗੁਰੂ ਜੀ ਹਮੇਸ਼ਾਂ ਉਹਨਾਂ ਦੇ ਅੰਗ ਸੰਗ ਹੁੰਦੇ ਹਨ। ਇਸ ਲੋਕ ਵਿੱਚ ਵੀ ਅਤੇ ਪਰਲੋਕ ਵਿੱਚ ਵੀ ਉਹਨਾਂ ਦੀ ਰਖਿਆ ਹੁੰਦੀ ਹੈ।

------

# ਜਿਥੈ ਹਥ ਨਾ ਅਪੜੈ ਕੂਕ ਨਾ ਸੁਣੀਐ ਪੁਕਾਰ
# ਓਥੈ ਸਤਿਗੁਰ ਬੇਲੀ ਹੋਵੈ ਕਢ ਲਏ ਅੰਤ ਵਾਰ

ਜ਼ਿੰਦਗੀ ਦੇ ਸਫਰ ਵਿਚ ਕਈ ਊਚ ਨੀਚ ਆਉਂਦੇ ਰਹਿੰਦੇ ਹਨ। ਕਦੀ ਅਜਿਹਾ ਸਮਾਂ ਵੀ ਆ ਜਾਂਦਾ ਹੈ ਜਿਥੇ ਬੰਦੇ ਦੀ ਕੋਈ ਵਾਹ ਨਹੀਂ ਚਦਲੀ। ਜਿਥੇ ਉਸਦਾ ਕੋਈ ਸੰਗੀ ਸਾਥੀ ਨਹੀਂ ਹੁੰਦਾ। ਉਸ ਵੇਲੇ ਪੂਰਨ ਸਤਿਗੁਰੂ ਤੋਂ ਬਿਨਾਂ ਕੋਈ ਸਹਾਈ ਨਹੀਂ ਹੁੰਦਾ। ਗੁਰਬਾਣੀ ਵਿੱਚ ਅਨੇਕਾਂ ਵਾਰੀ ਪੂਰਨ ਸਤਿਗੁਰੂ ਨੂੰ ਅਕਾਲ ਪੁਰਖ ਕਿਹਾ ਹੈ। ਅਜਿਹਾ ਸਮਾਂ ਇਕ ਵਾਰੀ ਯੂ.ਪੀ. ਦੇ ਰਹਿਣ ਵਾਲੇ ਇਕ ਸਿਖ ਸਰਬਜੀਤ ਤੇ ਆਇਆ।

ਇਹ ਘਟਨਾ ਨਵੰਬਰ 2007 ਦੀ ਹੈ ਸਰਬਜੀਤ ਸਿੰਘ ਆਪਣੇ ਮੋਟਰ ਸਾਈਕਲ ਤੇ ਇਕ ਗੈਰ ਨਾਮਧਾਰੀ ਸਿਖ ਨਾਲ ਫੈਕਟਰੀ ਤੋਂ ਆਪਣੇ ਘਰ ਜਾ ਰਿਹਾ ਸੀ। ਠੰਢ ਬਹੁਤ ਜ਼ਿਆਦਾ ਸੀ। ਰਾਤ ਦੇ ਅਠ ਵਜੇ ਦਾ ਸਮਾਂ ਸੀ ਅਚਾਨਕ ਉਹਨਾਂ ਦਾ ਮੋਟਰ ਸਾਈਕਲ ਬਜਰੀ ਤੋਂ ਫਿਸਲ ਗਿਆ ਅਤੇ ਉਹ ਦੋਵੇਂ ਹੀ 5 ਫੁੱਟ ਗਹਿਰੇ ਖੱਡੇ ਵਿੱਚ ਜਾ ਡਿਗੇ। ਉਹਨਾਂ ਦੋਹਾਂ ਦੀਆਂ ਲੱਤਾਂ ਟੁਟ ਗਈਆਂ। ਸਰਬਜੀਤ ਸਿੰਘ ਦਾ ਜਬਾੜਾ ਟੁੱਟ ਗਿਆ ਅਤੇ ਬਹੁਤ ਖ਼ੂਨ ਵਗਿਆ। ਖਡੇ ਵਿਚੋਂ ਨਿਕਲਨ ਦਾ ਕੋਈ ਵਸੀਲਾ ਨਹੀਂ ਸੀ। ਉਹ ਗੈਰ ਨਾਮਧਾਰੀ ਸਿਖ ਕਹਿਣ ਲਗਾ ਕਿ ਹੁਣ ਕੀ ਹੋਵੇਗਾ। ਸਰਬਜੀਤ ਸਿੰਘ ਜੀ ਨੇ ਉਹਨੂੰ ਕਿਹਾ ਕਿ ਫਿਕਰ ਨਾ ਕਰ ਸਤਿਗੁਰੂ ਜਗਜੀਤ ਸਿੰਘ ਜੀ ਅਗੇ ਅਰਦਾਸ ਕਰ। ਉਹ ਹੀ ਸਹਾਇਤਾ ਕਰਨਗੇ। ਸਰਬਜੀਤ ਸਿੰਘ ਨੇ ਸ੍ਰੀ ਸਤਿਗੁਰੂ ਜੀ ਦਾ ਧਿਆਨ ਧਰਕੇ ਅਰਦਾਸ ਕੀਤੀ।

ਉਸ ਵੇਲੇ ਸੱਚੇ ਪਾਤਸ਼ਾਹ ਜੀ ਦੀ ਕਿਰਪਾ ਨਾਲ ਪਤਾ ਨਹੀਂ ਉਥੇ ਕਿਥੋਂ ਦੋ ਆਦਮੀ ਆ ਗਏ। ਉਹਨਾਂ ਨੇ ਦੋਹਾਂ ਨੂੰ ਖਡੇ ਵਿਚੋਂ ਕੱਢ ਕੇ ਸੜਕ ਤੇ ਲਿਟਾ ਦਿਤਾ। ਉਹ ਆਪੇ ਹੀ ਜਾ ਕੇ ਐਂਬੂਲੈਂਸ ਅਤੇ ਪੁਲਿਸ ਨੂੰ ਲੈ ਆਏ। ਉਹਨੇ ਦੋਹਾਂ ਜਨਿਆਂ ਨੂੰ ਐਂਬੂਲੈਂਸ ਤੇ ਪਾ ਕੇ ਹਸਪਤਾਲ ਪਹੁੰਚਾ ਦਿਤਾ। ਸਰਬਜੀਤ ਸਿੰਘ ਦਾ ਉਸੇ ਦਿਨ ਆਪ੍ਰੇਸ਼ਨ ਕਰ ਦਿਤਾ ਗਿਆ ਕਿਉਂਕਿ ਉਹਨਾਂ ਦੀ ਜਬਾੜੇ ਦੀ ਹੱਡੀ ਟੁੱਟ ਗਈ ਸੀ ਅਤੇ 2-3 ਘੰਟਿਆਂ ਤੋਂ ਖ਼ੂਨ ਵਗੀ ਜਾ ਰਿਹਾ ਸੀ। ਇਨਾ ਜ਼ਿਆਦਾ ਖ਼ੂਨ ਨਿਕਲਨ ਦੇ ਬਾਵਜੂਦ ਉਹਨਾਂ ਦਾ ਖ਼ੂਨ ਪੂਰੇ ਪੁਆਇੰਟ ਵੇਖਕੇ ਡਾਕਟਰ ਬੜਾ ਹੈਰਾਨ ਹੋਇਆ। ਉਸੇ ਰਾਤ ਦੀਨਾਂ ਦੇ ਦਿਆਲ ਸ੍ਰੀ ਸਤਿਗੁਰੂ ਜੀ ਨੇ ਸਰਬਜੀਤ ਸਿੰਘ ਜੀ ਨੂੰ ਦ੍ਰਿਸ਼ਟਾਂਤ ਰਾਹੀਂ ਹੁਕਮ ਕੀਤਾ ਕਿ ਕਾਕਾ ਤੈਨੂੰ ਕੁਝ ਨਹੀਂ ਹੋਇਆ। ਉਹਨਾਂ ਦੀਆਂ ਦੋਹਾਂ ਕਨਪਟੀਆਂ ਵਿਚੋਂ ਖ਼ੂਨ ਨਿਕਲ ਰਿਹਾ ਸੀ। ਡਾਕਟਰ ਨੇ ਕਿਹਾ ਕਿ ਤੇਰੇ ਦਿਮਾਗ ਦਾ ਐਕਸਰੇ ਕਰਨਾ ਪਵੇਗਾ। ਪਰ ਉਹ ਕਹਿਣ ਲਗੇ ਕਿ ਕੋਈ ਲੋੜ ਨਹੀਂ ਮੇਰੇ ਸਤਿਗੁਰੂ

ਜੀ ਮੈਨੂੰ ਠੀਕ ਕਰ ਗਏ ਹਨ। ਡਾਕਟਰ ਹੈਰਾਨ ਹੋ ਰਹੇ ਸਨ। ਚੌਥੇ ਦਿਨ ਹੀ ਉਹ ਖੜੇ ਵੀ ਹੋ ਗਏ। ਹੁਣ ਉਹ ਸਤਿਗੁਰੂ ਜੀ ਦੇ ਗੁਣ ਗਾਉਂਦੇ ਅਤੇ ਅੰਮ੍ਰਿਤਸਰ ਸ਼ਹੀਦੀ ਸਮਾਰਕ ਦੀ ਲੰਗਰ ਦੀ ਸੇਵਾ ਕਰਦੇ ਹਨ। ਉਹ ਬਾਰ ਬਾਰ ਇਹ ਹੀ ਕਹਿੰਦੇ ਹਨ ਕਿ ਸਾਨੂੰ ਖੜੇ ਵਿਚੋਂ ਕਢਨ ਵਾਲੇ ਅਤੇ ਹਸਪਤਾਲ ਪਹੁੰਚਾਉਣ ਵਾਲੇ ਉਹ ਦੋ ਆਦਮੀ ਪਤਾ ਨਹੀਂ ਕੌਣ ਸਨ ?

------

# ਨਹੀਂ ਇਹਨੂੰ ਕੁਛ ਨਹੀਂ

ਜਿਥੇ ਵਡੇ ਵਡੇ ਡਾਕਟਰ ਹਾਰ ਜਾਂਦੇ ਹਨ ਉਥੇ ਸਮਰੱਥ ਸਤਿਗੁਰੂ ਜੀ ਦੀ ਰਸਨਾ ਤੋਂ ਨਿਕਲਿਆ ਇਕ ਬਚਨ ਹੀ ਚਮਤਕਾਰ ਕਰ ਦਿੰਦਾ ਹੈ।

ਇਹ ਕੋਈ 1999 ਸੰਨ ਦੀ ਘਟਨਾ ਹੈ। ਬੀਬੀ ਕਮਲਜੀਤ ਸਪੁਤਰੀ ਦਵਿੰਦਰ ਕੌਰ ਦੀ ਉਮਰ ਕੋਈ 20 ਸਾਲਾਂ ਦੀ ਸੀ। ਉਹ ਬੀਮਾਰ ਹੋ ਗਈ। ਇੰਨੀ ਜ਼ਿਆਦਾ ਬੀਮਾਰ ਹੋਈ ਕਿ ਉਹ ਦਾ ਸਰੀਰ ਬਿਲਕੁਲ ਹੀ ਸੁਕ ਗਿਆ। ਹਾਲਤ ਇਹ ਹੋ ਗਈ ਕਿ ਉਹ ਚਲ ਵੀ ਨਹੀਂ ਸੀ ਸਕਦੀ। ਗੁਸਲਖਾਨੇ ਤਕ ਰਿੜ੍ਹ ਕੇ ਜਾਂਦੀ ਸੀ। ਪਿਸ਼ਾਬ ਉਤੇ ਕੰਟਰੋਲ ਵੀ ਖ਼ਤਮ ਹੋ ਗਿਆ। ਉਸਦੇ ਪਿਤਾ ਜੀ 1985 ਦੇ ਦੰਗਿਆਂ ਵਿਚ ਮਾਰੇ ਗਏ ਸਨ। ਵਿਚਾਰੀ ਵਿਧਵਾ ਮਾਂ ਉਸਦੇ ਦੁਖ ਤੋਂ ਬੜੀ ਦੁਖੀ ਸੀ। ਜਗ੍ਹਾ ਜਗ੍ਹਾ ਤੇ ਇਲਾਜ ਕਰਾ ਕੇ ਥਕ ਗਈ ਤਾਂ ਅਖੀਰ ਸੱਚੇ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਅਰਜ ਕਰਨ ਲਈ ਸ੍ਰੀ ਭੈਣੀ ਸਾਹਿਬ ਪਹੁੰਚੀ।

ਸੱਚੇ ਪਾਤਸ਼ਾਹ ਜੀ ਨੇ ਲੁਧਿਆਣੇ ਦੇ ਦੀਪ ਹਸਪਤਾਲ ਵਿੱਚ ਦਾਖਲ ਕਰਾਉਣ ਦਾ ਹੁਕਮ ਕੀਤਾ। ਕੋਈ ਮਹੀਨਾ ਭਰ ਇਲਾਜ ਕਰਾਉਣ ਦੇ ਬਾਵਜੂਦ ਕੋਈ ਅਰਾਮ ਨਾ ਆਇਆ। ਉਥੋਂ ਦੇ ਡਾਕਟਰਾਂ ਨੇ ਦਇਆਨੰਦ ਹਸਪਤਾਲ ਭੇਜ ਦਿਤਾ। ਉਥੇ ਵੀ ਕੁਝ ਦਿਨ ਇਲਾਜ ਕਰਾਇਆ। ਪਰ ਅਰਾਮ ਨਾ ਆਇਆ। ਹਾਰ ਕੇ ਉਸ ਨੂੰ ਦਿੱਲੀ ਵਾਪਸ ਲੈ ਗਏ। ਦੁਬਾਰਾ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਜ ਕੀਤੀ। ਹੁਕਮ ਹੋਇਆ ਕਿ ਭੈਣੀ ਸਾਹਿਬ ਹੀ ਡਾਕਟਰ ਇਕਬਾਲ ਸਿੰਘ ਕੋਲੋਂ ਇਲਾਜ ਕਰਵਾਉ। ਉਥੋਂ ਵੀ ਇਲਾਜ ਕਰਵਾਇਆ ਪਰ ਫਿਰ ਕੋਈ ਫਰਕ ਨਾ ਪਿਆ।

ਕੁਝ ਦਿਨਾਂ ਬਾਅਦ ਅੱਸੂ ਦਾ ਮੇਲਾ ਸ਼ੁਰੂ ਹੋ ਗਿਆ। ਕਮਲਜੀਤ ਦੀ ਵਡੀ ਭੈਣ ਗੁਰਮੀਤ ਕੌਰ ਦਾ ਅਪਨੇ ਸਹੁਰਿਆਂ ਨਾਲ ਕੁਝ ਝਗੜਾ ਹੋ ਗਿਆ। ਗੁਰਮੀਤ ਕੌਰ ਦੀ ਮਾਤਾ ਨੇ ਉਸ ਦੇ ਬਾਰੇ ਸੱਚੇ ਪਾਤਸ਼ਾਹ ਜੀ ਅਗੇ ਅਰਜ ਕੀਤੀ। ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਉਸ ਲੜਕੀ ਨੂੰ ਬੁਲਾਓ। ਕਮਲਜੀਤ ਦੀ ਮਾਤਾ ਨੇ ਸੋਚਿਆ ਕਿ ਗੁਰਮੀਤ ਦੀ ਅਰਜ ਕਰਨ ਦੇ ਨਾਲ ਕਮਲਜੀਤ ਦੀ ਅਰਜ ਵੀ ਦੁਬਾਰਾ ਕਰ ਲੈਂਦੀ

ਹਾਂ। ਉਸਦੇ ਲਈ ਉਹ ਕਮਲਜੀਤ ਨੂੰ ਹੌਲੀ ਹੌਲੀ ਟੋਰ ਕੇ ਕੋਠੀ ਲੈ ਗਈ। ਜਦੋਂ ਉਹ ਉਥੇ ਬੈਠੀ ਸੀ। ਤਾਂ ਸੱਚੇ ਪਾਤਸ਼ਾਹ ਜੀ ਨੇ ਉਸ ਵਲ ਇਸ਼ਾਰਾ ਕਰਕੇ ਪੁਛਿਆ ਕਿ ਇਹੋ ਕੁੜੀ ਹੈ। ਉਸਦੀ ਮਾਤਾ ਨੇ ਕਿਹਾ ਕਿ ਨਹੀਂ ਜੀ ਇਹ ਉਹ ਛੋਟੀ ਕੁੜੀ ਹੈ ਜਿਹੜੀ ਬੀਮਾਰ ਹੈ। ਕਈ ਲੋਕੀਂ ਕਹਿੰਦੇ ਹਨ ਕਿ ਇਹ ਕੋਈ ਟੂਨਾ ਟੱਪ ਗਈ ਹੈ। ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਨਹੀਂ ਇਹਨੂੰ ਕੁਝ ਨਹੀਂ ਹੈ। ਬਸ ਇਸੇ ਬਚਨ ਨੇ ਹੀ ਕਰਾਮਾਤ ਕਰ ਦਿਤੀ। ਉਸਦੀ ਬੀਮਾਰੀ ਪਤਾ ਨਹੀਂ ਕਿਥੇ ਚਲੀ ਗਈ। ਉਹ ਲੜਕੀ ਜਿਹੜੀ ਰਿੜ੍ਹ ਰਿੜ੍ਹ ਕੇ ਅਗੇ ਵਧਦੀ ਸੀ। ਉਹ ਠੀਕ ਤਰ੍ਹਾਂ ਚਲਕੇ ਘਰ ਪਹੁੰਚ ਗਈ। ਉਸ ਦੀ ਮਾਤਾ ਦੀ ਖੁਸ਼ੀ ਦੀ ਹੱਦ ਨਾ ਰਹੀ। ਪਹਿਲਾਂ ਉਹਦੇ ਕੋਲੋਂ ਕੌਲੀ ਵੀ ਨਹੀਂ ਸੀ ਚੁਕੀ ਜਾਂਦੀ। ਹੁਣ ਉਹਨੇ ਅਟੈਚੀ ਕੇਸ ਚੁਕ ਲਿਆ। ਵੇਖਨ ਵਾਲੇ ਹੈਰਾਨ ਹੋ ਰਹੇ ਸਨ ਕਿ ਇਹ ਕਿਸ ਤਰ੍ਹਾਂ ਹੋ ਗਿਆ ਹੈ।

ਅਗਲੇ ਦਿਨ ਪ੍ਰਯੋਗ ਸ਼ੁਰੂ ਹੋ ਗਿਆ ਉਸ ਲੜਕੀ ਨੇ ਪੂਰਾ ਮਹੀਨਾ ਪ੍ਰਯੋਗ ਵਿੱਚ ਹਿੱਸਾ ਲਿਆ। ਤਿੰਨ ਸਾਲ ਬੀਮਾਰ ਰਹਿਣ ਤੋਂ ਬਾਅਦ 2002 ਸੰਨ ਦੇ ਪ੍ਰਯੋਗ ਵਿੱਚ ਉਸਨੇ ਪੂਰਾ ਮਹੀਨਾ ਭਜਨ ਬਾਣੀ ਕਰਨ ਵਿੱਚ ਹਿੱਸਾ ਪਾਇਆ। ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ।

------

# ਸੋ ਐਸਾ ਦਾਤਾਰ ਮਨਹੁ ਨ ਵੀਸਰੈ

ਸਤਿਗੁਰੂ ਤਾਂ ਅਕਾਲ ਪੁਰਖ ਹੁੰਦਾ ਹੀ ਹੈ। ਜਿਹੜੇ ਉਹਦੇ ਲੜ ਲਗਦੇ ਹਨ ਅਤੇ ਉਹਦੇ ਹੁਕਮ ਵਿੱਚ ਚਲਦੇ ਹਨ ਉਹ ਵੀ ਉਹਦਾ ਰੂਪ ਹੋ ਜਾਂਦੇ ਹਨ। ਗੁਰਬਾਣੀ ਕਹਿੰਦੀ ਹੈ ''ਹਰਿ ਹਰਿ ਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ'' ਸਾਡੇ ਵਡੇ ਭਾਗ ਹਨ ਅਸੀਂ ਪੂਰਨ ਸਤਿਗੁਰੂ ਦੇ ਲੜ ਲਗੇ ਹਾਂ। ਸਾਡਾ ਸਤਿਗੁਰੂ ਅਕਾਲ ਪੁਰਖ ਅਰਥਾਤ ਉਹ ਪੁਰਖ ਜਿਸਦਾ ਕਾਲ ਉਤੇ ਹੁਕਮ ਚਲਦਾ ਹੈ। ਉਹਦੇ ਸਿੱਖਾਂ ਵਸਤੇ ਮੌਤ ਦੁਖਦਾਈ ਨਹੀਂ।

ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਜੀ ਜਦੋਂ ਅਜੇ ਗੁਰਗੱਦੀ ਤੇ ਬਿਰਾਜਮਾਨ ਨਹੀਂ ਸਨ ਹੋਏ ਉਦੋਂ ਉਹਨਾਂ ਦੇ ਇਕ ਬਹੁਤ ਹੀ ਪਿਆਰੇ ਸਿਖ ਉਸਤਾਦ ਨੱਥਾ ਸਿੰਘ ਜੀ ਦੀ ਨਾਨੀ ਜਿਨ੍ਹਾਂ ਦਾ ਨਾਂ ਮਾਲਨ ਸੀ ਅਤੇ ਜਿਨ੍ਹਾਂ ਨੇ ਉਹਨਾਂ ਨੂੰ ਮਾਂ ਬਣਕੇ ਪਾਲਿਆ ਸੀ। ਉਹਨਾਂ ਨੇ ਇਕ ਵਾਰੀ ਨੱਥਾ ਸਿੰਘ ਜੀ ਦੇ ਪੁੱਤਰ ਪ੍ਰੀਤਮ ਸਿੰਘ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਕੋਲ ਅਰਜ ਕਰਨ ਵਾਸਤੇ ਭੇਜਿਆ ਕਿ ਹੁਣ ਮੈਨੂੰ ਛੁਟੀ ਦਿਓ ਮੈਂ ਅਗੇ ਜਾਣਾ ਹੈ। ਪ੍ਰੀਤਮ ਸਿੰਘ ਨੇ ਜੀਵਨ ਨਗਰ ਜਾ ਕੇ ਸੱਚੇ ਪਾਤਸ਼ਾਹ ਜੀ ਅਗੇ ਅਰਜ ਕੀਤੀ ਕਿ ਮਾਈ ਜੀ ਜਾਣ ਦੀ ਛੁਟੀ ਮੰਗਦੇ ਹਨ। ਪਰ ਅਗੋਂ ਹੁਕਮ

ਹੋਇਆ ਕਿ ਮਾਈ ਨੂੰ ਬੜੀ ਕਾਹਲ ਹੈ ਜਾਣਦੀ। ਅਜੇ ਨਹੀਂ ਜਾਣਾ ਇਕ ਸਾਲ। ਮਾਈ ਜੀ ਇਕ ਸਾਲ ਚੰਗੇ ਭਲੇ ਕੰਮ ਕਾਰ ਕਰਦੇ ਰਹੇ। ਸਾਲ ਬਾਅਦ ਫਿਰ ਪ੍ਰੀਤਮ ਨੂੰ ਭੇਜਿਆ। ਉਸਨੇ ਜਾ ਕੇ ਅਰਜ ਕੀਤੀ ਕਿ ਮਾਈ ਜੀ ਫਿਰ ਖੁਸ਼ੀਆਂ ਮੰਗਦੇ ਹਨ। ਸਤਿਗੁਰੂ ਜੀ ਨੇ ਜੁਆਬ ਦਿੱਤਾ ਕਿ ਮਾਈ ਹੁਣ ਸਾਡੇ ਕੋਲੋਂ ਜਾਣ ਦੀ ਛੁਟੀ ਮੰਗਦੀ ਹੈ। ਇੰਨਾਂ ਬਚਨ ਕਰਕੇ ਚੁਪ ਹੋ ਗਏ। ਪ੍ਰੀਤਮ ਨੇ ਆ ਕੇ ਮਾਈ ਜੀ ਨੂੰ ਦਸ ਦਿੱਤਾ।

ਫਿਰ ਮਾਈ ਜੀ ਨੱਥਾ ਸਿੰਘ ਨੂੰ ਕਹਿਣ ਲਗੇ ਕਿ ਹੁਣ ਤੂੰ ਵੀ ਮੇਰੇ ਵਿਚੋਂ ਆਪਣਾ ਮੋਹ ਕਢ ਅਤੇ ਅਰਦਾਸ ਕਰ ਕਿ ਬੇਬੇ ਹੁਣ ਜਾਵੇ। ਨੱਥਾ ਸਿੰਘ ਜੀ ਨੇ ਇਕ ਮਹੀਨਾ ਅਰਦਾਸ ਨਾ ਕੀਤੀ ਅਤੇ ਮਾਈ ਜੀ ਨੇ ਵੀ ਇਕ ਮਹੀਨਾ ਪ੍ਰਸ਼ਾਦਾ ਨਾ ਛਕਿਆ। ਇਸ਼ਨਾਨ ਕਰ ਲੈਣਾ ਤੇ ਚੁਪ ਕਰਕੇ ਮੰਜੀ ਤੇ ਪਈ ਰਹਿਣਾ ਤੇ ਭਜਨ ਕਰਦੀ ਰਹਿਣਾ ਸਿਰਫ ਇਕ ਫਾੜੀ ਸੰਤਰੇ ਦੀ ਛਕ ਲੈਣੀ। ਜਦੋਂ ਮਹੀਨਾ ਹੋ ਗਿਆ ਤਾਂ ਨੱਥਾ ਸਿੰਘ ਜੀ ਨੂੰ ਸਦ ਕੇ ਕਿਹਾ ਕਿ ਦਸ ਮੈਂ ਤੈਨੂੰ ਸਾਰੀ ਉਮਰ ਕੋਈ ਦੁਖ ਦਿਤਾ ਹੈ ਤੂੰ ਮੈਨੂੰ ਕਿਉਂ ਦੁਖ ਦੇਣ ਲਗਾ ਹੈਂ ? ਨੱਥਾ ਸਿੰਘ ਜੀ ਨੇ ਸੋਚਿਆ ਕਿ ਕਲ੍ਹ ਸਵੇਰੇ ਇਸ਼ਨਾਨ ਕਰਕੇ ਮੈਂ ਬੇਬੇ ਦੀ ਅਰਦਾਸ ਕਰ ਦੇਣੀ ਹੈ। ਜਦੋਂ ਸਵੇਰੇ ਇਸ਼ਨਾਨ ਕਰ ਲਿਆ ਤਾਂ ਮਾਈ ਜੀ ਨੇ ਕੋਲ ਸਦ ਕੇ ਕਿਹਾ ਕਿ ਮੈਨੂੰ ਸੁਖਮਨੀ ਦਾ ਪਾਠ ਸੁਣਾ। ਸਾਰਾ ਪਾਠ ਸਿਰ ਥੱਲੇ ਬਾਂਹ ਦੇ ਕੇ ਸੁਣਿਆ। ਜਦੋਂ ਪਾਠ ਖਤਮ ਹੋ ਗਿਆ ਅਤੇ ਅਰਦਾਸ ਕਰਨ ਲਗੇ ਤਾਂ ਮਾਈ ਜੀ ਨੇ ਸਿਰ ਥੱਲਿਓਂ ਬਾਂਹ ਕੱਢ ਕੇ ਮੂੰਹ ਉਤੇ ਚੁੰਨੀ ਲੈ ਲਈ। ਜਦੋਂ ਅਰਦਾਸ ਕਰਕੇ ਦੇਖਿਆ ਤਾਂ ਮਾਈ ਜੀ ਚੜ੍ਹਾਈ ਕਰ ਗਏ ਸਨ। ਉਸ ਵਕਤ ਕੋਈ 2-3 ਵਜੇ ਦਾ ਵੇਲਾ ਸੀ। ਗੁਰੂ ਦੇ ਸਿੱਖਾਂ ਵਾਸਤੇ ਮੌਤ ਇਕ ਖੇਡ ਹੀ ਹੈ।

ਜਦੋਂ ਸਤਿਗੁਰੂ ਪਰਤਾਪ ਸਿੰਘ ਜੀ ਨੇ ਦੇਹ ਦਾ ਓਹਲਾ ਕਰ ਲਿਆ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਗੁਰੂਗੱਦੀ ਉਤੇ ਬਿਰਾਜ ਮਾਨ ਹੋ ਗਏ। ਉਦੋਂ ਇਕ ਵਾਰੀ ਉਸਤਾਦ ਨੱਥਾ ਸਿੰਘ ਜੀ ਬਹੁਤ ਬੀਮਾਰ ਹੋ ਗਏ। ਸੁਫਨੇ ਵਿੱਚ ਸਤਿਗੁਰੂ ਪਰਤਾਪ ਸਿੰਘ ਜੀ ਨੇ ਉਹਨਾਂ ਨੂੰ ਦਰਸ਼ਨ ਦੇ ਕੇ ਹੁਕਮ ਕੀਤਾ ਕਿ ਚਲ ਨੱਥਾ ਸਿੰਘ ਤੈਨੂੰ ਲੈਣ ਆਏ ਹਾਂ। ਉਹਨਾਂ ਨੇ ਅਗੋਂ ਜੁਆਬ ਦਿਤਾ ਕਿ ਚਲੋ ਜੀ ਮੈਂ ਤਿਆਰ ਹਾਂ। ਫਿਰ ਹੁਕਮ ਹੋਇਆ ਕਿ ਕਾਕੇ ਵਡੇ ਦਾ ਤੇਰੇ ਨਾਲ ਪਿਆਰ ਹੈ ਜਦੋਂ ਉਹ ਤੈਨੂੰ ਘਲੇਗਾ ਉਦੋਂ ਆਈਂ। ਇੰਨਾ ਬਚਨ ਕਰਕੇ ਚਲੇ ਗਏ। ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ। ਮਰਨਾ ਜਾਂ ਜੀਊਣਾ ਉਹਨਾਂ ਦੇ ਹੱਥ ਵਿਚ ਹੈ। 'ਜਿਸਨੋ ਤੂ ਰਖਵਾਲਾ ਮਾਰੇ ਤਿਸੁ ਕਾਉਣੁ।। ਜਿਸਨੋ ਤੂ ਰਖਵਾਲਾ ਜਿਤਾ ਤਿਸੈ ਭੈਣੁ।''

ਇਹ ਵਾਰਤਾ ਉਸਤਾਦ ਨੱਥਾ ਸਿੰਘ ਜੀ ਦੀ ਸਪੁਤਰੀ ਬੀਬੀ ਗੁਰਦੇਵ ਕੌਰ ਜੀ ਦੀ ਦਸੀ ਸਾਖੀ ਤੇ ਅਧਾਰਿਤ ਹੈ।

------

# ਸੂਕੇ ਕਾਸਟ ਹਰਿਆ

ਕਿਸੇ ਗੁਰੂ ਪਿਆਰੇ ਦਾ ਕਥਨ ਹੈ ਕਿ ਤਾਰੇ ਗਿਣੇ ਜਾਤ ਹੈਂ ਨਾ ਤਾਰੇ ਗਿਣੇ ਜਾਤ ਹੈਂ। ਅਰਥਾਤ ਤੁਸੀਂ ਅਸਮਾਨ ਦੇ ਤਾਰੇ ਤਾਂ ਭਾਵੇਂ ਗਿਣ ਲਵੋ ਪਰ ਸਤਿਗੁਰੂ ਜੀ ਨੇ ਕਿੰਨਿਆਂ ਨੂੰ ਤਾਰਿਆ ਹੈ ਇਹ ਨਹੀਂ ਗਿਣਿਆ ਜਾ ਸਕਦਾ। ਹਰ ਕੋਈ ਉਸ ਪਿਆਰੇ ਸਤਿਗੁਰੂ ਜੀ ਬਾਰੇ ਇਹ ਹੀ ਆਖੇਗਾ ਕਿ ਉਹਨਾਂ ਦੀ ਮੇਰੇ ਉਤੇ ਬੜੀ ਕਿਰਪਾ ਹੈ। ਤਿਲਕ ਨਗਰ ਦਿੱਲੀ ਦੇ ਰਹਿਣ ਵਾਲੇ ਬੀਬੀ ਬਿਅੰਤ ਕੌਰ ਜੀ ਦੀ ਵਾਰਤਾ ਇਸ ਤਰ੍ਹਾਂ ਹੈ :-

ਬੀਬੀ ਜੀ ਦਾ ਵਿਆਹ 1956 ਦੇ ਹੋਲੇ ਤੇ ਹੋਇਆ। 6 ਸਾਲਾਂ ਤੱਕ ਉਹਨਾਂ ਦੇ ਘਰ ਕੋਈ ਬੱਚਾ ਨਹੀਂ ਹੋਇਆ। ਉਹਨਾਂ ਦੇ ਮਾਤਾ ਜੀ ਜਿਹੜੇ ਸੁਦਰਸ਼ਨ ਪਾਰਕ ਮੋਤੀ ਨਗਰ ਰਹਿੰਦੇ ਸਨ ਉਹਨਾਂ ਨੇ ਬਿਅੰਤ ਕੌਰ ਜੀ ਨੂੰ ਨਾਲ ਲੈ ਕੇ ਸ੍ਰੀ ਭੈਣੀ ਸਾਹਿਬ ਆ ਕੇ ਸ੍ਰੀ ਮਾਤਾ ਚੰਦ ਕੌਰ ਜੀ ਅਗੇ ਅਰਜ ਕੀਤੀ ਕਿ ਬੀਬੀ ਦੇ ਘਰ ਬੱਚਾ ਨਹੀਂ ਹੋਇਆ ਆਪ ਜੀ ਕਿਰਪਾ ਕਰੋ। ਮਾਤਾ ਜੀ ਨੇ ਹੁਕਮ ਕੀਤਾ ਕਿ ਬੀਬੀ ਡਿੰਗੇ ਚੀਰ ਦੀ ਥਾਂ ਸਿੱਧਾ ਚੀਰ ਕਢੇ ਨਾਲੇ ਵਾਲੀਆਂ ਲਾਹ ਦੇਵੇ। ਬੀਬੀ ਸਰੋਵਰ ਤੇ ਇਸ਼ਨਾਨ ਕਰਕੇ ਅਰਦਾਸ ਕਰੇ ਆਪੇ ਸੱਚੇ ਪਾਤਸ਼ਾਹ ਜੀ ਕਿਰਪਾ ਕਰਨਗੇ। ਬੀਬੀ ਜੀ ਨੇ ਇਸ ਤਰ੍ਹਾਂ ਹੀ ਕੀਤਾ ਅਤੇ ਉਸ ਤੋਂ ਬਾਅਦ ਵਾਪਸ ਦਿੱਲੀ ਚਲੇ ਗਏ। ਦਿੱਲੀ ਰਾਤ ਨੂੰ ਸੁਫਨੇ ਵਿੱਚ ਸੱਚੇ ਪਾਤਸ਼ਾਹ ਜੀ ਨੇ ਦਰਸ਼ਨ ਦੇ ਕੇ ਹੁਕਮ ਕੀਤਾ ਕਿ ਬੀਬੀ ਢਾਈ ਵਰਨੀਆਂ ਕਰਾ ਤੂੰ ਠੀਕ ਹੋ ਜਾਵੇਂਗੀ। ਬੀਬੀ ਜੀ ਨੂੰ ਸਮਝ ਨਹੀਂ ਸੀ ਆਉਂਦੀ ਕਿ ਢਾਈ ਵਰਨੀਆ ਕਿਸਤਰ੍ਹਾਂ ਹੁੰਦੀਆਂ ਹਨ। ਉਹਨਾਂ ਨੂੰ ਕਿਸੇ ਸਾਧ ਨੇ ਦਸਿਆ ਕਿ ਇਕ ਵਾਰੀ ਇਕ ਵਰਨੀ ਦੇ ਸਿਖ ਬਿਠਾ ਲਵੋ ਅਤੇ ਇਕ ਵਾਰੀ ਡੇਢ ਵਰਨੀ ਦੇ ਸਿਖ ਬਿਠਾ ਲਵੋ। ਬੀਬੀ ਜੀ ਨੇ ਇਸਤਰ੍ਹਾਂ ਹੀ ਕੀਤਾ। ਉਸ ਤੋਂ ਬਾਅਦ ਸੱਚੇ ਪਾਤਸ਼ਾਹ ਜੀ ਨੇ ਫਿਰ ਸੁਫਨੇ ਵਿੱਚ ਦਰਸ਼ਨ ਦੇ ਕੇ ਹੁਕਮ ਕੀਤਾ ਕਿ ਬੀਬੀ ਝੋਲੀ ਕਰ ਅੰਬ ਲੈ ਲੈ। ਬੀਬੀ ਜੀ ਨੇ ਝੋਲੀ ਕੀਤੀ ਤੇ ਸੱਚੇ ਪਾਤਸ਼ਾਹ ਜੀ ਨੇ ਉਹਨਾਂ ਦੀ ਝੋਲੀ ਵਿੱਚ ਚਾਰ ਅੰਬ ਪਾ ਦਿਤੇ। ਬੀਬੀ ਜੀ ਨੇ ਇਕ ਅੰਬ ਚੂਪ ਕੇ ਸੁਟ ਦਿਤਾ। ਉਸਤੋਂ ਬਾਅਦ ਉਹਨਾਂ ਦੀ ਅੱਖ ਖੁੱਲ੍ਹ ਗਈ। ਸਮਾਂ ਪਾ ਕੇ ਬੀਬੀ ਜੀ ਦੇ ਘਰ ਦੋ ਬੇਟੇ ਤੇ ਇਕ ਬੇਟੀ ਦਾ ਜਨਮ ਹੋਇਆ। ਚੌਥੀ ਵਾਰੀ ਇਕ ਬੇਟਾ ਹੋਇਆ ਪਰ ਉਹ ਇਕ ਅਧਾ ਸਾਹ ਲੈ ਕੇ ਖ਼ਤਮ ਹੋ ਗਿਆ। ਬੀਬੀ ਜੀ ਦੇ ਵਿਸ਼ਵਾਸ ਅਨੁਸਾਰ ਉਹਨਾਂ ਨੇ ਸੁਫਨੇ ਵਿੱਚ ਜਿਹੜਾ ਅੰਬ ਚੂਪ ਕੇ ਸੁਟ ਦਿਤਾ ਸੀ ਉਸਦਾ ਮਤਲਬ ਇਹ ਸੀ ਕਿ ਇਕ ਬੱਚਾ ਜਨਮ ਲਵੇਗਾ ਪਰ ਬਚੇਗਾ ਨਹੀਂ।

ਬੀਬੀ ਜੀ ਇਕ ਹੋਰ ਵਾਤਰਾ ਇਸਤਰ੍ਹਾਂ ਦਸਦੇ ਹਨ ਕਿ ਉਹਨਾਂ ਨੇ ਆਪਣੇ ਬੱਚੇ ਦਾ ਨਾਂ ਰਖਣ ਲਈ ਸੱਚੇ ਪਾਤਸ਼ਾਹ ਜੀ ਅਗੇ ਅਰਜ ਕੀਤੀ ਤਾਂ ਉਹਨਾਂ ਨੇ ਬੱਚੇ ਦਾ ਨਾਂ ਨਰਾਇਣ ਸਿੰਘ ਰਖ ਦਿਤਾ। ਬੀਬੀ ਜੀ ਨੇ ਸੋਚਿਆ ਕਿ ਨਰਾਇਣ ਸਿੰਘ ਸਾਡੇ ਗੁਆਂਢੀ ਦਾ ਨਾਂ ਹੈ। ਉਹ ਇੰਨੇ ਵੱਡੇ ਬਜ਼ੁਰਗ ਆਦਮੀ ਹਨ। ਅਸੀਂ ਇਸ ਛੋਟੇ ਜਿਹੇ ਬੱਚੇ ਨੂੰ ਨਰਾਇਣ ਨਰਾਇਣ ਕਰਦੇ ਰਹਾਂਗੇ ਉਹਨਾਂ ਨੇ ਨਰਾਇਣ ਸਿੰਘ ਦੀ ਥਾਂ ਤੇ ਨਰਿੰਦਰ ਸਿੰਘ ਰਖ ਦਿਤਾ। ਉਹ ਬੱਚਾ ਬੀਮਾਰ ਹੀ ਰਹਿਣ ਲਗ ਪਿਆ। ਉਹਦਾ ਮੂੰਹ

ਫੁਲ ਜਾਣਾ। ਬੁਖਾਰ ਚੜ੍ਹ ਜਾਣਾ। ਬੜਾ ਤੰਗ ਕਰਨਾ। ਬੀਬੀ ਜੀ ਬੜੇ ਦੁਖੀ ਹੋਏ।

ਇਕ ਵਾਰੀ ਪਾਤਸ਼ਾਹ ਜੀ ਦਿੱਲੀ ਸੇਠ ਤਰਲੋਕ ਸਿੰਘ ਜੀ ਦੀ ਕੋਠੀ ਆਏ ਹੋਏ ਸਨ। ਬੀਬੀ ਜੀ ਉਥੇ ਗਏ। ਮਨ ਵਿੱਚ ਬੜਾ ਝਕਦੇ ਸਨ ਕਿ ਮੈਂ ਕਿਸਤਰ੍ਹਾਂ ਅਰਜ ਕਰਾਂਗੀ। ਜਾਣੀ ਜਾਣ ਸਤਿਗੁਰੂ ਜੀ ਆਪੇ ਹੀ ਆ ਕੇ ਬੀਬੀ ਜੀ ਕੋਲ ਖਲੋ ਗਏ। ਬੀਬੀ ਜੀ ਨੇ ਅਰਜ ਕੀਤੀ ਕਿ ਕਾਕਾ ਬੜਾ ਤੰਗ ਕਰਦਾ ਹੈ। ਸੱਚੇ ਪਾਤਸ਼ਾਹ ਜੀ ਨੇ ਪੁਛਿਆ ਕਿ ਕਾਕੇ ਦਾ ਕੀ ਨਾਂ ਹੈ ? ਉਹਨਾਂ ਨੇ ਜੁਆਬ ਦਿੱਤਾ ਕਿ ਨਰਿੰਦਰ ਸਿੰਘ। ਸੱਚੇ ਪਾਤਸ਼ਾਹ ਜੀ ਨੇ ਪੁਛਿਆ ਕਿ ਬੀਬੀ ਤੇਰਾ ਨਾਂ ਕੀ ਹੈ ? ਉਹਨਾਂ ਨੇ ਜੁਆਬ ਦਿੱਤਾ ਕਿ ਮੇਰਾ ਨਾਂ ਬਿਅੰਤ ਕੌਰ ਹੈ। ਸੱਚੇ ਪਾਤਸ਼ਾਹ ਚੁਪ ਕਰਕੇ ਚਲੇ ਗਏ। ਰਾਤ ਨੂੰ ਸੱਚੇ ਪਾਤਸ਼ਾਹ ਜੀ ਨੇ ਸੁਫਨੇ ਵਿੱਚ ਦਰਸ਼ਨ ਦੇ ਕੇ ਬੀਬੀ ਜੀ ਨੂੰ ਹਿਲਾ ਕੇ ਬਚਨ ਕੀਤਾ ਕਿ ਕਾਕੇ ਦਾ ਨਾਂ ਨਰਿੰਦਰ ਸਿੰਘ ਹੈ ਕਿ ਨਰਾਇਣ ਸਿੰਘ ? ਇਹਦੇ ਨਾਲ ਹੀ ਬੀਬੀ ਜੀ ਨੂੰ ਜਾਗ ਆ ਗਈ। ਉਹਨਾਂ ਨੂੰ ਸਮਝ ਆ ਗਈ ਕਿ ਇਹ ਜਿਹੜਾ ਤੰਗ ਕਰਦਾ ਹੈ ਉਹ ਇਸ ਲਈ ਹੈ ਕਿ ਅਸੀਂ ਇਸ ਦਾ ਨਾਂ ਬਦਲਿਆ ਹੈ। ਉਹਨਾਂ ਨੇ ਉਸਦਾ ਨਾਂ ਬਦਲ ਕੇ ਨਰਾਇਣ ਸਿੰਘ ਰਖ ਦਿਤਾ। ਬੱਚਾ ਠੀਕ ਹੋ ਗਿਆ। ਧੰਨ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਸਿਖਾਂ ਦੀ ਕਦਮ ਦਦਮ ਤੇ ਰਖਿਆ ਕਰਨ ਵਾਲੇ।

------

# ਵਿੱਚ ਕਰਤਾ ਪੁਰਖ ਖਲੋਆ ਵਾਲ ਨ ਵਿੰਗਾ ਹੋਆ

ਅਕਾਲ ਪੁਰਖ ਦੀ ਸ੍ਰਿਸ਼ਟੀ ਵਿੱਚ ਕਈ ਕਿਸਮ ਦੇ ਮਨੁੱਖ ਹਨ। ਕਈ ਮਨੁੱਖ ਆਪਣੇ ਨੀਵੇਂ ਕਰਮਾਂ ਕਰਕੇ ਭੂਤ ਪ੍ਰੇਤ ਆਦਿ ਜੂਨੀਆਂ ਵਿੱਚ ਭਟਕਦੇ ਫਿਰਦੇ ਹਨ। ਉਹ ਕਈ ਵਾਰੀ ਕਈਆਂ ਨੂੰ ਦੁਖ ਦੇਣ ਦੀ ਕੋਸ਼ਿਸ਼ ਕਰਦੇ ਹਨ। ਇਸੇ ਸਿਲਸਿਲੇ ਵਿੱਚ ਕਈਆਂ ਦੇ ਘਰਾਂ ਆਦਿ ਵਿੱਚ ਖੂਨ ਦੇ ਛਿੱਟੇ ਪੈਣੇ ਸ਼ੁਰੂ ਹੋ ਜਾਂਦੇ ਹਨ। ਪਰ ਗੁਰੂ ਦੇ ਸਿੱਖਾਂ ਨੂੰ ਗੁਰੂ ਦਾ ਆਸਰਾ ਹੋਣ ਕਰਕੇ ਸੁਖ ਪ੍ਰਾਪਤ ਹੁੰਦਾ ਹੈ।

ਸੁੰਦਰ ਨਗਰ ਦੇ ਸੂਬਾ ਗੁਰਦਿਆਲ ਸਿੰਘ ਜੀ ਦਸਦੇ ਹਨ ਕਿ ਉਹਨਾਂ ਦਾ ਮਕਾਨ ਸੰਨ 1965 ਵਿੱਚ ਬਣਿਆ ਅਤੇ ਉਹਨਾਂ ਦਾ ਵਿਆਹ ਸੰਨ 1970 ਵਿੱਚ ਹੋਇਆ। ਵਿਆਹ ਤੋਂ 3-4 ਸਾਲਾਂ ਬਾਅਦ ਉਹਨਾਂ ਦੇ ਸੌਣ ਵਾਲੇ ਕਮਰੇ ਵਿੱਚ ਖ਼ੂਨ ਦੇ ਛਿਟੇ ਪੈਣੇ ਸ਼ੁਰੂ ਹੋ ਗਏ। ਕਮਰੇ ਦੇ ਦਰਵਾਜੇ ਤੇ ਖ਼ੂਨ ਦਾ ਪੰਜਾ ਲਗ ਜਾਣਾ। ਪਹਿਲਾਂ ਉਹਨਾਂ ਨੇ ਸਮਝਿਆ ਕਿ ਐਵੇਂ ਹੀ ਹੋਣਾ ਹੈ। ਸ਼ਾਇਦ ਬਿੱਲੀ ਨੇ ਚੂਹਾ ਮਾਰਿਆ ਹੋਣਾ ਹੈ ਉਹਦੇ ਖ਼ੂਨ ਦੇ ਦਾਗ ਹਨ। ਇਹ ਕੰਮ ਪਹਿਲਾਂ ਸਾਲ ਵਿੱਚ ਇਕ ਵਾਰੀ ਹੁੰਦਾ ਸੀ ਫਿਰ 3-4 ਮਹੀਨਿਆਂ ਬਾਅਦ ਹੋਣ ਲਗ ਪਿਆ। ਫਿਰ ਹਰ ਮਹੀਨੇ ਹੀ ਹੋਣ ਲਗ ਪਿਆ। ਉਸਤੋਂ ਬਾਅਦ ਤੇ ਕੁਝ ਕੁਝ ਦਿਨਾਂ ਬਾਅਦ ਅਤੇ ਫਿਰ ਰੋਜ਼ ਹੀ ਇਹ ਸਿਲਸਿਲਾ ਸ਼ੁਰੂ ਹੋ ਗਿਆ। ਰੋਜ਼ ਹੀ ਖ਼ੂਨ ਦੇ ਛਿੱਟੇ ਪੈ ਜਾਣੇ ਅਤੇ ਰੋਜ਼ ਖ਼ੂਨ ਦੇ ਪੰਜੇ ਦਾ ਨਿਸ਼ਾਨ ਬਣ ਜਾਣਾ। ਉਹਨਾਂ ਦੇ ਸਾਹਮਣੇ ਹੀ ਛੱਪ ਦੀ ਆਵਾਜ ਆਉਣੀ ਅਤੇ ਛਿੱਟੇ ਪੈ ਜਾਣੇ ਨਾਲ ਇਸ ਤਰ੍ਹਾਂ ਅਵਾਜ ਆਉਣੀ ਜਿਸ ਤਰ੍ਹਾਂ ਕੋਈ ਹੱਥ ਮਾਰਦਾ ਹੈ ਅਤੇ ਨਾਲ ਹੀ ਪੰਜੇ ਦਾ

ਨਿਸ਼ਾਨ ਛੱਪ ਜਾਣਾ।

ਉਹ ਬੜੇ ਦੁਖੀ ਹੋਏ। ਤੰਗ ਹੋ ਕੇ ਉਹ ਸ੍ਰੀ ਭੈਣੀ ਸਾਹਿਬ ਗਏ ਅਤੇ ਸੱਚੇ ਪਾਤਸ਼ਾਹ ਜੀ ਦੇ ਅਗੇ ਅਰਦਾਸ ਕੀਤੀ। ਘਰ ਵਿੱਚ ਅਖੰਡ ਪਾਠ ਕਰਾਉਣ ਦਾ ਹੁਕਮ ਹੋਇਆ। ਸੱਚੇ ਪਾਤਸ਼ਾਹ ਜੀ ਨੇ ਪਾਠੀ ਵੀ ਸ੍ਰੀ ਭੈਣੀ ਸਾਹਿਬ ਤੋਂ ਹੀ ਭੇਜ ਦਿਤੇ। ਉਹਨਾਂ ਨੇ ਆਪਣੇ ਘਰ ਅਖੰਡ ਪਾਠ ਕਰਵਾ ਲਿਆ। ਅਖੰਡ ਪਾਠ ਦੇ ਭੋਗ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਨੇ ਦਰਸ਼ਨ ਦਿਤੇ। ਉਸਤੋਂ ਬਾਅਦ ਨਾ ਹੀ ਖ਼ੂਨ ਦੇ ਛਿਟੇ ਪਏ ਅਤੇ ਨਾ ਹੀ ਪੰਜੇ ਦਾ ਨਿਸ਼ਾਨ ਬਣਿਆ। ਸਤਿਗੁਰੂ ਜੀ ਦੀ ਕਿਰਪਾ ਨਾਲ ਸਾਰਾ ਸੁਖ ਬਣ ਗਿਆ।

------

# ਦੂਖ ਰੋਗ ਸੰਤਾਪ ਉਤਰੇ

ਸਤਿਗੁਰੂ ਨੂੰ ਯਾਦ ਕਰਨ ਨਾਲ ਦੁੱਖਾਂ ਤੋਂ ਛੁਟਕਾਰਾ ਮਿਲ ਜਾਂਦਾ ਹੈ। ਸ੍ਰੀ ਭੈਣੀ ਸਾਹਿਬ ਵਿੱਚ ਰਹਿਣ ਵਾਲੀ ਇੱਕ ਬੀਬੀ ਸੰਤ ਕੌਰ ਦਾ ਬਾਹਰਵੀਂ ਦਾ ਇਮਤਿਹਾਨ ਚਲ ਰਿਹਾ ਸੀ। ਇਹ 2008 ਸੰਨ ਦੇ ਅਪ੍ਰੈਲ ਮਹੀਨੇ ਦੀ ਵਾਰਤਾ ਹੈ। ਉਸ ਬੀਬੀ ਨੂੰ ਇਮਤਿਹਾਨ ਦੇ ਦਿਨਾਂ ਵਿੱਚ ਹੀ ਬੁਖਾਰ ਹੋ ਗਿਆ ਅਤੇ ਨਾਲ ਹੀ ਖੰਘ ਵੀ ਲਗ ਗਈ ਜਿਹੜੀ ਕਿ ਬਹੁਤ ਜ਼ਿਆਦਾ ਸੀ। ਡਾਕਟਰ ਨੂੰ ਵਿਖਾਇਆ ਗਿਆ। ਦਵਾਈਆਂ ਨਾਲ ਵੀ ਕੁਝ ਫਰਕ ਨਾ ਪਿਆ। ਹਸਪਤਾਲ ਦੇ ਡਾਕਟਰ ਨੂੰ ਵਿਖਾਇਆ ਤਾਂ ਉਸਨੇ ਚੈੱਕਅੱਪ ਕਰਕੇ ਦੱਸਿਆ ਕਿ ਇਸਦੇ ਤਾਂ ਟਾਂਸਿਲ ਬਹੁਤ ਵਧੇ ਹੋਏ ਹਨ। ਆਪਰੇਸ਼ਨ ਕਰਾਉਣਾ ਹੀ ਠੀਕ ਰਹੇਗਾ। ਨਹੀਂ ਤੇ ਸਾਰੀ ਉਮਰ ਪ੍ਰਹੇਜ਼ ਕਰਾਉਣਾ ਮੁਸ਼ਕਲ ਹੋਵੇਗਾ।

ਆਪ੍ਰੇਸ਼ਨ ਦੇ ਨਾਂ ਤੋਂ ਉਸਦੀ ਮਾਤਾ ਨੇ ਡਰ ਕੇ ਸੱਚੇ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਕ੍ਰਿਪਾ ਕਰੋ ਆਪ੍ਰੇਸ਼ਨ ਨਾ ਕਰਵਾਉਣਾ ਪਵੇ। ਸੱਚੇ ਪਾਤਸ਼ਾਹ ਜੀ ਨੇ ਕੋਈ ਬਚਨ ਨਾ ਕੀਤਾ। ਸਿਰਫ ਇਸ਼ਾਰੇ ਨਾਲ ਹੀ ਕਿਰਪਾ ਕਰ ਦਿਤੀ। ਉਹ ਇਸ਼ਾਰਾ ਹੀ ਦੁਖਾਂ ਤੋਂ ਛੁਟਕਾਰਾ ਦਿਵਾਉਣ ਵਾਲਾ ਸੀ। ਇਸਤੋਂ 3-4 ਦਿਨ ਬਾਅਦ ਤਕ ਉਸ ਬੀਬੀ ਨੇ ਨਾ ਕੋਈ ਦਵਾਈ ਖਾਧੀ ਅਤੇ ਨਾ ਹੀ ਡਾਕਟਰ ਕੋਲ ਜਾ ਸਕੀ ਕਿਉਂਕਿ ਉਸਦੇ ਪੇਪਰ ਚਲ ਰਹੇ ਸਨ।

ਪੇਪਰਾਂ ਤੋਂ ਬਾਅਦ ਜਦੋਂ ਉਹ ਡਾਕਟਰ ਕੋਲ ਗਈ ਤਾਂ ਪਹਿਲਾਂ ਆਪ੍ਰੇਸ਼ਨ ਦਸਨ ਵਾਲੀ ਡਾਕਟਰ ਗੈਰ ਹਾਜਰ ਸੀ। ਹਸਪਤਾਲ ਦੇ ਦੂਸਰੇ ਡਾਕਟਰ ਨੂੰ ਵਿਖਾਇਆ ਤਾਂ ਉਹ ਕਹਿਣ ਲਗਾ ਕਿ ਇਸਦੇ ਤਾਂ ਕੋਈ ਟਾਂਸਿਲ ਨਹੀਂ ਅਤੇ ਨਾ ਹੀ ਆਪ੍ਰੇਸ਼ਨ ਦੀ ਲੋੜ ਹੈ। ਇਹ ਤੇ ਮਾਮੂਲੀ ਜਿਹੀ ਇਨਫੈਕਸ਼ਨ ਹੈ ਦਵਾਈ ਨਾਲ ਹੀ ਠੀਕ ਹੋ ਜਾਵੇਗੀ। ਉਸ ਬੀਬੀ ਦੀ ਮਾਤਾ ਨੂੰ ਪੂਰਾ ਵਿਸ਼ਵਾਸ ਹੋ ਗਿਆ ਕਿ ਇਹ ਤੇ ਸੱਚੇ ਪਾਤਸ਼ਾਹ ਜੀ ਦੇ ਅਗੇ ਅਰਜ ਕੀਤੀ ਦਾ ਫਲ ਹੈ। ਉਸ ਤੋਂ ਬਾਅਦ ਇਕ ਦਿਨ ਸੱਚੇ ਪਾਤਸ਼ਾਹ ਜੀ ਨੇ ਸੁਫਨੇ ਵਿੱਚ ਸੰਤ ਕੌਰ ਨੂੰ ਪੁਛਿਆ ਕਿ ਬੇਟਾ ਸਿਹਤ ਦਾ ਕੀ ਹਾਲ ਹੈ। ਉਸਨੇ ਜੁਆਬ

ਦਿੱਤਾ ਕਿ ਸੱਚੇ ਪਾਤਸ਼ਾਹ ਜੀ ਆਪ ਜੀ ਦੀ ਕਿਰਪਾ ਨਾਲ ਹੁਣ ਠੀਕ ਹੈ। ਉਸਤੋਂ ਬਾਅਦ ਖੰਘ ਬਿਲਕੁਲ ਠੀਕ ਹੋ ਗਈ। ਸੱਚੇ ਪਾਤਸ਼ਾਹ ਜੀ ਆਪਣੇ ਸੇਵਕ ਦੀ ਆਪ ਹੀ ਰਖਿਆ ਕਰਨ ਵਾਲੇ ਹਨ।

------

# ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ

ਸਤਿਗੁਰੂ ਜੀ ਕੋਲੋਂ ਮੰਗੋ ਤੇ ਨਾਮ ਦਾ ਦਾਨ ਹੀ ਮੰਗੋ। ਪਰ ਇਹ ਵੀ ਕਿਸੇ ਕਿਸੇ ਨੂੰ ਮੰਗਣ ਦੀ ਜਾਚ ਹੁੰਦੀ ਹੈ। ਸ੍ਰੀ ਭੈਣੀ ਸਾਹਿਬ ਰਹਿਣ ਵਾਲੇ ਨਾਮ ਦੇ ਰਸੀਏ ਇਕ ਬੀਬੀ ਜੀ ਰੋਜ਼ ਆਸਾ ਜੀ ਦੀ ਵਾਰ ਵਿੱਚ ਆਪਣੀ ਬੇਟੀ ਨੂੰ ਨਾਲ ਲੈ ਕੇ ਜਾਂਦੇ ਹਨ। ਪਿਛਲੇ ਪਹਿਰ ਦੇ ਨਿਤਨੇਮ ਵਿਚ ਵੀ ਜਾਂਦੇ ਹਨ। ਉਹਨਾਂ ਦੀ ਬੜੀ ਕੋਸ਼ਿਸ਼ ਹੁੰਦੀ ਸੀ ਕਿ ਉਹਨਾਂ ਦੇ ਬੇਟੇ ਵੀ ਜਿਹੜੇ ਸ੍ਰੀ ਭੈਣੀ ਸਾਹਿਬ ਹੀ ਸਤਿਗੁਰੂ ਪਰਤਾਪ ਸਿੰਘ ਅਕੈਡਮੀ ਵਿੱਚ ਪੜ੍ਹਦੇ ਹਨ ਉਹ ਵੀ ਸਵੇਰੇ ਅੰਮ੍ਰਿਤ ਵੇਲੇ ਉਠ ਕੇ ਆਸਾ ਜੀ ਦੀ ਵਾਰ ਵਿੱਚ ਜਾਣ ਅਤੇ ਨਾਮ ਸਿਮਰਨ ਕਰਨ। ਉਹਨਾਂ ਨੇ ਬੱਚਿਆਂ ਨੂੰ ਬਹੁਤ ਕਹਿਣਾ ਪਰ ਉਹ ਨਹੀਂ ਸਨ ਮੰਨਦੇ।

ਇਕ ਵਾਰੀ ਉਹਨਾਂ ਨੇ ਆਪਣੇ ਵਡੇ ਬੇਟੇ ਨੂੰ ਨਾਲ ਲਿਜਾ ਕੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਕਿਰਪਾ ਕਰੋ ਮੇਰੇ ਬੱਚੇ ਸਵੇਰੇ ਉਠਣ ਆਸਾ ਜੀ ਦੀ ਵਾਰ ਵਿੱਚ ਜਾਣ ਅਤੇ ਨਾਮ ਸਿਮਰਨ ਕਰਨ। ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਠੀਕ ਹੈ ਅਤੇ ਧਿਆਨ ਨਾਲ ਵੇਖਿਆ। ਉਸਤੋਂ ਬਾਅਦ ਕੋਈ ਦੋ ਕੁ ਦਿਨ ਉਹਨਾਂ ਦਾ ਬੇਟਾ ਸਵੇਰੇ ਉਠ ਕੇ ਆਸਾ ਜੀ ਦੀ ਵਾਰ ਵਿੱਚ ਗਿਆ। ਪਰ ਫਿਰ ਉਹ ਹੀ ਹਾਲ ਕਿ ਸਵੇਰੇ ਉਠਾਇਆਂ ਉਠਦਾ ਹੀ ਨਹੀਂ ਸੀ। ਉਹ ਕਹਿਣ ਲਗਾ ਕਿ ਤੁਸੀਂ ਤੇ ਕਹਿੰਦੇ ਸੀ ਕਿ ਸੱਚੇ ਪਾਤਸ਼ਾਹ ਜੀ ਨੇ ਕਿਰਪਾ ਕਰ ਦਿਤੀ ਹੈ ਪਰ ਕਿਥੇ ਕੀਤੀ ਹੈ ? ਮੈਂ ਤੇ ਉਠਦਾ ਹੀ ਨਹੀਂ ਬੀਬੀ ਜੀ ਦਾ ਮਨ ਬੜਾ ਔਖਾ ਹੋਇਆ। ਸਤਿਗੁਰੂ ਜੀ ਦੇ ਕਿਰਪਾ ਕਰਨ ਦੇ ਢੰਗ ਵੀ ਨਿਰਾਲੇ ਹੁੰਦੇ ਹਨ। ਜਿੰਨਾ ਮੰਗੋ ਉਸਤੋਂ ਕਈ ਗੁਣਾਂ ਵੱਧ ਮਿਲਦਾ ਹੈ। ਉਹਨਾਂ ਬੀਬੀ ਜੀ ਨੇ ਆਪਣੇ ਬੇਟੇ ਵਾਸਤੇ ਮੰਗ ਮੰਗੀ ਸੀ ਪਰ ਸਤਿਗੁਰੂ ਜੀ ਦੀ ਪ੍ਰੇਰਨਾ ਸਦਕਾ ਉਸ ਅਕੈਡਮੀ ਦੇ ਨਵੇਂ ਆਏ ਇੰਚਾਰਜ ਨੇ ਇਹ ਹੁਕਮ ਕਰ ਦਿਤਾ ਕਿ ਅਕੈਡਮੀ ਦੇ ਸਾਰੇ ਬੱਚੇ ਰੋਜ਼ ਆਸਾ ਜੀ ਦੀ ਵਾਰ ਵਿੱਚ ਜਾਣ ਨਹੀਂ ਤੇ ਉਹਨਾਂ ਨੂੰ ਸਕੂਲ ਵਿੱਚ ਸਜਾ ਮਿਲੇਗੀ। ਬੀਬੀ ਜੀ ਦੀ ਇੱਛਾ ਪੂਰੀ ਹੋ ਗਈ। ਉਹਨਾਂ ਨੇ ਆਪਨੇ ਬੇਟੇ ਨੂੰ ਕਿਹਾ ਕਿ ਵੇਖ ਹੁਣ ਸੱਚੇ ਪਾਤਸ਼ਾਹ ਜੀ ਦੀ ਕਿਰਪਾ ਹੋਈ ਹੈ ਕਿ ਨਹੀਂ।

------

# ਮੂਏ ਕਉ ਜੀਵਾਲਨ ਹਾਰ

ਕਿਸੇ ਮਰ ਚੁਕੇ ਬੰਦੇ ਨੂੰ ਜਿਉਂਦਿਆ ਕਰਨਾ ਸਿਰਫ ਅਕਾਲ ਪੁਰਖ ਦੇ ਹੀ ਵੱਸ ਹੈ। ਸਮਰੱਥ ਸਤਿਗੁਰੂ ਅਤੇ ਅਕਾਲ ਪੁਰਖ ਵਿੱਚ ਕੋਈ ਭੇਦ ਨਹੀਂ ਹੁੰਦਾ।

ਇਹ ਘਟਨਾ 27 ਦਿਸੰਬਰ 1999 ਸੰਨ ਦੀ ਹੈ। ਉਦੋਂ ਗੁਰੂ ਗੋਬਿੰਦ ਸਿੰਘ ਜੀ ਦਾ 300 ਸਾਲਾ ਖਾਲਸਾ ਪੰਥ ਸਾਜਨ ਦਾ ਜਲੂਸ ਅਨੰਦਪੁਰ ਸਾਹਿਬ ਜਾ ਰਿਹਾ ਸੀ। ਵਰਿਆਂਹ ਪਿੰਡ ਦੇ ਕਈ ਸਿੱਖ ਵੀ ਉਸ ਜਲੂਸ ਵਿੱਚ ਸ਼ਾਮਲ ਹੋਣ ਲਈ ਜਾ ਰਹੇ ਸਨ। ਉਹਨਾਂ ਵਿੱਚ ਇਕ ਨੌਜਵਾਨ ਲੜਕਾ ਵੀ ਆਪਣੇ ਸਕੂਟਰ ਤੇ ਜਾ ਰਿਹਾ ਸੀ। ਰਾਤ ਨੂੰ ਜਦੋਂ ਜਲੂਸ ਵਾਪਸ ਆਇਆ ਤਾਂ ਹਨੇਰਾ ਹੋ ਚੁਕਿਆ ਸੀ। ਉਹ ਮੁੰਡਾ ਆਪਣੇ ਸਕੂਟਰ ਤੇ ਹੀ ਆ ਰਿਹਾ ਸੀ। ਅਗੇਰਸਤੇ ਵਿੱਚ ਸੜਕ ਤੇ ਰੋਡ ਰੋਲਰ ਖਲੋਤਾ ਹੋਇਆ ਸੀ। ਹਨੇਰਾ ਹੋਣ ਕਰਕੇ ਮੁੰਡੇ ਨੂੰ ਰੋਡ ਰੋਲਰ ਨਾ ਦਿਸਿਆ ਅਤੇ ਉਸਦਾ ਸਕੂਟਰ ਉਸਦੇ ਨਾਲ ਟਕਰਾ ਕੇ ਉਲਟ ਗਿਆ। ਉਹ ਮੁੰਡਾ ਵੀ ਡਿਗ ਕੇ ਬੇਹੋਸ਼ ਹੋ ਗਿਆ। ਉਸ ਨੂੰ ਚੁਕ ਕੇ ਚੰਡੀਗੜ੍ਹ ਲੈ ਗਏ ਅਤੇ ਪੀ.ਜੀ.ਆਈ. ਹਸਪਤਾਲ ਵਿੱਚ ਦਾਖਲ ਕਰਵਾ ਦਿੱਤਾ। ਚਾਰ ਦਿਨ ਹਸਪਤਾਲ ਵਿੱਚ ਦਾਖਲ ਰਿਹਾ ਪਰ ਕੋਈ ਫਰਕ ਨਾ ਪਿਆ। ਡਾਕਟਰਾਂ ਨੇ ਜੁਆਬ ਦੇ ਦਿੱਤਾ। ਸੋ ਉਸ ਨੂੰ ਚੁਕ ਕੇ ਵਾਪਸ ਭੈਣੀ ਸਾਹਿਬ ਲੈ ਆਏ।

ਸੰਤ ਸੰਤੋਖ ਸਿੰਘ ਜੀ ਜਿਨ੍ਹਾਂ ਨੇ ਪ੍ਰੇਰਣਾ ਦੇ ਕੇ ਉਸ ਮੁੰਡੇ ਨੂੰ ਜਲੂਸ ਵਿੱਚ ਨਾਲ ਲਿਜਾਇਆ ਸੀ ਉਹ ਬੜਾ ਘਬਰਾਏ ਕਿ ਉਸ ਮੁੰਡੇ ਦੇ ਮਾਪੇ ਸਾਰਾ ਦੋਸ਼ ਮੇਰੇ ਸਿਰ ਤੇ ਹੀ ਲਗਾਉਣਗੇ। ਉਹਨਾਂ ਨੇ ਇਕ ਮਨ ਹੋ ਕੇ ਜੀਵਨ ਦਾਤੇ ਅਕਾਲ ਪੁਰਖ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਅਰਜ ਕੀਤੀ ਕਿ ਹੇ ਸਤਿਗੁਰੂ ਜੀ ਕਿਰਪਾ ਕਰੋ ਇਸ ਲੜਕੇ ਨੂੰ ਜੀਵਨ ਦਾਨ ਬਖਸ਼ੋ। ਉਹਨਾਂ ਦੀ ਪੁਕਾਰ ਉਸ ਸਮਰੱਥ ਪੁਰਖ ਦੇ ਚਰਨਾਂ ਵਿੱਚ ਪਹੁੰਚ ਗਈ। ਉਹ ਉਸ ਲੜਕੇ ਨੂੰ ਦਰਸ਼ਨ ਦੇਣ ਆਏ ਅਤੇ ਉਸ ਨੂੰ ਚਰਨ ਛੁਹਾ ਕੇ ਬਚਨ ਕੀਤਾ ਕਿ ਕਾਕਾ ਉਠ ਕੇ ਬੈਠ ਤੂੰ ਬਿਲਕੁਲ ਠੀਕ ਹੈਂ। ਬਸ ਇੰਨਾ ਬਚਨ ਕਰਨ ਨਾਲ ਹੀ ਉਹ ਉਠ ਕੇ ਬੈਠ ਗਿਆ। ਉਸਨੇ ਅੰਗੂਰ ਖਾਧੇ ਅਤੇ ਪਾਣੀ ਪੀਤਾ। ਉਹ ਹੁਣ ਤਕ ਠੀਕ ਹੋ ਕੇ ਆਪਣੇ ਮਾਤਾ ਪਿਤਾ ਕੋਲ ਪਿੰਡ ਵਰਿਆਂਹ ਵਿਚ ਰਹਿ ਰਿਹਾ ਹੈ। ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਜੀਵਨ ਦਾਨ ਦੇਣ ਵਾਲੇ।

------

# ਕਰਣ ਕਾਰਨ ਸਮਰੱਥ

ਇਹ ਘਟਨਾ ਕੋਈ 1998 ਸੰਨ ਦੇ ਲਗਭਗ ਦੀ ਹੈ। ਭੈਣੀ ਸਾਹਿਬ ਦੇ ਬੀਬੀ ਗੁਰਮੀਤ ਕੌਰ ਅਤੇ ਉਸਦੇ ਪਤੀ ਰਣਬੀਰ ਸਿੰਘ ਰਾਗੀ ਦੋਵੇਂ ਦਿੱਲੀ ਸਨ। ਉਹਨਾਂ ਨੂੰ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦਾ ਬਨਾਰਸ ਤੋਂ ਟੈਲੀਫੂਨ ਆਇਆ ਕਿ ਤੁਸੀਂ ਦੋਵੇਂ ਅੰਬਾਲੇ ਪਹੁੰਚ ਜਾਓ। ਉਥੇ ਰਾਗੀ ਬਲਵੰਤ ਸਿੰਘ ਨੇ ਤੁਹਾਡੀਆਂ ਦੋਹਾਂ ਦੀਆਂ ਬਨਾਰਸ ਆਉਣ ਵਾਸਤੇ ਸੀਟਾਂ ਬੁੱਕ ਕਰਵਾਈਆਂ ਹੋਈਆਂ ਹਨ। ਉਹ ਦੋਵੇਂ ਜਨੇ ਅੰਬਾਲੇ ਪਹੁੰਚਣ ਲਈ ਪੰਜ ਵਜੇ ਦੀ ਬੱਸ ਤੇ ਬੈਠ ਗਏ। ਗੱਡੀ ਦਾ ਚਲਨ ਦਾ ਸਮਾਂ 7 ਵਜੇ ਸੀ। ਉਹਨਾਂ ਨੇ ਸੋਚਿਆ ਕਿ ਬੱਸ ਦੋ ਘੰਟੇ ਵਿੱਚ ਅੰਬਾਲੇ ਪਹੁੰਚ ਜਾਵੇਗੀ। ਪਰ ਜਦੋਂ ਉਹਨਾਂ ਨੇ ਕਿਸੇ ਕੋਲੋਂ ਪੁਛਿਆ ਤਾਂ ਪਤਾ ਲਗਾ ਕਿ ਬੱਸ ਅੱਠ ਵਜੇ ਅੰਬਾਲੇ ਪਹੁੰਚੇਗੀ। ਉਹਨਾਂ ਦਾ ਮਨ ਬੜਾ ਉਦਾਸ ਹੋ ਗਿਆ। ਕਿ ਅਸੀਂ ਤੇ ਹੁਣ ਗਡੀ ਦੇ ਟਾਈਮ ਤੇ ਪਹੁੰਚ ਹੀ ਨਹੀਂ ਸਕਾਂਗੇ। ਹੁਣ ਹੋਰ ਤੇ ਕੁਝ ਨਹੀਂ ਹੋ ਸਕਦਾ ਹੁਣ ਅਸੀਂ ਸਿੱਧੇ

ਭੈਣੀ ਸਾਹਿਬ ਹੀ ਚਲੇ ਚਲਦੇ ਹਾਂ। ਉਸ ਵਾਸਤੇ ਪਹਿਲਾਂ ਚੰਡੀਗੜ੍ਹ ਚਲੇ ਚਲਦੇ ਹਾਂ।

ਬੱਸ ਜਦੋਂ ਅੰਬਾਲੇ ਪਹੁੰਚੀ ਤਾਂ ਉਸ ਕਰਣ ਕਾਰਣ ਸਮਰੱਥ ਸਤਿਗੁਰੂ ਨੇ ਉਹਨਾਂ ਨੂੰ ਅੰਦਰੋਂ ਪ੍ਰੇਰਨਾ ਦੇ ਕੇ ਉਥੇ ਹੀ ਉਤਾਰ ਲਿਆ। ਉਹ ਅੰਬਾਲੇ ਹੀ ਉਤਰ ਕੇ ਖਲੋ ਗਏ। ਸੱਚੇ ਪਾਤਸ਼ਾਹ ਜੀ ਦੀ ਕਿਰਪਾ ਨਾਲ ਉਥੇ ਇਕ ਮੁੰਡਾ ਆ ਗਿਆ। ਉਸਨੇ ਰਣਬੀਰ ਸਿੰਘ ਨੂੰ ਪਿਛੋਂ ਹੱਥ ਲਾ ਕੇ ਪੁਛਿਆ ਕਿ ਕੀ ਤੁਹਾਡਾ ਨਾਂ ਰਣਬੀਰ ਸਿੰਘ ਹੈ ? ਰਣਬੀਰ ਸਿੰਘ ਨੇ ਕਿਹਾ ਕਿ ਹਾਂ ਮੇਰਾ ਨਾਂ ਰਣਬੀਰ ਸਿੰਘ ਹੈ। ਉਸਨੇ ਪੁਛਿਆ ਕਿ ਕੀ ਤੁਸੀਂ ਬਨਾਰਸ ਜਾਣਾ ਹੈ ? ਤਾਂ ਰਣਬੀਰ ਸਿੰਘ ਨੇ ਕਿਹਾ ਕਿ ਜਾਣਾ ਤਾਂ ਸੀ ਪਰ ਹੁਣ ਸਾਡੀ ਗਡੀ ਮਿੱਸ ਹੋ ਗਈ ਹੈ। ਤਾਂ ਮੁੰਡਾ ਕਹਿਣ ਲਗਾ ਕਿ ਨਹੀਂ ਅਜ ਗਡੀ ਦੋ ਘੰਟੇ ਲੇਟ ਹੈ। ਪੰਜਾਂ ਮਿੰਟਾਂ ਵਿੱਚ ਗਡੀ ਪਹੁੰਚਨ ਵਾਲੀ ਹੈ ਤੁਸੀਂ ਛੇਤੀ ਚਲ ਪਵੋ। ਉਹ ਦੋਵੇਂ ਜਣੇ ਸਟੇਸ਼ਨ ਦੇ ਬਾਹਰ ਹੀ ਖਲੋਤੇ ਸਨ ਸੋ ਛੇਤੀ ਨਾਲ ਉਹ ਅੰਦਰ ਆ ਕੇ ਗਡੀ ਵਿੱਚ ਬੈਠ ਗਏ। ਉਹਨਾਂ ਵਸਤੇ ਇਹ ਇਕ ਕ੍ਰਿਸ਼ਮਾ ਹੀ ਸੀ ਜਿਹੜਾ ਸੱਚੇ ਪਾਤਸ਼ਾਹ ਜੀ ਨੇ ਉਹਨਾਂ ਨੂੰ ਵਿਖਾਇਆ ਸੀ। ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਸਿੱਖਾਂ ਦੇ ਅੰਗ ਸੰਗ ਰਹਿਣ ਵਾਲੇ ਸਤਿਗੁਰੂ ਜੀ।

------

# ਏਕ ਊਪਰ ਜਿਸੁ ਜਨ ਕੀ ਆਸਾ। ਤਿਸਕੀ ਕਟੀਐ ਜਮ ਕੀ ਫਾਸਾ

ਨਦਰੀ ਨਦਰ ਨਿਹਾਲ ਕਰਨ ਵਾਲੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਜੀ ਦੀ ਕਿਰਪਾ ਦੀ ਇਕ ਵਾਰਤਾ ਲਿਖ ਰਹੀ ਹਾਂ। ਸੰਨ 2007 ਵਿੱਚ ਭੈਣੀ ਸਾਹਿਬ ਰਹਿਣ ਵਾਲੇ ਦਿਆਲ ਸਿੰਘ ਜੀ ਦੀ ਸੁਪਤਨੀ ਬੀਬੀ ਬਲਜੀਤ ਕੌਰ ਜੀ ਨੂੰ ਦਿਲ ਦੀ ਤਕਲੀਫ ਹੋ ਗਈ। ਉਹਨਾਂ ਦਾ ਦਿਲ ਡੁਬਨ ਲਗ ਪੈਂਦਾ ਸੀ। ਸਾਹ ਸੱਤ ਬਿਲਕੁਲ ਖ਼ਤਮ ਹੋ ਗਿਆ ਜਾਪਦਾ ਸੀ। ਉਹਨਾਂ ਨੂੰ ਅਪੋਲੋ ਹਸਪਤਾਲ ਵਿੱਚ ਦਾਖਲ ਕਰਾਇਆ ਗਿਆ। ਡਾਕਟਰਾਂ ਨੇ ਐਂਜੀਓ ਗਰਾਫੀ ਕਰਕੇ ਦਸਿਆ ਕਿ ਉਹਨਾਂ ਦੇ ਦਿਲ ਦਾ ਇਕ ਵਾਲਵ ਖਰਾਬ ਹੈ। ਇਸ ਵਾਸਤੇ ਦਿਲ ਦੀ ਬਾਈ ਪਾਸ ਸਰਜਰੀ ਕਰਨੀ ਪਵੇਗੀ।

ਉਹਨਾਂ ਦਿਨਾਂ ਵਿੱਚ ਸੱਚੇ ਪਾਤਸ਼ਾਹ ਜੀ ਥਾਈਲੈਂਡ ਗਏ ਹੋਏ ਸਨ। ਦਿਆਲ ਸਿੰਘ ਜੀ ਨੇ ਸੇਵਕ ਰਛਪਾਲ ਸਿੰਘ ਨਾਲ ਟੈਲੀਫੂਨ ਤੇ ਗਲ ਕੀਤੀ। ਉਹਨਾਂ ਨੇ ਜੁਆਬ ਦਿਤਾ ਕਿ ਸੱਚੇ ਪਾਤਸ਼ਾਹ ਜੀ ਭੈਣੀ ਸਾਹਿਬ ਆਉਣਗੇ ਤਾਂ ਅਰਜ ਕਰਾਂਗੇ। ਦਿਆਲ ਸਿੰਘ ਜੀ ਬੀਬੀ ਜੀ ਨੂੰ ਛੁੱਟੀ ਕਰਾ ਕੇ ਘਰ ਲੈ ਆਏ। ਡਾਕਟਰ ਛੁੱਟੀ ਵੀ ਨਹੀਂ ਸਨ ਦੇਣਾ ਚਾਹੁੰਦੇ। ਸੱਚੇ ਪਾਤਸ਼ਾਹ ਜੀ ਭੈਣੀ ਸਾਹਿਬ ਆਏ ਤਾਂ ਉਹਨਾਂ ਦੇ ਚਰਨਾਂ ਵਿੱਚ ਅਰਜ ਕੀਤੀ ਗਈ। ਸੱਚੇ ਪਾਤਸ਼ਾਹ ਜੀ ਨੇ ਹਸ ਕੇ ਹਥ ਨਾਲ ਇਸ਼ਾਰਾ ਕਰਕੇ ਹੁਕਮ ਕਰ ਦਿਤਾ ਕਿ ਨਹੀਂ। ਸਤਿਗੁਰੂ ਪਰਤਾਪ ਸਿੰਘ ਜੀ ਨੇ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਇਕ ਵਾਰੀ ਬਚਨ ਕੀਤਾ ਸੀ ਕਿ ਇਹ ਕਿਸੇ ਵਲ ਹੱਥ ਦਾ ਇਸ਼ਾਰਾ ਵੀ ਕਰ ਦੇ

ਣਗੇ ਤਾਂ ਉਸਦਾ ਕੰਮ ਹੋ ਜਾਵੇਗਾ। ਉਹ ਹੀ ਕਿਰਪਾ ਵਾਲਾ ਇਸ਼ਾਰਾ ਬੀਬੀ ਜੀ ਵਾਸਤੇ ਹੋ ਗਿਆ। ਜਿਸਨੇ ਉਹਨਾਂ ਦਾ ਦੁਖ ਤੋਂ ਛੁਟਕਾਰਾ ਕਰ ਦਿਤਾ। ਆਪ੍ਰੇਸ਼ਨ ਤੋਂ ਬਗੈਰ ਹੀ ਬੀਬੀ ਜੀ ਅਜ ਤਕ ਬਿਲਕੁਲ ਠੀਕ ਹਨ।

------

# ਅੰਤਰਜਾਮੀ ਸਤਿਗੁਰੂ

ਗਿਆਨ ਮਾਰਤੰਡ ਪੰਡਤ ਗੁਪਾਲ ਸਿੰਘ ਜੀ ਦੇ ਨਿੱਜੀ ਸੇਵਕ ਜਸਪਾਲ ਸਿੰਘ ਜੀ ਦੀ ਵਾਰਤਾ ਉਹਨਾਂ ਦੀ ਆਪਣੀ ਜ਼ਬਾਨੀ :-

ਜਿਸ ਵੇਲੇ ਮੈਂ ਭੈਣੀ ਸਾਹਿਬ ਆਉਣਾ ਤਾਂ ਮੈਂ ਪੰਡਤ ਗੁਪਾਲ ਸਿੰਘ ਜੀ ਦੇ ਵਖਿਆਨ ਸੁਣ ਕੇ ਬੜਾ ਪ੍ਰਭਾਵਿਤ ਹੋ ਜਾਣਾ। ਮੇਰੇ ਮਨ ਵਿੱਚ ਆਵੇ ਕਿ ਜੇ ਮੈਨੂੰ ਵੀ ਇਹੋ ਜਿਹੇ ਮਹਾਂ ਪੁਰਖਾਂ ਦੀ ਸੰਗਤ ਕਰਨੀ ਮਿਲ ਜਾਵੇ ਤਾਂ ਮੈਂ ਆਪਣੇ ਧੰਨ ਭਾਗ ਸਮਝਾਂ।

ਸੰਨ 1991 ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪਿੰਡਾਂ ਪਿੰਡਾਂ ਵਿੱਚ ਦੌਰੇ ਕਰ ਰਹੇ ਸਨ ਅਤੇ ਘਰਾਂ ਘਰਾਂ ਵਿੱਚ ਚਰਨ ਪਾਣ ਦੀ ਕਿਰਪਾ ਕਰ ਰਹੇ ਸਨ। ਜਿਸ ਵੇਲੇ ਸਾਡੇ ਪਿੰਡ ਸੰਤ ਨਗਰ ਦੀ ਵਾਰੀ ਆਈ ਤਾਂ ਸਾਡੇ ਘਰ ਵੀ ਚਰਨ ਪਾਉਣ ਦੀ ਕਿਰਪਾ ਕੀਤੀ। ਸਾਡੇ ਗ੍ਰਿਹਿ ਵਿਖੇ ਪਹੁੰਚ ਕੇ ਮੇਰੀ ਮਾਤਾ ਜੀ ਨੂੰ ਹੁਕਮ ਕੀਤਾ ਕਿ ਇਸ ਲੜਕੇ ਨੂੰ ਸ੍ਰੀ ਭੈਣੀ ਸਾਹਿਬ ਭੇਜ ਦਿਓ। ਮੇਰੇ ਮਾਤਾ ਜੀ ਕਹਿਣ ਲਗੇ ਕਿ ਜੀ ਸਤਿ ਬਚਨ। ਉਦੋਂ ਅੱਸੂ ਦਾ ਮਹੀਨਾ ਸੀ ਅਤੇ ਪ੍ਰਯੋਗ ਦੇ ਦਿਨ ਸਨ। ਮੈਨੂੰ ਪ੍ਰਯੋਗ ਵਿੱਚ ਲਗਣ ਦਾ ਹੁਕਮ ਹੋਇਆ। ਜਿਸ ਵੇਲੇ ਪ੍ਰਯੋਗ ਦੇ ਕੁਝ ਦਿਨ ਲੰਘੇ ਤਾਂ ਦੀਵਾਨ ਅਤੇ ਕਥਾ ਕੀਰਤਨ ਸੁਣਕੇ ਬੜਾ ਅਨੰਦ ਬਝਾ। ਮੇਰੇ ਮਨ ਵਿੱਚ ਆਈ ਕਿ ਮੈਨੂੰ ਵੀ ਸਤਿਗੁਰੂ ਜੀ ਕਥਾ ਕਰਨ ਦਾ ਸੁਭਾਗ ਬਖਸ਼ਣਗੇ। ਅੰਤਰਜਾਮੀ ਸਤਿਗੁਰੂ ਜੀ ਨੇ ਮੇਰੇ ਹਿਰਦੇ ਦੀ ਲਖਤਾ ਕਰ ਲਈ। ਅਗਲੇ ਦਿਨ ਮਾਸਟਰ ਦਰਸ਼ਨ ਸਿੰਘ ਜੀ ਨੇ ਸਤਿਗੁਰੂ ਜੀ ਦੀ ਰਜਾ ਅਨੁਸਾਰ ਐਲਾਨ ਕਰ ਦਿਤਾ ਕਿ ਸੰਤ ਜਸਪਾਲ ਸਿੰਘ ਜੀ ਕਥਾ ਕਰਨਗੇ। ਕਿਉਂਕਿ ਮੈਂ ਕਦੀ ਕਥਾ ਨਹੀਂ ਸੀ ਕੀਤੀ ਅਤੇ ਸੰਤ ਜੀ ਕਹਿ ਕੇ ਮੇਰਾ ਨਾਮ ਲਿਆ ਗਿਆ ਸੀ ਇਸ ਕਰਕੇ ਮੈਨੂੰ ਬਹੁਤ ਡਰ ਲਗਾ ਕਿ ਨਾਂ ਤਾਂ ਮੈਂ ਸੰਤ ਹਾਂ। ਨਾਂ ਕੋਈ ਮੇਰੇ ਵਿੱਚ ਗੁਣ ਹੈ। ਇਹ ਗਲ ਬੜੀ ਅਜੀਬ ਜਿਹੀ ਲਗੀ। ਮੇਰੇ ਮਨ ਵਿੱਚ ਆਈ ਕਿ ਸੱਚੇ ਪਾਤਸ਼ਾਹ ਜੀ ਆਪਣੇ ਸੇਵਕ ਕੀ ਆਪੇ ਰਾਖੈ ਦੇ ਮਹਾਂਵਾਕ ਅਨੁਸਾਰ ਤੁਸੀਂ ਆਪ ਹੀ ਰਖਿਆ ਕਰਨੀ। ਆਪ ਹੀ ਮੇਹਰ ਭਰਿਆ ਹਥ ਰਖਣਾ। ਸਤਿਗੁਰੂ ਜੀ ਦੀ ਕਿਰਪਾ ਨਾਲ ਸੋਹਣਾ ਵਕਤ ਪਾਸ ਹੋ ਗਿਆ। ਇਸ ਤਰ੍ਹਾਂ ਤਿੰਨ ਵਾਰੀ ਸਤਿਗੁਰੂ ਜੀ ਨੇ ਕਿਰਪਾ ਕੀਤੀ। ਉਸ ਅੱਸੂ ਦੇ ਮੇਲੇ ਕਥਾ ਕਰਾਉਣ ਦੀ। ਉਸ ਵੇਲੇ ਮੇਰੀ ਉਮਰ 21 ਸਾਲਾਂ ਦੀ ਸੀ।

ਜਿਸ ਵੇਲੇ ਪ੍ਰਯੋਗ ਤੋਂ ਬਾਅਦ ਕੋਠੀ ਵਿੱਚ ਸ਼ਾਮ ਵੇਲੇ ਸ਼ਬਦ ਪੜ੍ਹੇ ਜਾਂਦੇ ਸਨ ਤਾਂ ਇਕ ਦਿਨ ਬੈਠਿਆਂ ਮੇਰੇ ਮਨ ਵਿੱਚ ਆਈ ਕਿ ਜੇਕਰ ਸਤਿਗੁਰੂ ਜੀ ਮੈਨੂੰ ਬੁਲਾ ਕੇ ਆਪਣੀ ਰਸਨਾਂ ਤੋਂ ਪੰਡਤ ਗੁਪਾਲ ਸਿੰਘ ਜੀ ਕੋਲੋਂ ਵਿਦਿਆ ਗ੍ਰਹਿਣ ਕਰਨ ਦਾ ਹੁਕਮ ਕਰਨ ਤਾਂ ਮੇਰੇ ਵਰਗਾ ਹੋਰ ਕੌਣ ਵਡਭਾਗਾ ਹੋ ਸਕਦਾ ਹੈ। ਇੰਨੇ ਚਿਰ ਵਿੱਚ ਸੰਤ

ਹਰਬੰਸ ਸਿੰਘ ਮੈਂਬਰ ਸੰਤ ਨਗਰ ਵਾਲਿਆਂ ਨੇ ਮੈਨੂੰ ਇਸ਼ਾਰਾ ਕੀਤਾ ਅਤੇ ਮੈਂ ਹੌਂਸਲਾ ਕਰਕੇ ਸੱਚੇ ਪਾਤਸ਼ਾਹ ਜੀ ਦੇ ਸਾਹਮਣੇ ਬੈਠ ਗਿਆ। ਸੰਤ ਹਰਬੰਸ ਸਿੰਘ ਜੀ ਨੇ ਗਰੀਬ ਨਿਵਾਜ ਜੀ ਅਗੇ ਅਰਜ ਕੀਤੀ ਕਿ ਇਸ ਲੜਕੇ ਨੂੰ ਵਿਦਿਆ ਗ੍ਰਹਿਣ ਕਰਨ ਦਾ ਸ਼ੌਂਕ ਹੈ। ਆਪ ਜੀ ਮਿਹਰ ਭਰਿਆ ਹਸਤ ਕਮਲ ਇਸ ਦੇ ਸਿਰ ਤੇ ਰਖਣ ਦੀ ਕ੍ਰਿਪਾਲਤਾ ਕਰੋ।

ਅੰਤਰਾਮੀ ਸਤਿਗੁਰੂ ਜੀ ਨੇ ਬਿਨ ਬੋਲਤ ਆਪ ਪਛਾਨੇ ਦੇ ਅਨੁਸਾਰ ਬਚਨ ਕੀਤਾ ਸ਼ਾਬਾਸ਼। ਮੇਰੇ ਮੋਢੇ ਤੇ ਹਸਤ ਕਮਲ ਰਖ ਕੇ ਬਚਨ ਕੀਤਾ ਕਿ ਤੇਰੇ ਵਰਗੇ ਤਾਂ ਅਸੀਂ ਲਭਦੇ ਫਿਰਦੇ ਹਾਂ। ਅਜ ਤੋਂ ਹੀ ਪੰਡਤ ਜੀ ਦੇ ਚਰਨਾਂ ਵਿੱਚ ਪਹੁੰਚ ਜਾ ਉਹਨਾਂ ਦੀ ਸੇਵਾ ਕਰ ਅਤੇ ਵਿਦਿਆ ਦੀ ਪ੍ਰਾਪਤੀ ਕਰ। ਇਸ ਤਰ੍ਹਾਂ ਸਤਿਗੁਰੂ ਜੀ ਨੇ ਮੇਰੇ ਹਿਰਦੇ ਦੀ ਜਾਣ ਲਈ।

------

# ਤਾਪ ਪਾਪ ਸੰਤਾਪ ਬਿਨਾਸੇ

ਸਤਿਗੁਰੂ ਆਪਣੇ ਸਿਖਾਂ ਦੀ ਸਦਾ ਹੀ ਰਖਿਆ ਕਰਦਾ ਹੈ। ਮਸਤਾਨੇ ਤਾਂ ਹੁੰਦੇ ਹੀ ਰਬ ਦਾ ਰੂਪ ਹਨ।

ਲਗਭਗ 2005 ਸੰਨ ਦੀ ਘਟਨਾ ਲਿਖ ਰਹੀ ਹਾਂ। ਅੰਮ੍ਰਿਤਸਰ ਦੇ ਕੋਲ ਛਹਰਟੇ ਦੇ ਰਹਿਣ ਵਾਲੇ ਬੀਬੀ ਮਸਤਾਨੀ ਜੀ ਨੇ ਇਕ ਵਾਰੀ ਆਪਣੇ ਹੱਥ ਵਿੱਚ ਖਿਚੜੀ ਵਾਲੀ ਬਾਟੀ ਫੜੀ ਹੋਈ ਸੀ। ਉਹ ਸੱਜੇ ਹੱਥ ਨਾਲ ਬਿਜਲੀ ਦੇ ਸਵਿੱਚ ਦੀ ਤਾਰ ਕਢਨ ਲਗੇ ਤਾਂ ਉਹਨਾਂ ਦੇ ਸੱਜੇ ਹੱਥ ਦੀ ਉਂਗਲ ਨਾਲ ਹੀ ਚੰਬੜ ਗਈ। ਇਕ ਦਮ ਉਹਨਾਂ ਦੇ ਹੱਥੋਂ ਖਿਚੜੀ ਵਾਲੀ ਬਾਟੀ ਡਿਗ ਪਈ ਅਤੇ ਨਾਲ ਹੀ ਸੱਚੇ ਪਾਤਸ਼ਾਹ ਜੀ ਦੀ ਕਿਰਪਾ ਨਾਲ ਉਂਗਲ ਵੀ ਛੁਟ ਗਈ।

ਕਰੰਟ ਆਉਣ ਨਾਲ ਉਹਨਾਂ ਦੀ ਕਮਰ ਵਿੱਚ ਕੋਈ 4 ਇੰਚ ਲੰਬਾ ਅਤੇ 3 ਇੰਚ ਚੌੜਾ ਕੱਟ ਲਗ ਗਿਆ। ਉਂਗਲ ਛੁਟਦਿਆਂ ਹੀ ਉਹ ਥੱਲੇ ਡਿਗ ਪਏ। ਉਹਨਾਂ ਦ ਬੇਟੇ ਨੇ ਉਹਨਾਂ ਨੂੰ ਚੁਕ ਕੇ ਮੰਜੇ ਉਤੇ ਪਾ ਦਿੱਤਾ। ਦੂਸਰੇ ਦਿਨ ਡਾਕਟਰ ਕੋਲ ਲੈ ਕੇ ਗਏ ਤਾਂ ਉਸਨੇ ਉਸ ਕੱਟ ਤੇ ਪੱਟੀ ਕਰ ਦਿੱਤੀ।

ਉਸੇ ਰਾਤ ਸੁਫਨੇ ਵਿੱਚ ਉਹਨਾਂ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਦਿਤੇ। ਬੀਬੀ ਜੀ ਦਸਦੇ ਹਨ ਕਿ ਸੁਫਨੇ ਵਿੱਚ ਉਹਨਾਂ ਨੇ ਵੇਖਿਆ ਕਿ ਇਕ ਬਹੁਤ ਵਡਾ ਖਾਲ ਹੈ। ਸੱਚੇ ਪਾਤਸ਼ਾਹ ਜੀ ਉਹਨਾਂ ਦਾ ਹਥ ਫੜ ਕੇ ਉਹਨਾਂ ਨੂੰ ਖਾਲ ਕੋਲ ਲੈ ਗਏ ਅਤੇ ਹੁਕਮ ਕੀਤਾ ਕਿ ਬੀਬਾ ਖਾਲ ਟੱਪ। ਬੀਬੀ ਜੀ ਨੇ ਉਤਰ ਦਿੱਤਾ ਕਿ ਮੈਨੂੰ ਕਰੰਟ ਲਗਾ ਹੋਇਆ ਹੈ। ਸੱਚੇ ਪਾਤਸ਼ਾਹ ਜੀ ਨੇ ਕਿਰਪਾ ਕਰਕੇ ਬੀਬੀ ਜੀ ਦੀ ਬਾਂਹ ਫੜਕੇ ਆਪੇ ਹੀ ਖਾਲ ਟਪਾ ਦਿਤਾ। ਸਵੇਰ ਜਾਗ ਆਉਣ ਤੇ ਬੀਬੀ ਜੀ ਨੇ ਵੇਖਿਆ ਕਿ ਜਿਹੜਾ ਕਮਰ ਤੇ ਕੱਟ ਲਗਾ ਸੀ। ਉਹ ਬਿਲਕੁਲ ਠੀਕ ਹੋ ਗਿਆ ਸੀ ਬੀਬੀ ਜੀ ਬਿਲਕੁਲ ਠੀਕ ਹੋ ਗਏ।

------

# ਟੂਟੀ ਗਾਢਨਹਾਰ ਗੋਪਾਲ

ਬਿਰਦ ਪਾਲਕ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਜੀ ਧੰਨ ਹਨ ਜਿਹੜੇ ਸੁਫਨਿਆਂ ਰਾਹੀਂ ਵੀ ਆਪਣੇ ਸੇਵਕਾਂ ਦੇ ਦੁਖ ਦੂਰ ਕਰ ਦਿੰਦੇ ਹਨ। ਬੀਬੀ ਬਲਵਿੰਦਰ ਕੌਰ ਸੁਪਤਨੀ ਸਰਬਜੀਤ ਸਿੰਘ ਮਲੇਰ ਕੋਟਲੇ ਰਹਿੰਦੇ ਸਨ। ਉਹ 1988 ਸੰਨ ਦੀ ਇਕ ਘਟਨਾ ਇਸ ਤਰ੍ਹਾਂ ਸੁਣਾਉਂਦੇ ਹਨ। ਉਹਨਾਂ ਦੇ ਪਤੀ ਦਾ ਕਿਸੇ ਦੇ ਨਾਲ ਝਗੜਾ ਹੋ ਗਿਆ। ਦੁਸ਼ਮਨੀ ਇੰਨੀ ਵਧ ਗਈ ਕਿ ਦੂਸਰਾ ਬੰਦਾ ਕਹਿਣ ਲਗਾ ਕਿ ਮੈਂ ਤੇ ਸਰਬਜੀਤ ਸਿੰਘ ਨੂੰ ਜਾਨੋਂ ਮਾਰ ਦੇਣਾ ਹੈ। ਸਰਬਜੀਤ ਦੇ ਪਿਤਾ ਸੰਤ ਸੰਤੋਖ ਸਿੰਘ ਜੀ ਜਿਹੜੇ ਮਲੇਰ ਕੋਟਲੇ ਡੇਰੇ ਦੀ ਸੇਵਾ ਕਰਦੇ ਹਨ ਉਹਨਾਂ ਨੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਕਿਰਪਾ ਕਰੋ। ਹੁਕਮ ਹੋਇਆ ਕਿ ਸਰਬਜੀਤ ਨੂੰ ਭੈਣੀ ਸਾਹਿਬ ਭੇਜ ਦਿਓ। ਸੋ ਸਰਬਜੀਤ ਸਿੰਘ ਜੀ ਸ੍ਰੀ ਭੈਣੀ ਸਾਹਿਬ ਆ ਗਏ। ਉਹਨਾਂ ਦੀ ਸਿੰਘਣੀ ਮਲੇਰ ਕੋਟਲੇ ਹੀ ਰਹੀ। ਉਹਨਾਂ ਦੇ ਕੁਛੜ ਇਕ ਸਾਲ ਦੀ ਬੱਚੀ ਸੀ। ਉਹਨਾਂ ਨੂੰ ਚਿੰਤਾ ਹੋਣੀ ਸੁਭਾਵਕ ਸੀ। ਉਹ ਸੱਚੇ ਪਾਤਸ਼ਾਹ ਜੀ ਨੂੰ ਯਾਦ ਕਰਕੇ ਅਰਦਾਸੇ ਕਰਿਆ ਕਰਨ ਕਿ ਮੇਰੇ ਪਤੀ ਦੀ ਰਖਿਆ ਕਰੋ। ਇਕ ਦਿਨ ਇਸੇ ਚਿੰਤਾ ਵਿੱਚ ਸੌਂ ਗਏ। ਸੁਫਨੇ ਵਿੱਚ ਉਹਨਾਂ ਨੇ ਵੇਖਿਆ ਕਿ ਇਕ ਨਹਿਰ ਦੇ ਕਿਨਾਰੇ ਇਕ ਕੋਠੀ ਬਣੀ ਹੋਈ ਹੈ। ਉਹਨਾਂ ਨੂੰ ਅਵਾਜ ਆਈ ਕਿ ਸੱਚੇ ਪਾਤਸ਼ਾਹ ਜੀ ਆ ਰਹੇ ਹਨ ਛੇਤੀ ਛੇਤੀ ਸਫਾਈ ਕਰੋ। ਉਹ ਹਥ ਵਿੱਚ ਝਾੜੂ ਫੜਕੇ ਫਰਸ਼ ਧੋਣ ਲਗ ਪਏ। ਉਸਤੋਂ ਬਾਅਦ ਜਦੋਂ ਉਹਨਾਂ ਨੂੰ ਜਾਗ ਆਈ ਤਾਂ ਸੱਚੇ ਪਾਤਸ਼ਾਹ ਜੀ ਦੀ ਕਿਰਪਾ ਨਾਲ ਉਹਨਾਂ ਦਾ ਮਨ ਬੜਾ ਖੁਸ਼ ਹੋ ਗਿਆ। ਉਹਨਾਂ ਨੂੰ ਇਸ ਗਲ ਦਾ ਬਿਲਕੁਲ ਨਹੀਂ ਸੀ ਪਤਾ ਕਿ ਸੁਫਨੇ ਵਿੱਚ ਵੇਖੀ ਹੋਈ ਜਗ੍ਹਾ ਕਿਹੜੀ ਹੈ ? ਉਹਨਾਂ ਨੂੰ ਇਹ ਵੀ ਨਹੀਂ ਸੀ ਪਤਾ ਕਿ ਸੱਚੇ ਪਾਤਸ਼ਾਹ ਜੀ ਨੇ ਉਹਨਾਂ ਦੇ ਪਤੀ ਨੂੰ ਮੰਡੀ ਆਪਣੀ ਕੋਠੀ ਦੀ ਸੇਵਾ ਕਰਨ ਵਾਸਤੇ ਭੇਜ ਦਿਤਾ ਹੈ। ਸੱਚੇ ਪਾਤਸ਼ਾਹ ਜੀ ਨੇ ਉਹਨਾਂ ਦੇ ਸੌਹਰੇ ਨੂੰ ਹੁਕਮ ਕੀਤਾ ਕਿ ਬੀਬੀ ਨੂੰ ਮੰਡੀ ਛਡ ਆਓ। ਜਦੋਂ ਉਹ ਮੰਡੀ ਪਹੁੰਚੇ ਤਾਂ ਉਹਨਾਂ ਨੂੰ ਕੋਠੀ ਦੇ ਦਰਸ਼ਨ ਕਰਕੇ ਬੜੀ ਹੈਰਾਨੀ ਹੋਈ ਕਿ ਇਹ ਤਾਂ ਸੱਚੇ ਪਾਤਸ਼ਾਹ ਜੀ ਨੇ ਮੈਨੂੰ ਪਹਿਲਾਂ ਹੀ ਸੁਫਨੇ ਵਿੱਚ ਵਿਖਾ ਦਿਤੀ ਸੀ। ਫਰਕ ਸਿਰਫ ਇਹ ਸੀ ਕਿ ਸੁਫਨੇ ਵਿੱਚ ਕੋਠੀ ਨਹਿਰ ਦੇ ਕਿਨਾਰੇ ਸੀ ਪਰ ਇਹ ਕੋਠੀ ਦਰਿਆ ਕੰਢੇ ਸੀ। ਉਹਨਾਂ ਨੂੰ ਸੁਫਨੇ ਵਿੱਚ ਅਵਾਜ ਵੀ ਇਹ ਹੀ ਆਈ ਸੀ ਕਿ ਸੱਚੇ ਪਾਤਸ਼ਾਹ ਜੀ ਆ ਰਹੇ ਹਨ ਸਫਾਈ ਕਰੋ। ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਦਾਸਾਂ ਦੇ ਦੁੱਖਾਂ ਨੂੰ ਦੂਰ ਕਰਨ ਵਾਲੇ।

------

# ਅੰਤਰਜਾਮੀ ਜਾਣ ਪ੍ਰਭ ਮੇਰਾ

ਗ੍ਰਿਹਸਤ ਜੀਵਨ ਵਿੱਚ ਬੱਚੇ ਦਾ ਜਨਮ ਖੁਸ਼ੀਆਂ ਲੈ ਕੇ ਆਉਂਦਾ ਹੈ। ਮਾਂ ਬਾਪ ਬੱਚੇ ਦੀ ਕੁਸ਼ਲਤਾ ਲਈ ਅਕਾਲ ਪੁਰਖ ਕੋਲੋਂ ਮੰਗਾਂ ਮੰਗਦੇ ਹਨ। ਉਸਦਾ ਨਾਮ ਵੀ ਵਧੀਆ ਰਖਨਾ ਚਾਹੁੰਦੇ ਹਨ। ਸਤਿਗੁਰੂ ਜੀ ਦੇ ਸਿੱਖ ਆਪਣੇ ਬੱਚੇ ਦਾ ਨਾਮ

ਸਤਿਗੁਰੂ ਜੀ ਦੇ ਪਵਿਤ੍ਰ ਮੁਖਾਰਬਿੰਦ ਤੋਂ ਸੁਣਕੇ ਖੁਸ਼ ਹੁੰਦੇ ਹਨ। ਗੱਲ ਤਾਂ ਭਾਵੇਂ ਉਹ ਹੀ ਹੁੰਦੀ ਹੈ ਪਰ ਪੂਰਨ ਸਤਿਗੁਰੂ ਜੀ ਦੇ ਮੁਖਾਰਬਿੰਦ ਤੋਂ ਨਿਕਲੇ ਹੋਏ ਸ਼ਬਦ ਗੁਰਬਾਣੀ ਦਾ ਦਰਜਾ ਰਖਦੇ ਹਨ।

ਸੰਨ 1994 ਵਿੱਚ ਦਿੱਲੀ ਦੇ ਇਕ ਸ਼ਰਧਾਲੂ ਬੀਬੀ ਸਵਰਨਜੀਤ ਕੌਰ ਜੀ ਦੇ ਘਰ ਬੇਟਾ ਪੈਦਾ ਹੋਇਆ। ਉਹਨਾਂ ਦਾ ਦਿਲ ਕਰਦਾ ਸੀ ਕਿ ਇਸਦਾ ਨਾਮ ਸੱਚੇ ਪਾਤਸ਼ਾਹ ਜੀ ਕੋਲੋਂ ਰਖਵਾਇਆ ਜਾਏ। ਇੱਛਾ ਪੂਰਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਿੱਲੀ ਦਰਸ਼ਨ ਦਿਤੇ। ਉਸ ਬੀਬੀ ਜੀ ਦਾ ਬੜਾ ਦਿਲ ਕਰਦਾ ਸੀ ਕਿ ਉਹਨਾਂ ਦੇ ਬੇਟੇ ਦਾ ਨਾਂ ਉਹਨਾਂ ਦੇ ਆਪਣੇ ਨਾਂ ਵਰਗਾ ਅਰਥਾਤ ਸਵਰਨ ਸਿੰਘ ਹੀ ਹੋਏ। ਉਹਨਾਂ ਨੂੰ ਰਾਤ ਨੂੰ ਸੁਫਨੇ ਵਿੱਚ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਹੋਏ। ਉਹਨਾਂ ਨੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਮੇਰੇ ਬੇਟੇ ਦਾਂ ਨਾਂ ਸਵਰਨ ਸਿੰਘ ਹੀ ਰਖ ਦਿਓ। ਉਹ ਇਹ ਨਾਂ ਆਪ ਵੀ ਰਖ ਸਕਦੇ ਸਨ ਪਰ ਉਹ ਸੱਚੇ ਪਾਤਸ਼ਾਹ ਜੀ ਦੇ ਪਵਿਤ੍ਰ ਮੁਖਾਰਬਿੰਦ ਤੋਂ ਹੀ ਰਖਵਾਉਣਾ ਚਾਹੁੰਦੇ ਸਨ।

ਅਗਲੇ ਦਿਨ ਸਵੇਰੇ ਉਹ ਆਸਾ ਜੀ ਦੀ ਵਾਰ ਵਿੱਚ ਗਏ ਅਤੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਬੱਚੇ ਦਾ ਨਾਂ ਰਖਣ ਦੀ ਅਰਜ ਕੀਤੀ। ਉਹਨਾਂ ਦੀ ਹੈਰਾਨੀ ਭਰੀ ਖੁਸ਼ੀ ਦੀ ਹੱਦ ਨਾ ਰਹੀ ਜਦੋਂ ਸੱਚੇ ਪਾਤਸ਼ਾਹ ਜੀ ਨੇ ਬੱਚੇ ਦਾ ਨਾਂ ਸਵਰਨ ਸਿੰਘ ਹੀ ਰਖ ਦਿਤਾ। ਧੰਨ ਹਨ ਅੰਤਰਜਾਮੀ ਸਤਿਗੁਰੂ ਜਗਜੀਤ ਸਿੰਘ ਜੀ।

------

# ਜੋ ਮਾਂਗਉ ਸੇ ਪਾਵਉ ਰੇ

ਦੁਨੀਆਂ ਵਿੱਚ ਪੁੱਤਰ ਮਿੱਠਾ ਮੇਵਾ ਕਹੇ ਜਾਂਦੇ ਹਨ। ਪੁੱਤਰਾਂ ਵਾਸਤੇ ਮਾਵਾਂ ਕੀ ਕੀ ਨਹੀਂ ਕਰਦੀਆਂ। ਇਸ ਤਰ੍ਹਾਂ ਦੀ ਇਕ ਮਾਂ ਦੀ ਵਾਰਤਾ ਲਿਖ ਰਹੀ ਹਾਂ :-

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਚਰਨ ਸੇਵਕ ਡਾਲਟਨ ਗੰਜ ਦੀ ਬੀਬੀ ਸਵਰਨਜੀਤ ਕੌਰ ਦੇ ਘਰ ਇਕ ਬੇਟੀ ਸੀ। ਉਸਦੀ ਬੜੀ ਇਛਿਆ ਸੀ ਸਤਿਗੁਰੂ ਜੀ ਕਿਰਪਾ ਕਰਨ ਮੇਰੇ ਘਰ ਬੇਟਾ ਪੈਦਾ ਹੋਵੇ। ਉਸਦੀ ਇਛਿਆ ਪੂਰਤੀ ਕਰਨ ਵਾਲੇ ਰਿੱਧੀਆਂ ਸਿੱਧੀਆਂ ਦੇ ਮਾਲਕ ਸਤਿਗੁਰੂ ਜਗਜੀਤ ਸਿੰਘ ਜੀ ਡਾਲਟਨ ਗੰਜ ਵਾਲਿਆਂ ਨੂੰ ਦਰਸ਼ਨ ਦੇਣ ਵਾਸਤੇ ਉਥੇ ਪਹੁੰਚ ਗਏ। ਉਸ ਬੀਬੀ ਨੇ ਪੁੱਤਰ ਦੀ ਦਾਤ ਮੰਗਨ ਵਾਸਤੇ ਉਹਨਾਂ ਦੇ ਚਰਨਾਂ ਵਿੱਚ ਅਰਜ ਕੀਤੀ। ਸੱਚੇ ਪਾਤਸ਼ਾਹ ਜੀ ਨੇ ਢਾਈ ਮਾਲਾ ਭਜਨ ਦੀਆਂ ਅਤੇ ਇਕ ਮਾਲਾ ਭਗਉਤੀਆਂ ਦੀ ਕਰਨ ਵਾਸਤੇ ਹੁਕਮ ਦਿਤਾ। ਬੀਬੀ ਜੀ ਨੇ ਸੱਤ ਬਚਨ ਆਖਕੇ ਮਾਲਾ ਕਰਨੀਆਂ ਸ਼ੁਰੂ ਕਰ ਦਿਤੀਆਂ। ਅਜੇ ਕੁਝ ਹੀ ਦਿਨ ਹੋਏ ਸਨ ਕਿ ਉਸ ਨੂੰ ਉਮੀਦ ਹੋ ਗਈ। ਉਸ ਨੂੰ ਪੂਰੀ ਉਮੀਦ ਹੋ ਗਈ ਕਿ ਜ਼ਰੂਰ ਬੇਟਾ ਪੈਦਾ ਹੋਵੇਗਾ। ਪਰ ਫਿਰ ਕਈ ਵਾਰੀ ਮਨ ਡੋਲ ਜਾਂਦਾ ਕਿ ਕਿਧਰੇ ਫੇਰ ਬੇਟੀ ਨਾ ਹੋ ਜਾਵੇ।

ਸੱਚੇ ਪਾਤਸ਼ਾਹ ਜੀ ਨੇ ਉਸ ਉਤੇ ਕਿਰਪਾ ਕਰਕੇ ਉਸ ਨੂੰ ਸੁਫਨੇ ਵਿੱਚ ਹੁਕਮ ਕੀਤਾ ਕਿ ਗੁਲਾਬ ਦਾ ਫੁਲ ਪੀਸ ਕੇ ਖਾ ਲੈ। ਉਸਨੇ ਸੁਫਨੇ ਵਿੱਚ ਹੀ ਫੁਲ ਪੀਸ ਕੇ ਖਾ ਲਿਆ। ਜਦੋਂ ਉਸ ਦੀ ਨੀਂਦਰ ਖੁਲੀ ਤਾਂ ਉਸ ਨੂੰ ਪੂਰਾ ਵਿਸ਼ਵਾਸ ਹੋ ਗਿਆ ਕਿ ਸੱਚੇ ਪਾਤਸ਼ਾਹ ਜੀ ਜ਼ਰੂਰ ਮੇਰੀ ਮੰਗ ਪੂਰੀ ਕਰਨਗੇ। ਆਪਣੇ ਪੂਰੇ ਸਮੇਂ ਤੇ ਬੇਟਾ ਪੈਦਾ ਹੋਇਆ। ਉਸਦੇ ਵਿਸ਼ਵਾਸ ਨੂੰ ਫਲ ਲਗ ਚੁਕਾ ਸੀ। ਉਸਨੇ ਤਨੋਂ ਮਨੋਂ ਸ੍ਰੀ ਸਤਿਗੁਰੂ ਜੀ ਦਾ ਧੰਨਵਾਦ ਕੀਤਾ। ਧੰਨ ਹਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਸਿੱਖਾਂ ਦੀਆਂ ਇਛਾਵਾਂ ਪੂਰੀਆਂ ਕਰਨ ਵਾਲੇ।

------

# ਹਰਿ ਸਿਮਰਤ ਕਿਲਵਿਖ ਸਭ ਨਾਸੇ

ਅਨਹੋਣੀ ਨੂੰ ਹੋਣੀ ਕਰਨਾ ਸਮਰੱਥ ਸਤਿਗੁਰੂ ਵਾਸਤੇ ਕੋਈ ਮੁਸ਼ਕਲ ਨਹੀਂ। ਉਹ ਆਪਣੇ ਸੇਵਕਾਂ ਦੀ ਸਦਾ ਹੀ ਰਖਿਆ ਕਰਦਾ ਹੈ :-

ਸੰਨ 2007 ਦੀ ਘਟਨਾ ਹੈ ਅੰਮ੍ਰਿਤਸਰ ਦੀ ਬੀਬੀ ਸੰਤ ਕੌਰ ਸਪੁਤਰੀ ਸੰਤ ਸਰਬਜੀਤ ਸਿੰਘ ਨੂੰ ਬੁਖਾਰ ਨੇ ਘੇਰ ਲਿਆ। ਬੁਖ਼ਾਰ ਬਹੁਤ ਤੇਜ ਸੀ। ਸਰੀਰ ਵਿੱਚ ਖੂਨ ਦੀ ਕਮੀ ਹੋਣ ਕਰਕੇ ਪਲੇਟਲੈਟਸ ਬਨਣੇ ਘਟ ਗਏ। ਉਹਨਾਂ ਦੀ ਗਿਣਤੀ 32000 ਰਹਿ ਗਈ ਜਿਹੜੀ ਕਿ ਚਿੰਤ ਦਾ ਕਾਰਣ ਸੀ। ਡਾਕਟਰਾਂ ਨੇ ਛੇਤੀ ਹੀ ਹਸਪਤਾਲ ਦਾਖਲ ਕਰਾਉਣ ਲਈ ਕਿਹਾ ਅਤੇ ਖੂਨ ਚੜ੍ਹਾਉਣ ਦੀ ਸਲਾਹ ਦਿੱਤੀ। ਇਸ ਤੋਂ ਬਗੈਰ ਇਲਾਜ ਅਸੰਭਵ ਦਸਿਆ।

ਸੱਚੇ ਪਾਤਸ਼ਾਹ ਜੀ ਦਾ ਖੂਨ ਚੜ੍ਹਾਉਣ ਦਾ ਹੁਕਮ ਨਹੀਂ। ਉਹਨਾਂ ਅਗੇ ਅਰਜ ਬੇਨਤੀ ਕੀਤੀ ਗਈ। ਹੁਕਮ ਹੋਇਆ ਕਿ ਜਿਵੇਂ ਡਾਕਟਰ ਕਹਿੰਦਾ ਹੈ ਤਿਵੇਂ ਹੀ ਕਰ ਲਵੋ। ''ਸੱਚੇ ਪਾਤਸ਼ਾਹ ਜੀ ਨੇ ਇਹ ਬਚਨ ਤਾਂ ਕਰ ਦਿੱਤਾ ਪਰ ਗੁਪਤ ਰੂਪ ਵਿੱਚ ਕਿਰਪਾ ਕਰ ਦਿੱਤੀ। ਬਗੈਰ ਖੂਨ ਚੜ੍ਹਾਉਣ ਤੋਂ ਹੀ ਬੱਚੀ ਦੀ ਹਾਲਤ ਵਿੱਚ ਸੁਧਾਰ ਹੋਣ ਲਗ ਪਿਆ ਡਾਕਟਰ ਨੇ ਦੁਬਾਰਾ ਚੈਕ ਅੱਪ ਕੀਤਾ ਤਾਂ ਪਲੇਟਲੈਟਸ ਦੀ ਗਿਣਤੀ 32000 ਤੋਂ 135000 ਹੋ ਗਈ। ਕੋਈ ਦਵਾਈ ਦੀ ਲੋੜ ਨਹੀਂ ਪਈ। ਨਾ ਹੀ ਖੂਨ ਚੜ੍ਹਾਇਆ। ਉਸ ਅਕਾਲ ਪੁਰਖ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਬੱਚੀ ਬਿਲਕੁਲ ਠੀਕ ਹੋ ਗਈ।

------

# ਵਿਸ਼ਾ ਸੂਚੀ

# ਮੁੱਖ ਬੰਦ

ਆਵਹੁ ਭੈਣੇ ਗਲ ਮਿਲਹ ਅੰਕ ਸਹੇਲੜੀਆਹ
ਮਿਲਿ ਕੈ ਕਰਹ ਕਹਾਣੀਆ ਸੰਮ੍ਰਥ ਕੰਤ ਕੀਆਹ।।

ਸੰਮ੍ਰਥ ਕੰਤ ਦੀਆਂ ਕਹਾਣੀਆਂ ਕਰਨ ਦਾ ਕਿੰਨਾ ਕੁ ਮਹਾਤਮ ਹੈ ਇਸ ਬਾਰੇ ਹਰਪਾਲ ਸਿੰਘ ਜੀ ਸੇਵਕ ਦਸਦੇ ਹਨ ਕਿ ਇਕ ਵਾਰੀ (ਕੋਈ 15 ਕੁ ਸਾਲ ਪਹਿਲਾਂ) ਉਹਨਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਿੱਖਾਂ ਕੋਲੋਂ ਸਤਿਗੁਰੂ ਪਰਤਾਪ ਸਿੰਘ ਜੀ ਦੇ ਬਚਨ ਰਿਕਾਰਡ ਕਰਨ ਲਈ ਸ੍ਰੀ ਜੀਵਨ ਨਗਰ ਭੇਜਿਆ। ਉਥੇ ਸਤਿਗੁਰੂ ਦੇ ਪਿਆਰੇ ਇਕ ਸਿੱਖ ਸੁਖਦੇਵ ਸੁਆਮੀ ਜੀ ਹੁੰਦੇ ਸਨ। ਉਹਨਾਂ ਨੇ ਦਸਿਆ ਕਿ ਸਤਿਗੁਰੂ ਪਰਤਾਪ ਸਿੰਘ ਜੀ ਨਾਲ ਰਾਈਆਂ ਦਾ ਇਕ ਸਿਖ ਘੁਲਦਾ ਹੁੰਦਾ ਸੀ। ਉਸਨੇ ਸਤਿਗੁਰੂ ਪਰਤਾਪ ਸਿੰਘ ਜੀ ਅਗੇ ਅਰਜ ਕੀਤੀ ਕਿ ਭਜਨ ਬਾਣੀ ਤੋਂ ਵਡੀ ਵੀ ਕੋਈ ਚੀਜ਼ ਹੈ। ਹੁਕਮ ਹੋਇਆ ਕਿ ਭਜਨ ਬਾਣੀ ਤੋਂ ਵਡਾ ਸਿਦਕ ਭਰੋਸਾ ਹੈ। ਅਰਥਾਤ ਜੇ ਸਤਿਗੁਰੂ ਦੇ ਚਰਨਾਂ ਤੇ ਭਰੋਸਾ ਨਹੀਂ ਤਾਂ ਭਜਨ ਬਾਣੀ ਦਾ ਵੀ ਕੋਈ ਫਾਇਦਾ ਨਹੀਂ। ਫਿਰ ਉਸ ਨੇ ਅਰਜ ਕੀਤੀ ਕਿ ਸਿਦਕ ਭਰੋਸੇ ਤੋਂ ਵੀ ਵਡੀ ਕੋਈ ਚੀਜ਼ ਹੈ। ਹੁਕਮ ਹੋਇਆ ਕਿ ਇਸ ਤੋਂ ਵਡੀ ਚੀਜ਼ ਬਖਸ਼ਿਸ਼ ਹੈ। ਉਸਨੇ ਫਿਰ ਅਰਜ ਕੀਤੀ ਕਿ ਬਖਸ਼ਿਸ਼ ਤੋਂ ਵਡੀ ਵੀ ਕੋਈ ਚੀਜ਼ ਹੈ। ਹੁਕਮ ਹੋਇਆ ਕਿ ਬਖਸ਼ਿਸ਼ ਤੋਂ ਵਡੀ ਚੀਜ਼ ਸਤਿਗੁਰੂ ਦੀਆਂ ਸਾਖੀਆਂ ਸੁਨਣੀਆਂ ਕਰਨੀਆਂ ਹਨ। ਅਰਥਾਤ ਸਤਿਗੁਰੂ ਦਾ ਜਸ ਕਰਨਾ ਸਭ ਤੋਂ ਉੱਚੀ ਵਸਤੂ ਹੈ। ਇਸ ਨਾਲ ਸਤਿਗੁਰੂ ਜੀ ਦੇ ਚਰਨਾਂ ਤੇ ਪ੍ਰਤੀਤ ਹੁੰਦੀ ਹੈ।

ਆਓ, ਅਸੀਂ ਉਸ ਸੰਮ੍ਰਥ ਕੰਤ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਕਹਾਣੀਆਂ ਦਾ ਅਨੰਦ ਮਾਣੀਏ। ਆਪ ਪੜ੍ਹੀਏ ਆਪਣੇ ਬੱਚਿਆਂ ਨੂੰ ਪੜ੍ਹਾਈਏ। ਆਪਣੇ ਪਿਆਰਿਆਂ ਨੂੰ ਪੜ੍ਹਾਈਏ। ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰੀਏ।

ਜਸਬੀਰ ਕੌਰ (ਸ਼ਿਮਲਾ)
ਪੰਜਾਬ : 92172-11370
ਹਿਮਾਚਲ : 92187-71909

# ਤਾਂ ਤੇ ਛਲੀਆ ਨਾਮ ਧਰਾਇਆ।

ਅਕਾਲ ਪੁਰਖ ਸਾਰੀ ਦੁਨੀਆਂ ਨੂੰ ਛਲ ਸਕਦਾ ਹੈ ਪਰ ਆਪ ਅਛੱਲ ਹੈ। ਸਤਿਜੁਗ ਵਿੱਚ ਬਲ ਰਾਜੇ ਨੂੰ ਛਲਿਆ। ਦੁਆਪੁਰ ਵਿੱਚ ਕ੍ਰਿਸ਼ਨ ਰੂਪ ਹੋ ਕੇ ਗੋਪੀਆਂ ਨੂੰ ਛਲਿਆ। ਇੰਗਲੈਂਡ ਦੇ ਡਰਬੀ ਸ਼ਹਿਰ ਵਿੱਚ ਰਹਿਣ ਵਾਲੇ ਸੰਤ ਰਣਜੀਤ ਸਿੰਘ ਜੀ ਨੇ, (ਜੋ ਕਿ ਪਿਛੋਂ ਲਸਾੜਾ ਪਿੰਡ ਦੇ ਰਹਿਣ ਵਾਲੇ ਹਨ) ਕਨੇਡਾ ਦੇ ਸੂਬਾ ਰੇਸ਼ਮ ਸਿੰਘ ਜੀ ਨੂੰ ਇਕ ਸਾਖੀ ਇਸ ਤਰ੍ਹਾਂ ਸੁਣਾਈ -

ਇਹ ਵਾਰਤਾ ਸੰਨ 2009 ਦੇ ਮਾਰਚ ਦੇ ਪਹਿਲੇ ਹਫਤੇ ਦੀ ਹੈ। ਉਹ ਰੋਜ਼ 4-5 ਮੀਲ ਸਵੇਰੇ ਸੈਰ ਕਰਨ ਜਾਂਦੇ ਹਨ। ਇਕ ਦਿਨ ਉਹਨਾਂ ਨੂੰ ਨੀਲੀ ਪਗ ਵਾਲਾ ਇਕ ਬੰਦਾ ਮਿਲਿਆ। ਉਹਨੇ ਸੰਤ ਰਣਜੀਤ ਸਿੰਘ ਜੀ ਨੂੰ ਸਤਿ ਸ੍ਰੀ ਅਕਾਲ ਬੁਲਾਈ। ਸੰਤ ਰਣਜੀਤ ਸਿੰਘ ਜੀ ਨੇ ਉਹਨੂੰ ਕਿਹਾ ਸੰਤ ਜੀ ਸਤਿ ਸ੍ਰੀ ਅਕਾਲ। ਉਹ ਬੰਦਾ ਸੰਤ ਰਣਜੀਤ ਸਿੰਘ ਜੀ ਨੂੰ ਕਹਿਣ ਲਗਾ ਕਿ ਕੂਕੇ ਸੰਤ ਜੀ ਕਹਿਕੇ ਬੁਲਾਉਂਦੇ ਹਨ। ਤੂੰ ਕੂਕਾ ਤੇ ਨਹੀਂ ? ਸੰਤ ਰਣਜੀਤ ਸਿੰਘ ਜੀ ਕਹਿਣ ਲਗੇ ਕਿ ਹਾਂ ਜੀ ਮੈਂ ਕੂਕਾ ਹਾਂ। ਉਹ ਬੰਦਾ ਕਹਿਣ ਲਗਾ ਕਿ ਤੁਸੀਂ ਧੰਨ ਸਤਿਗੁਰੂ ਰਾਮ ਸਿੰਘ ਜੀ, ਧੰਨ ਸਤਿਗੁਰੂ ਹਰੀ ਸਿੰਘ ਜੀ, ਧੰਨ ਸਤਿਗੁਰੂ ਪਰਤਾਪ ਸਿੰਘ ਜੀ, ਧੰਨ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸਤਿਗੁਰੂ ਜੀ ਸਮਝਦੇ ਹੋ। ਅਸੀਂ ਵੀ ਇਹਨਾਂ ਨੂੰ ਸਤਿਗੁਰੂ ਜੀ ਹੀ ਸਮਝਦੇ ਹਾਂ। ਪਰ ਅਸੀਂ ਕਹਿ ਨਹੀਂ ਸਕਦੇ। ਅਸੀਂ ਇਕ ਦੂਸਰੇ ਤੋਂ ਡਰਦੇ ਹਾਂ। ਪਰ ਤੁਸੀਂ ਤੇ ਕੂਕੇ ਹੋ ਤੁਸੀਂ ਕਿਉਂ ਡਰਦੇ ਹੋ। ਜਦੋਂ ਕੋਈ ਪ੍ਰਚਾਰਕ ਜਾਂ ਜਥੇਦਾਰ ਸਟੇਜ ਤੇ ਕਹਿੰਦਾ ਹੈ ਆਖੋ ਧੰਨ ਸਤਿਗੁਰੂ ਜਗਜੀਤ ਸਿੰਘ ਜੀ। ਤੁਸੀਂ ਸਾਰੇ ਕਿਉਂ ਨਹੀਂ ਬੋਲਦੇ ? ਚਾਰ ਕੁ ਬੰਦੇ ਕਹਿ ਛਡਦੇ ਹਨ। ਜਦੋਂ ਕੋਈ ਧੰਨ ਸਤਿਗੁਰੂ ਜੀ ਕਹਿੰਦਾ ਹੈ ਤਾਂ ਤੁਹਾਨੂੰ ਇੰਨੀ ਉੱਚੀ ਬੋਲਣਾ ਚਾਹੀਦਾ ਹੈ ਕਿ ਕਨਾਤਾਂ ਪਾਟ ਜਾਣ ਇੰਨੀ ਗਲ ਕਰਕੇ ਉਹ ਚਲਾ ਗਿਆ। ਜਦੋਂ ਉਹ ਫਰਲਾਂਗ ਕੁ ਚਲਾ ਗਿਆ ਤਾਂ ਸੰਤ ਰਣਜੀਤ ਸਿੰਘ ਜੀ ਨੇ ਸੋਚਿਆ ਕਿ ਉਹਨੂੰ ਪੁੱਛਾਂ ਤੇ ਸਹੀ ਉਹ ਰਹਿੰਦਾ ਕਿੱਥੇ ਹੈ। ਉਹ ਮੇਰੇ ਸ਼ਹਿਰ ਦਾ ਹੈ। ਉਹਨਾਂ ਨੇ ਉਸ ਬੰਦੇ ਨੂੰ ਮਿਲਣ ਦੀ ਕੋਸ਼ਿਸ਼ ਕੀਤੀ। ਸੰਤ ਰਣਜੀਤ ਸਿੰਘ ਜੀ ਤੇਜ਼ ਤੇਜ਼ ਟੁਰ ਕੇ ਪਿਛੇ ਗਏ। ਪਰ ਉਹ ਬੰਦਾ ਹੋਰ ਤੇਜ਼ ਟੁਰਨ ਲਗ ਪਿਆ। ਸੰਤ ਰਣਜੀਤ ਸਿੰਘ ਜੀ ਨੇ ਵੇਖਿਆ ਕਿ ਉਸ ਬੰਦੇ ਦੀਆਂ ਲੱਤਾਂ ਦਿਸਨੀਆਂ ਬੰਦ ਹੋ ਗਈਆਂ ਹਨ। ਉਹ ਬੜੇ ਹੈਰਾਨ ਹੋਏ ਕਿ ਇਹ ਕੀ ਛਲਾਵਾ ਹੈ ? ਉਹਦਾ ਸਿਰਫ ਧੜ ਹੀ ਦਿਸ ਰਿਹਾ ਸੀ। ਥੋਹੜੀ ਦੇਰ ਬਾਅਦ ਉਹਨਾਂ ਨੇ ਵੇਖਿਆ ਕਿ ਉਹ ਬੰਦਾ ਨੀਵੀਂ ਥਾਂ ਤੇ ਉਤਰ ਗਿਆ ਅਤੇ ਦਿਸਨੋਂ ਹਟ ਗਿਆ। ਉਹ ਸਮਝ ਗਏ ਕਿ ਇਹ ਤੇ ਛਲਾਵਾ ਹੀ ਸੀ। ਸੰਤ ਰਣਜੀਤ ਸਿੰਘ ਜੀ ਨੂੰ ਪਤਾ ਲਗਾ ਕਿ ਇਹ ਤੇ ਸਤਿਗੁਰੂ ਜੀ ਆਪ ਹੀ ਇਸ ਰੂਪ ਵਿੱਚ ਹੁਕਮ ਦੇ ਗਏ ਹਨ ਕਿ ਜਦੋਂ ਕੋਈ ਜਥੇਦਾਰ ਜਾਂ ਪ੍ਰਚਾਰਕ ਧੰਨ ਸਤਿਗੁਰੂ ਜੀ ਬੋਲਣ ਲਈ ਆਖੇ ਤਾਂ ਉੱਚੀ

ਗੱਜ ਕੇ ਬੋਲੋ। ਉਸ ਧੰਨਤਾ ਦੇ ਯੋਗ ਗਰੀਬ ਨਿਵਾਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਕੋਟਾਨ ਕੋਟ ਨਮਸਕਾਰ।

------

# ਆਦਿ ਅੰਤਿ ਏਕੈ ਅਵਤਾਰਾ।
# ਸੋਈ ਗੁਰੂ ਸਮਝੀਅਹੁ ਹਮਾਰਾ।।

ਸਤਿਗੁਰੂ ਪਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਇਕੋ ਹੀ ਰੂਪ ਹਨ। ਇਸਦਾ ਪ੍ਰਤੱਖ ਪ੍ਰਮਾਣ ਥਲੇ ਲਿਖੀ ਸਾਖੀ ਤੋਂ ਮਿਲਦਾ ਹੈ -

ਸੰਨ 1959 ਵਿੱਚ ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦੇਹ ਦਾ ਓਹਲਾ ਕੀਤਾ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਿਜ ਸਰੂਪ ਸਤਿਗੁਰੂ ਜਗਜੀਤ ਸਿੰਘ ਜੀ ਗੁਰਗੱਦੀ ਤੇ ਬਿਰਾਜਮਾਨ ਹੋਏ। ਕਈਆਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਤੇ ਵਿਸ਼ਵਾਸ ਨਾ ਆਇਆ। ਉਹਨਾਂ ਵਿੱਚੋਂ ਹੀ ਪਿੰਡ ਸੰਤਾਂ ਵਾਲੀ ਦੇ ਰਹਿਣ ਵਾਲੇ ਹਰੀ ਸਿੰਘ ਜੀ ਦੇ ਸਪੁੱਤਰ ਗਿਆਨ ਸਿੰਘ ਜੀ ਸਨ। ਉਹਨਾਂ ਨੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਮੱਥਾ ਤਾਂ ਟੇਕ ਦਿੱਤਾ ਪਰ ਮਨ ਵਿੱਚ ਇਹ ਸੋਚਿਆ ਕਿ ਮੱਥਾ ਤਾਂ ਟੇਕ ਦਿਤਾ ਹੈ ਪਰ ਇਹ ਸਤਿਗੁਰੂ ਜੀ ਤਾਂ ਨਹੀਂ। ਸਤਿਗੁਰੂ ਜੀ ਤਾਂ ਚਲੇ ਗਏ ਹਨ। ਜੇ ਇਹ ਸਤਿਗੁਰੂ ਜੀ ਹਨ ਤਾਂ ਮੈਨੂੰ ਨਾਂ ਲੈ ਕੇ ਬੁਲਾਉਣ ਨਾਲੇ ਮੇਰੇ ਕੋਲੋਂ ਕੁਝ ਲੈ ਕੇ ਛਕਨ।

ਇਸ ਤੋਂ ਕੁਝ ਸਮਾਂ ਬਾਅਦ ਸ੍ਰੀ ਜੀਵਨ ਨਗਰ 101 ਅਖੰਡ ਪਾਠ ਹੋਏ। ਗਿਆਨ ਸਿੰਘ ਜੀ ਉਦੋਂ ਧੂਪੀਏ ਦੀ ਸੇਵਾ ਕਰ ਰਹੇ ਸਨ। ਪੋਹ ਮਾਘ ਦੇ ਦਿਨ ਸਨ। ਠੰਢ ਬਹੁਤ ਜ਼ਿਆਦਾ ਸੀ। ਇਕ ਦਿਨ ਸਵੇਰੇ 3½ ਵਜੇ ਦੇ ਕਰੀਬ ਉਹ ਕੋਠੀ ਤੋਂ ਦਹੀਂ ਛੱਕ ਕੇ ਬਾਹਰ ਨਿਕਲੇ। ਉਹਨਾਂ ਦੀ ਰੌਲ ਦੀ ਵਾਰੀ 4 ਵਜੇ ਸੀ। ਮੀਂਹ ਬਹੁਤ ਪੈ ਰਿਹਾ ਸੀ। ਨਾਲੇ ਬਿਜਲੀ ਚਮਕ ਰਹੀ ਸੀ। ਉਹ ਆਪਣੀ ਰੌਲ ਦੀ ਵਾਰੀ ਦੇਣ ਵਾਸਤੇ ਛੱਤਰੀ ਲੈ ਕੇ ਚਲ ਪਏ। ਬਿਜਲੀ ਚਮਕੀ ਤਾਂ ਉਸ ਰੋਸ਼ਨੀ ਵਿੱਚ ਉਹਨਾਂ ਨੇ ਵੇਖਿਆ ਕਿ ਇਕ ਚਿਟੇ ਕਪੜਿਆਂ ਵਾਲਾ ਸਿਖ ਕੁਛ ਦੂਰੀ ਤੇ ਮੀਂਹ ਵਿੱਚ ਹੀ ਖਲੋਤਾ ਹੈ। ਉਹਨਾਂ ਨੇ ਸੋਚਿਆ ਕਿ ਪਤਾ ਨਹੀਂ ਇਹ ਕੌਣ ਹੈ ? ਫਿਰ ਦੂਸਰੀ ਵਾਰੀ ਬਿਜਲੀ ਦੀ ਚਮਕ ਵਿੱਚ ਉਹਨਾਂ ਨੂੰ ਉਹ ਸਿਖ ਦਿਸਿਆ। ਇਸੇ ਤਰ੍ਹਾਂ ਤੀਸਰੀ ਵਾਰੀ ਫਿਰ ਦਿਸਿਆ। ਇੰਨੇ ਚਿਰ ਵਿੱਚ ਉਹ ਉਸ ਸਿਖ ਦੇ ਕੋਲ ਪਹੁੰਚ ਗਏ। ਉਹਨਾਂ ਨੇ ਵੇਖਿਆ ਕਿ ਉਹ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਹੀ ਮੀਂਹ ਵਿੱਚ ਹੀ ਖਲੋਤੇ ਸਨ। ਉਹਨਾਂ ਨੇ ਮੱਥਾ ਟੇਕਿਆ ਤਾਂ ਸਤਿਗੁਰੂ ਜੀ ਨੇ ਉਹਨਾਂ ਦਾ ਨਾਂ ਲੈ ਕੇ ਪੁੱਛਿਆ ਕਿ ਤੂੰ ਸੋਧੀ ਹੈ ? ਉਹਨਾਂ ਨੇ ਅਰਜ ਕੀਤੀ ਕਿ ਜੀ ਮੈਂ ਸੋਧੀ ਹਾਂ। ਹੁਕਮ ਹੋਇਆ ਕਿ ਉਹ ਗੜਵਾ ਪਿਆ ਹੈ ਉਹ ਚੁਕ ਕੇ ਲਿਆ। ਗੜਵੇ ਵਿੱਚ ਜਲ ਪਿਆ ਸੀ। ਉਹ ਗੜਵਾ ਚੁਕ ਕੇ ਲਿਆਏ।

ਸਤਿਗੁਰੂ ਜੀ ਉਥੇ ਹੀ ਬਾਰਸ਼ ਵਿੱਚ ਥਲੇ ਬੈਠ ਗਏ ਅਤੇ ਆਪਣੇ ਪਵਿੱਤ੍ਰ ਹਸਤ ਕਮਲਾਂ ਦਾ ਬੁਕ ਬਣਾ ਕੇ ਆਪਣੇ ਮੂੰਹ ਨਾਲ ਲਗਾ ਕੇ ਹੁਕਮ ਕੀਤਾ ਕਿ ਜਲ ਛਕਾ। ਗਿਆਨ ਸਿੰਘ ਜੀ ਨੇ ਅਰਜ ਕੀਤੀ ਕਿ ਜੀ ਮੈਂ ਗਿਲਾਸ ਲੈ ਆਵਾਂ ? ਹੁਕਮ ਹੋਇਆ ਕਿ ਨਹੀਂ ਇਸ ਤਰ੍ਹਾਂ ਹੀ ਛਕਾ। ਜਲ ਛਕ ਕੇ ਬਚਨ ਕੀਤਾ ਕਿ ਹੁਣ ਤਾਂ ਤਸੱਲੀ ਆ ਗਈ ਹੈ ? ਹੁਣ ਤਾਂ ਮਨ ਮੰਨ ਗਿਆ ਹੈ ? ਹੁਣ ਤਾਂ ਨਹੀਂ ਕੋਈ ਫਰਕ ਰਹਿ ਗਿਆ। ਗਿਆਨ ਸਿੰਘ ਜੀ ਦਸਦੇ ਹਨ ਕਿ ਸੱਚੇ ਪਾਤਸ਼ਾਹ ਜੀ ਦੇ ਬਚਨ ਸੁਣ ਕੇ ਮੇਰੇ ਰੋਂਗਟੇ ਖੜ੍ਹੇ ਹੋ ਗਏ। ਉਹ ਪੈਰਾਂ ਤਕ ਹਿਲ ਗਏ। ਉਹਨਾਂ ਨੇ ਹਥ ਜੋੜ ਕੇ ਅਰਜ ਕੀਤੀ ਕਿ ਜੀ ਮੇਰੇ ਕੋਲੋਂ ਬੜੀ ਗਲਤੀ ਹੋਈ ਹੈ। ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਦਿਲਾਂ ਦੀ ਜਾਨਣਹਾਰ ਅੰਤਰਜਾਮੀ।

------

# ਨਮਸਤੂੰ ਅਕਾਲੇ।। ਨਮਸਤੂੰ ਕ੍ਰਿਪਾਲੇ।।

ਕਾਲ ਰਹਿਤ ਕਿਰਪਾ ਦੇ ਸਾਗਰ ਸਤਿਗੁਰੂ ਜੀ ਨੂੰ ਬਾਰ ਬਾਰ ਨਮਸਕਾਰ ਹੈ। ਸਤਿਗੁਰੂ ਅਰਜਨ ਦੇਵ ਜੀ ਅਤਿ ਦੀ ਗਰਮੀ ਵਿੱਚ ਤੱਤੀ ਤਵੀ ਤੇ ਬੈਠੇ। ਉਹਨਾਂ ਦੇ ਸੀਸ ਉਤੇ ਤੱਤੀ ਰੇਤ ਦੇ ਕੜਛੇ ਪਾਏ ਗਏ। ਇਸ ਹਾਲਤ ਵਿੱਚ ਕੋਈ ਮਨੁੱਖ ਜਿਉਂਦਾ ਨਹੀਂ ਰਹਿ ਸਕਦਾ। ਸਤਿਗੁਰੂ ਰਾਮ ਸਿੰਘ ਜੀ ਨੇ ਬਚਨ ਕੀਤਾ ਸੀ ਕਿ ਅਗ ਮੈਨੂੰ ਸਾੜ ਨਹੀਂ ਸਕਦੀ। ਪਾਣੀ ਮੈਨੂੰ ਡੋਬ ਨਹੀਂ ਸਕਦਾ। ਸਤਿਗੁਰੂ ਰਾਮ ਸਿੰਘ ਜੀ ਨੇ ਪਊਏ ਪਾ ਕੇ ਦਰਿਆ ਪਾਰ ਕਰ ਲਿਆ। ਇਹ ਕੁਛ ਸਿਰਫ ਅਕਾਲ ਪੁਰਖ ਦਾ ਅਵਤਾਰ ਹੀ ਕਰ ਸਕਦਾ ਹੈ। ਇਸ ਤਰ੍ਹਾਂ ਦੀ ਇਕ ਸਾਖੀ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਦੀ ਪੜ੍ਹੋ -

ਕਨੇਡਾ ਦੇ ਸੂਬਾ ਰੇਸ਼ਮ ਸਿੰਘ ਜੀ ਦਸਦੇ ਹਨ ਕਿ ਜਨਵਰੀ 1998 ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਨੇਡਾ ਦਰਸ਼ਨ ਦੇਣ ਦੀ ਕਿਰਪਾ ਕੀਤੀ। ਉਹਨਾਂ ਦਿਨਾਂ ਵਿੱਚ ਉਥੇ ਠੰਢ ਬਹੁਤ ਪੈ ਰਹੀ ਸੀ। ਰੇਡੀਓ ਤੋਂ ਬਾਰ ਬਾਰ ਖ਼ਬਰ ਆ ਰਹੀ ਸੀ ਕਿ ਤੁਸੀਂ ਸਰੀਰ ਦਾ ਕੋਈ ਵੀ ਅੰਗ ਬਾਹਰ ਨਹੀਂ ਰਖਣਾ। ਹਥਾਂ ਵਿੱਚ ਵੀ ਦਸਤਾਨੇ ਪਾ ਕੇ ਰਖੋ। ਜੇ ਇਕ ਮਿੰਟ ਲਈ ਵੀ ਤੁਹਾਡੀ ਇਕ ਉਂਗਲ ਵੀ ਬਾਹਰ ਰਹਿ ਗਈ ਤਾਂ ਉਸਦਾ ਖੂਨ ਜੰਮ ਜਾਵੇਗਾ। ਉਸਦਾ ਇਲਾਜ ਸਿਰਫ ਉਂਗਲ ਕਟਣ ਤੇ ਹੀ ਹੋਵੇਗਾ। ਠੰਢ – 40° ਸੀ।

ਇਹੋ ਜਿਹੀ ਹਾਲਤ ਵਿੱਚ ਉਹ ਅਕਾਲ ਪੁਰਖ ਦੇ ਅਵਤਾਰ ਕਨੇਡਾ ਵਿੱਚ ਬਣਿਆ ਨਿਆਗਰਾ ਫਾਲ ਦਰਸ਼ਨ ਦੇਣ ਲਈ ਗਏ। ਉਥੇ ਸੱਚੇ ਪਾਤਸ਼ਾਹ ਜੀ ਸੂਬਾ ਰੇਸ਼ਮ ਸਿੰਘ ਜੀ ਦੇ ਛੋਟੇ ਭਰਾ ਜਸਪਾਲ ਸਿੰਘ ਜੀ ਦੇ ਹੋਟਲ ਵਿੱਚ ਠਹਿਰੇ ਹੋਏ ਸਨ।

ਜਸਪਾਲ ਸਿੰਘ ਜੀ ਨੇ ਸਵੇਰੇ 2-3 ਵਜੇ ਦੇ ਕਰੀਬ ਵੇਖਿਆ ਕਿ ਸਚੇ ਪਾਤਸ਼ਾਹ ਜੀ ਇਸ਼ਨਾਨ ਕਰਕੇ ਕਛਹਿਰੇ ਬਨਾਇਨ ਵਿੱਚ ਹੋਟਲ ਦੇ ਕਮਰੇ ਦੇ ਬਾਹਰ ਬਣੀ ਗੈਲਰੀ ਵਿੱਚ ਟਹਿਲ ਰਹੇ ਸਨ। ਉਹ ਵੇਖਕੇ ਹੈਰਾਨ ਰਹਿ ਗਏ। ਇਹ ਦਰਸ਼ਨ ਹੋਟਲ ਦੇ ਪਹਿਰੇਦਾਰ ਨੇ ਵੀ ਕੀਤੇ। ਇਹ ਕੌਤਕ ਕਿਸੇ ਮਨੁੱਖ ਦਾ ਨਹੀਂ ਹੋ ਸਕਦਾ। ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ। ਉਹਨਾਂ ਦੇ ਚਰਨਾਂ ਤੇ ਸਾਡੀ ਕੋਟੀ ਕੋਟੀ ਨਮਸਕਾਰ ਹੈ।

------

# ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ

ਸਤਿਗੁਰੂ ਜਗਜੀਤ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਤੋਂ ਵਖਰੇ ਨਹੀਂ। ਇਹ ਸਚਾਈ ਹੇਠ ਲਿਖੀ ਸਾਖੀ ਤੋਂ ਪੂਰੀ ਤਰ੍ਹਾਂ ਸਿੱਧ ਹੋ ਜਾਂਦੀ ਹੈ।

ਹਿਸਾਰ ਵਿੱਚ ਰਹਿਣ ਵਾਲੇ ਸੰਤ ਦਲੀਪ ਸਿੰਘ ਜੀ ਦੇ ਸਪੁੱਤਰ ਸੰਤ ਸੁਰਿੰਦਰ ਸਿੰਘ ਜੀ ਦਸਦੇ ਹਨ ਕਿ ਸੰਨ 1964 ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਹਨਾਂ ਨੂੰ ਇਕ ਹੁਕਮਨਾਮਾ ਭੇਜਿਆ ਕਿ ਤੁਹਾਡੇ ਹਿਸਾਰ ਵਿੱਚ ਬੀੜ ਬਬਰਾਨ ਵਿੱਚ ਇਕ ਬੱਬਰ ਅਕਾਲੀਆ ਦਲੀਪ ਸਿੰਘ ਰਹਿੰਦਾ ਹੈ। ਉਸਨੂੰ ਲਭ ਕੇ ਜਰੂਰ ਭੈਣੀ ਸਾਹਿਬ ਲੈ ਕੇ ਆਓ। ਸੋ ਸੰਤ ਸੁਰਿੰਦਰ ਸਿੰਘ ਜੀ ਆਪਣੇ ਪਿਤਾ ਸੰਤ ਦਲੀਪ ਸਿੰਘ ਜੀ ਅਤੇ ਸੰਤ ਭਗਤ ਸਿੰਘ ਜੀ ਨਾਲ ਬੀੜ ਬਬਰਾਨ ਵਿੱਚ ਪਹੁੰਚੇ। ਉਥੇ ਇਕ ਬੱਬਰ ਅਕਾਲੀ ਰਾਮ ਸਿੰਘ ਜੀ ਨੂੰ ਮਿਲ ਕੇ ਦਲੀਪ ਸਿੰਘ ਜੀ ਬਾਰੇ ਪੁੱਛਿਆ। ਉਹ ਉਹਨਾਂ ਤਿੰਨਾਂ ਨੂੰ ਦਲੀਪ ਸਿੰਘ ਬੱਬਰ ਅਕਾਲੀ ਦੇ ਘਰ ਲੈ ਗਏ। ਦਲੀਪ ਸਿੰਘ ਜੀ ਇਹਨਾਂ ਦਾ ਬਾਣਾ ਵੇਖ ਕੇ ਬੜੇ ਖੁਸ਼ ਹੋਏ। ਜਦੋਂ ਉਹਨਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦਾ ਹੁਕਮਨਾਮਾ ਸੁਣਾਇਆ ਤਾਂ ਉਹ ਮਸਤਾਨੇ ਹੋ ਗਏ। ਫਿਰ ਉੱਚੀ ਉੱਚੀ ਚੀਕਾਂ ਮਾਰ ਕੇ ਰੋਣ ਲਗ ਪਏ। ਜਦੋਂ ਰੋ ਰੋ ਕੇ ਮਨ ਹੌਲਾ ਹੋ ਗਿਆ ਤਾਂ ਕਹਿਣ ਲਗੇ ਕਿ ਹੁਣ ਮੇਰੀ ਯਾਦ ਆਈ ਹੈ। ਮੈਂ ਤਾਂ ਕਈ ਸਾਲਾਂ ਤੋਂ ਉਡੀਕ ਰਿਹਾ ਸਾਂ। ਉਹਨਾਂ ਨੇ ਆਪਣੇ ਗੋਦ ਲਏ ਬੇਟੇ ਗੁਰਬਚਨ ਸਿੰਘ ਨੂੰ ਕਿਹਾ ਕਿ ਜੇ ਇਹਨਾਂ ਦੀ ਸੋਧ ਹੈ ਤਾਂ ਇਹਨਾਂ ਨੂੰ ਰਸਦ ਦੇ ਦਿਓ। ਆਪਣਾ ਜਲ ਪਾਣੀ ਆਪ ਬਣਾ ਲੈਣਗੇ ਅਤੇ ਜੇਕਰ ਮਰਯਾਦਾ ਨਹੀਂ ਰਖੀ ਹੋਈ ਤਾਂ ਕਾੜ੍ਹਨੀ ਵਿੱਚੋਂ ਦੁੱਧ ਕੱਢ ਕੇ ਇਹਨਾਂ ਨੂੰ ਛਕਾਉ।

ਸੁਰਿੰਦਰ ਸਿੰਘ ਜੀ ਦੇ ਪਿਤਾ ਦਲੀਪ ਸਿੰਘ ਜੀ ਨੇ ਪੁਛਿਆ ਕਿ ਤੁਸੀਂ ਪਹਿਲਾਂ ਖੁਸ਼ ਹੋਏ ਫਿਰ ਰੋਏ ਕਿਉਂ ? ਉਹਨਾਂ ਨੇ ਜੁਆਬ ਦਿਤਾ ਕਿ ਜਦੋਂ ਮਲੇਰਕੋਟਲੇ ਦਾ ਸਾਕਾ ਹੋਇਆ ਤਾਂ ਅਸੀਂ ਉਥੋਂ ਨਿਕਲਕੇ ਭੈਣੀ ਸਾਹਿਬ ਪਹੁੰਚ ਗਏ। ਸਤਿਗੁਰੂ ਰਾਮ

ਸਿੰਘ ਜੀ ਸਾਨੂੰ ਬਹੁਤ ਗੁੱਸੇ ਹੋਏਕਿ ਤੁਸੀਂ ਇਥੇ ਕਿਉਂ ਆਏ ਹੋ। ਜਾਓ ਟੁਰ ਜਾਓ। ਉਨਾਂ ਚਿਰ ਭੈਣੀ ਸਾਹਿਬ ਨਹੀਂ ਵੜਨਾ ਜਿੰਨਾ ਚਿਰ ਅਸੀਂ ਨਾ ਸਦੀਏ। ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਕਰਕੇ ਅਸੀਂ ਉਦੋਂ ਤੋਂ ਭੈਣੀ ਸਾਹਿਬ ਨਹੀਂ ਵੜੇ। ਸਤਿਗੁਰੂ ਰਾਮ ਸਿੰਘ ਜੀ ਪਰਦੇਸ ਚਲੇ ਗਏ। ਪਿਛੋਂ ਸਤਿਗੁਰੂ ਹਰੀ ਸਿੰਘ ਜੀ ਨੇ ਸਾਨੂੰ ਨਹੀਂ ਸੱਦਿਆ। ਫਿਰ ਪ੍ਰਤਾਪ ਸਿੰਘ ਜੀ ਨੇ ਵੀ ਨਹੀਂ ਸੱਦਿਆ। ਹੁਣ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੱਦਿਆ ਹੈ। ਪਰ ਹੁਣ ਮੇਰੀ ਉਮਰ 126 ਸਾਲਾਂ ਦੀ ਹੈ। ਮੇਰੇ ਕੋਲੋਂ ਟੁਰਿਆ ਨਹੀਂ ਜਾਂਦਾ। ਹੁਣ ਮੈਂ ਕਿਵੇਂ ਜਾਵਾਂਗਾ। ਉਹਨਾਂ ਨੇ ਹੁਕਮਨਾਮਾ ਭੇਜਿਆ ਹੈ। ਹੁਣ ਆਪੇ ਲੈ ਜਾਣਗੇ।

ਉਹ ਸਿੱਖ ਉਹਨਾਂ ਨੂੰ ਗੱਡੇ ਤੇ ਬਿਠਾ ਕੇ ਹਿਸਾਰ ਲੈ ਆਏ। ਹਿਸਾਰ ਤੋਂ ਰਾਤ 11 ਵਜੇ ਦੀ ਗੱਡੀ ਤੇ ਬੈਠ ਕੇ ਲੁਧਿਆਣੇ ਪਹੁੰਚੇ। ਸੱਚੇ ਪਾਤਸ਼ਾਹ ਜੀ ਨੇ ਲੁਧਿਆਣੇ ਦੇ ਸੰਗੀਤ ਸਿਨੇਮਾ ਵਾਲਿਆਂ ਨੂੰ ਹੁਕਮ ਕੀਤਾ ਹੋਇਆ ਸੀ ਕਿ ਦਲੀਪ ਸਿੰਘ ਨਾਲ ਇਕ ਸਰੀਰ ਆ ਰਿਹਾ ਹੈ ਉਸਨੂੰ ਭੈਣੀ ਸਾਹਿਬ ਲੈ ਕੇ ਆਓ। ਭੈਣੀ ਸਾਹਿਬ ਸਰਪੰਚ ਨੂੰ ਹੁਕਮ ਹੋਇਆ ਕਿ ਬਾਹਰ ਸੜਕ ਤੇ ਖਲੋ ਜਾ ਅਤੇ ਉਸਨੂੰ ਸਿਧਾ ਗੋਲ ਮੰਦਰ ਲੈ ਕੇ ਆ। ਦਲੀਪ ਸਿੰਘ ਜੀ ਨੂੰ ਆਉਂਦਿਆਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋ ਗਏ। ਫਿਰ ਉਹਨਾਂ ਨੂੰ ਨਿਤਨੇਮ ਵਿੱਚ ਲੈ ਕੇ ਆਏ। ਸਤਿਗੁਰੂ ਜੀ ਨੇ ਇਸ਼ਾਰੇ ਨਾਲ ਹੁਕਮ ਕੀਤਾ ਕਿ ਇਸਨੂੰ ਅੰਮ੍ਰਿਤ ਛਕਾਓ। ਹੁਕਮ ਅਨੁਸਾਰ ਉਸਨੂੰ ਰਾਮਸਰ ਦੇ ਕੰਢੇ ਬਿਠਾ ਕੇ ਮਾਤਾ ਜੀ ਕੋਲੋਂ ਚਿੱਟੀ ਦਸਤਾਰ ਲੈ ਕੇ ਬੰਨ੍ਹਾਈ ਅਤੇ ਫਿਰ ਅੰਮ੍ਰਿਤ ਛਕਾਇਆ। ਉਸਤੋਂ ਬਾਅਦ ਉਹ ਦੀਵਾਨ ਵਿੱਚ ਆਏ। ਉਹਨਾਂ ਨੂੰ ਸ਼ੰਕਾ ਹੋਈ ਕਿ ਸਤਿਗੁਰੂ ਜੀ ਦੀਵਾਨ ਵਿੱਚ ਨਹੀਂ ਆਏ। ਸੁਰਿੰਦਰ ਸਿੰਘ ਜੀ ਦੇ ਪਿਤਾ ਜੀ ਨੇ ਕਿਹਾ ਕਿ ਸਤਿਗੁਰੂ ਜੀ ਤਾਂ ਬੈਠੇ ਹਨ ਦੀਵਾਨ ਵਿੱਚ। ਉਹ ਕਹਿਣ ਲਗੇ ਕਿ ਨਹੀਂ ਮੈਨੂੰ ਆਉਂਦਿਆਂ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਏ ਸਨ। ਉਹ ਦੀਵਾਨ ਵਿੱਚ ਨਹੀਂ ਆਏ। ਉਹਨਾਂ ਦਾ ਸ਼ੰਕਾ ਦੂਰ ਹੋਇਆ ਕਿ ਇਹ ਹੀ ਸਤਿਗੁਰੂ ਰਾਮ ਸਿੰਘ ਜੀ ਹਨ। ਉਸ ਤੋਂ ਬਾਅਦ ਉਹਨਾਂ ਨੇ ਅਰਜ ਕੀਤੀ ਕਿ ਮੈਨੂੰ ਬੋਲਣ ਦਾ ਸਮਾਂ ਦਿਓ। ਸਤਿਗੁਰੂ ਜੀ ਕੋਲੋਂ ਉਹਨਾਂ ਨੂੰ ਪੰਜ ਮਿੰਟ ਦਾ ਟਾਈਮ ਮਿਲਿਆ। ਉਹ ਆਪਣੀ ਵਾਰਤਾ ਦਸਨ ਲਗ ਪਏ। ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਇਸ ਦੇ ਅਗੋਂ ਮਾਈਕ ਚੁਕ ਲਵੋ। ਉਹ ਮਸਤਾਨੇ ਹੋ ਕੇ ਕੇਸਾਂ ਦਾ ਚੌਰ ਝੁਲਾਉਣ ਲਗ ਪਏ। ਨਾਲੇ ਕਹੀ ਜਾਣ ਕਿ ਤੁਹਾਨੂੰ ਭੁਲੇਖਾ ਪਾਇਆ ਹੋਇਆ ਹੈ। ਇਹ ਸਤਿਗੁਰੂ ਰਾਮ ਸਿੰਘ ਜੀ ਹੀ ਹਨ। ਉਹ ਸੂਤਰ ਪਾਈ ਜਾਣ ਨਾਲੇ ਬੋਲੀ ਜਾਣ "ਕੇਸਾ ਕਾ ਕਰਿ ਚਵਰੁ ਢੁਲਾਵਾ"। ਇਸ ਤੋਂ ਬਾਅਦ ਉਹ ਹਿਸਾਰ ਚਲੇ ਗਏ ਅਤੇ ਕੁਛ ਦਿਨਾਂ ਬਾਅਦ ਚੜ੍ਹਾਈ ਕਰ ਗਏ।

ਸਾਧ ਸੰਗਤ ਜੀ ਹੁਕਮ ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਕੀਤਾ ਸੀ ਕਿ ਜਿੰਨਾਂ ਚਿਰ ਅਸੀਂ ਨਾ ਬੁਲਾਈਏ ਉਨਾਂ ਚਿਰ ਤੁਸੀਂ ਭੈਣੀ ਸਾਹਿਬ ਨਹੀਂ ਆਉਣਾ।

ਉਹਨਾਂ ਦੇ ਇਸ ਹੁਕਮ ਦਾ ਹੋਰ ਕਿਸਨੂੰ ਪਤਾ ਹੋ ਸਕਦਾ ਸੀ। ਉਹਨਾਂ ਨੂੰ ਬੁਲਾਉਣ ਵਾਲਾ ਹੋਰ ਕੌਣ ਹੋ ਸਕਦਾ ਸੀ। "ਜੋਤਿ ਓਹਾ ਜੁਗਤ ਸਾਇ ਸਹਿ ਕਾਇਆ ਫੇਰ ਪਲਟੀਐ"। ਦੇ ਅਨੁਸਾਰ ਸਤਿਗੁਰੂ ਰਾਮ ਸਿੰਘ ਜੀ ਹੀ ਰੂਪ ਵਟਾ ਕੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਰੂਪ ਵਿੱਚ ਸਾਨੂੰ ਦਰਸ਼ਨ ਦੇ ਰਹੇ ਹਨ। ਸਤਿਗੁਰੂ ਜੀ ਕਿਰਪਾ ਕਰਨ ਸਾਨੂੰ ਸਤਿਗੁਰੂ ਜਗਜੀਤ ਸਿੰਘ ਜੀ ਵਿਚੋਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋ ਸਕਣ। ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ।

------

# ਤੂੰ ਜੁਗੁ ਜੁਗੁ ਏਕੋ ਸਦਾ ਸਦਾ ਤੂੰ ਏਕੋ ਜੀ ਤੂੰ ਨਿਹਚਲੁ ਕਰਤਾ ਸੋਈ

ਸਤਿਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ
ਤ੍ਰੇਤੈ ਤੈ ਮਾਣਿਓ ਰਾਮ ਰਘੁਵੰਸ ਕਹਾਇਓ
ਦੁਆਪਰਿ ਕ੍ਰਿਸਨ ਮੁਰਾਰਿ ਕੰਸ ਕਿਰਤਾਰਥ ਕੀਓ
ਉਗ੍ਰਸੈਣ ਕਉ ਰਾਜ ਅਭੈ ਭਗਤਹ ਜਨ ਦੀਓ
ਕਲਿਜੁਗਿ ਪ੍ਰਮਾਣ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ
ਸ੍ਰੀ ਗੁਰੂ ਰਾਜੁ ਅਬਿਚਲ ਅਟਲੁ ਆਦਿ ਪੁਰਖਿ ਫੁਰਮਾਇਓ।

ਅਕਾਲ ਪੁਰਖ ਤਾਂ ਇਕ ਹੀ ਹੈ। ਉਹ ਵਖਰੇ-ਵਖਰੇ ਜੁਗਾਂ ਵਿੱਚ ਵਖਰਾ ਵਖਰਾ ਅਵਤਾਰ ਧਾਰਨ ਕਰ ਲੈਂਦਾ ਹੈ। ਕਿਸੇ ਭਾਗਾਂ ਵਾਲੇ ਨੂੰ ਉਸਦੇ ਸਰੂਪ ਦੀ ਲਖਤਾ ਹੁੰਦੀ ਹੈ। ਜਿਸਦੇ ਉਤੇ ਕਿਰਪਾ ਹੁੰਦੀ ਹੈ ਅਕਾਲ ਪੁਰਖ ਉਸ ਨੂੰ ਆਪਣੇ ਦਰਸ਼ਨ ਦਿੰਦਾ ਹੈ। ਇਸੇ ਤਰ੍ਹਾਂ ਦੇ ਵਡੇ ਭਾਗਾਂ ਵਾਲੇ ਹਰਿਦੁਆਰ ਵਿੱਚ ਰਹਿਣ ਵਾਲੇ ਕੁਛ ਨਾਂਗੇ ਸਾਧੂ ਹਨ। ਬੀਬਾ ਜੀ ਦੇ ਡਰਾਈਵਰ ਦਰਸ਼ਨ ਸਿੰਘ ਜੀ ਇਕ ਸਾਖੀ ਇਸ ਤਰ੍ਹਾਂ ਸੁਣਾਉਂਦੇ ਹਨ -

ਹਰਿਦੁਆਰ ਦੇ ਕੁੰਭ ਦੇ ਮੇਲੇ ਤੇ ਸਤਿਗੁਰੂ ਸਚੇ ਪਾਤਸ਼ਾਹ ਜੀ ਨੇ ਸੇਵਕਾਂ ਸਮੇਤ ਦਰਸ਼ਨ ਦਿਤੇ। ਦਰਸ਼ਨ ਸਿੰਘ ਜੀ ਦੇ ਸਹੁਰਾ ਲਾਂਗਰੀ ਗੁਰਦਿਆਲ ਸਿੰਘ ਜੀ, ਮਹਿੰਦਰ ਸਿੰਘ ਜੀ, ਨਿਸ਼ਾਨ ਸਿੰਘ ਜੀ ਆਦਿ ਕੁਛ ਸਾਧੂ ਗੰਗਾ ਦੇ ਕਿਨਾਰੇ ਪੁਰਾਣੇ ਸਾਧੂਆਂ ਦੇ ਦਰਸ਼ਨ ਕਰਨ ਲਈ ਚਲ ਪਏ। ਉਥੇ ਉਹਨਾਂ ਨੂੰ ਇਕ ਸੰਤ ਦੇ ਦਰਸ਼ਨ ਹੋਏ। ਜਿਨ੍ਹਾਂ ਦਾ ਸਾਰਾ ਸਰੀਰ ਮਿਟੀ ਦੇ ਟੋਏ ਵਿੱਚ ਢਕਿਆ ਪਿਆ ਸੀ ਅਤੇ ਮੂੰਹ ਹੀ ਬਾਹਰ ਸੀ। ਉਹ ਇਸ ਹਾਲਤ ਵਿੱਚ ਤਪੱਸਿਆ ਕਰ ਰਹੇ ਸਨ। ਉਹਨਾਂ ਨੇ ਸਾਧੂਆਂ ਨੂੰ ਕਿਹਾ ਕਿ ਅਗੇ ਬੜਾ ਸੰਘਣਾ ਜੰਗਲ ਹੈ। ਤੁਸੀਂ ਅਗੇ ਨਾ ਜਾਓ। ਪਰ ਉਹ ਚਲ ਪਏ।

ਅਗੇ ਇਕ ਤਪੱਸਵੀ ਇਕ ਕੁਟੀਆ ਵਿੱਚ ਦਰਵਾਜ਼ੇ ਵਲ ਪੈਰ ਕਰਕੇ ਲੰਮਾ ਪਿਆ ਸੀ। ਉਹਨੇ ਸਾਧਾਂ ਨੂੰ ਵੇਖਕੇ ਰੌਲਾ ਪਾ ਦਿਤਾ। ਸਾਰੇ ਜਣੇ ਡਰ ਕੇ ਪਿਛੇ ਵਲ ਟੁਰ ਪਏ। ਜਦੋਂ ਉਹ ਪਹਿਲੇ ਵਾਲੇ ਸੰਤ ਕੋਲ ਪਹੁੰਚੇ ਤਾਂ ਉਸਨੇ ਉਹਨਾਂ ਨੂੰ ਕਿਹਾ ਕਿ ਤੁਸੀਂ ਕਿਥੇ ਟੁਰੇ ਫਿਰਦੇ ਹੋ। ਤੁਸੀਂ ਤੇ ਭਗਵਾਨ ਰਾਮ ਚੰਦਰ ਜੀ ਦੇ ਕੋਲ ਰਹਿਣ ਵਾਲੇ ਹੋ। ਮੈਨੂੰ ਤਾਂ ਚਾਲ੍ਹੀ ਸਾਲ ਹੋ ਗਏ ਹਨ ਭਗਵਾਨ ਰਾਮ ਚੰਦਰ ਜੀ ਦੀ ਉਡੀਕ ਕਰਦਿਆਂ। ਹੁਣ ਕਲ੍ਹ ਰਾਮ ਚੰਦਰ ਜੀ ਨੇ ਆਪ ਸਾਨੂੰ ਕੜਾਹ ਪ੍ਰਸ਼ਾਦ ਖੁਆਉਣ ਆਉਣਾ ਹੈ। ਇਹ ਗੱਲਾਂ ਸੁਣ ਕੇ ਸਾਰੇ ਸਾਧ ਵਾਪਸ ਆ ਗਏ।

ਅਗਲੇ ਦਿਨ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਵਧੀਆ ਕੜਾਹ ਪ੍ਰਸ਼ਾਦ ਤਿਆਰ ਕਰੋ। ਲਾਂਗਰੀਆਂ ਨੇ ਵਧੀਆ ਕੜਾਹ ਪ੍ਰਸ਼ਾਦ ਤਿਆਰ ਕਰ ਦਿਤਾ। ਸੱਚੇ ਪਾਤਸ਼ਾਹ ਜੀ ਨੇ ਆਪ ਕਿਰਪਾ ਕਰਕੇ ਨਾਂਗੇ ਸਾਧੂਆਂ ਨੂੰ ਕੜਾਹ ਪ੍ਰਸ਼ਾਦ ਦੇ ਖੁਲ੍ਹੇ ਗੱਫੇ ਵਰਤਾਏ। ਉਹ ਸਾਧੂ ਬਾਰ ਬਾਰ ਆ ਕੇ ਕੜਾਹ ਪ੍ਰਸ਼ਾਦ ਲੈ ਕੇ ਧੰਨ ਹੁੰਦੇ ਰਹੇ। ਉਹਨਾਂ ਨੂੰ ਭਗਵਾਨ ਰਾਮ ਚੰਦਰ ਜੀ ਦੇ ਦਰਸ਼ਨ ਹੋ ਰਹੇ ਸਨ ਅਤੇ ਉਹਨਾਂ ਕੋਲੋਂ ਕੜਾਹ ਪ੍ਰਸ਼ਾਦ ਮਿਲ ਰਿਹਾ ਸੀ। ਇਕ ਸਾਧੂ ਦੀ ਚਾਲ੍ਹੀ ਸਾਲ ਦੀ ਤਪੱਸਿਆ ਨੂੰ ਫਲ ਲਗ ਚੁਕਾ ਸੀ। ਧੰਨ ਹਨ ਉਹ ਤਪਸਵੀ ਸਾਧੂ ਅਤੇ ਧੰਨ ਹਨ ਭਗਵਾਨ ਰਾਮ ਚੰਦਰ ਜੀ ਦੇ ਸਾਖਿਆਤ ਅਵਤਾਰ ਸਤਿਗੁਰੂ ਜਗਜੀਤ ਸਿੰਘ ਜੀ।

------

# ਰੋਗ ਰਹਿਤ ਮੇਰਾ ਸਤਿਗੁਰ ਜੋਗੀ

ਸਤਿਗੁਰੂ ਪਰਤਾਪ ਸਿੰਘ ਜੀ ਨੇ ਇਕ ਵਾਰੀ ਉਪਦੇਸ਼ ਕਰਦਿਆਂ ਇਸ ਭਾਵ ਦਾ ਬਚਨ ਕੀਤਾ ਸੀ ਕਿ ਅਕਾਲ ਪੁਰਖ ਜਿਹੜਾ ਵੀ ਰੂਪ ਧਾਰਦਾ ਹੈ ਉਹ ਉਸ ਤਰ੍ਹਾਂ ਦਾ ਪੂਰਾ ਸਵਾਂਗ ਕਰਦਾ ਹੈ। ਉਹਨਾਂ ਨੇ ਗੁਰੂ ਨਾਨਕ ਦੇਵ ਜੀ ਦੇ ਬਾਰੇ ਬਚਨ ਕੀਤਾ ਕਿ ਗੁਰੂ ਨਾਨਕ ਦੇਵ ਜੀ ਦੇ ਪਿਤਾ ਕਾਲੂ, ਮਾਤਾ ਤ੍ਰਿਪਤਾ ਆਦਿ। ਪਰ ਇੰਨਾ ਕੁਛ ਹੁੰਦਿਆਂ ਵੀ ਉਹ ਆਪ ਇਕ ਹੀ ਹੈ। ਸਤਿਗੁਰੂ ਜਗਜੀਤ ਸਿੰਘ ਜੀ ਅਕਾਲ ਪੁਰਖ ਦਾ ਹੀ ਅਵਤਾਰ ਹਨ। ਇਹਨਾਂ ਦਿਨਾਂ ਵਿੱਚ ਉਹ ਸਾਨੂੰ ਬੀਮਾਰ ਦਿਸ ਰਹੇ ਹਨ। ਕੀ ਅਸੀਂ ਮੰਨ ਲਈਏ ਕਿ ਅਕਾਲ ਪੁਰਖ ਬੀਮਾਰ ਹੈ ? ਕੀ ਇਹ ਠੀਕ ਹੈ ਕਿ "ਰੋਗ ਸੋਗ ਦੋਖਨ ਕੋ ਹਰਤਾ" ਸਤਿਗੁਰੂ ਸਰੀਰ ਕਰਕੇ ਢਿਲਾ ਹੈ ? ਕੀ ਉਹ ਸਤਿਗੁਰੂ ਜਿਸਦੇ ਵਾਸਤੇ ਗੁਰਬਾਣੀ ਦਸਦੀ ਹੈ ਕਿ "ਰੋਗਨ ਤੇ ਅਰ ਸੋਗਨ ਤੇ ਜਲ ਜੋਗਨ ਤੇ ਬਹੁ ਭਾਂਤ ਬਚਾਵੈ" ਉਹ ਆਪ ਡਾਕਟਰਾਂ ਦੇ ਵਸ ਪਿਆ ਹੈ ? ਉਹਨਾਂ ਵਾਸਤੇ ਹੀ ਤਾਂ ਲਿਖਿਆ ਹੈ "ਨ ਰੋਗੰ ਨ ਸੋਗੰ ਅਭੈ ਨਿਰਬਿਖਾਦੰ"। ਕੀ ਇਹ ਗੁਰਬਾਣੀ ਦੀ ਤੁਕ ਠੀਕ ਨਹੀਂ "ਰੋਗ ਰਹਿਤ ਮੇਰਾ ਸਤਿਗੁਰੂ ਜੋਗੀ"? ਪਾਠਕ ਜੀ ਇਹਨਾਂ ਗਲਾਂ ਦਾ ਜੁਆਬ ਤੁਸੀਂ

ਆਪ ਹੀ ਥੱਲੇ ਲਿਖੀ ਵਾਰਤਾ ਨੂੰ ਪੜ੍ਹ ਕੇ ਦਿਓ -

ਇਹ ਵਾਰਤਾ 18-19, 2009 ਜੂਨ ਦੀ ਦੁਪਹਿਰ ਵੇਲੇ ਦੀ ਹੈ। ਜਦੋਂ ਸਚੇ ਪਾਤਸ਼ਾਹ ਜੀ ਅਪੋਲੋ ਹਸਪਤਾਲ ਵਿੱਚ ਰੋਗ ਦੇ ਬਹਾਨੇ ਪਤਾ ਨਹੀਂ ਕਿਸ ਕਿਸ ਦਾ ਭਲਾ ਕਰ ਰਹੇ ਸਨ। ਸਾਡੀ ਬੇਟੀ ਸਿਮਰਨ ਕੌਰ ਨੂੰ ਦੁਪਹਿਰ ਨੂੰ ਸੁਫਨਾ ਆਇਆ ਕਿ ਇਕ ਜਗ੍ਹਾ ਤੇ ਕੁਛ ਆਦਮੀਆਂ ਦਾ ਇਕੱਠ ਹੈ। ਉਸ ਥਾਂ ਤੇ ਸੱਚੇ ਪਾਤਸ਼ਾਹ ਜੀ ਵੀ ਆਪਣੇ ਆਸਨ ਤੇ ਸੁਭਾਇਮਾਨ ਹਨ। ਉਥੇ ਨੇੜੇ ਹੀ ਉਹ ਵੀ ਬੈਠੀ ਹੈ। ਸੱਚੇ ਪਾਤਸ਼ਾਹ ਜੀ ਆਪਣੇ ਆਸਨ ਤੋਂ ਉਠ ਕੇ ਉਸਦੇ ਨੇੜੇ ਆ ਕੇ ਬੈਠ ਜਾਂਦੇ ਹਨ। ਉਥੋਂ ਉਹਨਾਂ ਦੇ ਅਗੋਂ ਇਕ ਆਦਮੀ ਲੰਘਦਾ ਹੈ। ਸਿਮਰਨ ਦੀ ਭਾਰਤੀ ਨਾਂ ਦੀ ਸਹੇਲੀ ਜਿਸਨੂੰ ਮਿਲਿਆਂ ਉਸ ਨੂੰ ਕੋਈ 10-12 ਸਾਲ ਹੋ ਗਏ ਸਨ। ਉਸ ਸਹੇਲੀ ਦੇ ਬਾਰੇ ਉਸ ਨੂੰ ਸਿਰਫ ਇਕ ਵਾਰੀ ਟੈਲੀਫੂਨ ਤੇ ਇੰਨਾ ਪਤਾ ਲਗਾ ਸੀ ਕਿ ਉਸਦਾ ਵਿਆਹ ਹੋ ਗਿਆ ਹੈ ਅਤੇ ਉਸਦਾ ਪਤੀ ਕਿਸੇ ਕੰਪਨੀ ਵਿੱਚ ਨੌਕਰੀ ਕਰਦਾ ਹੈ। ਸਕੂਲ ਟਾਈਮ ਵਿੱਚ ਉਸਦਾ ਉਸ ਨਾਲ ਬਹੁਤਾ ਮੇਲ ਜੋਲ ਵੀ ਨਹੀਂ ਸੀ। ਸਿਮਰਨ ਨੂੰ ਪਤਾ ਨਹੀਂ ਕਿਸਤਰ੍ਹਾਂ ਅਹਿਸਾਸ ਹੋਇਆ ਕਿ ਉਥੋਂ ਲੰਘਣ ਵਾਲਾ ਆਦਮੀ ਉਸ ਭਾਰਤੀ ਨਾਂ ਦੀ ਸਹੇਲੀ ਦਾ ਪਤੀ ਹੈ। ਜਦ ਕਿ ਉਸਨੇ ਉਸ ਆਦਮੀ ਨੂੰ ਪਹਿਲਾਂ ਕਦੀ ਵੇਖਿਆ ਹੀ ਨਹੀਂ ਸੀ ਹੋਇਆ। ਸਚੇ ਪਾਤਸ਼ਾਹ ਜੀ ਨੇ ਬਿਨਾਂ ਕੋਈ ਬਚਨ ਕੀਤੇ ਇਸ਼ਾਰੇ ਨਾਲ ਹੀ ਸਿਮਰਨ ਨੂੰ ਹੁਕਮ ਕੀਤਾ ਕਿ ਉਸ ਆਦਮੀ ਨੇ ਜੋ ਕੁਛ ਪੈਰਾਂ ਵਿੱਚ ਪਾਇਆ ਹੈ ਉਹ ਮੈਨੂੰ ਚਾਹੀਦਾ ਹੈ। ਸਿਮਰਨ ਨੇ ਉਸ ਬੰਦੇ ਦੇ ਪੈਰਾਂ ਵਲ ਵੇਖਿਆ ਉਸਨੇ ਇਕ ਪੈਰ ਵਿੱਚ ਘੁੰਘਰੂ ਪਾਏ ਹੋਏ ਹਨ। ਸਿਮਰਨ ਨੇ ਉਸਦੇ ਕੋਲੋਂ ਉਹ ਘੁੰਘਰੂ ਲੈ ਕੇ ਸੱਚੇ ਪਾਤਹਿ ਜੀ ਵਲ ਕੀਤੇ। ਸੱਚੇ ਪਾਤਸ਼ਾਹ ਜੀ ਨੇ ਆਪਣੀ ਖਬੀ ਬਾਂਹ ਅਗੇ ਕਰ ਕੇ ਹੁਕਮ ਕੀਤਾ ਕਿ ਮੇਰੀ ਬਾਂਹ ਤੇ ਬੰਨ੍ਹ ਦੇ। ਘੁੰਘਰੂ ਬੰਨ੍ਹਾਂਦੇ ਹੋਏ ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਇਸ ਆਦਮੀ ਨੂੰ ਆਖ ਕਿ ਮੇਰੇ ਕੋਲੋਂ ਜੋ ਮੰਗਣਾ ਹੈ ਮੰਗ ਲਵੇ। ਇਸ ਤੋਂ ਬਾਅਦ ਸਿਮਰਨ ਦੀ ਅਖ ਖੁਲ੍ਹ ਗਈ। ਉਹ ਬੜੀ ਹੈਰਾਨ ਹੋਈ ਕਿ ਇਹ ਕੀ ਸੁਫਨਾ ਆਇਆ ਹੈ। ਉਹ ਤੇ ਕਈ ਸਾਲਾਂ ਤੋਂ ਉਸ ਕੁੜੀ ਨੂੰ ਮਿਲੀ ਵੀ ਨਹੀਂ ਸੀ। ਹੁਣ ਉਹ ਸੋਚਨ ਲਗੀ ਕਿ ਸੱਚੇ ਪਾਤਸ਼ਾਹ ਜੀ ਦਾ ਹੁਕਮ ਕਿਸ ਤਰ੍ਹਾਂ ਪੂਰਾ ਕਰਾਂ। ਉਸਨੇ ਉਸ ਕੁੜੀ ਨੂੰ ਸੁਨੇਹਾ ਦੇਣ ਲਈ ਕੰਪਿਊਟਰ ਖੋਹਲਿਆ। ਉਸ ਨੂੰ ਉਮੀਦ ਨਹੀਂ ਸੀ ਕਿ ਉਹ ਕੁੜੀ ਮਿਲ ਜਾਏਗੀ। ਉਹ ਕੁੜੀ ਉਸ ਨੂੰ online ਮਿਲ ਗਈ। ਉਹ ਬੜੀ ਹੈਰਾਨ ਹੋਈ ਕਿ ਜਿਹੜੀ ਅਗੇ ਕਦੀ ਮਿਲੀ ਹੀ ਨਹੀਂ ਸੀ ਅਜ ਕਿਸ ਤਰ੍ਹਾਂ ਮਿਲ ਗਈ ਹੈ। ਉਸਨੇ ਉਸ ਕੁੜੀ ਨੂੰ ਦਸਿਆ ਕਿ ਅਜ ਮੈਂ ਤੇਰੇ ਪਤੀ ਨੂੰ ਸੁਫਨੇ ਵਿੱਚ ਵੇਖਿਆ ਹੈ ਉਹਨਾਂ ਨੇ ਘੁੰਘਰੂ ਪਾਏ ਹੋਏ ਸਨ। ਉਹ ਕੁੜੀ ਕਹਿਣ ਲਗੀ ਕਿ ਉਹ ਬੜੇ ਜਬਰਦਸਤ ਡਾਂਸਰ ਨੇ। ਸਿਮਰਨ ਬੜੀ ਹੈਰਾਨ ਹੋਈ ਕਿ ਮੈਨੂੰ ਤੇ ਪਤਾ ਹੀ ਨਹੀਂ ਸੀ ਕਿ ਉਹ ਡਾਂਸਰ ਨੇ ਪਰ ਮੈਨੂੰ ਉਹ ਘੁੰਘਰੂ ਪਾਏ ਹੋਏ ਦਿਸ ਪਏ। ਸਿਮਰਨ ਨੇ ਉਸ ਕੁੜੀ ਨੂੰ ਸਾਰਾ ਸੁਫਨਾ ਦਸਿਆ। ਉਹ

ਕੁੜੀ ਸਚੇ ਪਾਤਸ਼ਾਹ ਜੀ ਨੂੰ ਬਿਲਕੁਲ ਨਹੀਂ ਸੀ ਜਾਣਦੀ। ਸਿਮਰਨ ਨੇ ਕਿਹਾ ਕਿ ਮੈਂ ਤੇ ਆਪਣੇ ਸਤਿਗੁਰੂ ਜੀ ਦਾ ਹੁਕਮ ਤੇਰੇ ਪਤੀ ਨੂੰ ਦਸਨਾ ਸੀ। ਹੁਣ ਤੂੰ ਉਹਨਾਂ ਨੂੰ ਦਸ ਦੇ। ਉਹ ਬੜੀ ਖੁਸ਼ ਹੋਈ। ਉਹ ਕਹਿਣ ਲਗੀ ਕਿ ਮੈਂ ਹੁਣੇ ਆਪਣੇ ਪਤੀ ਨੂੰ ਸੁਨਿਹਾ ਦੇ ਦਿੰਦੀ ਹਾਂ। ਸਿਮਰਨ ਕਹਿਣ ਲਗੀ ਕਿ ਉਹਨਾਂ ਨੇ ਜੋ ਕੁਛ ਮੰਗਿਆ ਉਹ ਤੇ ਮਿਲੇਗਾ ਹੀ ਉਹਨਾਂ ਨੂੰ ਆਖੀਂ ਕਿ ਉਹ ਮੇਰੇ ਵਾਸਤੇ ਵੀ ਕਿਰਪਾ ਮੰਗ ਲੈਣ। ਉਸ ਤੋਂ ਬਾਅਦ ਸਿਮਰਨ ਨੂੰ ਕਈ ਵਾਰੀ ਕੋਸ਼ਿਸ਼ ਕਰਨ ਤੇ ਵੀ ਉਹ ਕੁੜੀ ਮਿਲੀ ਨਹੀਂ।

ਸਾਨੂੰ ਤਾਂ ਸਤਿਗੁਰੂ ਜੀ ਦਾ ਇਕ ਹੀ ਕੌਤਕ ਪਤਾ ਲਗਾ ਹੈ। ਪਤਾ ਨਹੀਂ ਉਹ ਕਿਸ ਕਿਸ ਰੂਪ ਵਿੱਚ ਕਿਹੜੇ ਕਿਹੜੇ ਥਾਵਾਂ ਤੇ ਪਹੁੰਚ ਕੇ ਕਿਸ ਕਿਸ ਦਾ ਭਲਾ ਕਰ ਰਹੇ ਹਨ। ਕੀ ਕੋਈ ਬੀਮਾਰ ਇਹ ਕੁਛ ਕਰ ਸਕਦਾ ਹੈ। ਧੰਨ ਹਨ ਕੌਤਕਹਾਰ ਸਤਿਗੁਰੂ ਜਗਜੀਤ ਸਿੰਘ ਜੀ ਸਚੇ ਪਾਤਸ਼ਾਹ। ਉਹਨਾਂ ਦੇ ਚਰਨਾਂ ਤੇ ਕੋਟਾਨ ਕੋਟ ਨਮਸਕਾਰ।

ਗੁਰੁ ਕਰਤਾ ਗੁਰ ਕਰਣੈ ਜੋਗੁ।।
ਗੁਰ ਪਰਮੇਸਰੁ ਹੈ ਭੀ ਹੋਗੁ।।

ਹੇ ਕਰਤਾ ਪੁਰਖ ਗੁਰ ਪਰਮੇਸਰ ਸਰਬ ਕਲਾ ਸਮਰੱਥ ਸਤਿਗੁਰੂ ਜੀ ਆਪ ਜੀ ਦੇ ਚਰਨਾਂ ਤੇ ਅਨੇਕ ਵਾਰੀ ਡੰਡਉਤ ਬੰਦਨਾ ਹੈ। ਕਿਰਪਾ ਕਰਕੇ ਆਪਣਾ ਹਥ ਦੇ ਕੇ ਸਾਨੂੰ ਡੋਲਨ ਤੋਂ ਬਚਾਈ ਰਖੋ।

ਨੋਟ : ਸਤਿਗੁਰੂ ਪਰਤਾਪ ਸਿੰਘ ਜੀ ਦਾ ਇਕ ਬਚਨ ਸੁਣਿਆ ਹੈ ਕਿ ਜਦੋਂ ਸੁਫਨੇ ਵਿੱਚ ਸਤਿਗੁਰੂ ਆਉਂਦਾ ਹੈ ਤਾਂ ਉਹ ਸਤਿਗੁਰੂ ਦੀ ਤਸਵੀਰ ਨਹੀਂ ਹੁੰਦੀ ਉਹ ਸਤਿਗੁਰੂ ਆਪ ਹੀ ਹੁੰਦਾ ਹੈ।

------

# ਜਿਸ ਨੋ ਤੂ ਰਖਵਾਲਾ ਮਾਰੇ ਤਿਸੁ ਕਉਣੁ

ਅਕਾਲ ਪੁਰਖ ਤਾਂ ਕਣ ਕਣ ਵਿੱਚ ਰਸਿਆ ਹੋਇਆ ਹੈ। ਉਸਦੇ ਸਰਗੁਣ ਸਰੂਪ ਸਤਿਗੁਰੂ ਜਗਜੀਤ ਸਿੰਘ ਜੀ ਸਦਾ ਹੀ ਸਾਡੇ ਅੰਗ ਸੰਗ ਹੋ ਕੇ ਸਾਡੀ ਰਖਿਆ ਕਰਦੇ ਹਨ। ਸਿਰਫ ਮੰਨਣ ਦੀ ਗਲ ਹੈ। ਉਹ ਕਦੀ ਸਾਡੇ ਤੋਂ ਦੂਰ ਨਹੀਂ। ਜਦੋਂ ਸਾਡੇ ਉਤੇ ਅਚਾਨਕ ਕੋਈ ਕਸ਼ਟ ਬਣ ਜਾਂਦਾ ਹੈ ਤਾਂ ਉਹ ਮੱਖਨ ਵਿਚੋਂ ਵਾਲ ਦੀ ਤਰ੍ਹਾਂ ਸਾਨੂੰ ਕੱਢ ਲੈਂਦੇ ਹਨ। ਪਿੰਡ ਮਸੂਦਪੁਰ ਵਟਾਲਾ ਜ਼ਿਲ੍ਹਾ ਹੁਸ਼ਿਆਰਪੁਰ ਦੇ ਰਹਿਣ ਵਾਲੇ ਸੰਤ ਦੀਦਾਰ ਸਿੰਘ ਰੰਧਾਵਾ ਆਪਣੀ ਹਡਬੀਤੀ ਇਸ ਤਰ੍ਹਾਂ ਦਸਦੇ ਹਨ। ਉਹ 10-8-1981 ਨੂੰ ਆਪਣੀ ਗੱਡੀ ਨੰ: 2505 ਤੇ ਦਿੱਲੀ ਤੋਂ ਸਮਾਨ ਲੈ ਕੇ ਸ੍ਰੀਨਗਰ ਵਲ ਜਾ ਰਹੇ ਸਨ। ਬਨਿਹਾਲ ਤੋਂ ਕੋਈ 3-4 ਕਿਲੋਮੀਟਰ ਪਹਿਲਾਂ ਅਚਾਨਕ ਸੜਕ ਤੇ ਚੜ੍ਹਾਈ

ਆ ਗਈ। ਇਥੇ ਸੜਕ ਤੇ ਮੋੜ ਵੀ ਪੈਂਦਾ ਹੈ। ਗੱਡੀ ਅਗੇ ਜਾਣ ਦੀ ਥਾਂ ਪਿਛੇ ਵਲ ਨੂੰ ਰਿੜ੍ਹ ਪਈ ਅਤੇ ਪਿਛੇ ਡੂੰਘੀ ਖੱਡ ਜੋ ਲਗਭਗ 500 ਫੁੱਟ ਡੂੰਘੀ ਸੀ ਉਸਦੇ ਵਿੱਚ ਉਲੱਟ ਗਈ। ਉਹਨਾਂ ਨੂੰ ਸਾਹਮਣੇ ਮੌਤ ਦਿਸ ਪਈ। ਇਹੋ ਜਿਹੇ ਵੇਲੇ ਸਤਿਗੁਰੂ ਤੋਂ ਬਿਨਾਂ ਹੋਰ ਕੋਈ ਸਹਾਰਾ ਨਹੀਂ ਹੁੰਦਾ। "ਮਾਨਸ ਕੀ ਕਹੁ ਕੇਤਕ ਬਾਤ।। ਜਮ ਤੇ ਰਾਖੈ ਦੇ ਕਰਿ ਹਾਥ"। ਉਸ ਵੇਲੇ ਉਹਨਾਂ ਨੇ ਜਮਾਂ ਤੋਂ ਵੀ ਰਖਿਆ ਕਰਨ ਵਾਲੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਯਾਦ ਕੀਤਾ। ਬਸ ਫਿਰ ਕੀ ਸੀ ਉਹਨਾਂ ਨੂੰ ਸਮਝ ਨਾ ਆਈ ਕਿ ਡਰਾਈਵਰ ਵਾਲੀ ਸੀਟ ਕਿਵੇਂ ਖੁਲ੍ਹ ਗਈ ਅਤੇ ਕੋਈ 250 ਫੁੱਟ ਡੂੰਘੀ ਜਗ੍ਹਾ ਤੇ ਉਹਨਾਂ ਨੇ ਆਪਣੇ ਆਪ ਨੂੰ ਇਕ ਚਟਾਨ ਤੇ ਬੈਠਿਆਂ ਹੋਇਆ ਵੇਖਿਆ। ਉਹ ਹੈਰਾਨ ਸਨ। ਗੱਡੀ ਹੋਰ 250 ਫੁੱਟ ਥੱਲੇ ਜਾ ਕੇ ਟੁੱਟ ਭੱਜ ਗਈ। ਲੋਹੇ ਦੀ ਇੰਨੀ ਵਡੀ ਗੱਡੀ ਦੇ ਟੁਕੜੇ ਹੋ ਗਏ। ਪਰ ਉਹਨਾਂ ਨੂੰ ਬਿਲਕੁਲ ਸੱਟ ਵੀ ਨਹੀਂ ਲਗੀ। ਇਹ ਇਕ ਜਾਹਰਾ ਕਰਾਮਾਤ ਹੀ ਸੀ। ਉਹ ਦਸਦੇ ਹਨ ਕਿ ਉਹਨਾਂ ਦੇ ਸਰੀਰ ਤੇ ਇਕ ਝਰੀਟ ਤਕ ਵੀ ਨਹੀਂ ਆਈ। ਉਹ ਆਪਣੇ ਆਪ ਹੀ ਚੜ੍ਹਾਈ ਚੜ੍ਹ ਕੇ ਸੜਕ ਤੇ ਪਹੁੰਚ ਗਏ ਅਤੇ ਉਸ ਅਕਾਲ ਪੁਰਖ ਸਤਿਗੁਰੂ ਜਗਜੀਤ ਸਿੰਘ ਜੀ ਦਾ ਕੋਟਾਨ ਕੋਟ ਧੰਨਵਾਦ ਕੀਤਾ। ਧੰਨ ਹਨ ਬਿਰਦ ਦੀ ਰਖਿਆ ਕਰਨ ਵਾਲੇ ਸਾਡੇ ਸਤਿਗੁਰੂ ਜਗਜੀਤ ਸਿੰਘ ਜੀ ਅਕਾਲ ਪੁਰਖ।

------

# ਵਡਾ ਕਾਕਾ ਜੋ ਵੀ ਚਿਤਵੇਗਾ ਉਹ ਪੂਰਾ ਹੋ ਜਾਵੇਗਾ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿੱਚ 1918 ਬਿਕਰਮੀ ਵਿੱਚ ਸਦਾ ਵਰਤ ਲੰਗਰ ਜਾਰੀ ਕੀਤਾ। ਉਹਨਾਂ ਦੇ ਪ੍ਰਦੇਸ਼ ਜਾਣ ਤੋਂ ਬਾਅਦ ਸਤਿਗੁਰੂ ਹਰੀ ਸਿੰਘ ਜੀ ਨੇ ਅਤਿ ਦੀਆਂ ਔਕੜਾਂ ਝੇਲਦਿਆਂ ਹੋਇਆ ਵੀ ਉਸਨੂੰ ਬੰਦ ਨਹੀਂ ਹੋਣ ਦਿਤਾ। ਇਹ ਲੰਗਰ ਅਕਾਲ ਪੁਰਖ ਦਾ ਚਲਾਇਆ ਹੋਇਆ ਹੈ ਅਤੇ ਉਹ ਆਪ ਹੀ ਇਸ ਦਾ ਰਾਖਾ ਹੈ। ਵਰਤਮਾਨ ਸਮਰੱਥ ਸਤਿਗੁਰੂ ਜਗਜੀਤ ਸਿੰਘ ਜੀ ਇਸਦੇ ਰਾਖੇ ਹਨ।

ਸੰਨ 1988 ਦੇ ਬਰਸਾਤਾਂ ਦੇ ਦਿਨਾਂ ਵਿੱਚ ਇੰਨੇ ਮੀਂਹ ਵੱਸੇ ਕਿ ਲੋਕਾਂ ਦੇ ਕੋਠੇ ਵੀ ਢਹਿ ਗਏ। ਪੰਜਾਬ ਵਿੱਚ ਹੜ੍ਹ ਵੀ ਬੜੇ ਆਏ। ਇਕ ਦਿਨ ਸ੍ਰੀ ਭੈਣੀ ਸਾਹਿਬ ਵਿੱਚ ਬੜੀ ਬਾਰਸ਼ ਹੋ ਰਹੀ ਸੀ। ਸੱਚੇ ਪਾਤਸ਼ਾਹ ਜੀ ਬਿਰਧਸ਼ਾਲਾ ਵਿੱਚ ਬਿਰਧਾਂ ਨੂੰ ਦਰਸ਼ਨ ਦੇਣ ਗਏ। ਉਸਤੋਂ ਬਾਅਦ ਲੰਗਰ ਵਿੱਚ ਦਰਸ਼ਨ ਦੇਣ ਗਏ। ਉਸ ਵੇਲੇ ਸ਼ਾਮ ਦਾ ਵੇਲਾ ਸੀ। ਲੰਗਰ ਤਿਆਰ ਕਰਨ ਵਾਲੇ ਸੇਵਾਦਾਰ ਨੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਬਾਲਣ ਬਿਲਕੁਲ ਖ਼ਤਮ ਹੋ ਗਿਆ ਹੈ। ਉਸਨੇ ਅਰਜ ਕੀਤੀ ਕਿ ਜੇ

ਬਾਲਣ ਆਵੇ ਤਾਂ ਸਵੇਰੇ ਲੋਹ ਤਪ ਸਕਦੀ ਹੈ। ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਜਿਸਦੀ ਇਹ ਲੋਹ ਹੈ ਉਸ ਨੂੰ ਆਪੇ ਫ਼ਿਕਰ ਹੈ।

ਇਹ ਬਚਨ ਕਰਕੇ ਸੱਚੇ ਪਾਤਸ਼ਾਹ ਜੀ ਉਥੇ ਬਾਹਰ ਆ ਕੇ ਡਿਉਢੀ ਵਿੱਚ ਖਲੋ ਗਏ। ਬਹੁਤ ਮੀਂਹ ਪੈ ਰਿਹਾ ਸੀ। ਇੰਨੇ ਨੂੰ ਦੋ ਨਾਮਧਾਰੀ ਸਿੰਘਾਂ ਨੇ ਭੱਜੇ ਭੱਜੇ ਆ ਕੇ ਸੱਚੇ ਪਾਤਸ਼ਾਹ ਜੀ ਨੂੰ ਮੱਥਾ ਟੇਕਿਆ। ਉਸ ਵੇਲੇ ਕਸ਼ਮੀਰ ਸਿੰਘ ਜੀ ਵੀ ਕੋਲ ਹੀ ਖਲੋਤੇ ਸਨ। ਉਹ ਦਸਦੇ ਹਨ ਕਿ ਸਚੇ ਪਾਤਸ਼ਾਹ ਜੀ ਨੇ ਉਹਨਾਂ ਨੂੰ ਹੁਕਮ ਕੀਤਾ ਕਿ ਇਹਨਾਂ ਸਿੰਘਾਂ ਨੂੰ ਪ੍ਰਸ਼ਾਦਾ ਛਕਾਓ। ਪਰ ਉਹਨਾਂ ਸਿੰਘਾਂ ਨੇ ਅਰਜ ਕੀਤੀ ਕਿ ਪ੍ਰਸ਼ਾਦਾ ਤੇ ਅਸੀਂ ਪਿਛੋਂ ਛਕਾਂਗੇ ਪਹਿਲਾਂ ਦੋ ਟਰੱਕ ਬਾਲਣ ਦੇ ਲਿਆਂਦੇ ਹਨ ਉਹ ਲਾਹ ਲਈਏ। ਸੱਚੇ ਪਾਤਸ਼ਾਹ ਜੀ ਨੇ ਮੁਸਕਰਾ ਕੇ ਬਚਨ ਕੀਤਾ ਕਿ ਸਿਖ ਕਹਿੰਦਾ ਸੀ ਕਿ ਬਾਲਣ ਨਹੀਂ ਹੈ। ਵੇਖੋ ਆ ਗਏ ਹਨ ਬਾਲਣ ਦੇ ਦੋ ਟਰੱਕ। ਇਹ ਸਤਿਗੁਰੂ ਪਰਤਾਪ ਸਿੰਘ ਜੀ ਦਾ ਉਹ ਬਚਨ ਪੂਰਾ ਹੋਇਆ ਕਿ ਕਾਕਾ ਵਡਾ ਜੋ ਚਿਤਵੇਗਾ ਉਹ ਪੂਰਾ ਹੋ ਜਾਵੇਗਾ। ਧੰਨ ਹਨ ਕਰਨ ਕਾਰਨ ਸਮਰੱਥ ਅਕਾਲ ਪੁਰਖ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ।

------

# ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ

ਬੀਬੀ ਹਰਪਾਲ ਕੌਰ ਸਪੁਤਰੀ ਸੰਤ ਬ੍ਰਹਮਾ ਸਿੰਘ ਜੀ ਪਨੇਸਰ ਇਕ ਵਾਰਤਾ 2000 ਦੇ ਨੇੜੇ ਤੇੜੇ ਦੀ ਇਸ ਤਰ੍ਹਾਂ ਸੁਣਾਉਂਦੇ ਹਨ। ਸੰਤ ਤਪੇਸ਼ਵਰ ਸਿੰਘ ਸਪੁੱਤਰ ਸੰਤ ਬ੍ਰਹਮਾ ਸਿੰਘ ਪਨੇਸਰ ਦੀ ਸਿਹਤ ਅਤਿ ਦਰਜੇ ਦੀ ਵਿਗੜ ਗਈ। ਖਾਣਾ ਪੀਣਾ ਛੁਟਦਾ ਛੁਟਦਾ ਉਕਾ ਹੀ ਛੁਟ ਗਿਆ। ਸਿਰਫ ਤਰਲ ਪਦਾਰਥਾਂ ਤੇ ਹੀ ਨਿਰਬਾਹ ਕਰਨ ਲਗੇ। ਭੁੱਖ ਇਸ ਹੱਦ ਤਕ ਮਰ ਗਈ ਕਿ ਜੇ ਕੋਈ ਹੋਰ ਵੀ ਕੋਲ ਬੈਠ ਕੇ ਪਰਸ਼ਾਦਾ ਛਕਦਾ ਤਾਂ ਉਹਨਾਂ ਕਹਿਣਾ ਕਿ ਪਰ੍ਹੇ ਲੈ ਜਾਓ। ਸਾਰੇ ਟੈਸਟ ਕਰਵਾਏ, ਬੜੇ ਇਲਾਜ ਕਰਵਾਏ ਪਰ ਸਭ ਵਿਅਰਥ। ਦਿਨ ਬਦਿਨ ਸਿਹਤ ਨਿਘਰਦੀ ਵੇਖ ਸਕੇ ਸੰਬੰਧੀਆਂ ਦੇ ਦਿਲ ਘਾਊਂ ਮਾਊਂ ਹੋਣ ਲਗੇ। ਜੰਗਲ ਨਾਲ ਖ਼ੂਨ ਦੇ ਵਡੇ ਵਡੇ ਧੱਕੇ ਆਉਣ ਲਗੇ। ਦੰਦਾਂ ਵਿਚੋਂ ਵੀ ਖ਼ੂਨ ਰਿਸਨ ਲਗ ਪਿਆ। ਸਮਝ ਨਾ ਆਵੇ ਕਿ ਕੀ ਕੀਤਾ ਜਾਵੇ। ਅਖੀਰ ਡਾਕਟਰਾਂ ਨੇ ਅੰਤੜੀਆਂ ਦਾ ਕੈਂਸਰ ਘੋਸ਼ਿਤ ਕਰ ਦਿਤਾ। ਸੁਣਦਿਆਂ ਹੀ ਸਭ ਦੀ ਖਾਨਿਓਂ ਗਈ। ਕਿਉਂਕਿ ਸਭ ਨੂੰ ਇਕੋ ਹੀ ਡਰ ਸੀ ਕਿ ਕੈਂਸਰ ਵਾਲਾ ਤਾਂ ਅਜ ਵੀ ਗਿਆ ਤੇ ਕਲ੍ਹ ਵੀ ਗਿਆ। ਇਥੋਂ ਤਕ ਕਿ ਗੁਰੂ ਤੇਗ ਬਹਾਦਰ ਹਸਪਤਾਲ ਦੀ ਇਕ ਲੇਡੀ ਡਾਕਟਰ ਨੇ ਤਾਂ ਮਰੀਜ਼ ਦੇ ਮੂੰਹ ਤੇ ਹੀ ਕਹਿ ਦਿਤਾ ਕਿ ਇਸਨੂੰ ਕਿੱਥੇ ਲਈ ਫਿਰਦੇ ਹੋ। ਇਸਨੇ ਤਾਂ ਇਕ ਹਫਤਾ ਵੀ ਨਹੀਂ ਕਢਣਾ। ਹੁਣੇ ਹੀ 6-7 ਬੋਤਲਾਂ ਖ਼ੂਨ ਦੀਆਂ ਦਾ ਪ੍ਰਬੰਧ ਕਰੋ ਅਤੇ ਮਰੀਜ਼ ਨੂੰ ਦਾਖਲ ਕਰਵਾ ਦਿਓ। ਸੁਣ ਕੇ ਪੈਰਾਂ ਥੱਲਿਉਂ

ਜ਼ਮੀਨ ਖਿਸਕ ਗਈ ਅਤੇ ਅੱਖਾਂ ਅਗੇ ਹਨੇਰਾ ਛਾ ਗਿਆ।

ਤਾਂਹੀਓਂ ਇਸ ਘੁੱਪ ਹਨੇਰੇ ਵਿਚੋਂ ਇਕ ਆਸ ਦੀ ਕਿਰਨ ਦਿਖਾਈ ਦਿਤੀ - ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਓਟ। ਬਸ ਫਿਰ ਕੀ ਸੀ ਪਰਵਾਰ ਅਤੇ ਸੰਤਾਂ ਦੇ ਪਿਤਾ ਜੀ ਜਿਨ੍ਹਾਂ ਉਤੇ ਸੱਚੇ ਪਾਤਸ਼ਾਹ ਸ੍ਰੀ ਸਤਿਗੁਰੂ ਜੀ ਦੀ ਸਦਾ ਹੀ ਵਿਸ਼ੇਸ਼ ਕਿਰਪਾ ਰਹੀ ਹੈ ਸ੍ਰੀ ਭੈਣੀ ਸਾਹਿਬ ਪਹੁੰਚ ਕੇ ਹਜ਼ੂਰੀ ਸੇਵਕ ਰਛਪਾਲ ਸਿੰਘ ਜੀ ਨੂੰ ਸਾਰੀ ਵਾਰਤਾ ਸੁਣਾਈ। ਉਹਨਾਂ ਨੇ ਕਿਹਾ ਕਿ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਜ ਕਰਦੇ ਹਾਂ। ਪਰ ਮਰੀਜ਼ ਨੂੰ ਤੁਸੀਂ ਗਡੀ ਵਿਚ ਹੀ ਰਹਿਣ ਦਿਓ। ਇਕ ਵਾਰੀ ਅਰਜ ਕੀਤੀ ਤਾਂ ਸੱਚੇ ਪਾਤਸ਼ਾਹ ਜੀ ਨੇ ਭਜਨ ਅਤੇ ਭਰੌਤੀਆਂ ਦੀਆਂ ਮਾਲਾਂ ਦਾ ਹੁਕਮ ਕੀਤਾ ਅਤੇ ਨਾਲ ਹੀ ਫੁਰਮਾਇਆ ਕਿ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਚਰਨਾਂ ਵਿਚ ਅਰਦਾਸ ਕਰੋ। ਸੰਤ ਤਪੇਸ਼ਵਰ ਸਿੰਘ ਜੀ ਦੇ ਲੜਕੇ ਨੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਇਹਨਾਂ ਨੂੰ ਡਾਕਟਰੀ ਦੁਆਈਆਂ ਮਾਫਕ ਨਹੀਂ ਆਉਂਦੀਆਂ। ਸੋ ਮਾਲਾ ਫੇਰਨ ਦੇ ਬਾਵਜੂਦ ਕੋਈ ਅਸਰ ਨਾ ਹੋਇਆ। ਫਿਰ ਪਰਵਾਰ ਨੇ ਗੋਲ ਮੰਦਰ ਵਿਚ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਭੁਲ ਬਖਸ਼ਾ ਕੇ ਫੇਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮਾਂ ਦੀ ਪਾਲਣਾ ਕੀਤੀ। ਦੁਬਾਰਾ ਅਰਜ ਕਰਨ ਲਈ ਆਸਾ ਦੀ ਵਾਰ ਵਿੱਚ ਜਾ ਦਰਸ਼ਨ ਕੀਤੇ ਪ੍ਰੀਤਮ ਪਿਆਰੇ ਦੇ। ਅਰਜ ਵੇਲੇ ਇਸ ਪਿਆਰੇ ਨੇ ਪਹਿਲਾਂ ਹੀ ਰੋਕ ਦਿਤੀ ਕਿ ਵਿੱਚ ਕੋਈ ਨਾ ਬੋਲੇ। ਵਾਰ ਤੋਂ ਬਾਅਦ ਸੰਤ ਤਪੇਸ਼ਵਰ ਸਿੰਘ ਨੇ ਪਹਿਲਾਂ ਸ਼ਰਦਾਈ ਛਕੀ। ਫਿਰ ਲੰਗਰ ਵਿੱਚ ਜਾ ਕੇ ਤਿੰਨ ਪਰਸ਼ਾਦੇ ਛਕੇ ਅਤੇ ਉਪਰੰਤ ਚਾਹਟਾ ਵੀ ਛਕ ਲਿਆ। ਇਕ ਦਮ ਇਤਨੀ ਤਬਦੀਲੀ ਵੇਖ ਸਾਰੇ ਹੈਰਾਨ ਹੋ ਗਏ ਅਤੇ ਨਿਸ਼ਚਾ ਹੋ ਗਿਆ ਕਿ ਰੋਗ ਤਾਂ ਸੱਚੇ ਪਾਤਸ਼ਾਹ ਜੀ ਨੇ ਹੁਣੇ ਹੀ ਕਟਨਾ ਸ਼ੁਰੂ ਕਰ ਦਿੱਤਾ ਹੈ।

ਹੁਣ ਸਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਕੋਠੀ ਜਾ ਕੇ ਅਰਜ ਕੀਤੀ ਕਿ ਡਾਕਟਰ ਤਾਂ ਤੁਰੰਤ ਆਪ੍ਰੇਸ਼ਨ ਕਰਾਉਣ ਲਈ ਅਤੇ ਖ਼ੂਨ ਚੜ੍ਹਾਉਣ ਲਈ ਕਹਿੰਦੇ ਹਨ। ਸਚੇ ਪਾਤਸ਼ਾਹ ਜੀ ਨੇ ਅਰਜ ਪਰਵਾਨ ਕਰਦਿਆਂ ਫੁਰਮਾਇਆ ਕਿ ਜੋ ਵੀ ਲੋੜੀਂਦਾ ਹੋ ਕਰਵਾ ਲਵੋ।

ਇਸਤੋਂ ਅਗਲੇ ਦਿਨ ਮਰੀਜ਼ ਨੂੰ ਦੀਪਕ ਹਸਪਤਾਲ ਵਿੱਚ ਦਾਖਲ ਕਰਵਾਇਆ ਗਿਆ। ਉਹਨਾਂ ਨੇ ਰਾਤ ਨੂੰ ਪੇਟ ਸਾਫ ਕਰਨ ਲਈ ਦਵਾਈ ਦਿਤੀ ਅਤੇ ਦੂਜੇ ਦਿਨ ਉਪਰੇਸ਼ਨ ਵਾਸਤੇ ਤਿਆਰ ਰਹਿਣ ਲਈ ਕਿਹਾ ਪਰ ਉਪਰੇਸ਼ਨ ਤੋਂ ਪਹਿਲਾਂ ਸਚੇ ਪਾਤਸ਼ਾਹ ਜੀ ਨੇ ਪਤਾ ਨਹੀਂ ਡਾਕਟਰ ਨੂੰ ਕੀ ਸੁਮੱਤ ਬਖਸ਼ੀ ਕਿ ਡਾਕਟਰ ਨੇ ਕਿਹਾ ਕਿ ਉਪਰੇਸ਼ਨ ਤੋਂ ਪਹਿਲਾਂ ਇਹਨਾਂ ਦਾ ਇਕ ਟੈਸਟ ਸੀ.ਐਮ.ਸੀ. ਹਸਪਤਾਲ ਵਿੱਚ ਕਰਵਾ ਲਵੋ। ਕਿਉਂਕਿ ਉਹਨਾਂ ਕੋਲ ਜਿਹੜੀ ਮਸ਼ੀਨ ਹੈ ਉਹ ਨਵੀਂ ਹੈ ਅਤੇ ਉਹ ਮਸ਼ੀਨ ਹੋਰ ਕਿਸੇ ਹਸਪਤਾਲ ਵਿੱਚ ਨਹੀਂ ਹੈ।

ਉਸ ਵੇਲੇ ਮਰੀਜ਼ ਨੂੰ ਸੀ.ਐਮ.ਸੀ. ਹਸਪਤਾਲ ਵਿੱਚ ਲਿਜਾ ਕੇ ਟੈਸਟ ਕਰਵਾਇਆ ਗਿਆ। ਡਾਕਟਰ ਨੇ ਕਿਹਾ ਕਿ ਤੁਹਾਨੂੰ ਕਿਸਨੇ ਕਿਹਾ ਹੈ ਕਿ ਇਹਨਾਂ ਨੂੰ ਕੈਂਸਰ ਹੈ। ਪਰ ਇਹਨਾਂ ਦੀ ਅੰਤੜੀ ਵਿੱਚ ਕੁਛ ਲਾਲ ਹੈ ਅਤੇ ਇੰਝ ਲਗਦਾ ਹੈ ਕਿ ਜਿਵੇਂ ਕਿਸੇ ਨੇ ਹੁਣੇ ਹੁਣੇ ਖੁਰਚ ਕੇ ਅੰਦਰੋਂ ਕੁਛ ਕਢਿਆ ਹੈ। ਵਾਹ ਮੇਰੇ ਸਤਿਗੁਰੂ ਸਚੇ ਪਾਤਸ਼ਾਹ ਜੀਓ। ਇਹ ਕਰਾਮਾਤ ਕਰਨ ਵਾਲਾ ਹੋਰ ਕੌਣ ਹੋ ਸਕਦਾ ਹੈ ? ਉਸਤੋਂ ਬਾਅਦ ਹੋਰ ਕੋਈ ਇਲਾਜ ਨਹੀਂ ਹੋਇਆ। ਖ਼ੂਨ ਚੜ੍ਹਾਉਣ ਦੀ ਤਾਂ ਲੋੜ ਹੀ ਨਹੀਂ ਪਈ।

ਉਸ ਦਿਨ ਤੋਂ ਬਾਅਦ ਦਿਨ ਬਦਿਨ ਸੰਤ ਤਪੇਸ਼ਵਰ ਸਿੰਘ ਜੀ ਦੀ ਸੁਕ ਚੁਕੀ ਕਾਇਆ ਪਹਿਲਾਂ ਵਾਂਗ ਨੌਂ ਬਰ ਨੌਂ ਹੋਣੀ ਸ਼ੁਰੂ ਹੋ ਗਈ। ਹੁਣ ਉਹ ਪ੍ਰਸ਼ਾਦਾ ਪਾਣੀ ਇੱਕ ਤੰਦਰੁਸਤ ਆਦਮੀ ਦੀ ਤਰ੍ਹਾਂ ਛਕਦੇ ਅਤੇ ਸਾਰੇ ਸੰਸਾਰਕ ਕੰਮ ਕਰਦੇ ਹਨ।

ਇਹ ਕ੍ਰਿਸ਼ਮਾ ਕਰਨ ਵਾਲਾ ਕੇਵਲ ਤੇ ਕੇਵਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਹੀ ਹਨ। ਜਿਨ੍ਹਾਂ ਨੇ "ਪ੍ਰਭ ਭਾਵੈ ਬਿਨ ਸਾਸ ਤੇ ਰਾਖੈ" ਨੂੰ ਸਚੋ ਸਚ ਕਰ ਵੇਖਣ ਸੁਨਣ ਵਾਲਿਆਂ ਨੂੰ ਹੈਰਾਨ ਕਰ ਦਿਤਾ। ਹਰ ਕੋਈ ਆਪ ਮੁਹਾਰੇ ਹੀ ਕਹਿ ਉਠਿਆ -

ਧੰਨ ਧੰਨ ਧੰਨ ਧੰਨ ਧੰਨ ਧੰਨ ਧੰਨ ਧੰਨ ਧੰਨ ਧੰਨ ਧੰਨ ਧੰਨ ਧੰਨ
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ।

------

# ਜਾਹਰਾ ਕਰਾਮਾਤ

ਸਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਸਿਖ ਦੀ ਰਖਿਆ ਕਿਹੜੇ ਕਿਹੜੇ ਢੰਗ ਨਾਲ ਕਰਦੇ ਹਨ। ਪੜ੍ਹ ਸੁਣ ਕੇ ਹੈਰਾਨ ਹੋ ਜਾਈਦਾ ਹੈ। ਸਤਿਗੁਰੂ ਜੀ ਦੀ ਜਾਹਰਾ ਕਰਾਮਾਤ ਦੀ ਇਕ ਸਾਖੀ ਪੜ੍ਹੋ -

ਇਹ ਕੋਈ ਸੰਨ 2008 ਦੀ ਵਾਰਤਾ ਹੈ। ਚੱਕ ਦੇਸਰਾਜ ਦੇ ਗੁਰੂ ਸਵਾਰੇ ਇਕ ਸਿਖ ਹਰਵਿੰਦਰ ਸਿੰਘ ਜੀ ਨੇ ਆਪਣੀ ਜ਼ਮੀਨ ਵਿੱਚ ਪਾਣੀ ਦੇ ਪਾਈਪ ਪਾਉਣੇ ਸਨ। ਕੁਛ ਕਾਰਨਾਂ ਕਰਕੇ ਨਾਲ ਦੀ ਜ਼ਮੀਨ ਵਾਲੇ ਪਾਈਪ ਨਹੀਂ ਸਨ ਪਾਉਣ ਦਿੰਦੇ। ਜਦੋਂ ਹਰਵਿੰਦਰ ਸਿੰਘ ਜੀ ਪਾਈਪ ਪਾਉਣ ਲਗੇ ਤਾਂ ਪਿੰਡ ਦੇ ਕਿੰਨੇ ਹੀ ਬੰਦੇ ਕੱਠੇ ਹੋ ਕੇ ਲੜਨ ਵਾਸਤੇ ਆ ਗਏ। ਹਰਵਿੰਦਰ ਸਿੰਘ ਜੀ ਕਲ੍ਹੇ ਹੀ ਸਨ ਇਸ ਔਖੇ ਵੇਲੇ ਸਤਿਗੁਰੂ ਦੇ ਆਸਰੇ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ ਸੀ। ਉਹਨਾਂ ਨੇ ਇਕ ਮਨ ਹੋ ਕੇ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਜ ਕੀਤੀ ਕਿ ਹੇ ਸੱਚੇ ਪਾਤਸ਼ਾਹ ਜੀ ਇਸ ਔਖੇ ਵੇਲੇ ਆਪ ਜੀ ਮੇਰੀ ਰਖਿਆ ਕਰੋ।

ਸਤਿਗੁਰੂ ਜੀ ਦੇ ਚਰਨਾਂ ਵਿੱਚ ਉਹਨਾਂ ਦੀ ਅਰਜ ਪ੍ਰਵਾਨ ਹੋ ਗਈ। ਉਸ ਕੌਤਕਹਾਰ ਨੇ ਪਤਾ ਨਹੀਂ ਕਿਥੋਂ ਸ਼ਹਿਦ ਦੀਆਂ ਮੱਖੀਆਂ ਦਾ ਇਕ ਝੁੰਡ ਭੇਜ ਦਿੱਤਾ। ਉਹ ਮੱਖੀਆਂ ਉਹਨਾਂ ਬੰਦਿਆਂ ਦੇ ਦੁਆਲੇ ਹੋ ਗਈਆਂ। ਉਹਨਾਂ ਤੋਂ ਡਰ ਕੇ ਸਾਰੇ ਬੰਦੇ ਭੱਜ ਗਏ। ਉਹਨਾਂ ਦੇ ਜਾਣ ਤੋਂ ਬਾਅਦ ਹਰਵਿੰਦਰ ਸਿੰਘ ਜੀ ਨੇ ਪਾਈਪ ਪਾਉਣ ਦਾ ਕੰਮ ਕਰ ਲਿਆ। ਇਹ ਇਕ ਜਾਹਰਾ ਕਰਾਮਾਤ ਹੀ ਸੀ। ਸਤਿਗੁਰੂ ਦੇ ਕੌਤਕਾਂ ਦਾ ਕੋਈ ਅੰਤ ਹੀ ਨਹੀਂ। ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ।

------

# ਕ੍ਰਿਪਾ ਕਟਾਖੵ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ॥

ਜਦੋਂ ਡਾਕਟਰ ਵੈਦ ਕੁਛ ਨਹੀਂ ਕਰ ਸਕਦੇ। ਜਦੋਂ ਕੋਈ ਮਨੁੱਖ ਆਪਣੀ ਬੀਮਾਰੀ ਦੇ ਹੱਥੋਂ ਅਤਿ ਦੁਖੀ ਹੋ ਕੇ ਸਤਿਗੁਰੂ ਦੇ ਚਰਨਾਂ ਵਿੱਚ ਪੁਕਾਰ ਕਰਦਾ ਹੈ ਤਾਂ ਸਤਿਗੁਰੂ ਆਪਣੇ ਸਿੱਖ ਦੀ ਰਖਿਆ ਕਰਦਾ ਹੈ। ਇਸਦਾ ਪ੍ਰਤੱਖ ਪ੍ਰਮਾਨ ਥਲੇ ਲਿਖੀ ਸਾਖੀ ਤੋਂ ਮਿਲਦਾ ਹੈ।

ਲਖੀਮਪੁਰ ਖੀਰੀ ਮਲਕ ਫਾਰਮ ਦੇ ਸੰਤ ਗਿਆਨ ਸਿੰਘ ਜੀ ਆਪਣੀ ਵਾਰਤਾ ਇਸਤਰ੍ਹਾਂ ਦਸਦੇ ਹਨ - ਉਹ ਸੰਨ 2009 ਦੇ ਹੋਲੇ ਦਾ ਮੇਲਾ ਵੇਖਕੇ, ਸ੍ਰੀ ਭੈਣੀ ਸਾਹਿਬ ਤੋਂ ਵਾਪਸ ਆਪਣੇ ਘਰ ਗਏ ਤਾਂ ਉਥੇ ਜਾ ਕੇ ਬਹੁਤ ਬੀਮਾਰ ਹੋ ਗਏ। ਉਹਨਾਂ ਦੇ ਅੰਦਰ ਜਲਨ ਹੋਣੀ, ਇਸਤਰ੍ਹਾਂ ਲਗਣਾ ਜਿਵੇਂ ਅੰਦਰ ਅੱਗ ਬਲਦੀ ਪਈ ਹੋਵੇ। ਨਾਲ ਹੀ ਪੇਟ ਵਿੱਚ ਹਵਾ ਗੋਲਾ ਜਿਹਾ ਬਣ ਜਾਵੇ। ਉਹ ਹਵਾ ਸਿਰ ਨੂੰ ਚੜ੍ਹ ਜਾਣੀ ਅਤੇ ਉਹਨਾਂ ਨੂੰ ਚੱਕਰ ਆ ਜਾਣਾ। ਦਿਸਨਾ ਵੀ ਬੰਦ ਹੋ ਜਾਣਾ। ਉਹ ਡਿਗਣ ਲਗ ਪੈਂਦੇ ਸਨ। ਇਸ ਲਈ ਉਹਨਾਂ ਨੂੰ ਇਸ ਹਾਲਤ ਵਿੱਚ ਹੋਣ ਕਰਕੇ ਕੋਈ ਨਾ ਕੋਈ ਕੋਲ ਰਹਿੰਦਾ ਸੀ ਅਤੇ ਉਹਨਾਂ ਨੂੰ ਡਿਗਣ ਤੋਂ ਫੜਕੇ ਬਚਾਂਦਾ ਸੀ। ਜਾਂ ਫਿਰ ਉਹਨਾਂ ਨੇ ਆਪ ਹੀ ਕਿਸੇ ਚੀਜ਼ ਦਾ ਸਹਾਰਾ ਲੈ ਕੇ ਡਿਗਣ ਤੋਂ ਬਚਣਾਂ। ਪਰਸ਼ਾਦਾ ਪਾਣੀ ਛਕਣ ਨੂੰ ਵੀ ਉਹਨਾਂ ਦਾ ਜੀ ਨਾ ਕਰਨਾ। ਇਥੋਂ ਤੱਕ ਕਿ ਉਹਨਾਂ ਨੂੰ ਪਰਸ਼ਾਦਾ ਵੇਖਣਾ ਵੀ ਚੰਗਾ ਨਹੀਂ ਸੀ ਲਗਦਾ। ਇਸ ਤਰ੍ਹਾਂ ਲਗਦਾ ਸੀ ਜਿਵੇਂ ਜ਼ਹਿਰ ਪਿਆ ਹੁੰਦਾ ਹੈ। ਬੜੇ ਇਲਾਜ ਕਰਵਾਏ ਪਰ ਕੋਈ ਫਰਕ ਨਾ ਪਵੇ। ਹੁਣ ਇਕੋ ਸਤਿਗੁਰੂ ਜੀ ਦਾ ਆਸਰਾ ਸੀ। ਰੋਜ਼ ਦੋ ਤਿੰਨ ਵਾਰੀ ਸ੍ਰੀ ਭੈਣੀ ਸਾਹਿਬ ਟੈਲੀਫੂਨ ਰਾਹੀਂ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਜ ਕਰਦੇ। ਅਖੀਰ ਸੰਤ ਜਗਤਾਰ ਸਿੰਘ ਜੀ ਨੇ ਉਹਨਾਂ ਨੂੰ ਸ੍ਰੀ ਭੈਣੀ ਸਾਹਿਬ ਆਉਣ ਦਾ ਹੁਕਮ ਕੀਤਾ।

8 ਮਈ 2009 ਨੂੰ ਹੁਕਮ ਅਨੁਸਾਰ ਸ੍ਰੀ ਭੈਣੀ ਸਾਹਿਬ ਪਹੁੰਚੇ। ਸੰਤ ਜਗਤਾਰ

ਸਿਘ ਜੀ ਨੇ ਆਪਣੇ ਆਦਮੀ ਨਾਲ ਉਹਨਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹੋਸਪਿਟਲ ਲੁਧਿਆਣਾ ਭੇਜਿਆ। ਡਾਕਟਰਾਂ ਨੇ ਚੈੱਕ ਕਰਕੇ ਦਸਿਆ ਕਿ ਕੋਈ ਨੁਕਸ ਨਹੀਂ। ਉਹਨਾਂ ਇਲਾਜ ਸ਼ੁਰੂ ਕੀਤਾ ਪਰ ਕੋਈ ਫਰਕ ਨਾ ਪਿਆ। ਅਖੀਰ 12 ਮਈ 2009 ਦੇ ਦਿਨ ਦਾ ਸੂਰਜ ਸੰਤਾਂ ਵਾਸਤੇ ਖੁਸ਼ੀਆਂ ਲੈ ਕੇ ਆਇਆ। ਉਸ ਦੀਨ ਦੁਨੀਆਂ ਦੇ ਵਾਲੀ ਕੁਲ ਬ੍ਰਹਿਮੰਡ ਦੇ ਮਾਲਕ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਹਨਾਂ ਉਤੇ ਕ੍ਰਿਪਾ ਕਰਕੇ ਉਹਨਾਂ ਨੂੰ ਆਪਣੀ ਕੋਠੀ ਬੁਲਾਇਆ। ਹੁਕਮ ਕੀਤਾ ਕਿ ਹੋਰ ਕੋਈ ਨਾਲ ਨਾ ਆਵੇ। ਸੱਚੇ ਪਾਤਸ਼ਾਹ ਜੀ ਨੇ ਉਹਨਾਂ ਨੂੰ ਕਮਰੇ ਅੰਦਰ ਲਿਜਾ ਕੇ ਅੰਦਰੋਂ ਕੁੰਡੀ ਮਾਰ ਲਈ ਅਤੇ ਆਪ ਪਲੰਘ ਉਤੇ ਬੈਠ ਗਏ। ਆਪਣਾ ਪਵਿਤ੍ਰ ਚਰਨ ਕਮਲ ਉਹਨਾਂ ਦੇ ਅਗੇ ਕਰ ਦਿਤਾ। ਉਹ ਚਰਨ ਕਮਲ ਜਿਨ੍ਹਾਂ ਵਾਸਤੇ ਵੱਡੇ ਵੱਡੇ ਰਿਸ਼ੀ ਮੁਨੀ ਵੀ ਤਰਸਦੇ ਹਨ। ਸੰਤਾਂ ਨੇ ਚਰਨਾਂ ਤੇ ਨਮਸ਼ਕਾਰ ਕੀਤੀ ਅਤੇ ਆਪਣੇ ਹੱਥ ਚਰਨ ਉਤੇ ਫੇਰ ਕੇ ਚਰਨ ਧੂੜੀ ਆਪਣੇ ਸਾਰੇ ਸਰੀਰ ਉਤੇ ਹੱਥ ਫੇਰ ਕੇ ਲਗਾ ਲਈ।

ਇਸ਼ਾਰਾ ਹੋਇਆ ਕਿ ਬੈਠ ਜਾਓ। ਸੰਤ ਬੈਠ ਗਏ। ਸੱਚੇ ਪਾਤਸ਼ਾਹ ਜੀ ਨੇ ਕੁਛ ਸਮਾਂ ਆਪਣੀ ਨਦਰੀ ਨਦਰ ਨਿਹਾਲ ਕਰਨ ਵਾਲੀ ਨਿਗਾਹ ਸੰਤਾਂ ਤੇ ਪਾਈ। ਧਿਆਨ ਨਾਲ ਸੰਤਾਂ ਨੂੰ ਵੇਖਦੇ ਰਹੇ। ਫਿਰ ਇਸ਼ਾਰਾ ਕੀਤਾ ਕਿ ਜਾਓ। ਬੱਸ ਉਥੇ ਹੀ ਇਕ ਕ੍ਰਿਸ਼ਮਾ ਹੋ ਗਿਆ। ਉਸੇ ਵੇਲੇ ਉਹਨਾਂ ਦੇ ਸਾਰੇ ਰੋਗ ਕਟੇ ਗਏ। ਕੋਈ ਵੀ ਦੁਖ ਨਾ ਰਿਹਾ। ਉਹਨਾਂ ਨੇ ਬਾਹਰ ਆ ਕੇ ਲੰਗਰ ਵਿੱਚ ਜਾ ਕੇ ਰੱਜ ਕੇ ਪ੍ਰਸ਼ਾਦਾ ਛਕਿਆ, ਜਿਨ੍ਹਾਂ ਨੂੰ ਪ੍ਰਸ਼ਾਦਾ ਵੇਖਣਾ ਵੀ ਚੰਗਾ ਨਹੀਂ ਸੀ ਲਗਦਾ। ਸੰਤ ਸੱਚੇ ਪਾਤਸ਼ਾਹ ਜੀ ਦੀਆਂ ਖੁਸ਼ੀਆਂ ਨਾਲ ਝੋਲੀ ਭਰਕੇ ਬਿਲਕੁਲ ਰਾਜੀ ਖੁਸ਼ੀ ਹੋ ਕੇ 18 ਮਈ ਨੂੰ ਵਾਪਸ ਆਪਣੇ ਘਰ ਚਲੇ ਗਏ। ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ।

------

# ਅਪੁਨੇ ਦਾਸ ਕਉ ਆਪਿ ਕਿਰਪਾ ਕਰੈ

ਸ੍ਰੀ ਭੈਣੀ ਸਾਹਿਬ ਵਿੱਚ ਆਓ ਭਗਤ ਦੇ ਮੁਖ ਪਬੰਧਕ ਕਸ਼ਮੀਰ ਸਿੰਘ ਜੀ ਸਚੇ ਪਾਤਸ਼ਾਹ ਜੀ ਦੀ ਅਲੌਕਿਕ ਵਾਰਤਾ ਇਸ ਤਰ੍ਹਾਂ ਦਸਦੇ ਹਨ :

ਇਹ ਵਾਰਤਾ 28 ਫਰਵਰੀ ਸੰਨ 2000 ਦੀ ਹੈ, ਕਸ਼ਮੀਰ ਸਿੰਘ ਜੀ ਦੇ ਵਡੇ ਬੇਟੇ ਹਰਸਿਮ੍ਰਤ ਸਿੰਘ ਦੀ ਘਰਵਾਲੀ ਕੁਲਜਿੰਦਰ ਕੌਰ ਦੇ ਘਰ ਬੱਚਾ ਹੋਣ ਵਾਲਾ ਸੀ। ਡਾਕਟਰਾਂ ਨੇ ਚੈੱਕਅਪ ਕਰਕੇ ਦਸਿਆ ਕਿ ਬੱਚਾ ਪੁੱਠਾ ਹੈ, ਇਸ ਕਰਕੇ ਵੱਡਾ ਆਪ੍ਰੇਸ਼ਨ ਕਰਨਾ ਪਵੇਗਾ। ਕਸ਼ਮੀਰ ਸਿੰਘ ਜੀ ਨੇ ਸੱਚੇ ਪਾਤਸ਼ਾਹ ਜੀ ਦੇ ਪਵਿੱਤਰ ਚਰਨਾਂ ਵਿੱਚ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਕਿਰਪਾ ਕਰੋ ਆਪ੍ਰੇਸ਼ਨ ਨਾ

ਕਰਵਾਉਣਾ ਪਵੇ। ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਚਿੰਤਾ ਨਾ ਕਰੋ ਜਿਸ ਤਰ੍ਹਾਂ ਤੁਸੀਂ ਕਹਿੰਦੇ ਹੋ ਉਸ ਤਰ੍ਹਾਂ ਹੀ ਹੋਵੇਗਾ।

ਕਸ਼ਮੀਰ ਸਿੰਘ ਜੀ ਆਪਣੀ ਘਰਵਾਲੀ ਅਤੇ ਨੂੰਹ ਨੂੰ ਨਾਲ ਲੈ ਕੇ ਸਿੱਧੂ ਹਸਪਤਾਲ ਦੋਰਾਹਾ ਚੈੱਕਅਪ ਕਰਵਾਉਣ ਵਾਸਤੇ ਗਏ। ਉਹਨਾਂ ਦੀ ਘਰਵਾਲੀ ਨੇ ਸੋਚਿਆ ਕਿ ਸਾਡੀ ਇਥੇ ਕੋਈ ਵਾਕਫ਼ੀਅਤ ਨਹੀਂ ਹੈ, ਇਸ ਲਈ ਇਥੇ ਰਹਿਣ ਵਾਲੇ ਆਪਣੇ ਚਾਚਾ ਜੀ ਨੂੰ ਨਾਲ ਲੈ ਕੇ ਆਉਂਦੀ ਹਾਂ। ਉਹ ਉਧਰ ਚਲੀ ਗਈ ਅਤੇ ਉਹਨਾਂ ਦੀ ਨੂੰਹ ਨੂੰ ਚੈੱਕਅਪ ਕਰਨ ਲਈ ਨਰਸਾਂ ਅੰਦਰ ਲੈ ਗਈਆਂ। ਕਸ਼ਮੀਰ ਸਿੰਘ ਜੀ ਆਪ ਬਾਹਰ ਬੈਂਚ ਤੇ ਬੈਠ ਗਏ। ਉਹਨਾਂ ਦੀ ਬੈਠਿਆਂ ਦੀ ਅੱਖ ਲਗ ਗਈ। ਉਹਨਾਂ ਨੂੰ ਸੱਚੇ ਪਾਤਸ਼ਾਹ ਜੀ ਨੇ ਬੱਚੇ ਨੂੰ ਚੁੱਕ ਕੇ ਦਰਸ਼ਨ ਦਿੱਤੇ ਕਿ ਅਹਿ ਤੇਰਾ ਪੋਤਰਾ ਹੋਇਆ ਹੈ। ਕਸ਼ਮੀਰ ਸਿੰਘ ਜੀ ਦੀ ਅੱਖ ਖੁੱਲ੍ਹ ਗਈ। ਵੇਖਿਆ ਕਿ ਉਥੇ ਸੱਚੇ ਪਾਤਸ਼ਾਹ ਜੀ ਨਹੀਂ ਸਨ। ਉਹ ਬੜੇ ਹੈਰਾਨ ਹੋਏ। ਥੋੜ੍ਹੇ ਮਿੰਟਾਂ ਬਾਅਦ ਹੀ ਅੰਦਰੋਂ ਨਰਸ ਨੇ ਆ ਕੇ ਉਹਨਾਂ ਨੂੰ ਵਧਾਈ ਦਿੱਤੀ। ਉਹਨਾਂ ਨੇ ਪੁੱਛਿਆ ਕਿ ਕਾਹਦੀ ਵਧਾਈ ? ਉਹ ਕਹਿਣ ਲੱਗੀ ਕਿ ਤੁਹਾਡਾ ਪੋਤਰਾ ਹੋਇਆ ਹੈ। ਬੱਚੇ ਦੇ ਪਾਉਣ ਲਈ ਕਪੜੇ ਦਿਓ। ਕਸ਼ਮੀਰ ਸਿੰਘ ਜੀ ਕਹਿਣ ਲਗੇ ਅਸੀਂ ਤਾਂ ਚੈੱਕਅਪ ਕਰਾਉਣ ਆਏ ਸਾਂ, ਸਾਡੇ ਕੋਲ ਤਾਂ ਕਪੜੇ ਹੈ ਹੀ ਨਹੀਂ। ਨਰਸ ਨੇ ਅੰਦਰ ਜਾ ਕੇ ਬੱਚੇ ਨੂੰ ਤੌਲੀਏ ਵਿੱਚ ਲਪੇਟ ਕੇ ਲਿਆ ਕੇ ਉਹਨਾਂ ਦੀ ਝੋਲੀ ਵਿੱਚ ਪਾ ਦਿੱਤਾ। ਕਸ਼ਮੀਰ ਸਿੰਘ ਜੀ ਨੇ ਰਛਪਾਲ ਸੇਵਕ ਨੂੰ ਟੈਲੀਫ਼ੂਨ ਕੀਤਾ ਕਿ ਸੱਚੇ ਪਾਤਸ਼ਾਹ ਜੀ ਨੂੰ ਵਧਾਈ ਦਿਓ ਕਿ ਸਾਡਾ ਪੋਤਰਾ ਹੋਇਆ ਹੈ। ਉਸ ਵੇਲੇ ਸੱਚੇ ਪਾਤਸ਼ਾਹ ਜੀ ਸੰਗੀਤ ਹਾਲ ਵਿੱਚ ਬੈਠੇ ਸੰਗੀਤ ਸੁਣ ਰਹੇ ਸਨ। ਕਸ਼ਮੀਰ ਸਿੰਘ ਜੀ ਦੀ ਛੋਟੀ ਨੂੰਹ ਸ਼ੰਮੀ ਵੀ ਉਥੇ ਹੀ ਬੈਠੀ ਸੀ। ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਸ਼ੰਮੀ ਦੇ ਘਰ ਕਾਕਾ ਹੋਇਆ ਹੈ। ਹਾਲ ਵਿੱਚ ਹਾਸਾ ਪੈ ਗਿਆ। ਰਛਪਾਲ ਨੇ ਅਰਜ ਕੀਤੀ ਕਿ ਜੀ ਉਹਨਾਂ ਦੀ ਵਡੀ ਨੂੰਹ ਦੇ ਘਰ ਕਾਕਾ ਹੋਇਆ ਹੈ। ਸੱਚੇ ਪਾਤਸ਼ਾਹ ਜੀ ਨੇ ਹੱਸ ਕੇ ਬਚਨ ਕੀਤਾ ਕਿ ਮੈਂ ਸੋਚਿਆ ਸ਼ੰਮੀ ਦੇ ਘਰ ਕਾਕਾ ਹੋਇਆ ਹੈ। ਉਹਨਾਂ ਉਥੇ ਹੀ ਸ਼ੰਮੀ ਨੂੰ ਪੁੱਤਰ ਦਾ ਵਰ ਦੇ ਦਿੱਤਾ।

ਸਤਿਗੁਰੂ ਜੀ ਨੇ ਕਸ਼ਮੀਰ ਸਿੰਘ ਜੀ ਦੇ ਪੁੱਤਰ ਦਾ ਨਾਂ ਪੁੱਛਿਆ, ਅਤੇ ਉਸ ਦੇ ਨਾਂ ਉਤੇ ਪੋਤਰੇ ਦਾ ਨਾਂ ਹਾਕਮ ਸਿੰਘ ਰੱਖ ਦਿੱਤਾ। ਡੇਢ ਸਾਲ ਬਾਅਦ ਸਤਿਗੁਰੂ ਜੀ ਦੀ ਕਿਰਪਾ ਨਾਲ ਸ਼ੰਮੀ ਦੇ ਘਰ ਬੇਟਾ ਪੈਦਾ ਹੋਇਆ। ਸ਼ੰਮੀ ਦੇ ਕਾਕੇ ਦਾ ਨਾਂ ਸੱਚੇ ਪਾਤਸ਼ਾਹ ਜੀ ਨੇ ਉਸ ਦੇ ਪਿਤਾ ਦੇ ਨਾਂ ਦੇ ਪਹਿਲੇ ਅੱਖਰ ਤੋਂ ਹੀ ਹਰੀ ਸਿੰਘ ਰੱਖਿਆ। ਧੰਨ ਹਨ ਮੌਜੀ ਠਾਕੁਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ।

------

# ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ।

ਸੱਚੇ ਪਾਤਸ਼ਾਹ ਜੀ ਦਾ ਹੁਕਮ ਹੈ ਕਿ ਕੇਸੀ ਇਸ਼ਨਾਨ ਜ਼ਰੂਰ ਕਰੋ। ਇਸ ਦਾ ਮਹਾਤਮ ਕਿੰਨਾ ਵੱਡਾ ਹੈ ਇਸ ਬਾਰੇ ਭੈਣੀ ਸਾਹਿਬ ਰਹਿਣ ਵਾਲੇ ਗੁਰੂ ਪਿਆਰੇ ਐਕੂਪ੍ਰੈਸ਼ਰ ਦੇ ਮਾਹਰ ਡਾ. ਸਾਹਿਬ ਸਿੰਘ, ਅੰਮ੍ਰਿਤਸਰ ਵਾਲਿਆਂ ਦੀ ਇਕ ਵਾਰਤਾ ਉਹਨਾਂ ਦੇ ਸ਼ਬਦਾਂ ਵਿੱਚ ਹੀ ਪੜ੍ਹੋ -

ਇਕ ਵਾਰ ਦੀ ਗਲ ਹੈ ਕਿ ਮੈਂ ਬਹੁਤ ਛੋਟਾ ਹੁੰਦਾ ਸੀ। ਮੇਰੇ ਮਾਤਾ ਜੀ ਤੇ ਪਿਤਾ ਜੀ ਨੇ ਦਸਿਆ ਕਿ ਮੈਨੂੰ ਅਤੇ ਮੇਰੇ ਪਿਤਾ ਜੀ ਨੂੰ ਇਕ ਮਹੀਨਾ ਹੋ ਗਿਆ ਸੀ ਬੁਖ਼ਾਰ ਚੜ੍ਹਦਿਆਂ। ਉਤਰਨ ਦਾ ਨਾਮ ਹੀ ਨਹੀਂ ਸੀ ਲੈ ਰਿਹਾ। ਇਨੇ ਚਿਰ ਨੂੰ ਦੀਵਾਲੀ ਦਾ ਮੇਲਾ ਵੀ ਸ੍ਰੀ ਅੰਮ੍ਰਿਤਸਰ ਆ ਗਿਆ। ਦੀਵਾਲੀ ਤੇ ਸਤਿਗੁਰੂ ਜੀ ਅੰਮ੍ਰਿਤਸਰ ਸੰਗਤਾਂ ਨੂੰ ਦਰਸ਼ਨ ਦੇਣ ਦੀ ਕ੍ਰਿਪਾ ਕਰਿਆ ਕਰਦੇ ਸਨ। ਮੇਰੇ ਮਾਤਾ ਜੀ ਨੇ ਮੇਰੇ ਪਿਤਾ ਜੀ ਨੂੰ ਆਖਿਆ ਕਿ ਸੱਚੇ ਪਾਤਸ਼ਾਹ ਜੀ ਅੰਮ੍ਰਿਤਸਰ ਦਰਸ਼ਨ ਦੇਣ ਆਏ ਹਨ, ਆਪਾਂ ਜਾ ਕੇ ਸਤਿਗੁਰੂ ਜੀ ਦੇ ਦਰਸ਼ਨ ਕਰੀਏ। ਮੈਂ ਤੁਹਾਡੇ ਤੇ ਸਾਹਿਬ ਸਿੰਘ ਵਾਸਤੇ ਪਾਣੀ ਗਰਮ ਕਰ ਦਿੰਦੀ ਹਾਂ, ਤੁਸੀਂ ਦੋਵੇਂ ਇਸ਼ਨਾਨ ਕਰ ਲਵੋ। ਫਿਰ ਅਸੀਂ ਸਾਰਾ ਪ੍ਰਵਾਰ ਸਤਿਗੁਰੂ ਜੀ ਦੇ ਦਰਸ਼ਨ ਕਰ ਆਈਏ। ਅਗੋਂ ਮੇਰੇ ਪਿਤਾ ਜੀ ਕਹਿਣ ਲਗੇ ਕਿ ਆਪ ਸਾਰੇ ਜਣੇ ਇਸ਼ਨਾਨ ਕਰ ਲਵੋ, ਮੈਨੂੰ ਤੇ ਕਾਕੇ ਸਾਹਿਬ ਸਿੰਘ ਨੂੰ ਰਹਿਣ ਦਿਉ ਕਿਉਂਕਿ ਸਾਡਾ ਬੁਖ਼ਾਰ ਤੇ ਉਤਰਦਾ ਨਹੀਂ, ਹੋਰ ਕਿਤੇ ਬੁਖ਼ਾਰ ਜ਼ਿਆਦਾ ਹੋ ਜਾਵੇਗਾ। ਅਸੀਂ ਇਸ਼ਨਾਨ ਕਰਨ ਤੋਂ ਬਿਨਾਂ ਹੀ ਮੱਥਾ ਟੇਕ ਆਵਾਂਗੇ।

ਇੰਜ ਅਸੀਂ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਸਵੇਰੇ ਆਸਾ ਦੀ ਵਾਰ ਵਿੱਚ ਪਹੁੰਚੇ। ਪਹਿਲਾਂ ਮੇਰੀ ਮਾਤਾ ਜੀ ਤੇ ਵੱਡੀ ਭੈਣ ਅਤੇ ਭਰਾ ਨੇ ਮੱਥਾ ਟੇਕ ਲਿਆ। ਮੈਂ ਆਪਣੇ ਪਿਤਾ ਜੀ ਨਾਲ ਜਾ ਰਿਹਾ ਸੀ। ਜਦੋਂ ਪਿਤਾ ਜੀ ਤੇ ਮੈਂ ਮੱਥਾ ਟੇਕ ਕੇ ਟੁਰਨ ਲੱਗੇ ਤਾਂ ਸੱਚੇ ਪਾਤਸ਼ਾਹ ਜੀ ਨੇ ਆਪਣੇ ਕਿਸੇ ਸੇਵਕ ਨੂੰ ਇਸ਼ਾਰਾ ਕੀਤਾ ਕਿ ਇਸ ਸਿੱਖ ਨੂੰ ਬੁਲਾਓ। ਮੈਂ ਅਤੇ ਮੇਰੇ ਪਿਤਾ ਜੀ ਸਤਿਗੁਰੂ ਜੀ ਦੇ ਇਸ਼ਾਰੇ ਤੇ ਰੁਕੇ, ਤਾਂ ਪਾਤਸ਼ਾਹ ਜੀ ਹੱਸ ਕੇ ਕਹਿਣ ਲਗੇ, ਭਾਈ ਸਿੱਖਾ ਨਾਂ ਤਾਂ ਆਪ ਇਸ਼ਨਾਨ ਕੀਤਾ ਈ ਤੇ ਨਾ ਹੀ ਮੁੰਡੇ ਨੂੰ ਕਰਨ ਦਿਤਾ ਈ। ਏਡਾ ਵਡਾ ਦਿਨ ਹੋਵੇ ਤੇ ਇਸ਼ਨਾਨ ਤੋਂ ਬਿਨਾਂ ਹੀ ਸੰਗਤ ਵਿੱਚ ਆ ਗਿਆ ਹੈਂ? ਅਗੋਂ ਪਿਤਾ ਜੀ ਕਹਿਣ ਲੱਗੇ, ਸੱਚੇ ਪਾਤਸ਼ਾਹ ਜੀ ਇਕ ਮਹੀਨਾ ਹੋ ਗਿਆ ਹੈ ਬੁਖ਼ਾਰ ਚੜ੍ਹਦਿਆਂ, ਉਤਰਨ ਦਾ ਨਾਂ ਹੀ ਨਹੀਂ ਲੈ ਰਿਹਾ। ਇਹ ਸੁਣ ਕੇ ਪਾਤਸ਼ਾਹ ਜੀ ਨੇ ਹੁਕਮ ਕੀਤਾ, ਕਿ ਸ਼ਾਮ ਨੂੰ ਦੀਵਾਨ ਵਿੱਚ ਇਸ਼ਨਾਨ ਕਰਕੇ ਆਵੀਂ, ਫਿਰ ਦਸੀਂ ਕਿ ਬੁਖ਼ਾਰ ਕਿਥੇ ਗਿਆ ਹੈ।

ਇੰਨੀ ਗਲ ਕਰਦਿਆਂ ਹੀ ਬੁਖ਼ਾਰ ਤਾਂ ਭਜ ਗਿਆ, ਜਿਵੇਂ ਕਿਸੇ ਨੇ ਡੰਡਾ ਮਾਰ ਕੇ ਭਜਾਇਆ ਹੋਵੇ। ਮੇਰੇ ਪਿਤਾ ਜੀ ਤੇ ਮੈਂ ਅਤੇ ਬਾਕੀ ਪਰਿਵਾਰ ਬੜੇ ਚਾਅ ਦੇ ਨਾਲ ਘਰ ਆਏ। ਘਰ ਆ ਕੇ ਮੇਰੇ ਪਿਤਾ ਜੀ ਨੇ ਅਤੇ ਮੈਂ ਸਨੇ ਕੇਸੀਂ ਇਸ਼ਨਾਨ ਕੀਤਾ। ਜਿਹੜਾ ਮਹੀਨੇ ਤੋਂ ਬੁਖ਼ਾਰ ਨਹੀਂ ਸੀ ਉਤਰਦਾ ਸਤਿਗੁਰੂ ਜੀ ਦੇ ਬਚਨ ਕਰਨ ਨਾਲ ਮਿੰਟਾਂ ਸਕਿੰਟਾਂ ਵਿੱਚ ਹੀ ਉਤਰ ਗਿਆ। ਅਸੀਂ ਸਾਰਾ ਪਰਿਵਾਰ ਖੁਸ਼ੀ ਨਾਲ ਸ਼ਾਮ ਦੇ ਦੀਵਾਨ ਵਿੱਚ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ, ਅਤੇ ਅਗੋਂ ਵਾਸਤੇ ਖਿਮਾ ਮੰਗੀ। ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ।

------

# ਅੰਤਰਜਾਮੀ ਸਤਿਗੁਰੂ

ਜੁਗ ਬਦਲ ਜਾਂਦੇ ਹਨ। ਸਮਾਂ ਬਦਲ ਜਾਂਦਾ ਹੈ। ਪਰ ਅਕਾਲ ਪੁਰਖ ਤਾਂ ਇਕ ਹੀ ਹੈ। ਉਹ ਵਖਰੇ ਵਖਰੇ ਜਾਮੇ ਧਾਰ ਕੇ ਆਪਣੇ ਪਿਆਰਿਆਂ ਨੂੰ ਸੁਖ ਦਿੰਦਾ ਹੈ। ਕਦੀ ਕ੍ਰਿਸ਼ਨ ਰੂਪ ਹੋ ਕੇ ਸੁਦਾਮੇ ਨਾਲ ਪਿਆਰ ਕਰਦਾ ਹੈ ਅਤੇ ਕਦੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਰੂਪ ਵਿੱਚ ਸੁਦਾਮੇ ਰੂਪੀ ਸਿਖ ਨੂੰ ਪਿਆਰ ਦਾ ਹੈ।

ਸ੍ਰੀ ਭੈਣੀ ਸਾਹਿਬ ਦੀ ਬਿਰਧਸ਼ਾਲਾ ਵਿੱਚ ਸਤਿਗੁਰੂ ਜੀ ਦੇ ਪਿਆਰੇ ਇਕ ਬਿਰਧ ਸਿਖ ਸੰਤ ਜੋਗਾ ਸਿੰਘ ਜੀ ਰਹਿੰਦੇ ਹਨ। ਉਹ ਬੜੇ ਹੀ ਮਿਠ ਬੋਲੇ ਹਨ। ਉਹਨਾਂ ਨੇ ਸਤਿਗੁਰੂ ਪਰਤਾਪ ਸਿੰਘ ਜੀ ਕੋਲੋਂ ਵੀ ਬੜਾ ਪਿਆਰ ਲਿਆ ਹੈ ਅਤੇ ਹੁਣ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਨਾਲ ਵੀ ਅਤਿ ਸਨੇਹ ਹੈ। ਉਹਨਾਂ ਕੋਲ ਕਈ ਪੁਰਾਨੀਆਂ ਯਾਦਾਂ ਦਾ ਭੰਡਾਰ ਹੈ।

ਉਹ ਅਤਿ ਮਸਤੀ ਦੀ ਹਾਲਤ ਵਿੱਚ ਆਪਣੇ ਨਾਲ ਬੀਤੀ ਵਾਰਤਾ ਇਸ ਤਰ੍ਹਾਂ ਸੁਣਾਉਂਦੇ ਹਨ। ਉਹ ਦਸਦੇ ਹਨ ਕਿ ਇਕ ਵਾਰੀ ਕਰੀਵਾਲੇ ਦੀਵਾਨ ਲਗਾ ਸੀ। ਉਹ ਵੀ ਵਿੱਚ ਬੈਠ ਕੇ ਦੀਵਾਨ ਦਾ ਰਸ ਲੈ ਰਹੇ ਸਨ। ਜਥੇਦਾਰ ਨੇ ਦੀਵਾਨ ਵਿੱਚ ਸੁਦਾਮੇ ਦੀ ਸਾਖੀ ਸੁਨਾਉਣੀ ਸ਼ੁਰੂ ਕਰ ਦਿਤੀ। ਉਹ ਮਨ ਵਿੱਚ ਸੋਚਨ ਲਗੇ ਕਿ ਸੁਦਾਮਾ ਕ੍ਰਿਸ਼ਨ ਭਗਵਾਨ ਦਾ ਛੋਟੇ ਹੁੰਦਿਆਂ ਦਾ ਯਾਰ ਸੀ। ਕ੍ਰਿਸ਼ਨ ਭਗਵਾਨ ਨੇ ਉਸਦੀ ਗਰੀਬੀ ਦੂਰ ਕਰਕੇ ਉਸਨੂੰ ਸੇਠ ਬਣਾ ਦਿਤਾ ਸੀ। ਇਸੇ ਤਰ੍ਹਾਂ ਉਹਨਾਂ ਦੇ ਮਨ ਵਿੱਚ ਹੋਰ ਵੀ ਕਈ ਗੱਲਾਂ ਆ ਗਈਆਂ। ਉਹ ਸੋਚਣ ਲੱਗ ਪਏ ਕਿ ਮੈਨੂੰ ਤਾਂ ਸੱਚੇ ਪਾਤਸ਼ਾਹ ਜੀ ਨੇ ਕਦੀ ਸੁਦਾਮੇ ਦੀ ਤਰ੍ਹਾਂ ਪਿਆਰ ਨਹੀਂ ਕੀਤਾ। ਉਹ ਬੈਠੇ ਤਾਂ ਦੀਵਾਨ ਵਿਚ ਸਨ। ਪਰ ਉਹਨਾਂ ਦੇ ਮਨ ਵਿੱਚ ਸਤਿਗੁਰੂ ਜੀ ਕੋਲੋਂ ਪਿਆਰ ਲੈਣ ਦੀ ਇੱਛਿਆ ਅਤਿ ਪ੍ਰਬਲ ਹੋ ਗਈ।

ਉਧਰ ਅੰਤਰਯਾਮੀ ਸਤਿਗੁਰੂ ਜੀ ''ਘਟ ਘਟ ਕੇ ਅੰਤਰ ਕੀ ਜਾਨਤੁ''

ਵਾਲੇ ਆਪਣੇ ਆਸਨ ਤੋਂ ਉਠੇ ਅਤੇ ਜੋਗਾ ਸਿੰਘ ਜੀ ਕੋਲ, ਜਿਹੜੇ ਕਿ ਸਤਿਗੁਰੂ ਜੀ ਦੇ ਪਿਛਲੇ ਪਾਸੇ ਕੋਈ ਛੇ ਸਤ ਫੁੱਟ ਦੀ ਦੂਰੀ ਤੇ ਬੈਠੇ ਸਨ, ਸਾਰੀ ਸੰਗਤ ਨੂੰ ਹੌਲੀ ਹੌਲੀ ਪਰ੍ਹੇ ਕਰਕੇ ਜਾ ਖਲੋਤੇ। ਜੋਗਾ ਸਿੰਘ ਜੀ ਦੀ ਧੌਣ ਤੇ ਹੱਥ ਰਖਕੇ ਪੋਲੀਆਂ ਪੋਲੀਆਂ ਚੂੰਢੀਆਂ ਵਢਣ ਲਗ ਪਏ। ਕਦੀ ਥਾਪੀਆਂ ਦੇਣ ਲੱਗ ਪੈਂਦੇ ਕਦੀ ਕੰਨਾਂ ਵਿੱਚ ਉਂਗਲਾਂ ਦੇਣ ਲਗ ਪੈਂਦੇ। ਸਤਿਗੁਰੂ ਜੀ ਇਹਨਾਂ ਨਾਲ ਪਿਆਰ ਕਰੀ ਜਾਂਦੇ ਅਤੇ ਰਸਨਾ ਨਾਲ ਇਕ ਹੋਰ ਸਿਖ ਨਾਲ ਬਚਨ ਕਰੀ ਜਾਂਦੇ ਕਿ ਤੂੰ ਦੀਵਾਨ ਵਿੱਚ ਆਇਆ ਕਰ, ਮਾਲਾ ਫੇਰਿਆ ਕਰ, ਬਾਣੀ ਪੜ੍ਹਿਆ ਕਰ, ਨਾਮ ਜਪਿਆ ਕਰ, ਦਲਿੱਦਰ ਕਰਕੇ ਘਰ ਨਾ ਬੈਠਾ ਰਿਹਾ ਕਰ। ਹੱਥਾਂ ਨਾਲ ਜੋਗਾ ਸਿੰਘ ਜੀ ਨੂੰ ਪਿਆਰ ਕਰੀ ਜਾਂਦੇ। ਇਸੇ ਤਰ੍ਹਾਂ ਸੁਦਾਮੇ ਵਰਗਾ ਪਿਆਰ ਕਰਕੇ ਵਿਖਾ ਦਿਤਾ ਅਤੇ ਬੜੀਆਂ ਖੁਸ਼ੀਆਂ ਦਿੱਤੀਆਂ। ਫਿਰ ਬਚਨ ਕੀਤਾ ਕਿ ਹੁਣ ਰਾਜੀ ਹੈਂ। ਫਿਰ ਜਾ ਕੇ ਆਪਣੇ ਸਿੰਘਾਸਨ ਤੇ ਬਿਰਾਜਮਾਨ ਹੋ ਗਏ। ਉਹ ਦਸਦੇ ਹਨ ਕਿ ਮੈਨੂੰ ਸੁਦਾਮੇ ਨਾਲੋਂ ਵੀ ਵਧ ਪਿਆਰ ਕਰਕੇ ਵਿਖਾ ਦਿਤਾ। ਹੁਣ ਵੀ ਜਦੋਂ ਉਹਨਾਂ ਨੂੰ ਉਹ ਵੇਲਾ ਯਾਦ ਆਉਂਦਾ ਹੈ ਤਾਂ ਉਹ ਗਦ ਗਦ ਹੋ ਜਾਂਦੇ ਹਨ ਅਤੇ ਮਸਤੀ ਆ ਜਾਂਦੀ ਹੈ। ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਘਟ ਘਟ ਦੀ ਜਾਨਣਹਾਰ ਸਤਿਗੁਰੂ ਜੀ।

------

# ਜਿਥੇ ਔਖੀ ਬਣਦੀ ਭੀੜ ਉਥੇ ਸਤਿਗੁਰ ਚਾਹੀਦਾ

ਸ੍ਰੀ ਭੈਣੀ ਸਾਹਿਬ ਦੀ ਬਿਰਧਸ਼ਾਲਾ ਵਿੱਚ ਰਹਿਣ ਵਾਲੇ ਇਕ ਬਜ਼ੁਰਗ ਸਾਧੂ ਜੋਗਾ ਸਿੰਘ ਜੀ ਸਤਿਗੁਰੂ ਜੀ ਦੀ ਆਪਣੇ ਉਤੇ ਹੋਈ ਕਿਰਪਾ ਦੀ ਵਾਰਤਾ ਇਸ ਤਰ੍ਹਾਂ ਦਸਦੇ ਹਨ -

ਇਕ ਵਾਰੀ ਉਹਨਾਂ ਦੇ ਸਾਲੇ ਦੇ ਸੌਹਰੇ ਪਿੰਡ 3 ਬੀਬੀ (ਪਿੰਡ ਦਾ ਨਾਂ) ਮੇਲਾ ਬਣ ਗਿਆ। ਜੋਗਾ ਸਿੰਘ ਜੀ ਵੀ ਹੋਰ ਮੁੰਡਿਆਂ ਦੇ ਨਾਲ ਉਸ ਮੇਲੇ ਤੇ ਚਲੇ ਗਏ। ਉਸ ਮੇਲੇ ਤੇ ਕੋਈ ਕੀਰਤਨ ਵਗੈਰਾ ਨਹੀਂ ਸੀ ਹੁੰਦਾ, ਬਸ ਕੌਡੀ ਖੇਡਦੇ, ਸੁਹਾਗਾ ਚੁਕਦੇ ਜਾਂ ਘੁਲਦੇ। ਹੋਰ ਕੋਈ ਧਾਰਮਿਕ ਕੰਮ ਨਹੀਂ ਸੀ। ਜੋਗਾ ਸਿੰਘ ਜੀ ਚੰਗੇ ਘੁਲਾਟੀਏ ਸਨ। ਇਹਨਾਂ ਨੂੰ ਘੁਲਣ ਦੀ ਚੰਗੀ ਜਾਚ ਸੀ। ਜਦੋਂ ਘੁਲਣ ਵਾਲੇ ਅਖਾੜੇ ਵਿੱਚ ਲੰਗੋਟ ਬੰਨ੍ਹ ਕੇ ਨਿਕਲੇ ਤਾਂ ਉਹਨਾਂ ਦਾ ਜੀ ਵੀ ਘੁਲਣ ਨੂੰ ਕਰ ਪਿਆ। ਉਹਨਾਂ ਦੇ ਸਾਲੇ ਦੇ ਸੌਹਰੇ ਵਾਲੇ ਆਖਣ ਕਿ ਇਹ ਮੁੰਡੇ ਬੜੇ ਤਗੜੇ ਹਨ ਤੇਰੀ ਬੇਇਜ਼ਤੀ ਕਰਨਗੇ ਤਾਂ ਸਾਨੂੰ ਸ਼ਰਮ ਆਵੇਗੀ। ਪਰ ਉਹਨਾਂ ਦਾ ਦਿਲ ਘੁਲਣ ਨੂੰ ਕਰਦਾ ਸੀ ਸੋ ਉਹ ਅਖਾੜੇ ਵਿੱਚ ਵੜ ਗਏ ਤੇ ਲੰਗੋਟਾ ਕਸਨਾ ਸ਼ੁਰੂ ਕਰ ਦਿਤਾ। ਉਹ ਮੁੰਡੇ ਇਹਨਾਂ ਨੂੰ ਵੇਖ ਕੇ ਸਚ ਮੁਚ

ਹੀ ਮਖੌਲ ਕਰਨ ਲਗੇ। ਉਹ ਸਮਝਦੇ ਸਨ ਕਿ ਇਹ ਕਿਸੇ ਪਿੰਡ ਵਿੱਚ ਗੁਰਦਵਾਰੇ ਦਾ ਭਾਈ ਹੈ। ਇਹਨੂੰ ਕੜਾਹ ਨਹੀਂ ਪਚਿਆ।

ਜਦੋਂ ਉਹ ਅਖਾੜੇ ਵਿੱਚ ਨਿਕਲੇ ਤਾਂ ਇਕ ਮੁੰਡਾ ਬੜੀਆਂ ਛਾਲਾਂ ਮਾਰਦਾ ਉਹਨਾਂ ਵਲ ਆ ਗਿਆ, ਤੇ ਹੱਥ ਤੇ ਹੱਥ ਮਾਰਕੇ ਪੈਂਤੜੇ ਕਰਨ ਲਗ ਪਿਆ। ਜੋਗਾ ਸਿੰਘ ਜੀ ਕੁਛ ਮਠੇ ਸਨ ਪਰ ਉਹਨਾਂ ਨੂੰ ਦਾਵਾਂ ਦਾ ਮਾਣ ਸੀ। ਉਹ ਮੁੰਡਾ ਇਹਨਾਂ ਦੇ ਚਾਰ ਚੁਫੇਰੇ ਨੱਚੇ ਤੇ ਆਖੇ ਰਬ ਨੇ ਮੈਨੂੰ ਕੜਾਹ ਦਿਤਾ, ਖੀਰ ਦਿਤੀ ਅਤੇ ਬੜੀ ਖ਼ੁਸ਼ੀ ਕਰੇ। ਲੋਕਾਂ ਨੇ ਉਹਨੂੰ ਕਿਹਾ ਕਿ ਜੇ ਖੀਰ ਤੇ ਕੜਾਹ ਹੈ ਤਾਂ ਖਾਂਦਾ ਕਿਉਂ ਨਹੀਂ। ਦੁਆਲੇ ਕਿਉਂ ਭੱਜਾ ਫਿਰਦਾ ਹੈਂ। ਇਹ ਸੁਣ ਕੇ ਉਹ ਉਹਨਾਂ ਦੇ ਨੇੜੇ ਹੋ ਕੇ ਧੌਣ ਨੂੰ ਹੱਥ ਪਾਉਣ ਹੀ ਲੱਗਾ ਸੀ ਕਿ ਉਹਨਾਂ ਨੇ ਢਾਕ ਮਾਰ ਕੇ ਉਹਨੂੰ ਥੱਲੇ ਸੁੱਟ ਲਿਆ ਤੇ ਲਗੇ ਰਗੜਨ। ਲੋਕੀਂ ਮਖੌਲ ਕਰਨ ਲਗੇ ਕਿ ਕੜਾਹ ਹੈ ਜਾਂ ਬਹੀਆ ਰੋਟੀਆਂ। ਉਹਨਾਂ ਨੇ ਉਸ ਮੁੰਡੇ ਨੂੰ ਚੰਗਾ ਰਗੜਿਆ। ਪਿੰਡ ਵਾਲੇ ਵੇਖ ਕੇ ਹੈਰਾਨ ਹੋਣ ਕਿ ਇਹ ਤਾਂ ਭਾਈ ਜਿਹਾ ਜਾਪਦਾ ਸੀ ਪਰ ਇਹ ਤਾਂ ਚੰਗਾ ਘੁਲਾਟੀਆ ਹੈ। ਉਹ ਮੁੰਡੇ ਆਪਣੀ ਹੇਠੀ ਹੋਈ ਵੇਖ, ਜੋਗਾ ਸਿੰਘ ਜੀ ਨਾਲ ਅੰਦਰੋਂ ਖਾਰ ਖਾਣ ਲਗ ਪਏ।

ਜਦੋਂ ਮੇਲਾ ਖ਼ਤਮ ਹੋਇਆ ਤਾਂ ਉਹਨਾਂ ਮੁੰਡਿਆਂ ਨੇ ਸਲਾਹ ਬਣਾਈ ਕਿ ਇਹਨਾਂ ਨੂੰ ਕਿਸੇ ਤਰ੍ਹਾਂ ਖ਼ਤਮ ਕਰ ਦਈਏ। ਉਹਨਾਂ ਕੋਲ ਇਕ ਊਠ ਸੀ ਜਿਹੜਾ ਬੜਾ ਖਰਾਬ ਸੀ। ਜਦੋਂ ਉਸਦੇ ਨੇੜੇ ਬੰਦੇ ਹੋਣ ਉਦੋਂ ਉਹ ਬੜਾ ਠੀਕ ਰਹਿੰਦਾ ਸੀ, ਪਰ ਜਦੋਂ ਉਹਦੇ ਤੇ ਕੋਈ ਓਪਰਾ ਬੰਦਾ ਚੜ੍ਹਿਆ ਹੋਵੇ ਤਾਂ ਉਹ ਭੂਤਰ ਪੈਂਦਾ ਸੀ ਤੇ ਮਾਰਨ ਤੱਕ ਅਪੜ ਜਾਂਦਾ ਸੀ। ਉਹ ਮੁੰਡੇ ਉਹਨਾਂ ਤੇ ਔਖੇ ਸਨ ਤੇ ਦਿਲੋਂ ਤੰਗ ਸਨ। ਉਹ ਮੁੰਡੇ ਜੋਗਾ ਸਿੰਘ ਜੀ ਨੂੰ ਆਖਣ ਲਗੇ ਕਿ ਭਾਈਆ ਤੂੰ ਊਠ ਤੇ ਚੜ੍ਹ ਜਾ। ਅਸੀਂ ਹੌਲੀ ਹੌਲੀ ਟੁਰ ਕੇ ਆਵਾਂਗੇ। ਨਾਲੇ ਤੈਨੂੰ ਸਾਡੀਆਂ ਗੱਲਾਂ ਚੰਗੀਆਂ ਨਹੀਂ ਲੱਗਦੀਆਂ। ਜੋਗਾ ਸਿੰਘ ਜੀ ਉਹਨਾਂ ਦੇ ਮਗਰ ਲਗ ਗਏ ਅਤੇ ਊਠ ਤੇ ਚੜ੍ਹ ਗਏ। ਉਹਨਾਂ ਨੇ ਊਠ ਨੂੰ ਤੋਰ ਦਿਤਾ ਤੇ ਉਹ ਸਾਰੇ ਹੌਲੀ ਹੌਲੀ ਪਿਛੇ ਟੁਰ ਪਏ। ਉਹਨਾਂ ਨੂੰ ਪਤਾ ਸੀ ਕਿ ਇਹ ਊਠ ਤੋਂ ਬਚ ਨਹੀਂ ਸਕਦਾ ਤੇ ਸਾਡੇ ਮਗਰੋਂ ਲਹਿ ਜਾਵੇਗਾ। ਅਸੀਂ ਇਹਦੇ ਕੋਲੋਂ ਕੀ ਲੈਣਾ ਹੈ। ਜੋਗਾ ਸਿੰਘ ਜੀ ਕਾਫੀ ਦੂਰ ਨਿਕਲ ਗਏ ਅਤੇ ਉਹ ਮੁੰਡੇ ਉਹਨਾਂ ਨੂੰ ਦਿਸਨੋਂ ਹਟ ਗਏ। ਕੋਈ ਨੇੜੇ ਤੇੜੇ ਪਿੰਡ ਨਹੀਂ ਸੀ ਦਿਸਦਾ। ਕੋਈ ਰੁੱਖ ਵੀ ਵਡਾ ਨਹੀਂ ਸੀ ਦਿਸਦਾ ਨਿਰੀ ਉਜਾੜ ਹੀ ਸੀ। ਉਸ ਜਗ੍ਹਾ ਤੇ ਜਾ ਕੇ ਊਠ ਨੇ ਵੇਖਿਆ ਕਿ ਕੋਈ ਬੰਦਾ ਨਹੀਂ ਦਿਸਦਾ। ਉਹਨਾਂ ਨੇ ਊਠ ਦੀ ਲਗਾਮ ਖਿੱਚੀ ਤੇ ਊਠ ਵੇਰ੍ਹ ਗਿਆ। ਬੋਲਣ ਲਗ ਗਿਆ ਤੇ ਧਕੇ ਨਾਲ ਖਲੋ ਗਿਆ। ਊਠ ਪੂਛਲ ਮਾਰੇ ਤੇ ਬੁਲਬੁਲੇ ਮਾਰੀ ਜਾਵੇ। ਉਹ ਊਠ ਦੀ ਸ਼ਕਲ ਵੇਖਕੇ ਘਬਰਾ ਗਏ ਤੇ ਵੇਖਣ ਲਗੇ ਕਿ ਕਿਧਰ ਭੱਜਾਂ। ਨਾ ਕੋਈ ਰੁਖ ਦਿਸੇ ਨਾ ਕੋਈ ਬੰਦਾ ਉਜਾੜ ਬੀਆਬਾਨ। ਉਹਨਾਂ ਦੀ ਕੋਈ ਪੇਸ਼ ਨਾ ਜਾਵੇ। ਉਕਾ ਡੋਲ ਗਏ। ਊਠ ਪਿਛੇ ਨੂੰ ਉਹਨਾਂ ਨੂੰ ਚੱਕ ਮਾਰਨ ਨੂੰ ਪਿਆ। ਉਹ ਚਾਰ ਚੁਫੇਰੇ ਵੇਖਨ ਪਰ ਕੋਈ ਸਹਾਰਾ

ਨਾ ਦਿਸਿਆ। ਉਹ ਉਕਾ ਹੀ ਦਿਲ ਛਡ ਗਏ। ਊਠ ਵੀ ਮੱਛਰ ਪਿਆ ਤੇ ਲੱਤ ਨੂੰ ਮੂੰਹ ਮਾਰੇ ਕੇ ਥੱਲੇ ਖਿੱਚ ਲਵਾਂ। ਇਸ ਔਖੀ ਬਣੀ ਭੀੜ ਵਿੱਚ ਅਵਾਜ ਆਈ ਕਿ ਜਵਾਨਾਂ ਤੂੰ ਮੇਰੇ ਵੱਲ ਇਸਦੀ ਨਕੇਲ ਸੁਟ ਮੈਂ ਇਹਨੂੰ ਹੁਣੇ ਸਿੱਧਾ ਕਰ ਲੈਂਦਾ ਹਾਂ। ਉਹਨਾਂ ਨੇ ਕੀ ਵੇਖਿਆ ਕਿ ਇਕ ਜਵਾਨ ਮੁੰਡਾ ਹੈ ਤੇ ਉਹਦੇ ਕੋਲ ਇਕ ਖੂੰਡਾ ਹੈ। ਉਹਨਾਂ ਨੇ ਨਕੇਲ ਉਸ਼ ਵੱਲ ਸੁੱਟੀ ਤੇ ਉਸਨੇ ਛੇਤੀ ਨਾਲ ਫੜ ਲਈ ਤੇ ਖਿੱਚ ਕੇ ਨਕੇਲ ਇਕ ਖੂੰਡਾ ਮਾਰਿਆ। ਊਠ ਦੀ ਥਾਂ ਨਿਕਲ ਗਈ। ਉਹਨੇ ਇਕ ਹੋਰ ਖੂੰਡਾ ਮਾਰਕੇ ਨਕੇਲ ਖਿੱਚੀ ਤਾਂ ਊਠ ਬੈਠ ਗਿਆ। ਉਹ ਉਹਨਾਂ ਦੇ ਨਾਲ ਊਠ ਤੇ ਬੈਠ ਗਿਆ। ਉਸਨੇ ਕਿਹਾ ਕਿ ਜਿਥੇ ਇਸਦਾ ਕਿੱਲਾ ਹੈ ਉਥੇ ਪਹੁੰਚਕੇ ਇਹਨੂੰ ਬੰਨ੍ਹਕੇ ਜਾਵਾਂਗਾ। ਪਿੰਡ ਅਪੜਕੇ ਉਹਨੇ ਊਠ ਨੂੰ ਬੰਨ੍ਹਿਆ ਤੇ ਆਪ ਅਲੋਪ ਹੋ ਗਿਆ। ਉਹ ਵੇਖਦੇ ਹੀ ਰਹਿ ਗਏ। ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਗਰੀਬ ਨਿਵਾਜ।

------

# ਸੇਵਕ ਕਉ ਗੁਰੁ ਸਦਾ ਦਇਆਲ

ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ। ਜਿਸ ਤਰ੍ਹਾਂ ਮਾਤਾ ਪਿਤਾ ਕੋਲੋਂ ਬੱਚਾ ਹਰ ਚੀਜ਼ ਮੰਗਦਾ ਹੈ। ਇਸੇ ਤਰ੍ਹਾਂ ਸਤਿਗੁਰੂ ਕੋਲੋਂ ਸਿੱਖ ਵੀ ਮੰਗਦਾ ਹੈ। ਜਿਸ ਤਰ੍ਹਾਂ ਮਾਤਾ ਪਿਤਾ ਬੱਚੇ ਨੂੰ ਖੁਸ਼ ਕਰਨ ਲਈ ਉਹ ਦੀਆਂ ਮੰਗਾਂ ਪੂਰੀਆਂ ਕਰਦੇ ਹਨ। ਸਤਿਗੁਰੂ ਵੀ ਆਪਣੇ ਸਿੱਖ ਦੀਆਂ ਮੰਗਾਂ ਪੂਰੀਆਂ ਕਰਦੇ ਹਨ। ਇਸ ਤਰ੍ਹਾਂ ਦੀ ਇਕ ਵਾਰਤਾ ਥੱਲੇ ਲਿਖ ਰਹੀ ਹਾਂ -

ਇਹ ਵਾਰਤਾ ਕੋਈ ਸੰਨ 1986-87 ਦੇ ਨੇੜੇ ਸਰਦੀਆਂ ਦੀ ਹੈ। ਇੱਛਾ ਪੂਰਕ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਸਿੱਖਾਂ ਸੇਵਕਾਂ ਦੇ ਨਾਲ ਬਿਰਧਸ਼ਾਲਾ ਵਿੱਚ ਦਰਸ਼ਨ ਦੇਣ ਗਏ। ਉਹਨਾਂ ਬਿਰਧਾਂ ਵਿੱਚ ਇਕ ਸਤਿਗੁਰੂ ਹਰੀ ਸਿੰਘ ਜੀ ਦੇ ਵੇਲੇ ਦੇ ਘੋੜਿਆਂ ਦੇ ਇੰਚਾਰਜ ਬਿਰਧ ਬਖਸ਼ੀ ਜੀ ਸਨ। ਉਹਨਾਂ ਨੇ ਸਤਿਗੁਰੂ ਜੀ ਨੂੰ ਮੱਥਾ ਟੇਕ ਕੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਸਰਦੀਆਂ ਦੀ ਰੁੱਤ ਹੈ, ਕੋਈ ਦੋ ਕੁ ਕਿਲੋ ਬਦਾਮਾਂ ਦੀਆਂ ਗਿਰੀਆਂ ਹੀ ਦੇ ਦਿਉ। ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਕਰਨੇ ਹਾਂ ਇੰਤਜ਼ਾਮ।

ਉਸ ਤੋਂ ਬਾਅਦ ਸੱਚੇ ਪਾਤਸ਼ਾਹ ਜੀ ਅਕਾਲ ਬੁੰਗੇ ਵੱਲ ਚਲੇ ਗਏ। ਜਦੋਂ ਵਾਪਸ ਲੰਗਰ ਦੇ ਨੇੜੇ ਪਹੁੰਚੇ ਤਾਂ ਸੰਤ ਪੂਰਨ ਸਿੰਘ ਜੀ ਦੇ ਡੇਰੇ ਵਲੋਂ ਇਕ ਸਿੱਖ ਭੱਜਾ ਭੱਜਾ ਆਇਆ। ਸੱਚੇ ਪਾਤਸ਼ਾਹ ਜੀ ਦੀ ਗੱਡੀ ਹੌਲੀ ਹੌਲੀ ਚਲ ਰਹੀ ਸੀ ਅਤੇ ਉਸ ਦੇ ਪਿਛੇ ਕੁਛ ਸਿਖ ਪੈਦਲ ਚਲ ਰਹੇ ਸਨ। ਉਸ ਸਿਖ ਨੇ ਪੁੱਛਿਆ ਕਿ ਕੀ ਇਸ ਗੱਡੀ ਵਿੱਚ ਸੱਚੇ ਪਾਤਸ਼ਾਹ ਜੀ ਹਨ। ਤਾਂ ਸਿੱਖਾਂ ਦਸਿਆ ਕਿ ਹਾਂ ਸੱਚੇ ਪਾਤਸ਼ਾਹ ਜੀ ਹਨ। ਉਹ

ਕਹਿਣ ਲੱਗੇ ਕਿ ਮੈਨੂੰ ਦਰਸ਼ਨ ਕਰਾ ਦਿਓ। ਉਹਨਾਂ ਨੇ ਅਰਜ ਕਰਕੇ ਗੱਡੀ ਰੁਕਵਾ ਲਈ। ਉਸ ਸਿੱਖ ਨੇ ਲਿਫਾਫਾ ਸੱਚੇ ਪਾਤਸ਼ਾਹ ਜੀ ਨੂੰ ਮੱਥਾ ਟੇਕਿਆ। ਸੱਚੇ ਪਾਤਸ਼ਾਹ ਜੀ ਨੇ ਪੁੱਛਿਆ ਕਿ ਇਸ ਲਿਫਾਫੇ ਵਿੱਚ ਕੀ ਹੈ ? ਉਸਨੇ ਅਰਜ ਕੀਤੀ ਕਿ ਇਸ ਵਿੱਚ 2 ਕਿਲੋ ਬਦਾਮਾਂ ਦੀਆਂ ਗਿਰੀਆਂ ਹਨ। ਸੱਚੇ ਪਾਤਸ਼ਾਹ ਜੀ ਨੇ ਉਸੇ ਵੇਲੇ ਇਕ ਸੇਵਕ ਨੂੰ ਹੁਕਮ ਕੀਤਾ ਕਿ ਜਾਹ ਇਹ ਗਿਰੀਆਂ ਬਖਸ਼ੀ ਜੀ ਨੂੰ ਦੇ ਆ।

ਧੰਨ ਹਨ ਰਿੱਧੀਆਂ ਸਿੱਧੀਆਂ ਦੇ ਮਾਲਕ ਸਤਿਗੁਰੂ ਜਗਜੀਤ ਸਿੰਘ ਜੀ।

------

# ਤਾਪ ਪਾਪ ਸੰਤਾਪ ਬਿਨਾਸੇ
# ਹਰਿ ਸਿਮਰਤ ਕਿਲਵਿਖ ਸਭਿ ਨਾਸੇ

ਸਤਿਗੁਰੂ ਜੀ ਅਨਹੋਣੀ ਨੂੰ ਹੋਣੀ ਕਰ ਸਕਦੇ ਹਨ। ਸਮਰੱਥ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਦੀ ਵਾਰਤਾ ਭੈਣੀ ਸਾਹਿਬ ਰਹਿਣ ਵਾਲੇ ਐਕੂਪ੍ਰੈਸ਼ਰ ਦੇ ਡਾਕਟਰ ਸਾਹਿਬ ਸਿੰਘ ਜੀ ਦੀ ਆਪਣੀ ਜ਼ੁਬਾਨੀ -

ਇਹ ਗਲ ਸੰਨ 1995 ਦੀ ਹੈ। 17 ਸਤੰਬਰ 1995 ਦੀ ਸਵੇਰ ਵੇਲੇ ਮੇਰੇ ਪਿਤਾ ਜੀ ਇਸ਼ਨਾਨ ਕਰ ਰਹੇ ਸਨ। ਅਚਾਨਕ ਹੀ ਉਹਨਾਂ ਨੂੰ ਅਟੈਕ ਦੀ ਤਰ੍ਹਾਂ ਕੁਛ ਹੋ ਗਿਆ। ਉਹ ਉੱਚੀ ਉੱਚੀ ਆਖਨ ਲਗੇ "ਸੱਚੇ ਪਾਤਸ਼ਾਹ ਜੀ ਮੈਨੂੰ ਬਚਾ ਲਵੋ। ਮੈਂ ਮਰ ਚਲਿਆ ਹਾਂ।" ਅਸੀਂ ਆਪਣੇ ਪਿਤਾ ਜੀ ਨੂੰ ਅੰਮ੍ਰਿਤਸਰ ਦੇ ਹਸਪਤਾਲ ਲੈ ਗਏ। ਡਾਕਟਰਾਂ ਨੇ ਚੈੱਕਅੱਪ ਕਰਕੇ ਦਸਿਆ ਕਿ ਇਹਨਾਂ ਨੂੰ ਬ੍ਰੇਨ ਹੈਮਰੇਜ ਹੋ ਗਿਆ ਹੈ। ਉਹਨਾਂ ਨੇ ਹਸਪਤਾਲ ਦਾਖਲ ਕਰ ਲਿਆ। ਦਸ ਦਿਨਾਂ ਬਾਅਦ ਸਾਨੂੰ ਵਡੇ ਡਾਕਟਰ ਨੇ ਬੁਲਾ ਕੇ ਕਿਹਾ ਕਿ ਇਹ ਬਚ ਨਹੀਂ ਸਕਦੇ। ਜਿਥੇ ਮਰਜ਼ੀ ਲੈ ਜਾਓ। ਦੋ ਜਾਂ ਤਿੰਨ ਘੰਟੇ ਹੀ ਕੱਢ ਸਕਣਗੇ। ਇਹ ਗਲ ਸੁਣ ਕੇ ਅਸੀਂ ਬੜੇ ਦੁਖੀ ਹੋਏ। ਇਸ ਔਖੀ ਘੜੀ ਵਿੱਚ ਇਕੋ ਇਕ ਆਸਰਾ ਸਤਿਗੁਰੂ ਜੀ ਦਾ ਹੀ ਸੀ। ਸੋ ਟੈਲੀਫੂਨ ਰਾਹੀਂ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਭੈਣੀ ਸਾਹਿਬ ਅਰਜ ਕੀਤੀ। ਸ੍ਰੀ ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਜੇ ਡਾਕਟਰ ਜੁਆਬ ਦਿੰਦੇ ਹਨ ਤਾਂ ਇਥੇ ਲੈ ਆਓ। ਅਸੀਂ ਫਟਾਫਟ ਆਪਣੀ ਗੱਡੀ ਵਿੱਚ ਪਾ ਕੇ ਪਿਤਾ ਜੀ ਨੂੰ ਸ੍ਰੀ ਭੈਣੀ ਸਾਹਿਬ ਲੈ ਆਏ। ਜਦੋਂ ਅਸੀਂ ਸਚੇ ਪਾਤਸ਼ਾਹ ਜੀ ਦੀ ਕੋਠੀ ਦੇ ਦਰਵਾਜ਼ੇ ਅਗੇ ਗੱਡੀ ਖਲ੍ਹਾਰੀ ਤਾਂ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਜ ਕੀਤੀ। ਸੱਚੇ ਪਾਤਸ਼ਾਹ ਜੀ ਰਾਗ ਵਾਲੇ ਕਮਰੇ ਵਿੱਚੋਂ ਬਾਹਰ ਆਏ ਅਤੇ ਹੁਕਮ ਕੀਤਾ ਕਿ ਇਹ ਤਾਂ ਠੀਕ ਹੋ ਜਾਣਗੇ। ਉਸ ਵੇਲੇ ਮੇਰੇ ਪਿਤਾ ਜੀ ਨੂੰ ਕੋਈ ਹੋਸ਼ ਨਹੀਂ ਸੀ। ਸੱਚੇ ਪਾਤਸ਼ਾਹ ਜੀ ਨੇ ਕੋਲ ਖਲੋਤੇ ਮਾਤਾ ਚੰਦ ਕੌਰ ਜੀ ਨੂੰ ਹੁਕਮ ਕੀਤਾ ਕਿ ਇਹਨਾਂ ਦਾ

ਡੇਰਾ ਲਵਾਓ। ਮਾਤਾ ਜੀ ਨੇ ਸਾਡਾ ਡੇਰਾ ਲੰਗਰ ਦੇ ਨੇੜੇ ਬਣੇ ਕਮਰਿਆਂ ਵਿਚ ਲੁਆ ਦਿਤਾ। ਪਿਤਾ ਜੀ ਉਸੇ ਹਾਲਤ ਵਿੱਚ ਚਾਰ ਪੰਜ ਦਿਨ ਪਏ ਰਹੇ। ਨਾ ਤਕਲੀਫ ਘਟੀ ਅਤੇ ਨਾ ਹੀ ਵਧੀ। ਸੱਚੇ ਪਾਤਸ਼ਾਹ ਜੀ ਰੋਜ਼ ਹੀ ਕਿਰਪਾ ਕਰਕੇ ਕਮਰੇ ਵਿੱਚ ਦਰਸ਼ਨ ਦੇਣ ਆਉਂਦੇ ਰਹੇ। ਮਾਤਾ ਜੀ ਦੋ ਵੇਲੇ ਆ ਕੇ ਹਾਲ ਚਾਲ ਪੁਛਦੇ।

ਇਕ ਦਿਨ ਸੱਚੇ ਪਾਤਸ਼ਾਹ ਜੀ ਨੇ ਅਵਤਾਰ ਸਿੰਘ ਨਿਰਮਾਣ ਦਿੱਲੀ ਵਾਲਿਆਂ ਨੂੰ ਹੁਕਮ ਕੀਤਾ ਕਿ ਇਸ ਸਿੰਘ ਦਾ ਐਕੂਪ੍ਰੇਸ਼ਰ ਦਾ ਇਲਾਜ ਕਰੋ। ਉਹਨਾਂ ਨੇ ਹੁਕਮ ਮੰਨ ਕੇ ਇਲਾਜ ਸ਼ੁਰੂ ਕਰ ਦਿਤਾ। ਇਲਾਜ ਕਰਦਿਆਂ ਅਜੇ ਥੋਹੜੇ ਦਿਨ ਹੀ ਹੋਏ ਸਨ ਕਿ ਪਿਤਾ ਜੀ ਜਿਹੜੇ ਉਠ ਨਹੀਂ ਸਨ ਸਕਦੇ, ਉਹ ਉਠਕੇ ਮੇਰੇ ਨਾਲ ਰਾਮ ਮੰਦਰ ਵਿਚ ਨਿਤਨੇਮ ਵਿਚ ਸਤਿਗੁਰੂ ਜੀ ਦੇ ਦਰਸ਼ਨ ਕਰਨ ਗਏ। ਇਹ ਇਕ ਕ੍ਰਿਸ਼ਮਾ ਹੀ ਸੀ। ਜਿਹੜੇ ਡਾਕਟਰ ਕਹਿੰਦੇ ਸਨ ਕਿ ਪਿਤਾ ਜੀ ਦੋ ਜਾਂ ਤਿੰਨ ਘੰਟੇ ਹੀ ਕਢਣਗੇ। ਉਹ ਉਸਤੋਂ ਬਾਅਦ ਚਾਰ ਸਾਲਾਂ ਤਕ ਬਿਲਕੁਲ ਠੀਕ ਰਹੇ। ਆਪ ਹੀ ਸ੍ਰੀ ਭੈਣੀ ਸਾਹਿਬ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਉਣਾ ਅਤੇ ਆਪ ਹੀ ਚਲੇ ਜਾਣਾ। 7 ਸਤੰਬਰ 1999 ਨੂੰ ਅਚਾਨਕ ਬੁਖਾਰ ਨਾਲ ਪਿਤਾ ਜੀ ਚੜ੍ਹਾਈ ਕਰ ਗਏ। ਸਤਿਗੁਰੂ ਜੀ ਆਪਣੇ ਦਾਸ ਉਤੇ ਆਪ ਹੀ ਕਿਰਪਾ ਕਰਦੇ ਹਨ। ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ।

------

# ਜਾਹ ਆਪ੍ਰੇਸ਼ਨ ਕਰਾ ਲੈ

ਕੈਂਸਰ ਵਰਗੀ ਲਾ-ਇਲਾਜ ਬੀਮਾਰੀ ਨੂੰ ਇਕ ਬਚਨ ਨਾਲ ਹੀ ਜੜ੍ਹੋਂ ਖ਼ਤਮ ਕਰ ਦੇਣਾ ਇਹ ਉਸ ਸਰਮੱਥ ਸਤਿਗੁਰੂ ਜਗਜੀਤ ਸਿੰਘ ਜੀ ਦੇ ਵਸ ਹੈ। ਇਸ ਦੇ ਬਾਰੇ ਇਕ ਸੱਚੀ ਵਾਰਤਾ ਲਿਖ ਰਹੀ ਹਾਂ -

ਜਥੇਦਾਰ ਸੂਬਾ ਸੇਵਾ ਸਿੰਘ ਜੀ ਜਗਾਧਰੀ ਵਾਲੇ ਡਾਲਟਨ ਗੰਜ ਦੇ ਸੇਠ ਇੰਦਰ ਸਿੰਘ ਜੀ ਐਮ.ਐਲ.ਏ. ਦੇ ਘਰੋਂ ਬੀਬੀ ਮਲਵਿੰਦਰ ਕੌਰ ਜੀ ਉਤੇ ਸੱਚੇ ਪਾਤਸ਼ਾਹ ਜੀ ਦੀ ਹੋਈ ਕਿਰਪਾ ਬਾਰੇ ਇਕ ਵਾਰਤਾ ਇਸ ਤਰ੍ਹਾਂ ਸੁਣਾਉਂਦੇ ਹਨ। ਇਕ ਵਾਰੀ ਮਲਵਿੰਦਰ ਕੌਰ ਜੀ ਦੇ ਪੇਟ ਵਿੱਚ ਦਰਦ ਹੋਈ। ਉਹਨਾਂ ਨੇ ਡਾਲਟਨ ਗੰਜ ਡਾਕਟਰਾਂ ਨੂੰ ਵਿਖਾਇਆ। ਡਾਕਟਰਾਂ ਨੇ ਚੈੱਕਅੱਪ ਕਰਕੇ ਦਸਿਆ ਕਿ ਸਾਨੂੰ ਲਗਦਾ ਹੈ ਕਿ ਕੈਂਸਰ ਹੈ। ਸੋ ਆਪ੍ਰੇਸ਼ਨ ਕਰਾਉਣਾ ਪਵੇਗਾ। ਇੰਦਰ ਸਿੰਘ ਜੀ ਉਹਨਾਂ ਦਾ ਇਲਾਜ ਕਰਾਉਣ ਲਈ ਉਹਨਾਂ ਨੂੰ ਰਾਂਚੀ ਲੈ ਗਏ। ਇਧਰ ਸੱਚੇ ਪਾਤਸ਼ਾਹ ਜੀ ਡਾਲਟਨ ਗੰਜ ਆ ਗਏ। ਇੰਦਰ ਸਿੰਘ ਜੀ ਨੂੰ ਰਾਂਚੀ ਡਾਲਟਨ ਗੰਜ ਤੋਂ ਟੈਲੀਫ਼ੂਨ ਤੇ ਪਤਾ ਲਗਾ ਕਿ ਸੱਚੇ ਪਾਤਸ਼ਾਹ ਜੀ ਡਾਲਟਨ ਗੰਜ ਆਏ ਹਨ। ਸੱਚੇ ਪਾਤਸ਼ਾਹ ਜੀ ਨੂੰ ਕਿਸੇ ਨੇ ਦੱਸਿਆ

ਕਿ ਇੰਦਰ ਸਿੰਘ ਜੀ ਆਪਣੀ ਘਰਵਾਲੀ ਦਾ ਇਲਾਜ ਕਰਾਉਣ ਲਈ ਰਾਂਚੀ ਗਏ ਹਨ। ਇੰਦਰ ਸਿੰਘ ਜੀ ਨੇ ਮਲਵਿੰਦਰ ਕੌਰ ਜੀ ਨੂੰ ਕਿਹਾ ਕਿ ਪਹਿਲਾਂ ਡਾਲਟਨ ਗੰਜ ਜਾ ਕੇ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕਰਨੇ ਹਾਂ ਫਿਰ ਆਪ੍ਰੇਸ਼ਨ ਕਰਾਵਾਂਗੇ। ਪਰ ਬੀਬੀ ਜੀ ਨੇ ਅਗੋਂ ਕਿਹਾ ਕਿ ਨਹੀਂ ਪਹਿਲਾਂ ਆਪ੍ਰੇਸ਼ਨ ਕਰਵਾਉਨੇ ਹਾਂ ਫਿਰ ਦਰਸ਼ਨ ਕਰਨ ਜਾਵਾਂਗੇ। ਪਰ ਇੰਦਰ ਸਿੰਘ ਜੀ ਨਾ ਮੰਨੇ ਅਤੇ ਦਰਸ਼ਨ ਕਰਨ ਲਈ ਵਾਪਸ ਡਾਲਟਨ ਗੰਜ ਆ ਗਏ।

ਸੱਚੇ ਪਾਤਸ਼ਾਹ ਜੀ ਦਾ ਡੇਰਾ ਸੇਠ ਕਿਰਪਾਲ ਸਿੰਘ ਜੀ ਦੇ ਘਰ ਸੀ। ਇੰਦਰ ਸਿੰਘ ਜੀ ਦਰਸ਼ਨ ਕਰਨ ਚਲੇ ਗਏ ਪਰ ਉਹ ਬੀਬੀ ਜੀ ਘਰ ਹੀ ਰਹੇ। ਸੱਚੇ ਪਾਤਸ਼ਾਹ ਜੀ ਨੇ ਸਵੇਰੇ ਸੇਠ ਕਿਰਪਾਲ ਸਿੰਘ ਜੀ ਦੇ ਘਰ ਕਿਸੇ ਨੂੰ ਪੁੱਛਿਆ ਕਿ ਇੰਦਰ ਸਿੰਘ ਆਇਆ ਸੀ ਪਰ ਉਹ ਬੀਬੀ ਕਿਉਂ ਨਹੀਂ ਸੀ ਆਈ। ਉਹਨਾਂ ਨੇ ਹੁਕਮ ਕੀਤਾ ਕਿ ਉਸ ਬੀਬੀ ਨੂੰ ਲਿਆਓ। ਜਦੋਂ ਬੀਬੀ ਜੀ ਆਏ ਤਾਂ ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਇਥੇ ਬੈਠ ਜਾ ਅਤੇ ਹੱਥ ਲਗਾ ਕੇ ਦਸ ਕਿ ਕਿੱਥੇ ਪੀੜ ਹੈ। ਬੀਬੀ ਜੀ ਨੇ ਹਥ ਲਗਾ ਕੇ ਦਸਿਆ ਕਿ ਇਥੇ ਪੀੜ ਹੈ। ਹੁਕਮ ਹੋਇਆ ਕਿ ਜਾਹ ਆਪ੍ਰੇਸ਼ਨ ਕਰਵਾ ਲੈ।

ਡਾਲਟਨ ਗੰਜ ਮੇਲੇ ਤੋਂ ਬਾਅਦ ਉਹ ਫਿਰ ਆਪ੍ਰੇਸ਼ਨ ਕਰਵਾਉਣ ਲਈ ਰਾਂਚੀ ਚਲੇ ਗਏ। ਉਥੇ ਡਾਕਟਰ ਨੇ ਆਪ੍ਰੇਸ਼ਨ ਕਰਨ ਤੋਂ ਪਹਿਲਾਂ ਕਿਹਾ ਕਿ ਪਹਿਲਾਂ ਇਕ ਵਾਰੀ ਲੇਡੀ ਡਾਕਟਰ ਤੋਂ ਚੈੱਕਅੱਪ ਕਰਵਾ ਲਵੋ। ਜਦੋਂ ਲੇਡੀ ਡਾਕਟਰ ਨੇ ਚੈੱਕ ਅੱਪ ਕੀਤਾ ਤਾਂ ਉਸਨੇ ਕਿਹਾ ਕਿ ਬੀਬੀ ਤੂੰ ਤੇ ਬਿਲਕੁਲ ਠੀਕ ਹੈਂ। ਆਪ੍ਰੇਸ਼ਨ ਕਾਹਦਾ ਕਰਵਾਉਣਾ ਹੈ ? ਉਸਨੇ ਰਿਪੋਰਟ ਲਿਖ ਕੇ ਦੇ ਦਿੱਤੀ ਕਿ ਇਹ ਬੀਬੀ ਤੇ ਬਿਲਕੁਲ ਠੀਕ ਹੈ। ਡਾਕਟਰ ਨੇ ਵੀ ਰਿਪੋਰਟ ਵੇਖ ਕੇ ਛੁੱਟੀ ਦੇ ਦਿੱਤੀ। ਪਰ ਇੰਦਰ ਸਿੰਘ ਜੀ ਨੂੰ ਵਿਸ਼ਵਾਸ ਨਾ ਆਇਆ। ਪੂਰੀ ਤਸੱਲੀ ਨਾ ਹੋਈ। ਉਹਨਾਂ ਨੇ ਲੁਧਿਆਣੇ ਆ ਕੇ ਫਿਰ ਚੈੱਕਅੱਪ ਕਰਵਾਇਆ ਨਾਲੇ ਪਿਛਲੀਆਂ ਰਿਪੋਰਟਾਂ ਵਿਖਾਈਆਂ। ਲੁਧਿਆਣੇ ਦੇ ਡਾਕਟਰਾਂ ਨੇ ਚੈੱਕਅੱਪ ਕਰਕੇ ਆਖਿਆ ਕਿ ਜਿਨ੍ਹਾਂ ਨੇ ਆਪ੍ਰੇਸ਼ਨ ਕਰਾਉਣ ਲਈ ਕਿਹਾ ਹੈ ਉਹਨਾਂ ਤੇ ਕੇਸ ਕਰ ਦਿਓ। ਪਰ ਇੰਦਰ ਸਿੰਘ ਜੀ ਨੂੰ ਤੇ ਪਤਾ ਸੀ ਕਿ ਇਹ ਤੇ ਸਾਰੀ ਕਿਰਪਾ ਸੱਚੇ ਪਾਤਸ਼ਾਹ ਜੀ ਦੀ ਹੈ। ਆਪ੍ਰੇਸ਼ਨ ਕਰਾਉਣ ਲਈ ਦਸਣ ਵਾਲਾ ਡਾਕਟਰ ਬੇਕਸੂਰ ਹੈ। ਫਿਰ ਕੇਸ ਕਿਉਂ ਕਰਨਾ।

ਇਹ ਸਾਰੀ ਸਾਖੀ ਸੂਬਾ ਸੇਵਾ ਸਿੰਘ ਜੀ ਨੇ ਡਾਲਟਨ ਗੰਜ ਜਾ ਕੇ ਸੁਣਾਈ। ਕਿਸੇ ਨੇ ਜਾ ਕੇ ਸਚੇ ਪਾਤਸ਼ਾਹ ਜੀ ਨੂੰ ਦਸ ਦਿੱਤਾ ਕਿ ਜਥੇਦਾਰ ਜੀ ਨੇ ਇਸ ਤਰ੍ਹਾਂ ਦੀ ਸਾਖੀ ਸੁਣਾਈ ਹੈ। ਸੱਚੇ ਪਾਤਸ਼ਾਹ ਜੀ ਨੇ ਜਥੇਦਾਰ ਜੀ ਨੂੰ ਬੁਲਾ ਕੇ ਇਹ ਸਾਰੀ ਸਾਖੀ ਸੁਣੀ ਅਤੇ ਬਚਨ ਕੀਤਾ ਕਿ ਇਹ ਮੇਰੀ ਗਲ ਨਹੀਂ ਇਹ ਇੰਦਰ ਸਿੰਘ ਦੀ ਪ੍ਰਤੀਤ ਦੀ ਗਲ ਹੈ। ਸਤਿਗੁਰੂ ਜੀ ਆਪਣੀ ਕਿਰਪਾ ਕਰਨ ਵਾਲੀ ਗਲ ਉਤੇ ਪਰਦਾ ਪਾ ਰਹੇ ਸਨ। ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ। ਕਰਨ ਕਾਰਨ ਸਮਰੱਥ ਸਤਿਗੁਰੂ ਜੀ। "ਜੇਹਾ ਸਤਗੁਰੁ ਕਰਿ ਜਾਣਿਆ ਤੇਹੋ ਜੇਹਾ ਸੁਖੁ ਹੋਏ।"

------

# ਦਰਗਾਹ ਦਾ ਗੁੜ

ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਜੀ ਦੇ ਅਲੌਕਿਕ ਕੌਤਕਾਂ ਦਾ ਕੋਈ ਅੰਤ ਨਹੀਂ। ਸ੍ਰੀ ਭੈਣੀ ਸਾਹਿਬ ਵਿੱਚ ਆਓ ਭਗਤ ਦੇ ਮੁਖ ਪ੍ਰਬੰਧਕ ਕਸ਼ਮੀਰ ਸਿੰਘ ਜੀ ਇਕ ਵਾਰਤਾ ਇਸ ਤਰ੍ਹਾਂ ਦਸਦੇ ਹਨ -

ਸੱਚੇ ਪਾਤਸ਼ਾਹ ਜੀ ਨੇ ਕਿਰਪਾ ਕਰਕੇ ਸੰਨ 2006 ਵਿੱਚ ਲੁਧਿਆਣੇ ਰਹਿਣ ਵਾਲੇ ਸੰਤ ਸੁਰਿੰਦਰ ਸਿੰਘ ਜੀ ਨੂੰ ਸ੍ਰੀ ਭੈਣੀ ਸਾਹਿਬ ਡੇਰੇ ਦਾ ਇੰਚਾਰਜ ਬਣਾਇਆ। ਉਹਨਾਂ ਦੇ ਦਫਤਰ ਦਾ ਉਦਘਾਟਨ ਕਰਨ ਵਾਸਤੇ ਸੱਚੇ ਪਾਤਸ਼ਾਹ ਜੀ ਨੇ ਦਰਸ਼ਨ ਦਿਤੇ। ਸੁਰਿੰਦਰ ਸਿੰਘ ਜੀ ਨੇ ਫਲ ਦਾ ਟੋਕਰਾ ਮੱਥਾ ਟੇਕਿਆ। ਕਸ਼ਮੀਰ ਸਿੰਘ ਜੀ ਉਹ ਫਲ ਦਾ ਟੋਕਰਾ ਫੜ ਕੇ ਪਰਸ਼ਾਦ ਵੰਡਣ ਲਗ ਪਏ। ਇੰਨੇ ਨੂੰ ਰਛਪਾਲ ਸੇਵਕ ਨੇ ਉਹਨਾਂ ਨੂੰ ਕਿਹਾ ਕਿ ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਹੈ ਕਿ ਅਸੀਂ ਪੰਜਾਂ ਮਿੰਟਾਂ ਵਿੱਚ ਗਊਸ਼ਾਲਾ ਪਹੁੰਚਨਾ ਹੈ ਸੋ ਤੁਸੀਂ ਇਹ ਪਰਸ਼ਾਦ ਵੰਡਣ ਦਾ ਕੰਮ ਕਿਸੇ ਹੋਰ ਨੂੰ ਦੇ ਦਿਓ ਅਤੇ ਤੁਸੀਂ ਗੁੜ ਲੈ ਕੇ ਪੰਜਾਂ ਮਿੰਟਾਂ ਵਿੱਚ ਗਊਸ਼ਾਲਾ ਪਹੁੰਚੋ। ਉਹਨਾਂ ਨੇ ਪਰਸ਼ਾਦ ਵੰਡਣ ਦਾ ਕੰਮ ਵਿਚੇ ਛਡਿਆ ਅਤੇ ਗੁੜ ਲੈਣ ਵਾਸਤੇ ਟੁਰ ਪਏ। ਉਹਨਾਂ ਨੂੰ ਕਿਸੇ ਦੁਕਾਨ ਤੇ ਵੀ ਗੁੜ ਨਾ ਮਿਲਿਆ। ਫਿਰ ਉਹਨਾਂ ਨੇ ਗੁਰੂ ਦੀ ਹੱਟੀ ਦੇ ਇੰਚਾਰਜ ਬਖਸ਼ੀਸ਼ ਸਿੰਘ ਜੀ ਨੂੰ ਪੁਛਿਆ ਪਰ ਉਹਨਾਂ ਨੇ ਵੀ ਦਸਿਆ ਕਿ ਗੁੜ ਤਾਂ ਚਾਰ ਦਿਨਾਂ ਦਾ ਖ਼ਤਮ ਹੈ। ਉਹ ਬੜੇ ਨਿਰਾਸ਼ ਹੋਏ ਕਿ ਹੁਣ ਮੈਂ ਗੁੜ ਕਿਥੋਂ ਲਿਆਵਾਂ। ਉਹਨਾਂ ਨੇ ਅਤਿ ਨਿਰਮਾਨ ਹੋ ਕੇ ਰਾਮ ਮੰਦਰ ਵਿੱਚ ਜਾ ਕੇ ਸਤਿਗੁਰੂ ਰਾਮ ਸਿੰਘ ਜੀ ਦੀ ਗੱਦੀ ਤੇ ਮੱਥਾ ਰੱਖਕੇ ਅੰਦਰੋਂ ਅਰਜ ਕੀਤੀ ਕਿ ਹੇ ਸਚੇ ਪਾਤਸ਼ਾਹ ਜੀ ਮੇਰੀ ਲਾਜ ਰਖੋ। ਹੁਣ ਗੁੜ ਕਿਸ ਤਰ੍ਹਾਂ ਲਿਆਵਾਂ। ਜਦੋਂ ਉਹ ਮੱਥਾ ਟੇਕ ਕੇ ਉਤੇ ਹੋਏ ਤਾਂ ਉਹਨਾਂ ਨੇ ਵੇਖਿਆ ਕਿ ਉਥੇ ਇਕ ਗੁੜ ਦਾ ਲਿਫਾਫਾ ਭਰਿਆ ਪਿਆ ਹੋਇਆ ਸੀ। ਉਹ ਬੜੇ ਹੈਰਾਨ ਹੋਏ ਅਤੇ ਗੁੜ ਲੈਕੇ ਗਊਸ਼ਾਲਾ ਪਹੁੰਚ ਗਏ। ਇੰਨੇ ਨੂੰ ਸਚੇ ਪਾਤਸ਼ਾਹ ਜੀ ਵੀ ਉਥੇ ਪਹੁੰਚ ਗਏ। ਕਸ਼ਮੀਰ ਸਿੰਘ ਜੀ ਗਊਆਂ ਦੀ ਪਾਣੀ ਪੀਣ ਵਾਲੀ ਖੁਰਲੀ ਤੇ ਬੈਠ ਕੇ ਗੁੜ ਤੋੜ ਕੇ ਥਾਲੀ ਵਿੱਚ ਪਾਣ ਲਗ ਪਏ। ਸਚੇ ਪਾਤਸ਼ਾਹ ਜੀ ਨੇ ਰਛਪਾਲ ਨੂੰ ਹੁਕਮ ਕੀਤਾ ਕਿ ਲਿਆ ਗੁੜ। ਸਚੇ ਪਾਤਸ਼ਾਹ ਜੀ ਨੇ ਪੰਜਾਂ ਗਊਆਂ ਨੂੰ ਗੁੜ ਖੁਆਉਣ ਤੋਂ ਬਾਅਦ ਆਪਣੇ ਪਵਿਤ੍ਰ ਹਸਤ ਕਮਲਾਂ ਵਿੱਚ ਗੁੜ ਫੜਕੇ ਬਚਨ ਕੀਤਾ ਕਿ ਰਛਪਾਲ ਗੁੜ ਬੜਾ ਵਧੀਆ ਹੈ। ਕਸ਼ਮੀਰ ਸਿੰਘ ਜੀ ਨੇ ਅਰਜ ਕੀਤੀ ਕਿ ਸਚੇ ਪਾਤਸ਼ਾਹ ਜੀ ਆਪ ਜੀ ਨੇ ਦਰਗਾਹ ਵਿਚੋਂ ਗੁੜ ਲਿਆ ਕੇ ਮੇਰੀ ਲਾਜ ਰਖੀ ਹੈ ਫਿਰ ਗੁੜ ਕਿਉਂ ਨਾ ਵਧੀਆ ਹੋਵੇ। ਉਹਨਾਂ ਦੇ ਨਾਲ ਇਹ ਵੀ ਅਰਜ ਕੀਤੀ ਕਿ ਆਪ ਜੀ ਬੇਸ਼ੱਕ ਪਤਾ ਕਰ ਲਵੋ ਕਿਸੇ ਦੁਕਾਨ ਤੇ ਵੀ ਗੁੜ ਨਹੀਂ ਹੈ। ਇਹ ਤਾਂ ਸਾਰੀ ਆਪ ਜੀ ਦੀ ਹੀ ਕਿਰਪਾ ਹੈ।

ਉਹਨਾਂ ਨੇ ਨਾਲ ਇਹ ਵੀ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਆਪ ਜੀ ਨੇ ਜਿਸ ਤਰ੍ਹਾਂ ਮੇਰੀ ਇਥੇ ਲਾਜ ਰਖੀ ਹੈ ਇਸੇ ਤਰ੍ਹਾਂ ਹੀ ਮੇਰੀ ਲੋਕ ਤੇ ਪਰਲੋਕ ਵਿੱਚ ਲਾਜ ਰੱਖਿਆ ਜੇ। ਧੰਨ ਹਨ ਕਰਨ ਕਾਰਨ ਸਮਰੱਥ ਸਤਿਗੁਰੂ ਜਗਜੀਤ ਸਿੰਘ ਜੀ।

------

# ਤਪਤਿ ਮਾਹਿ ਠਾਢਿ ਵਰਤਾਈ।
# ਅਨਦੁ ਭਇਆ ਦੁਖ ਨਾਠੇ ਭਾਈ।

ਸਤਿਗੁਰੂ ਗਰੀਬ ਨਿਵਾਜ ਹੁੰਦਾ ਹੈ ਇਕ ਨਿਮਾਣੀ ਗਰੀਬ ਬੀਬੀ ਉਤੇ ਸਤਿਗੁਰੂ ਜੀ ਨੇ ਕਿਸ ਤਰ੍ਹਾਂ ਕਿਰਪਾ ਦਾ ਮੀਂਹ ਵਸਾਇਆ। ਥਲੇ ਲਿਖੀ ਵਾਰਤਾ ਪੜ੍ਹੋ-

ਇਹ ਸਾਖੀ ਲਗਭਗ 1985 ਸੰਨ ਦੀ ਹੈ। ਡਾਲਟਨ ਗੰਜ ਦੇ ਸੇਠ ਬਲਵੰਤ ਸਿੰਘ ਜੀ ਦੀ ਦੁਕਾਨ ਤੇ ਇਕ ਘਨਸ਼ਾਮ ਨਾਂ ਦਾ ਆਦਮੀ ਵਹੀ ਖਾਤੇ ਦਾ ਕੰਮ ਕਰਦਾ ਸੀ। ਉਹਦੇ ਛੋਟੇ ਭਰਾ ਤੇ ਕਤਲ ਦਾ ਕੇਸ ਬਣ ਗਿਆ। ਜਦੋਂ ਉਹਨੂੰ ਪੁਲਿਸ ਪਈ ਤਾਂ ਉਹ ਭੱਜ ਗਿਆ। ਪਤਾ ਨਾ ਲੱਗਿਆ ਕਿ ਕਿਥੇ ਗਿਆ ਹੈ। ਪੁਲਿਸ ਉਹਦੇ ਵਡੇ ਭਰਾ ਘਨਸ਼ਾਮ ਨੂੰ ਤੰਗ ਕਰਨ ਲਗ ਪਈ। ਉਹ ਵਿਚਾਰਾ ਵੀ ਡਰਦਾ ਮਾਰਿਆ ਭੱਜ ਗਿਆ। ਉਹਦੀ ਵਹੁਟੀ ਤੇ ਬੱਚੇ ਪਿਛੇ ਰਹਿ ਗਏ। ਉਹਨਾਂ ਦੀ ਆਮਦਨ ਬੰਦ ਹੋ ਗਈ। ਖਰਚੇ ਤੋਂ ਤੰਗ ਆ ਕੇ ਘਨਸ਼ਾਮ ਦੀ ਘਰਵਾਲੀ ਸੇਠਾਂ ਦੇ ਭਾਂਡੇ ਮਾਂਜ ਕੇ ਗੁਜ਼ਾਰਾ ਕਰਨ ਲਗ ਪਈ। ਜਿਨ੍ਹਾਂ ਦਿਨਾਂ ਦੀ ਇਹ ਵਾਰਤਾ ਹੈ ਉਹਨਾਂ ਦਿਨਾਂ ਵਿੱਚ ਜਥੇਦਾਰ ਸੂਬਾ ਸੇਵਾ ਸਿੰਘ ਜੀ ਜਮਨਾ ਨਗਰ ਵਾਲਿਆਂ ਦਾ ਡੇਰਾ ਸੇਠ ਅਮਰ ਸਿੰਘ ਜੀ ਦੇ ਘਰ ਸੀ। ਇਕ ਦਿਨ ਉਹ ਬੀਬੀ ਉਹਨਾਂ ਦੇ ਭਾਂਡੇ ਮਾਂਜ ਰਹੀ ਸੀ ਤਾਂ ਸੇਠ ਅਮਰ ਸਿੰਘ ਜੀ ਦੇ ਘਰੋਂ ਬੀਬੀ ਜੀਤ ਜੀ ਉਹਨਾਂ ਨੂੰ ਕਹਿਣ ਲਗੇ ਕਿ ਇਹ ਬੀਬੀ ਸਾਡੇ ਭਾਂਡੇ ਮਾਂਜਦੀ ਹੈ। ਇਸਨੂੰ ਭਜਨ ਦੇ ਦਿਓ। ਸੂਬਾ ਜੀ ਨੇ ਉਸਨੂੰ ਭਜਨ ਦੇ ਦਿਤਾ।

ਸਮਾਂ ਲੰਘਦਾ ਗਿਆ ਉਹਦੀਆਂ ਲੜਕੀਆਂ ਜੁਆਨ ਹੋ ਗਈਆਂ। ਉਸ ਬੀਬੀ ਨੂੰ ਉਹਨਾਂ ਦੇ ਵਿਆਹ ਦੀ ਬੜੀ ਚਿੰਤਾ ਲਗ ਗਈ। ਉਹ ਸੋਚਨ ਲਗੀ ਕਿ ਸਾਡੇ ਸਮਾਜ ਵਿਚ ਤੇ ਵਿਆਹ ਤੇ ਬੜਾ ਖਰਚ ਹੁੰਦਾ ਹੈ। ਮੈਂ ਇਹਨਾਂ ਨੂੰ ਕਿਸ ਤਰ੍ਹਾਂ ਵਿਆਹਾਂਗੀ। ਪੇਸ਼ ਨਾ ਜਾਂਦੀ ਵੇਖ ਕੇ ਇਕ ਦਿਨ ਉਹਨੇ ਮਨ ਬਣਾ ਲਿਆ ਕਿ ਕਲ੍ਹ ਮੈਂ ਕਿਸੇ ਖੂਹ ਵਿੱਚ ਛਾਲ ਮਾਰ ਕੇ ਮਰ ਜਾਣਾ ਹੈ। ਇਹ ਕੁਛ ਸੋਚਦੀ ਉਹ ਰਾਤ ਨੂੰ ਸੌਂ ਗਈ। ਰਾਤ ਨੂੰ ਉਹਦੇ ਕਮਰੇ ਵਿੱਚ ਬਹੁਤ ਪ੍ਰਕਾਸ਼ ਹੋਇਆ। ਉਹ ਉਠ ਬੈਠੀ। ਉਸ ਪ੍ਰਕਾਸ਼ ਵਿੱਚੋਂ ਉਸਨੂੰ ਸਾਮਰਤੱਖ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋ ਗਏ। ਉਸਨੂੰ ਨਹੀਂ ਸੀ ਪਤਾ ਕਿ ਇਹ ਕੌਣ ਹਨ ? ਸਤਿਗੁਰੂ ਜੀ ਰਾਮ ਸਿੰਘ ਜੀ ਨੇ ਹੁਕਮ ਕੀਤਾ ਕਿ

ਬੀਬੀ ਗਲਤ ਕੰਮ ਨਹੀਂ ਕਰਨਾ। ਤੇਰਾ ਕੰਮ ਮੈਂ ਕਰਾਂਗਾ। ਇੰਨਾ ਬਚਨ ਕਰਕੇ ਉਹ ਅਲੋਪ ਹੋ ਗਏ।

ਅਗਲੇ ਦਿਨ ਸਵੇਰੇ ਉਠ ਕੇ ਉਹ ਬੀਬੀ ਸੇਠ ਬਲਵੰਤ ਸਿੰਘ ਜੀ ਦੇ ਘਰ ਭਾਂਡੇ ਮਾਂਜਨ ਗਈ ਤਾਂ ਉਸਨੇ ਉਸ ਘਰ ਵਾਲੀਆਂ ਬੀਬੀਆਂ ਨੂੰ ਦਸਿਆ ਕਿ ਕਲ੍ਹ ਮੈਂ ਸੋਚਿਆ ਸੀ ਕਿ ਮੈਂ ਖੂਹ ਵਿੱਚ ਛਾਲ ਮਾਰ ਕੇ ਮਰ ਜਾਣਾ ਹੈ। ਮੈਨੂੰ ਰਾਤ ਨੂੰ ਕਿਸੇ ਮਹਾਂਪੁਰਖ ਨੇ ਸਾਮਰਤੱਖ ਦਰਸ਼ਨ ਦੇ ਕੇ ਆਖਿਆ ਹੈ ਕਿ ਬੀਬੀ ਗਲਤ ਕੰਮ ਨਹੀਂ ਕਰਨਾ। ਤੇਰਾ ਕੰਮ ਮੈਂ ਕਰਾਂਗਾ। ਉਹਨਾਂ ਬੀਬੀਆਂ ਨੇ ਉਸਨੂੰ ਆਖਿਆ ਕਿ ਤੈਨੂੰ ਤਸਵੀਰ ਵਖਾਨੇ ਹਾਂ ਤੂੰ ਪਛਾਣ ਸਕੇਂਗੀ। ਉਹ ਕਹਿਣ ਲਗੀ ਕਿ ਮੈਂ ਪਛਾਣ ਲਵਾਂਗੀ। ਉਹਨਾਂ ਨੇ ਉਸਨੂੰ ਇਕ ਕਮਰੇ ਵਿੱਚ ਲਿਜਾ ਕੇ ਤਸਵੀਰਾਂ ਵਖਾਈਆਂ। ਉਹ ਆਖਣ ਲਗੀ ਕਿ ਇਹਨਾਂ ਵਿਚੋਂ ਕੋਈ ਨਹੀਂ। ਦੂਸਰੇ ਕਮਰੇ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਫੋਟੋ ਵੇਖਕੇ ਉਹ ਬੀਬੀ ਮਸਤਾਨੀ ਹੋ ਗਈ। ਉਹ ਕਹਿਣ ਲਗੀ ਕਿ ਇਹਨਾਂ ਨੇ ਹੀ ਮੈਨੂੰ ਰਾਤ ਨੂੰ ਦਰਸ਼ਨ ਦਿਤੇ ਹਨ। ਉਹ ਬੀਬੀਆਂ ਕਹਿਣ ਲਗੀਆਂ ਕਿ ਤੂੰ ਤੇ ਬੜੇ ਵਡੇ ਭਾਗਾਂ ਵਾਲੀ ਹੈਂ। ਤੈਨੂੰ ਦਰਸ਼ਨ ਹੋ ਗਏ ਹਨ। ਹੁਣ ਤੈਨੂੰ ਚਿੰਤਾ ਕਰਨ ਦੀ ਲੋੜ ਨਹੀਂ। ਹੁਣ ਤੇਰਾ ਕੰਮ ਹੋ ਹੀ ਜਾਣਾ ਹੈ।

ਉਸ ਬੀਬੀ ਨੇ ਸੂਬਾ ਸੇਵਾ ਸਿੰਘ ਜੀ ਨੂੰ ਦਸਿਆ ਕਿ ਮੈਨੂੰ ਕੋਈ ਯਤਨ ਨਹੀਂ ਕਰਨਾ ਪਿਆ। ਥੋਹੜੇ ਦਿਨਾਂ ਬਾਅਦ ਹੀ ਕੁੜੀਆਂ ਦੀ ਮੰਗਨੀ ਹੋ ਗਈ। ਮੁੰਡੇ ਵਾਲਿਆਂ ਨੇ ਵਿਆਹ ਮੰਗਿਆ। ਮੈਂ ਮੰਨ ਲਿਆ। ਬਰਾਤ ਆਉਣ ਦੇ ਦਿਨ ਨੇੜੇ ਆ ਰਹੇ ਸਨ। ਪਰ ਮੇਰੇ ਕੋਲ ਤੇ ਪੈਸੇ ਹੀ ਨਹੀਂ ਸਨ। ਮੈਨੂੰ ਬਹੁਤ ਚਿੰਤਾ ਲਗ ਗਈ। ਇਕ ਦਿਨ ਮੈਂ ਬੜੀ ਚਿੰਤਾ ਵਿੱਚ ਬੈਠੀ ਹੋਈ ਸਾਂ। ਮੈਨੂੰ ਬਾਹਰੋਂ ਆਵਾਜ ਆਈ ਕਿ ਨਾਮਧਾਰੀ ਆ ਗਏ। ਨਾਮਧਾਰੀ ਆ ਗਏ। ਮੈਂ ਸੋਚਿਆ ਕਿ ਨਾਮਧਾਰੀ ਤੇ ਸੇਠ ਇੰਦਰ ਸਿੰਘ ਜੀ ਨੂੰ ਕਹਿੰਦੇ ਹਨ। ਉਹ ਤੇ ਰਾਂਚੀ ਹਸਪਤਾਲ ਵਿੱਚ ਬੀਮਾਰ ਪਏ ਹਨ। ਉਹ ਕਿਸ ਤਰ੍ਹਾਂ ਆ ਗਏ। ਮੈਂ ਛੇਤੀ ਨਾਲ ਬਾਹਰ ਨਿਕਲੀ ਤਾਂ ਮੈਨੂੰ ਬੜਾ ਪ੍ਰਕਾਸ਼ ਦਿਸਿਆ। ਮੈਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਇਕ ਰਥ ਉਤੇ ਸਵਾਰ ਹੋਇਆ ਦੇ ਦਰਸ਼ਨ ਹੋ ਗਏ। ਮੈਂ ਨਮਸਕਾਰ ਕੀਤੀ ਅਤੇ ਸਤਿਗੁਰੂ ਜੀ ਅਲੋਪ ਹੋ ਗਏ। ਉਸ ਤੋਂ ਬਾਅਦ ਮੇਰੇ ਘਰ ਤੇ ਜਿਵੇਂ ਮਾਇਆ ਦਾ ਮੀਂਹ ਹੀ ਪੈਣ ਲਗ ਪਿਆ। ਕਦੀ ਕੋਈ ਆ ਕੇ ਕੁਛ ਦੇ ਜਾਂਦਾ ਅਤੇ ਕਦੀ ਕੋਈ ਆ ਕੇ ਕੁਛ ਦੇ ਜਾਂਦਾ। ਮੇਰਾ ਘਰ ਤੇ ਮਾਇਆ ਨਾਲ ਭਰ ਹੀ ਗਿਆ। ਮੇਰਾ ਕਾਰੰਜ ਬਹੁਤ ਸੋਹਣਾ ਹੋ ਗਿਆ।

ਸੂਬਾ ਜੀ ਦਸਦੇ ਹਨ ਕਿ ਕੁਛ ਚਿਰ ਬਾਅਦ ਉਹ ਸੇਠ ਅਮਰ ਸਿੰਘ ਜੀ ਦੇ ਕਹਿਣ ਤੇ ਡਾਲਟਨ ਗੰਜ ਗਏ। ਉਹ ਬੀਬੀ ਆ ਕੇ ਉਹਨਾਂ ਨੂੰ ਮਿਲੀ ਅਤੇ ਆਖਣ ਲਗੀ ਕਿ ਹੁਣ ਮੇਰਾ ਪਤੀ ਵੀ ਘਰ ਆ ਗਿਆ ਹੈ। ਮੇਰਾ ਮੁੰਡਾ ਵੀ ਵਿਆਹਿਆ

ਗਿਆ ਹੈ। ਨੂੰਹ ਵੀ ਘਰ ਆ ਗਈ ਹੈ। ਧੰਨ ਹਨ ਕਿਰਪਾ ਨਿਧਾਨ ਗਰੀਬ ਨਿਵਾਜ ਸਤਿਗੁਰੂ ਜਗਜੀਤ ਸਿੰਘ ਜੀ।

------

# ਮੂਏ ਕਉ ਜੀਵਾਲਨਹਾਰ

ਸਤਿਗੁਰੂ ਜਗਜੀਤ ਸਿੰਘ ਜੀ ਅਕਾਲ ਪੁਰਖ ਅਰਥਾਤ ਕਾਲ ਰਹਿਤ ਤ੍ਰਿਲੋਕੀ ਦੇ ਮਾਲਕ ਹਨ। ਉਹਨਾਂ ਦੀ ਇਕ ਹੋਰ ਅਲੌਕਿਕ ਸਾਖੀ ਪੜ੍ਹੋ -

ਇਹ ਵਾਰਤਾ ਕੋਈ ਸੰਨ 1970 ਦੀ ਹੈ। ਮੌਜੂਖੇੜੇ ਰਹਿਣ ਵਾਲੀ ਬੀਬੀ ਗੁਰਦੇਵ ਕੌਰ ਦਾ ਸਹੁਰੇ ਘਰ ਕੋਈ ਝਗੜਾ ਹੋ ਗਿਆ। ਉਸਨੇ ਦੁਖੀ ਹੋ ਕੇ ਡੀ.ਡੀ.ਟੀ. ਪਾਊਡਰ ਲੈ ਕੇ ਇਕ ਕੱਪ ਵਿੱਚ ਘੋਲ ਕੇ ਪੀ ਲਿਆ। ਪੀਣ ਤੋਂ ਪਹਿਲਾਂ ਉਹਨੇ ਸੱਚੇ ਪਾਤਸ਼ਾਹ ਜੀ ਅਗੇ ਅਰਦਾਸ ਕੀਤੀ ਕਿ ਮੈਂ ਬੜੀ ਦੁਖੀਂ ਹਾਂ। ਮੈਨੂੰ ਆਪ ਜੀ ਲੈ ਜਾਓ। ਇਹ ਦਵਾਈ ਪੀਣ ਤੋਂ ਬਾਅਦ ਉਹਨੂੰ ਆਪਣੇ ਅੰਦਰ ਇੰਨੀ ਸੜਨ ਜਾਪੀ ਕਿ ਉਹ 5-6 ਕਿਲੋ ਪਾਣੀ ਪੀ ਗਈ। ਕੁਦਰਤੀ ਉਸਦੀ ਮਾਤਾ ਉਸਦਾ ਪਤਾ ਲੈਣ ਵਾਸਤੇ ਉਹਦੇ ਸਹੁਰੇ ਘਰ ਆ ਗਈ। ਮਾਤਾ ਨੇ ਇਹ ਵੇਖ ਕੇ ਉਸਦੇ ਗਲੇ ਵਿੱਚ ਉਂਗਲੀ ਪਾ ਕੇ ਉਹਦੀ ਉਲਟੀ ਕਰਾ ਦਿਤੀ। ਇਸਤੋਂ ਬਾਅਦ ਗੁਰਦੇਵ ਬੇਹੋਸ਼ ਹੋ ਗਈ। ਮਾਤਾ ਨੇ ਘਰ ਜਾ ਕੇ ਆਪਣੇ ਪਰਿਵਾਰ ਵਿੱਚ ਦਸਿਆ। ਉਹ ਆ ਕੇ ਗੁਰਦੇਵ ਨੂੰ ਚੁਕ ਕੇ ਆਪਣੇ ਘਰ ਲੈ ਗਏ। ਉਸਦੇ ਪਿਤਾ ਜੀ ਉਸ ਵਕਤ ਮਸਤਾਨ ਗੜ੍ਹ ਗਏ ਹੋਏ ਸੀ। ਉਸਦਾ ਭਰਾ ਉਹਨਾਂ ਨੂੰ ਸਾਈਕਲ ਤੇ ਬਿਠਾ ਕੇ ਲੈ ਆਇਆ। ਉਹਨਾਂ ਦੇ ਆਉਣ ਤਕ ਗੁਰਦੇਵ ਖ਼ਤਮ ਹੋ ਗਈ ਸੀ। ਉਹਨਾਂ ਨੇ ਸਾਰਿਆਂ ਨੂੰ ਕਮਰੇ ਵਿਚੋਂ ਬਾਹਰ ਕਢ ਦਿਤਾ ਅਤੇ ਆਪ ਅਰਦਾਸ ਕਰਕੇ ਭਜਨ ਕਰਨ ਬੈਠ ਗਏ। ਨਾਲ ਹੀ ਉਹਨਾਂ ਨੇ ਪੁੱਤਰਾਂ ਨੂੰ ਕਿਹਾ ਕਿ ਖਰਚੇ ਦਾ ਇੰਤਜ਼ਾਮ ਕਰੋ। ਇਹ ਤੇ ਹੁਣ ਖ਼ਤਮ ਹੋ ਗਈ ਹੈ। ਘਰ ਵਾਲੇ ਸਾਰੇ ਰੋਣ ਲਗ ਪਏ।

ਗੁਰਦੇਵ ਦੀ ਰੂਹ ਨਿਕਲ ਕੇ ਅਗੇ ਚਲ ਪਈ। ਅਗੇ ਜਾ ਕੇ ਉਹਨੇ ਵੇਖਿਆ ਕਿ ਇਕ ਦਰਿਆ ਹੈ। ਉਸਦੇ ਉਤੇ ਇਕ ਗਾਡਰ ਬਣਿਆ ਹੋਇਆ ਹੈ। ਉਸਦੇ ਨੇੜੇ ਹੀ ਇਕ ਸਿਖ ਪਹਿਰੇ ਤੇ ਖਲੋਤਾ ਹੈ। ਉਸਨੇ ਗੁਰਦੇਵ ਨੂੰ ਕਿਹਾ ਕਿ ਬੀਬੀ ਜੇ ਤੂੰ ਇਹ ਗਾਡਰ ਪਾਰ ਕਰ ਗਈ ਤਾਂ ਅਗੇ ਸਵਰਗ ਹਨ। ਪਰ ਜੇ ਵਿਚ ਡਿਗ ਪਈ ਤਾਂ ਇਥੇ ਨਰਕ ਹੈ। ਉਸਨੇ ਉਥੇ ਖਲੋਕੇ ਅਰਦਾਸ ਕੀਤੀ ਕਿ ਹੇ ਸੱਚੇ ਪਾਤਸ਼ਾਹ ਜੀ ਮੈਂ ਨਰਕਾਂ ਵਿਚ ਨਹੀਂ ਜਾਣਾ। ਮੈਨੂੰ ਗਾਡਰ ਲੰਘਾਦਿਉ। ਇਹ ਅਰਦਾਸ ਕਰਕੇ ਉਹ ਗਾਡਰ ਤੇ ਚਲ ਪਈ। ਉਹ ਜਦੋਂ ਥੋਹੜਾ ਜਿਹਾ ਅਗੇ ਗਈ ਤਾਂ ਉਸਨੂੰ ਦਰਿਆ ਦੇ ਕਿਨਾਰੇ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਹੋ ਗਏ। ਉਹਨਾਂ ਦੇ ਹੱਥ ਵਿੱਚ ਫੜੀ

ਰੁਮਾਲੀ ਨਾਲ ਇਸ਼ਾਰਾ ਕੀਤਾ ਕਿ ਵਾਪਸ ਚਲੀ ਜਾ। ਉਸਨੇ ਸੋਚਿਆ ਕਿ ਵਾਪਸ ਕਿਸ ਤਰ੍ਹਾਂ ਮੁੜਾਂ ਮੈਂ ਤੇ ਡਿਗ ਪਵਾਂਗੀ। ਸਤਿਗੁਰੂ ਜੀ ਨੇ ਆਪ ਬੈਠ ਕੇ ਘੁੰਮ ਕੇ ਇਸ਼ਾਰਾ ਕੀਤਾ ਕਿ ਇਸ ਤਰ੍ਹਾਂ ਬੈਠ ਕੇ ਘੁੰਮ ਜਾ। ਉਸਨੇ ਇਸ ਤਰ੍ਹਾਂ ਹੀ ਕੀਤਾ। ਜਦੋਂ ਉਹ ਵਾਪਸ ਪਹਿਰੇਦਾਰ ਕੋਲ ਪਹੁੰਚੀ ਤਾਂ ਇਕ ਦਮ ਸਤਿਗੁਰੂ ਜਗਜੀਤ ਸਿੰਘ ਜੀ ਉਸ ਦੇ ਅਗੇ ਆ ਕੇ ਖੜੇ ਹੋ ਗਏ। ਹੁਕਮ ਹੋਇਆ ਕਿ ਤੂੰ ਇਹ ਕੰਮ ਕਿਉਂ ਕੀਤਾ ? ਤੂੰ ਮੈਨੂੰ ਦਸਦੀ। ਹੁਣ ਜੇ ਬਚਨਾ ਹੈ ਤਾਂ ਭਜਨ ਕਰ। ਉਸਨੇ ਜੁਆਬ ਦਿਤਾ ਕਿ ਮੇਰੇ ਕੋਲੋਂ ਭਜਨ ਨਹੀਂ ਹੁੰਦਾ। ਸਤਿਗੁਰੂ ਜੀ ਨੇ ਆਪ ਭਜਨ ਕਰਕੇ ਉਸਨੂੰ ਦੱਸਿਆ ਕਿ ਇਸ ਤਰ੍ਹਾਂ ਕਰ। ਫਿਰ ਉਹ ਵੀ ਭਜਨ ਕਰਨ ਲਗ ਪਈ। ਜਦੋਂ ਕੁਛ ਦੇਰ ਭਜਨ ਕੀਤਾ ਤਾਂ ਉਸ ਨੂੰ ਪਤਾ ਲਗਾ ਕਿ ਉਹ ਮੰਜੇ ਤੇ ਪਈ ਹੈ। ਸਤਿਗੁਰੂ ਜੀ ਉਸਦੇ ਸਾਹਮਣੇ ਬੈਠ ਕੇ ਭਜਨ ਕਰ ਰਹੇ ਹਨ। ਜਦੋਂ ਉਸ ਦੇ ਪਿਤਾ ਜੀ ਨੇ ਭਜਨ ਦੀ ਅਵਾਜ਼ ਸੁਣੀ ਤਾਂ ਉਹ ਕਹਿਣ ਲਗੇ ਕਿ ਕੁੜੀ ਤਾਂ ਜੀਉ ਪਈ ਹੈ। ਜਦੋਂ ਉਸ ਨੂੰ ਪਿਤਾ ਜੀ ਥੋਹੜੇ ਥੋਹੜੇ ਦਿਸ ਪਏ ਤਾਂ ਸਤਿਗੁਰੂ ਜੀ ਅਲੋਪ ਹੋ ਗਏ। ਉਸਨੇ ਮੰਜੀ ਤੇ ਹਥ ਮਾਰਿਆ ਕਿ ਪਾਤਸ਼ਾਹ ਜੀ ਕਿਥੇ ਹਨ। ਉਸਦੇ ਪਿਤਾ ਜੀ ਨੇ ਸਤਿਗੁਰੂ ਜੀ ਦੀ ਤਸਵੀਰ ਅਗੇ ਕੀਤੀ ਕਿ ਇਹ ਹਨ ਸੱਚੇ ਪਾਤਸ਼ਾਹ ਜੀ। ਉਸਨੇ ਕਿਹਾ ਕਿ ਨਹੀਂ ਪਾਤਸ਼ਾਹ ਜੀ ਤਾਂ ਮੇਰੇ ਕੋਲ ਬੈਠੇ ਸਨ। ਉਸ ਦੇ ਪਿਤਾ ਜੀ ਨੇ ਕਿਹਾ ਕਿ ਜੇ ਸਤਿਗੁਰੂ ਜੀ ਬੈਠੇ ਸਨ ਤਾਂ ਉਹਨਾਂ ਨੇ ਮੋੜ ਲਿਆ ਹੈ। ਇਸ ਤੋਂ ਬਾਅਦ ਤਿੰਨ ਮਹੀਨੇ ਤਕ ਉਸਦਾ ਇਲਾਜ ਚਲਦਾ ਰਿਹਾ। ਅਜ ਉਹ ਬੀਬੀ ਪੁੱਤਰ ਪੋਤਰਿਆਂ ਵਾਲੀ ਹੈ ਅਤੇ ਸ੍ਰੀ ਭੈਣੀ ਸਾਹਿਬ ਹੀ ਰਹਿੰਦੀ ਹੈ। ਧੰਨ ਹਨ ਕਰਨ ਕਾਰਨ ਸਮਰੱਥ ਅਕਾਲ ਪੁਰਖ ਸਤਿਗੁਰੂ ਜਗਜੀਤ ਸਿੰਘ ਜੀ।

------

# ਸਤਿਗੁਰ ਮੇਰਾ ਅੰਤਰਜਾਮੀ

ਹਰ ਬੱਚਾ ਆਪਣੇ ਪਿਛਲੇ ਕੀਤੇ ਕਰਮਾਂ ਦੇ ਅਨੁਸਾਰ ਕਿਸੇ ਦੇ ਘਰ ਜਨਮ ਲੈਂਦਾ ਹੈ। ਸਾਨੂੰ ਉਸਦੇ ਪਿਛਲੇ ਕਰਮਾਂ ਦਾ ਕੋਈ ਪਤਾ ਨਹੀਂ ਹੁੰਦਾ। ਪਰ ਅੰਤਰਜਾਮੀ ਸਤਿਗੁਰੂ ਜੀ ਸਭ ਕੁਛ ਜਾਣਦੇ ਨੇ। ਸਰਸੇ ਰਹਿਣ ਵਾਲੇ ਬੀਬੀ ਪ੍ਰੀਤ ਕੌਰ ਜੀ 13 ਸਾਲ ਪਹਿਲਾਂ ਦੀ ਇਕ ਸਾਖੀ ਸੁਣਾਂਦੇ ਹਨ -

ਬੀਬੀ ਪ੍ਰੀਤ ਕੌਰ ਜੀ ਦੀ ਸਰਸੇ ਰਹਿਣ ਵਾਲੀ ਬੇਟੀ ਬੀਬੀ ਗੁਰਨਾਮ ਕੌਰ ਦੇ ਘਰ ਬੱਚਾ ਹੋਣ ਵਾਲਾ ਸੀ। ਉਹ ਆਪਣੀ ਮਾਤਾ ਦੇ ਘਰ ਰਹਿਣ ਵਾਸਤੇ ਆਈ ਹੋਈ ਸੀ। ਬੱਚੇ ਦੇ ਜਨਮ ਤੋਂ 15 ਦਿਨ ਪਹਿਲਾਂ ਸੱਚੇ ਪਾਤਸ਼ਾਹ ਜੀ ਉਹਨਾਂ ਦੇ ਘਰ ਚਰਨ ਪਾਉਣ ਲਈ ਆਏ। ਬੀਬੀ ਗੁਰਨਾਮ ਕੌਰ ਨੇ ਮੱਥਾ ਟੇਕਿਆ ਤਾਂ ਸੱਚੇ ਪਾਤਸ਼ਾਹ ਜੀ ਨੇ ਸੰਤ ਸੁਖਦੇਵ ਸਿੰਘ ਜੀ ਜਿਹੜੇ ਜੀਵਨ ਨਗਰ ਦੇ ਨੰਬਰਦਾਰ ਵੀ ਹਨ ਉਹਨਾਂ ਨੂੰ

ਫੜਕੇ ਪਰ੍ਹਾਂ ਲਿਜਾ ਕੇ ਬਚਨ ਕੀਤਾ ਕਿ ਇਸ ਬੀਬੀ ਦੇ ਘਰ ਕਾਕੇ ਨੇ ਜਨਮ ਲੈਣਾ ਹੈ। ਆਪਾਂ ਉਸਦਾ ਨਾਂ ਤਾਰਾ ਸਿੰਘ ਰਖਣਾ ਹੈ। ਇਸਤੋਂ 15 ਦਿਨ ਬਾਅਦ ਕਾਕੇ ਦਾ ਜਨਮ ਹੋਇਆ। ਕਾਕੇ ਦੇ ਪਿਤਾ ਤਰਨਜੀਤ ਸਿੰਘ ਨੇ ਸੁਖਦੇਵ ਸਿੰਘ ਜੀ ਨੂੰ ਫੋਨ ਕੀਤਾ ਕਿ ਕਾਕਾ ਹੋਇਆ ਹੈ। ਅਗੋਂ ਸੁਖਦੇਵ ਸਿੰਘ ਜੀ ਨੇ ਸਿੱਧਾ ਹੀ ਕਿਹਾ ਕਿ ਤਾਰਾ ਸਿੰਘ ਆ ਗਿਆ ਹੈ। ਤਰਨਜੀਤ ਨੇ ਕਿਹਾ ਕਿ ਤੁਹਾਨੂੰ ਕਿਸ ਤਰ੍ਹਾਂ ਪਤਾ ਹੈ। ਉਹਨਾਂ ਨੇ ਜੁਆਬ ਦਿੱਤਾ ਕਿ ਸੱਚੇ ਪਾਤਸ਼ਾਹ ਜੀ 15 ਦਿਨ ਪਹਿਲਾਂ ਹੀ ਮੈਨੂੰ ਦਸ ਗਏ ਸਨ ਕਿ ਇਸ ਬੀਬੀ ਦੇ ਘਰ ਕਾਕਾ ਹੋਣਾ ਹੈ। ਆਪਾਂ ਉਸ ਦਾ ਨਾਂ ਤਾਰਾ ਸਿੰਘ ਰਖਣਾ ਹੈ। ਤਰਨਜੀਤ ਸਿੰਘ ਬੜਾ ਹੈਰਾਨ ਹੋਇਆ। ਜਦੋਂ ਕਾਕੇ ਨੇ ਜਨਮ ਲਿਆ ਤਾਂ ਉਸਦੀ ਸਿਹਤ ਬੜੀ ਢਿਲੀ ਸੀ। ਉਸਨੂੰ ਐਮਰਜੈਂਸੀ ਵਿੱਚ ਰਖਿਆ ਹੋਇਆ ਸੀ ਅਤੇ ਆਕਸੀਜਨ ਲਗਾਈ ਹੋਈ ਸੀ। ਉਸੇ ਦਿਨ ਹੀ ਕਾਕੇ ਦੇ ਪਿਤਾ ਅਤੇ ਨਾਨਾ ਜੀ ਅਤੇ ਨਾਨੀ ਜੀ ਭੈਣੀ ਸਾਹਿਬ ਸੱਚੇ ਪਾਤਸ਼ਾਹ ਜੀ ਅਗੇ ਅਰਜ ਕਰਨ ਆਏ ਕਿ ਕਾਕਾ ਬੜਾ ਢਿਲਾ ਹੈ ਆਪ ਜੀ ਕਿਰਪਾ ਕਰੋ। ਜਦੋਂ ਉਹਨਾਂ ਨੇ ਮੱਥਾ ਟੇਕਿਆ ਤਾਂ ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਤਾਰਾ ਸਿੰਘ ਆ ਗਿਆ ਹੈ ? ਉਹਨਾਂ ਨੇ ਅਰਜ ਕੀਤੀ ਕਿ ਅਗੇ ਆਪ ਜੀ ਨੇ ਬੜੀਆਂ ਖੁਸ਼ੀਆਂ ਦਿੱਤੀਆਂ ਹਨ। ਹੋਰ ਖੁਸ਼ੀਆਂ ਦਿਓ। ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਸਤਿਗੁਰੂ ਜੀ ਨੇ ਤੁਹਾਨੂੰ ਬਹੁਤ ਖੁਸ਼ੀਆਂ ਦਿੱਤੀਆਂ ਹਨ। ਹੋਰ ਕੀ ਚਾਹੀਦਾ ਹੈ। ਨਾਲ ਹੀ ਉਹਨਾਂ ਨੂੰ ਸੇਬਾਂ ਦਾ ਪਰਸ਼ਾਦ ਦਿਤਾ। ਉਹ ਮੱਥਾ ਟੇਕ ਕੇ ਵਾਪਸ ਸਰਸੇ ਚਲੇ ਗਏ। ਉਹ ਸਿਧੇ ਹਸਪਤਾਲ ਗਏ। ਉਹਨਾਂ ਨੇ ਵੇਖਿਆ ਕਿ ਕਾਕਾ ਬਿਲਕੁਲ ਠੀਕ ਸੀ। ਆਕਸੀਜਨ ਉਤਰੀ ਹੋਈ ਸੀ। ਧੰਨ ਹਨ ਕਿਰਪਾ ਨਿਧਾਨ ਦੀਨ ਦੁਨੀਆਂ ਦੇ ਵਾਲੀ ਸਤਿਗੁਰੂ ਜਗਜੀਤ ਸਿੰਘ ਜੀ।

------

# ਬਿਅੰਤ ਬਿਅੰਤ ਬਿਅੰਤ ਕੋ ਕਰੰਤ ਪਾਠ ਪੇਖੀਐ

ਬਿਅੰਤ ਸਤਿਗੁਰੂ ਜੀ ਦੇ ਬਿਅੰਤ ਹੀ ਕੌਤਕ ਹਨ। ਸਰਸੇ ਰਹਿਣ ਵਾਲੀ ਬੀਬੀ ਰਜਵੰਤ ਕੌਰ ਜੀ ਦੀ ਦਸੀ ਹੋਈ ਇਕ ਸਾਖੀ ਪੜ੍ਹੋ -

ਇਹ ਕੋਈ ਸੰਨ 1998 ਦੇ ਨੇੜੇ ਦੀ ਵਾਰਤਾ ਹੈ ਜਥੇਦਾਰ ਸੇਵਾ ਸਿੰਘ ਜੀ ਸਰਸੇ ਵਾਲਿਆਂ ਦੇ ਬੇਟੇ ਸਰਦਾਰ ਸਿੰਘ ਦੀ ਅੱਖਾਂ ਦੀ ਰੋਸ਼ਨੀ ਬੜੀ ਘਟ ਗਈ। ਉਸ ਵੇਲੇ ਉਸਦੀ ਉਮਰ 25 ਕੁ ਸਾਲਾਂ ਦੀ ਸੀ। ਸੱਚੇ ਪਾਤਸ਼ਾਹ ਜੀ ਨੇ ਜਦੋਂ ਵੀ ਜੀਵਨ ਨਗਰ ਜਾਣਾ ਹੁੰਦਾ ਸੀ ਤਾਂ ਰਸਤੇ ਵਿੱਚ ਬੜੀ ਵਾਰੀ ਉਹਨਾਂ ਦਾ ਡੇਰਾ ਜਥੇਦਾਰ ਸੇਵਾ ਸਿੰਘ ਜੀ ਦੇ ਘਰ ਹੀ ਹੁੰਦਾ ਸੀ। ਇਕ ਵਾਰੀ ਸੱਚੇ ਪਾਤਸ਼ਾਹ ਜੀ ਨੇ ਉਹਨਾਂ ਦੇ ਘਰ ਚਰਨ ਪਾਏ ਤਾਂ ਸਰਦਾਰ ਸਿੰਘ ਦੀ ਮਾਤਾ ਨੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ

ਸਰਦਾਰ ਸਿੰਘ ਦੀ ਨਜ਼ਰ ਬਹੁਤ ਘਟ ਗਈ ਹੈ। ਇਸਨੂੰ ਐਨਕ ਲਗਾ ਕੇ ਵੀ ਬਹੁਤ ਘਟ ਦਿਸਦਾ ਹੈ। ਆਪ ਜੀ ਕਿਰਪਾ ਕਰੋ। ਉਹਨਾਂ ਦੇ ਘਰ ਦੇ ਗੇਟ ਦੇ ਅਗੇ ਹੀ ਇਕ ਬੂਟੀ ਜਿਹੀ ਉਗੀ ਹੋਈ ਸੀ। ਸੱਚੇ ਪਾਤਸ਼ਾਹ ਜੀ ਨੇ ਆਪਣੇ ਪਵਿਤ੍ਰ ਹਸਤ ਕਮਲਾਂ ਨਾਲ ਪੁਟ ਕੇ ਉਹ ਬੂਟੀ ਉਹਨਾਂ ਨੂੰ ਦਿਤੀ ਕਿ ਅਹਿ ਬੂਟੀ ਪੀਸ ਕੇ ਉਸਦਾ ਰਸ ਕਢ ਕੇ ਇਸ ਦੀਆਂ ਅੱਖਾਂ ਵਿੱਚ ਪਾਉ। ਬਸ 2-3 ਵਾਰੀ ਉਹ ਰਸ ਪਾਉਣ ਦੇ ਨਾਲ ਅੱਖਾਂ ਬਿਲਕੁਲ ਠੀਕ ਹੋ ਗਈਆਂ। ਅਸਰ ਤਾਂ ਬੂਟੀ ਦੇ ਰਸ ਦਾ ਨਹੀਂ ਸਗੋਂ ਇਹ ਤਾਂ ਸਾਰੀ ਕਿਰਪਾ ਉਸ ਸਾਰੀ ਸ੍ਰਿਸ਼ਟੀ ਦੇ ਮਾਲਕ ਦੀ ਹੀ ਸੀ। ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਕਰਨ ਕਾਰਨ ਸਮਰੱਥ ਸਤਿਗੁਰੂ ਜੀ।

------

# ਸਤਿਗੁਰੂ ਸ਼ਾਹ ਰਗ ਤੋਂ ਵੀ ਨੇੜੇ ਹੈ

ਜਿਥੇ ਕਿਸੇ ਨੂੰ ਬੜੀ ਮੁਸ਼ਕਲ ਪੈ ਜਾਂਦੀ ਹੈ। ਦੁਸ਼ਮਨ ਸਿਰ ਤੇ ਆ ਕੇ ਖਲੋ ਜਾਂਦਾ ਹੈ। ਜਦੋਂ ਬਚਾਅ ਦਾ ਕੋਈ ਢੰਗ ਨਹੀਂ ਰਹਿ ਜਾਂਦਾ। ਸਿਰ ਤੇ ਮੌਤ ਮੰਡਰਾਂਦੀ ਨਜ਼ਰ ਆਉਂਦੀ ਹੋਵੇ। ਉਸ ਵੇਲੇ ਸਿਰਫ ਤੇ ਸਿਰਫ ਇਕ ਸਤਿਗੁਰੂ ਹੀ ਹੈ ਜਿਹੜਾ ਆਪਣੇ ਸਿਖ ਨੂੰ ਮੱਖਣ ਵਿਚੋਂ ਵਾਲ ਦੀ ਤਰ੍ਹਾਂ ਕਢ ਸਕਦਾ ਹੈ।।

ਇਹ ਹੀ ਹਾਲ ਸੰਤ ਅਮਰ ਸਿੰਘ ਜੀ ਅਤੇ ਉਹਨਾਂ ਦੇ ਛੋਟੇ ਭਰਾ ਸੰਤ ਸਿੰਦਰ ਸਿੰਘ ਜੀ ਡਾਲਟਨ ਗੰਜ ਵਾਲਿਆਂ ਦਾ ਹੋਇਆ ਹੈਂ। ਇਕ ਵਾਰੀ ਉਹ ਡਾਲਟਨ ਗੰਜ ਤੋਂ ਗੱਡੀ ਦੇ ਫਸਟ ਕਲਾਸ ਦੇ ਡੱਬੇ ਵਿੱਚ ਬੈਠ ਕੇ ਆ ਰਹੇ ਸਨ। ਉਹਨਾਂ ਦੇ ਨਾਲ ਹੀ ਚਾਰ ਬੰਦੇ ਹੋਰ ਚੜ੍ਹ ਬੈਠੇ ਜਿਨ੍ਹਾਂ ਦੇ ਕੋਲ ਪਿਸਤੌਲਾਂ ਸਨ। ਜਦੋਂ ਗੱਡੀ ਚੱਲੀ ਤਾਂ ਉਹ ਦੋ ਦੋ ਜਣੇ ਇਹਨਾਂ ਦੋਹਾਂ ਭਰਾਵਾਂ ਵਲ ਪਿਸਤੌਲਾਂ ਤਾਣ ਕੇ ਖਲੋ ਗਏ। ਅਮਰ ਸਿੰਘ ਜੀ ਨੇ ਆਪਣੇ ਭਰਾ ਨੂੰ ਪੈਰਾਂ ਨਾਲ ਹਿਲਾ ਕੇ ਇਸ਼ਾਰਾ ਕੀਤਾ ਕਿ ਵੇਖ ਕੀ ਹੋਣ ਲੱਗਾ ਹੈ ? ਦੋਹਾਂ ਦੀ ਜਾਨ ਮੁਠ ਵਿੱਚ ਆ ਗਈ। ਨਿਹੱਥੇ ਬੰਦੇ ਪਿਸਤੌਲਾਂ ਵਾਲਿਆਂ ਦਾ ਕਿਸ ਤਰ੍ਹਾਂ ਮੁਕਾਬਲਾ ਕਰ ਸਕਦੇ ਸਨ। ਉਸ ਵੇਲੇ ਸਿਰਫ ਸਤਿਗੁਰੂ ਅਗੇ ਹੀ ਅਰਦਾਸ ਕੀਤੀ ਜਾ ਸਕਦੀ ਸੀ। ਸੋ ਹੀ ਉਹਨਾਂ ਨੇ ਕੀਤੀ। ਮੈਂ ਸਤਿਗੁਰੂ ਜੀ ਦਾ ਬਚਨ ਸੁਣਿਆ ਹੋਇਆ ਹੈ ਕਿ ਸਤਿਗੁਰੂ ਸਾਡੀ ਸ਼ਾਹ ਰਗ ਤੋਂ ਵੀ ਸਾਡੇ ਨੇੜੇ ਹੈ। ਉਹਨਾਂ ਨੇ ਘਟ ਘਟ ਵਾਸੀ ਹਾਜਰ ਨਾਜਰ ਅਕਾਲ ਪੁਰਖ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਨਿਮਾਨੇ ਹੋ ਕੇ ਅਰਦਾਸ ਕੀਤੀ ਕਿ ਹੇ ਸੱਚੇ ਪਾਤਸ਼ਾਹ ਜੀ ਸਾਡੀ ਰਖਿਆ ਕਰੋ। ਸ਼ਹੀਦਾਂ ਦਾ ਪਹਿਰਾ ਬਖਸ਼ੋ। ਉਹਨਾਂ ਦੀ ਪੁਕਾਰ ਉਸ ਦਰਗਾਹ ਦੇ ਮਾਲਕ ਸਤਿਗੁਰੂ ਜੀ ਦੇ ਚਰਨਾਂ ਵਿੱਚ ਮਨਜ਼ੂਰ ਹੋ ਗਈ। ਉਸ ਅੰਤਰਜਾਮੀ ਸਤਿਗੁਰੂ ਜੀ ਨੇ ਉਹਨਾਂ ਪਿਸਤੌਲਾਂ ਵਾਲਿਆਂ ਨੂੰ ਪਤਾ ਨਹੀਂ ਕਿ ਵਿਖਾਇਆ ਕਿ ਉਹ ਚਾਰੇ ਜਣੇ ਪਿਸਤੌਲਾਂ ਛਡ ਕੇ ਗੱਡੀ ਤੋਂ ਛਾਲਾਂ

ਮਾਰ ਕੇ ਭਜ ਗਏ। ਧੰਨ ਹਨ ਉਹ ਘਟ ਘਟ ਵਾਸੀ ਸਤਿਗੁਰੂ ਜਗਜੀਤ ਸਿੰਘ ਜੀ। ਉਸ ਸਤਿਗੁਰੂ ਨੂੰ ਕਦੀ ਵੀ ਮਨੁੱਖ ਨਹੀਂ ਸਮਝਣਾ ਚਾਹੀਦਾ। ਉਹ ਤੇ ਆਪ ਨਾਰਾਇਣ ਕਲਾਧਾਰ ਜਗ ਤੇ ਆਇਆ ਹੈ।

------

# ਅਪਨੇ ਸੇਵਕ ਕੀ ਆਪ ਰਾਖੇ

ਸਤਿਗੁਰੂ ਸਿਖ ਦੇ ਸਦਾ ਹੀ ਨੇੜੇ ਹੈ। ਸੰਨ 2008 ਦੀ ਵਾਰਤਾ ਹੈ। ਬੀ.ਐਸ.ਐਫ. ਵਿੱਚ ਨੌਕਰੀ ਕਰਨ ਵਾਲੇ ਪਿੰਡ ਚੱਕ ਮੁਕੰਦ ਖਾਸ਼ਾ ਦੇ ਗੁਰੂ ਪਿਆਰੇ ਸਿਖ ਸੁਰਜੀਤ ਸਿੰਘ ਜੀ ਸਵੇਰ ਵੇਲੇ ਆਪਣੀ ਡਿਊਟੀ ਤੇ ਜਾਣ ਲਈ ਅੰਮ੍ਰਿਤਸਰ ਤੋਂ ਪਠਾਨਕੋਟ ਦੀ ਬੱਸ ਤੇ ਬੈਠ ਗਏ। ਪਠਾਨਕੋਟ ਜਾ ਕੇ ਉਤਰ ਕੇ ਰੇਲਵੇ ਸਟੇਸ਼ਨ ਤੇ ਪਹੁੰਚ ਕੇ ਆਪਣੀ ਡਿਊਟੀ ਵਾਲੀ ਥਾਂ ਸਾਂਭਾ ਜਾਣ ਲਈ ਰੇਲ ਤੇ ਬੈਠ ਗਏ। ਗੱਡੀ ਜਾਣ ਦਾ ਵਕਤ ਹੋ ਚੁੱਕਾ ਸੀ। ਉਹਨਾਂ ਕੋਲ ਟਿਕਟ ਲੈਣ ਦਾ ਸਮਾਂ ਵੀ ਨਹੀਂ ਸੀ। ਬਿਨਾਂ ਟਿਕਟ ਤੋਂ ਹੀ ਗੱਡੀ ਤੇ ਚੜ੍ਹ ਬੈਠੇ। ਰਸਤੇ ਵਿੱਚ ਕਈਆਂ ਨੂੰ ਪੁੱਛਿਆ ਕਿ ਸਾਂਭਾ ਗੱਡੀ ਰੁਕਦੀ ਹੈ ? ਪਤਾ ਲਗਾ ਕਿ ਨਹੀਂ ਰੁਕਦੀ। ਜੰਮੂ ਸਟੇਸ਼ਨ ਤੇ ਜਾ ਕੇ ਹੀ ਰੁਕੇਗੀ। ਉਹਨਾਂ ਨੂੰ ਡਿਊਟੀ ਤੇ ਪਹੁੰਚਨਾ ਬੜਾ ਜ਼ਰੂਰੀ ਸੀ। ਸਾਂਭਾ ਸਟੇਸ਼ਨ ਤੋਂ ਇਕ ਸਟੇਸ਼ਨ ਪਿਛੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਅਰਦਾਸ ਕੀਤੀ ਕਿ ਹੇ ਮੇਰੇ ਮਾਲਕਾ ਮੈਨੂੰ ਕਿਸੇ ਤਰ੍ਹਾਂ ਵੀ ਮੇਰੀ ਡਿਊਟੀ ਤੇ ਪਹੁੰਚਾ।

ਉਹਨਾਂ ਦੀ ਅਰਦਾਸ ਉਸ ਘਟ ਘਟ ਵਾਸੀ ਦੇ ਚਰਨਾਂ ਵਿੱਚ ਮਨਜ਼ੂਰ ਹੋ ਗਈ। ਜਦੋਂ ਸਾਂਭਾ ਸਟੇਸ਼ਨ ਆਇਆ ਤਾਂ ਉਹਨਾਂ ਦੀ ਟਰੇਨ ਬੜੀ ਸਪੀਡ ਨਾਲ ਸਾਂਭਾ ਸਟੇਸ਼ਨ ਨਿਕਲ ਗਈ। ਜਦੋਂ ਦੋ ਡੱਬੇ ਰਹਿ ਗਏ ਤਾਂ ਪਤਾ ਨਹੀਂ ਕਿਹੜੀ ਅਦਿੱਖ ਸ਼ਕਤੀ ਨੇ ਗੱਡੀ ਨੂੰ ਅਚਾਨਕ ਰੋਕ ਦਿੱਤਾ। ਗੱਡੀ ਦੇ ਰੁਕਦਿਆਂ ਹੀ ਉਹ ਛਾਲ ਮਾਰ ਕੇ ਥੱਲੇ ਉਤਰ ਗਏ। ਥੱਲੇ ਉਤਰਦਿਆਂ ਹੀ ਉਹਨਾਂ ਨੂੰ ਪੁਲਿਸ ਨੇ ਰੋਕ ਲਿਆ ਕਿ ਸਰਦਾਰ ਜੀ ਤੁਸੀਂ ਗੱਡੀ ਦੀ ਚੈਨ ਖਿੱਚੀ ਹੈ ? ਉਹਨਾਂ ਨੇ ਕਿਹਾ ਕਿ ਨਹੀਂ ਮੈਨੂੰ ਕੀ ਜ਼ਰੂਰਤ ਹੈ, ਚੈਨ ਖਿੱਚਨ ਦੀ। ਮੇਰਾ ਸਟੇਸ਼ਨ ਆਇਆ ਤਾਂ ਮੈਂ ਉੱਤਰ ਗਿਆ ਹਾਂ। ਮੈਨੂੰ ਨਹੀਂ ਪਤਾ ਗੱਡੀ ਕਿਸਨੇ ਰੋਕੀ ਅਤੇ ਕਿਵੇਂ ਰੁਕੀ ? ਇਹ ਤਾਂ ਮੇਰਾ ਸਤਿਗੁਰੂ ਹੀ ਜਾਣਦਾ ਹੈ। ਉਹਨਾਂ ਦੇ ਸੜਕ ਪਾਰ ਕਰਨ ਤੋਂ ਬਾਅਦ ਝਟ ਹੀ ਗੱਡੀ ਚਲ ਪਈ। ਧੰਨ ਹਨ ਘਟ ਘਟ ਦੀ ਜਾਨਣਹਾਰ ਘਟ ਘਟ ਵਾਸੀ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ।

------

# ਦੈਂਤ ਤੋਂ ਦੇਵਤਾ

ਸਤਿਗੁਰੂ ਰਾਮ ਸਿੰਘ ਜੀ ਨੇ ਕਈਆਂ ਭੁੱਲੇ ਭਟਕਿਆਂ ਨੂੰ ਸਿੱਧੇ ਰਾਹ ਪਾ ਕੇ ਸਤਿਗੁਰੂ ਵਾਲੇ ਬਣਾਇਆ। ਉਹਨਾਂ ਵਿੱਚੋਂ ਇਕ ਸਰਦਾਰ ਦਰਬਾਰਾ ਸਿੰਘ ਜੀ ਸਨ। ਜਿਹੜੇ ਕਿ ਮਹਾਂ ਸ਼ਰਾਬੀ ਕਬਾਬੀ ਸਨ। ਉਹ 500 ਚਿੜੇ 100 ਮੁਰਗੇ ਅਤੇ 5 ਬਕਰੇ ਪਾ ਕੇ ਸ਼ਰਾਬ ਕਢਦੇ ਹੁੰਦੇ ਸਨ। ਅਫੀਮਚੀ ਇੰਨੇ ਸਨ ਕਿ ਉਹਨਾਂ ਨੇ ਖੇਤਾਂ ਵਿੱਚ ਦਰਖ਼ਤਾਂ ਨਾਲ ਅਫੀਮ ਲਾ ਛਡਣੀ ਕਿ ਜੇ ਬਾਹਰ ਗਿਆਂ ਅਫੀਮ ਦੀ ਲੋੜ ਪਵੇ ਤਾਂ ਦਰਖਤ ਤੋਂ ਹੀ ਲਾਹ ਕੇ ਖਾ ਸਕੀਏ। ਪਰ ਜਦੋਂ ਸਤਿਗੁਰੂ ਰਾਮ ਸਿੰਘ ਜੀ ਦੀ ਕਿਰਪਾ ਹੋਈ ਤਾਂ ਸਭ ਐਬ ਛਡ ਕੇ ਪੂਰਨ ਗੁਰਸਿੱਖ ਬਣ ਗਏ। ਇਹੋ ਜਿਹੀ ਇਕ ਸਾਖੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਬਾਰੇ ਪੜ੍ਹੋ -

ਮੁੰਡੀ ਖਰੜ ਵਿਚ ਰਹਿਣ ਵਾਲੇ ਇਕ ਗੁਰਸਿੱਖ ਸੰਤ ਸੁਖਚੈਨ ਸਿੰਘ ਜੀ ਦਸਦੇ ਹਨ ਕਿ ਉਹਨਾਂ ਦੇ ਮਾਮਾ ਜੀ ਪਿੰਡ ਸੈਂਭੀ ਜ਼ਿਲ੍ਹਾ ਕਰਨਾਲ ਵਿਚ ਰਹਿੰਦੇ ਸਨ। ਇਹ ਵਾਰਤਾ ਕੋਈ ਸੰਨ 1980 ਦੇ ਲਪਭਗ ਦੀ ਹੈ। ਉਹਨਾਂ ਦੇ ਮਾਮਾ ਜੀ ਪੂਰਨ ਗੁਰਸਿੱਖ ਹਨ ਅਤੇ ਸੱਚੇ ਪਾਤਸ਼ਾਹ ਜੀ ਦੇ ਹੁਕਮ ਵਿਚ ਰਹਿਣ ਵਾਲੇ ਹਨ। ਜਦੋਂ ਦੀ ਇਹ ਵਾਰਤਾ ਹੈ ਉਦੋਂ ਪੂਰੇ ਪਿੰਡ ਵਿੱਚ ਇਕ ਹੀ ਨਾਮਧਾਰੀ ਪਰਿਵਾਰ ਸੀ। ਉਹਨਾਂ ਦੇ ਮਾਮਾ ਜੀ ਦਾ ਨਾਂ ਹਰਭਜਨ ਸਿੰਘ ਜੀ ਹੈ।

ਸੰਤ ਹਰਭਜਨ ਸਿੰਘ ਜੀ ਦੇ ਘਰ ਦੇ ਨੇੜੇ ਹੀ ਇਕ ਨਿਧਾਨ ਸਿੰਘ ਨਾਂ ਦਾ ਜੱਟ ਰਹਿੰਦਾ ਸੀ। ਨਿਧਾਨ ਸਿੰਘ ਦਾ ਕੰਮ ਰੋਜ਼ ਹੀ ਸ਼ਰਾਬ ਕਢਣੀ ਤੇ ਪੀਣੀ ਸੀ। ਉਹ ਘਰ ਸ਼ਰਾਬ ਕੱਢਕੇ ਵੇਚਿਆ ਵੀ ਕਰਦਾ ਸੀ। ਸ਼ਰਾਬ ਇੰਨੀ ਜ਼ਿਆਦਾ ਕਢਣੀ ਕਿ ਘਰ ਵਿੱਚ ਹੀ ਮੱਟ ਭਰ-ਭਰ ਕੇ ਰੱਖਣੇ। ਮਾੜੇ ਕੰਮ ਵਾਲੇ ਇਨਸਾਨ ਦੀ ਜੋੜੀ ਵੀ ਮਾੜੇ ਬੰਦੇ ਨਾਲ ਹੀ ਹੁੰਦੀ ਹੈ। ਨਿਧਾਨ ਸਿੰਘ ਨੂੰ ਕਈ ਵਾਰੀ ਪੁਲਿਸ ਨੇ ਘਰੋਂ ਫੜ ਕੇ ਲੈ ਜਾਣਾ ਪਰ ਇਸਨੇ ਪੁਲਿਸ ਵਾਲਿਆਂ ਨੂੰ ਵੀ ਪੈਸੇ ਦੇ ਕੇ ਵਾਪਸ ਆ ਜਾਣਾ ਅਤੇ ਫਿਰ ਉਸੇ ਧੰਧੇ ਲਗ ਪੈਣਾ। ਉਸਦੇ ਆਪਣੇ ਘਰ ਵਾਲੇ ਉਸਤੋਂ ਬੜੇ ਤੰਗ ਸਨ। ਉਸਦਾ ਸੰਤ ਹਰਭਜਨ ਸਿੰਘ ਜੀ ਦੇ ਨਾਲ ਵੀ ਬੋਲ ਚਾਲ ਸੀ। ਉਸਦੀ ਘਰਵਾਲੀ ਨੇ ਕਈ ਵਾਰੀ ਸੰਤ ਹਰਭਜਨ ਸਿੰਘ ਜੀ ਨੂੰ ਕਹਿਣਾ ਕਿ ਸੰਤ ਜੀ ਇਹਨਾਂ ਨੂੰ ਆਪਣੇ ਵਰਗੇ ਬਣਾਓ। ਅਸੀਂ ਵੀ ਸੁਖੀ ਜੀਵਨ ਜੀ ਸਕੀਏ। ਸੰਤ ਜੀ ਨੇ ਜੁਆਬ ਦੇਣਾ ਕਿ ਸਤਿਗੁਰੂ ਜਗਜੀਤ ਸਿੰਘ ਜੀ ਆਪੇ ਕਿਰਪਾ ਕਰਨਗੇ। ਸੰਤ ਹਰਭਜਨ ਸਿੰਘ ਜੀ ਨੇ ਨਿਧਾਨ ਸਿੰਘ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਬਹੁਤ ਕੁਛ ਦਸਨਾ। ਉਹਨਾਂ ਨੇ ਦੱਸਣਾ ਕਿ ਸਤਿਗੁਰੂ ਜਗਜੀਤ ਸਿੰਘ ਜੀ ਆਪ ਅਕਾਲ ਪੁਰਖ ਨੇ। ਉਹਨਾਂ ਦਾ ਧਿਆਨ ਧਰਿਆ ਕਰ ਤੇ ਮਾੜੇ ਕੰਮ ਛੱਡਦੇ। ਪਰ ਨਿਧਾਨ ਸਿੰਘ ਉਤੇ ਇਹਨਾਂ ਗੱਲਾਂ ਦਾ ਕੋਈ ਅਸਰ ਨਾ

ਹੋਣਾ ਤੇ ਇਹ ਸਿਲਸਿਲਾ ਇਸ ਤਰ੍ਹਾਂ ਹੀ ਚਲਦਾ ਰਿਹਾ।

ਇਕ ਵਾਰੀ ਇਸ ਤਰ੍ਹਾਂ ਹੋਇਆ ਕਿ ਨਿਧਾਨ ਸਿੰਘ ਰਾਤ ਨੂੰ ਉਠ ਕੇ ਕਹਿਣ ਲਗਾ ਕਿ ਹਰਭਜਨ ਸਿੰਘ ਦੇ ਕੂਕਿਆਂ ਦਾ ਗੁਰੂ ਨੇ ਆਉਣਾ ਹੈ। ਉਹ ਕਹਿਣ ਲਗਾ ਕਿ ਮੈਂ ਤਾਂ ਜਾਣਾਂਗਾ ਕਿ ਜੇ ਕੂਕਿਆਂ ਦਾ ਗੁਰੂ ਮੈਨੂੰ ਸ਼ਰਾਬ ਪੀਣ ਤੋਂ ਹਟਾ ਦੇਵੇ। ਥੋਹੜੇ ਹੀ ਦਿਨਾਂ ਦੇ ਬਾਅਦ ਦੀ ਗੱਲ ਹੈ ਕਿ ਸੱਚੇ ਪਾਤਸ਼ਾਹ ਜੀ ਤਪਦੀਆਂ ਰੂਹਾਂ ਨੂੰ ਠਾਰ ਕੇ ਬਾਹਰਲੇ ਮੁਲਕ ਤੋਂ ਵਾਪਸ ਆ ਰਹੇ ਸਨ। ਸੱਚੇ ਪਾਤਸ਼ਾਹ ਜੀ ਦਿੱਲੀ ਏਅਰਪੋਰਟ ਤੇ ਉਤਰੇ ਤੇ ਉਥੋਂ ਸ੍ਰੀ ਭੈਣੀ ਸਾਹਿਬ ਲਈ ਰਵਾਨਾ ਹੋਏ। ਉਸ ਸਮੇਂ ਸੱਚੇ ਪਾਤਸ਼ਾਹ ਜੀ ਕੋਲ ਪੀ.ਬੀ.ਕਿਊ. 1 ਨੰਃ ਦੀ ਸਫੇਦ ਮਰਸੀਡੀਜ਼ ਕਾਰ ਸੀ। ਸੱਚੇ ਪਾਤਸ਼ਾਹ ਜੀ ਨੇ ਡਰਾਈਵਰ ਨੂੰ ਹੁਕਮ ਕੀਤਾ ਕਿ ਗੱਡੀ ਸੈਂਭੀ ਪਿੰਡ ਲੈ ਚਲ। ਸਰਦੀਆਂ ਦੇ ਦਿਨ ਸਨ। ਸੱਚੇ ਪਾਤਸ਼ਾਹ ਜੀ ਨੇ ਚਰਨਾਂ ਵਿੱਚ ਜੁਰਾਬਾਂ ਪਾਈਆਂ ਹੋਈਆਂ ਸਨ। ਸੱਚੇ ਪਾਤਸ਼ਾਹ ਜੀ ਨੇ ਗੱਡੀ ਪਿੰਡ ਤੋਂ ਬਾਹਰ ਹੀ ਖੜੀ ਕਰਵਾ ਦਿੱਤੀ ਅਤੇ ਪੈਦਲ ਹੀ ਟੁਰ ਪਏ। ਪਿਛੇ ਸੱਚੇ ਪਾਤਸ਼ਾਹ ਜੀ ਦੇ ਗੰਨਮੈਨ ਟੁਰ ਪਏ। ਸੰਤ ਹਰਭਜਨ ਸਿੰਘ ਦਾ ਘਰ ਨਿਧਾਨ ਸਿੰਘ ਦੇ ਘਰ ਤੋਂ ਪਹਿਲਾਂ ਆਉਂਦਾ ਸੀ। ਪਰ ਸੱਚੇ ਪਾਤਸ਼ਾਹ ਜੀ ਸੰਤ ਹਰਭਜਨ ਸਿੰਘ ਦੇ ਘਰ ਨਹੀਂ ਗਏ ਸਗੋਂ ਸਿਧਾ ਹੀ ਨਿਧਾਨ ਸਿੰਘ ਦੇ ਘਰ ਵਲ ਚਲ ਪਏ। ਜਦੋਂ ਨਿਧਾਨ ਸਿੰਘ ਨੇ ਵੇਖਿਆ ਤਾਂ ਉੱਚੀ ਉੱਚੀ ਬੋਲਨਾ ਸ਼ੁਰੂ ਕਰ ਦਿੱਤਾ ਕਿ ਕੂਕਿਆਂ ਦੇ ਗੁਰੂ ਮੇਰੇ ਘਰ ਕੀ ਕਰਨ ਆ ਰਹੇ ਨੇ। ਨਿਧਾਨ ਸਿੰਘ ਸਿਧਾ ਜਾ ਕੇ ਕੋਠੇ ਤੇ ਚੜ੍ਹ ਗਿਆ। ਪਿਛੋਂ ਉਸ ਨੂੰ ਕਿਸੇ ਨੇ ਅਵਾਜ ਮਾਰੀ ਕਿ ਥੱਲੇ ਆ ਜਾ। ਨਿਧਾਨ ਸਿੰਘ ਕਹਿਣ ਲਗਾ ਕਿ ਮੇਰੇ ਘਰ ਇਹਨਾਂ ਦਾ ਕੀ ਕੰਮ? ਨਾਲ ਵਾਲਾ ਆਦਮੀ ਕਹਿਣ ਲਗਾ ਕਿ ਸੱਚੇ ਪਾਤਸ਼ਾਹ ਜੀ ਅਜ ਤੇਰਾ ਬੇੜਾ ਤਾਰਨ ਵਾਸਤੇ ਆਏ ਨੇ।

ਸੱਚੇ ਪਾਤਸ਼ਾਹ ਜੀ ਨੇ ਪੂਰਬਾ ਜੀ ਨੂੰ ਹੁਕਮ ਕੀਤਾ ਕਿ ਨਿਧਾਨ ਸਿੰਘ ਨੂੰ ਭਜਨ ਦੇ ਦਿਓ। ਭਜਨ ਲੈ ਕੇ ਨਿਧਾਨ ਸਿੰਘ ਤਾਂ ਮਸਤਾਨਾ ਹੋ ਗਿਆ। ਸੱਚੇ ਪਾਤਸ਼ਾਹ ਜੀ ਉਥੇ ਦੋ ਕੁ ਮਿੰਟ ਬੈਠੇ ਅਤੇ ਹੁਕਮ ਕੀਤਾ ਕਿ ਨਿਧਾਨ ਸਿੰਘ ਭਜਨ ਕਰਿਆ ਕਰ। ਸਤਿਗੁਰੂ ਜੀ ਦੇ ਚਰਨਾਂ ਦਾ ਧਿਆਨ ਧਰਿਆ ਕਰ। ਨਿਧਾਨ ਸਿੰਘ ਕਿੰਨਾ ਹੀ ਚਿਰ ਵੈਰਾਗੀ ਹੋਇਆ ਰਿਹਾ। ਉਹ ਨਿਧਾਨ ਸਿੰਘ ਸ਼ਰਾਬੀ ਕਬਾਬੀ ਤੋਂ ਸੰਤ ਨਿਧਾਨ ਸਿੰਘ ਬਣ ਗਿਆ। ਸੱਚੇ ਪਾਤਸ਼ਾਹ ਜੀ ਨੇ ਸਿੱਖਾਂ ਨੂੰ ਹੁਕਮ ਕੀਤਾ ਕਿ ਜਿਹੜਾ ਅਸੀਂ ਪਰਸ਼ਾਦ ਲੈ ਕੇ ਆਏ ਹਾਂ ਸਭ ਨੂੰ ਵੰਡ ਦਿਓ। ਫਿਰ ਸਾਰੇ ਪਰਿਵਾਰ ਨੂੰ ਭਜਨ ਦਿੱਤਾ। ਫਿਰ ਸੱਚੇ ਪਾਤਸ਼ਾਹ ਜੀ ਸਿੱਧੇ ਜਾ ਕੇ ਗੱਡੀ ਵਿੱਚ ਬੈਠ ਗਏ ਅਤੇ ਭੈਣੀ ਸਾਹਿਬ ਨੂੰ ਚਲ ਪਏ। ਨਿਧਾਨ ਸਿੰਘ ਨੇ ਸੱਚੇ ਪਾਤਸ਼ਾਹ ਜੀ ਦੇ ਜਾਣ ਤੋਂ ਬਾਅਦ ਸ਼ਰਾਬ ਦੇ ਮਟਕੇ ਜਿਹੜੇ ਘਰ ਵਿੱਚ ਦੱਬੇ ਪਏ ਸਨ ਬਾਹਰ ਕਢਕੇ ਤੋੜਨੇ ਸ਼ੁਰੂ ਕਰ ਦਿੱਤੇ। ਜਿੰਨੀ ਵੀ ਸ਼ਰਾਬ ਪਈ ਹੋਈ ਸੀ ਸਾਰੀ ਰੋਹੜ ਦਿੱਤੀ। ਨਾਲੇ ਸ਼ਰਾਬ ਨੂੰ ਗਾਲ੍ਹਾਂ ਕਢੀ ਜਾਏ ਕਿ ਇਹ ਕੁੱਤੀ

ਹੈ, ਕੰਜਰੀ ਹੈ, ਕਮੀਨੀ ਹੈ। ਇਸ ਤਰ੍ਹਾਂ ਉਸਤੋਂ ਬਾਅਦ ਉਹ ਸਾਰਾ ਪਰਿਵਾਰ ਨਾਮਧਾਰੀ ਸਜ ਗਿਆ ਅਤੇ ਭਜਨ ਕਰਨ ਲਗ ਪਿਆ। ਅਜ ਵੀ ਇਹ ਪਰਿਵਾਰ ਨਾਮਧਾਰੀ ਹੈ।

ਹੇ ਸੱਚੇ ਪਾਤਸ਼ਾਹ ਜੀ ਤੇਰੇ "ਕਵਨ ਕਵਨ ਗੁਣ ਕਹਿ ਕਹਿ ਗਾਵਾ ਸਾਹਿਬ ਗੁਣੀ ਨਿਧਾਨਾ। ਤੁਮਰੀ ਮਹਿਮਾਂ ਬਰਨਿ ਨ ਸਾਕਉ ਠਾਕੁਰ ਊਚ ਭਗਵਾਨਾ।" ਧੰਨ ਹਨ ਦੈਂਤਾਂ ਤੋਂ ਦੇਵਤੇ ਬਨਾਉਣ ਵਾਲੇ ਕਿਰਪਾ ਨਿਧਾਨ ਸਤਿਗੁਰੂ ਜਗਜੀਤ ਸਿੰਘ ਜੀ ਅਕਾਲ ਪੁਰਖ ਦਾ ਅਵਤਾਰ।

------

# ਧਾਰਿ ਕ੍ਰਿਪਾ ਪ੍ਰਭ ਹਾਥ ਦੇ ਰਾਖਿਆ ਹਰਿ ਗੋਵਿਦੁ ਨਵਾ ਨਿਰੋਆ

ਸੰਤ ਗੁਰਬਖਸ਼ ਸਿੰਘ ਜੀ ਵਿਰਦੀ ਅਤੇ ਉਹਨਾਂ ਦੀ ਧਰਮ ਪਤਨੀ ਹਰਪਾਲ ਕੌਰ ਸੰਤ ਬ੍ਰਹਮਾ ਸਿੰਘ ਪਨੇਸਰ (ਰਿਟਾਇਰਡ ਚੀਫ ਇੰਸਪੈਕਟਰ ਆਫ ਬੁਆਇਲਰਜ਼) ਦੇ ਵਡੇ ਧੀ ਜੁਆਈ ਹਨ। ਬੀਬੀ ਹਰਪਾਲ ਕੌਰ ਜੀ ਆਪਣੇ ਨਾਲ ਬੀਤੀ ਇਕ ਵਾਰਤਾ ਇਸ ਤਰ੍ਹਾਂ ਸੁਣਾਉਂਦੇ ਹਨः-

21 ਨੰਵਬਰ 2001 ਦੀ ਗਲ ਹੈ ਕਿ ਉਹ ਆਪਣੇ ਪਤੀ ਸੰਤ ਗੁਰਬਖਸ਼ ਸਿੰਘ ਜੀ ਨਾਲ ਸਕੂਟਰ ਤੇ ਡਿਊਟੀ ਤੋਂ ਵਾਪਸ ਆ ਰਹੇ ਸਨ। ਇਕ ਸਾਈਕਲ ਵਾਲੇ ਦੀ ਗਲਤੀ ਨਾਲ ਐਕਸੀਡੈਂਟ ਹੋ ਗਿਆ। ਹਰਪਾਲ ਕੌਰ ਜੀ ਦੇ ਤਾਂ ਸਿਰ ਤੇ ਬਾਹਰ ਵਾਰ ਸਟ ਲਗ ਗਈ ਤੇ ਜਲਦੀ ਹੀ ਹੋਸ਼ ਆ ਗਈ। ਹਸਪਤਾਲ ਲਿਜਾ ਕੇ ਟਾਂਕੇ ਲੁਆਉਣ ਤੋਂ ਬਾਅਦ ਛੁੱਟੀ ਵੀ ਮਿਲ ਗਈ ਪਰ ਗੁਰਬਖ਼ਸ਼ ਸਿੰਘ ਜੀ ਦੇ ਦਿਮਾਗ ਵਿੱਚ ਸਟ ਲਗ ਗਈ। ਉਹ ਡਿਗਦਿਆਂ ਹੀ ਬੇਹੋਸ਼ ਹੋ ਗਏ ਅਤੇ 12 ਘੰਟੇ ਹੋਸ਼ ਨਾ ਆਈ। ਲੁਧਿਆਣੇ ਸੀ. ਐਮ. ਸੀ. ਵਿੱਚ ਆਈ. ਸੀ. ਯੂ. ਵਿੱਚ ਰੱਖਿਆ ਗਿਆ। ਡਾਕਟਰਾਂ ਨੇ ਦੱਸਿਆ ਕਿ ਮਰੀਜ਼ ਦੀ ਹਾਲਤ ਨਾਜ਼ੁਕ ਹੈ ਅਤੇ 72 ਘੰਟੇ ਬਾਅਦ ਦੱਸਾਂਗੇ ਕਿ ਦਿਮਾਗ ਦੇ ਆਪ੍ਰੇਸ਼ਨ ਦੀ ਲੋੜ ਹੈ ਕਿ ਨਹੀਂ।

ਫੈਸਲਾ ਇਹ ਹੋਇਆ ਕਿ ਇਸ ਔਖੇ ਵੇਲੇ 'ਦੁਖ ਹਰਤਾ ਇਹ ਬਿਧ ਕੋ ਸੁਆਮੀ' ਸਤਿਗੁਰੂ ਜਗਜੀਤ ਸਿੰਘ ਜੀ ਅਕਾਲ ਪੁਰਖ ਦੇ ਚਰਨਾਂ ਵਿੱਚ ਅਰਜ ਕੀਤੀ ਜਾਵੇ। ਗੁਰਬਖਸ਼ ਸਿੰਘ ਜੀ ਦੇ ਸਾਂਢੂ ਸੰਤ ਨਿਰਮਲ ਸਿੰਘ ਜੀ ਭੱਟੀ ਨੇ ਲੁਧਿਆਣੇ ਦੇ ਸੂਬਾ ਹਰਭਜਨ ਸਿੰਘ ਜੀ ਰਾਹੀਂ ਅਰਜ ਕਰਵਾਈ। ਸ੍ਰੀ ਭੈਣੀ ਸਾਹਿਬ ਤੋਂ ਸੰਤ ਜਗਤਾਰ ਸਿੰਘ ਜੀ ਨੇ ਜੁਆਬ ਦਿਤਾ ਕਿ ਹੁਣ ਤਾਂ ਸਚੇ ਪਾਤਸ਼ਾਹ ਜੀ ਬਿਰਾਜ ਗਏ ਹਨ ਸਵੇਰੇ ਆਸਾ ਦੀ ਵਾਰ ਵਿੱਚ ਅਰਜ ਕਰਾਂਗੇ। ਉਹਨਾਂ ਨੇ ਕਿਹਾ ਕਿ ਅਰਦਾਸ ਅਸੀਂ ਹੁਣੇ ਕਰ ਦਿੰਦੇ ਹਾਂ ਕਿਉਂਕਿ ਜਾਹਰਾ ਵੀ ਸੱਚੇ ਪਾਤਸ਼ਾਹ ਜੀ ਨੇ ਸੁਨਣੀ ਹੈ ਅਤੇ ਗੁਪਤ ਵੀ

ਉਹਨਾਂ ਨੇ ਹੀ ਸੁਨਣੀ ਹੈ। ਸਵੇਰੇ ਆਸਾ ਦੀ ਵਾਰ ਵਿੱਚ ਅਰਜ ਕੀਤੀ ਗਈ। ਸੱਚੇ ਪਾਤਸ਼ਾਹ ਜੀ ਨੇ ਪੰਜ ਦਿਨ ਭਜਨ ਤੇ ਭਗੌਤੀਆਂ ਦੀਆਂ ਮਾਲਾ ਦਾ ਹੁਕਮ ਲਾਇਆ ਜੋ ਉਹਨਾਂ ਦੇ ਬੱਚਿਆਂ ਨੇ ਹੁਕਮ ਮੰਨ ਕੇ ਫੇਰੀਆਂ। ਜਿਉਂ ਹੀ ਅਰਜ ਹੋਈ ਉਸੇ ਵੇਲੇ ਸੰਤਾਂ ਨੇ ਪਹਿਲਾਂ ਪੈਰ ਹਿਲਾਇਆ, ਫਿਰ ਗੋਡਾ ਹਿਲਾਇਆ ਅਤੇ ਹੌਲੀ ਹੌਲੀ ਪੂਰੀ ਹੋਸ਼ ਆ ਗਈ।

ਸ਼ਾਮ ਨੂੰ ਸੰਤ ਨਿਰਮਲ ਸਿੰਘ ਜੀ ਦਾ ਪਰਵਾਰ ਅਤੇ ਗੁਰਬਖ਼ਸ਼ ਸਿੰਘ ਜੀ ਦੀਆਂ ਦੋਵੇਂ ਬੇਟੀਆਂ ਅਤੇ ਬੇਟਾ ਸ੍ਰੀ ਸਤਿਗੁਰ ਜੀ ਦਾ ਧੰਨਵਾਦ ਕਰਨ ਲਈ ਸ੍ਰੀ ਭੈਣੀ ਸਾਹਿਬ ਗਏ। ਸੱਚੇ ਪਾਤਸ਼ਾਹ ਜੀ ਨੇ ਉਸ ਦਿਨ ਵੀਰਵਾਰ ਨੂੰ ਮੋਨ ਵਰਤ ਹੋਣ ਕਰਕੇ ਆਪਣੇ ਕਰ ਕੰਵਲਾਂ ਦੇ ਇਸ਼ਾਰੇ ਨਾਲ ਬਖਸ਼ਿਸ਼ਾਂ ਦਾ ਮੀਂਹ ਵਰ੍ਹਾ ਦਿਤਾ। ਇਸੇ ਅਪਾਰ ਬਖ਼ਸ਼ਿਸ਼ ਸਦਕਾ ਅਗਲੇ ਦਿਨ ਡਾਕਟਰਾਂ ਨੇ ਛੁੱਟੀ ਦੇ ਦਿਤੀ। ਇਕ ਡਾਕਟਰ ਨੇ ਕਿਹਾ ਕਿ ਸਮਝ ਨਹੀਂ ਆਉਂਦੀ ਕਿ ਇਹ ਇੰਨੀ ਛੇਤੀ ਠੀਕ ਕਿਸ ਤਰ੍ਹਾਂ ਹੋ ਗਏ ਹਨ। ਜਦੋਂ ਉਸਨੂੰ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਜ ਕਰਨ ਅਤੇ ਉਹਨਾਂ ਦੀ ਬਖਸ਼ਸ਼ ਬਾਰੇ ਦੱਸਿਆ ਤਾਂ ਉਹਨੇ ਕਿਹਾ ਕਿ ਮੈਂ ਮੰਨਦਾ ਹਾਂ ਕਿ ਸਾਡੀ ਸਾਇੰਸ ਤੋਂ ਉਤੇ ਵੀ ਕੋਈ ਸਾਇੰਸ ਹੈ।

ਇਸ ਤਰ੍ਹਾਂ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ 72 ਘੰਟਿਆਂ ਤੋਂ ਪਹਿਲਾਂ ਹੀ ਆਈ. ਸੀ. ਯੂ. ਵਿੱਚੋਂ ਕੱਢਕੇ ਘਰ ਲੈ ਆਂਦਾ। ਜਿਸ ਜਿਸ ਨੇ ਵੀ ਇਹ ਅਲੌਕਿਕ ਪ੍ਰਸੰਗ ਸੁਣਿਆਂ ਪ੍ਰਭਾਵਿਤ ਹੋਏ ਬਿਨਾਂ ਨਾਂ ਰਹਿ ਸਕਿਆ। ਵਾਧੇ ਦੀ ਗਲ ਇਹ ਹੈ ਕਿ ਜਦੋਂ ਸੰਤ ਜੀ ਠੀਕ ਹੋ ਕੇ ਆਪ ਸੱਚੇ ਪਾਤਸ਼ਾਹ ਜੀ ਦਾ ਧੰਨਵਾਦ ਕਰਨ ਲਈ ਚਰਨਾਂ ਵਿੱਚ ਹਾਜਰ ਹੋਏ ਤਾਂ ਸਰਬਕਲਾ ਸਮਰੱਥ ਨੇ ਇਸ ਤਰ੍ਹਾਂ ਦਾ ਪ੍ਰਗਟਾਵਾ ਕੀਤਾ ਜਿਵੇਂ ਆਪ ਕੁਝ ਕੀਤਾ ਹੀ ਨਾ ਹੋਵੇ। ਫਿਰ ਕਿਵੇਂ ਨਾ ਕਹੀਏ ਧੰਨ ਧੰਨ ਧੰਨ ਹਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਕਾਲ ਪੁਰਖ।

------

# ਧੰਨ ਸਤਿਗੁਰੂ ਤੇ ਧੰਨ ਸਤਿਗੁਰੂ ਦੇ ਸਿੱਖ

ਸਤਿਗੁਰੂ ਜੀ ਦੀ ਮਹਿਮਾ ਦਾ ਕੋਈ ਅੰਤ ਨਹੀਂ। ਸਤਿਗੁਰੂ ਜੀ ਦੀ ਕਿਰਪਾ ਦੇ ਪਾਤਰ ਸਿੱਖਾਂ ਦੀ ਮਹਿਮਾ ਵੀ ਬਿਅੰਤ ਹੀ ਹੈ। ਉਹਨਾਂ ਦੀ ਤਾਰ ਆਪਣੇ ਸਤਿਗੁਰੂ ਦੇ ਚਰਨਾਂ ਨਾਲ ਜੁੜੀ ਹੁੰਦੀ ਹੈ। ਚੰਡੀਗੜ੍ਹ ਰਹਿਣ ਵਾਲੇ ਇੱਕ ਸ਼ਰਧਾਲੂ ਸਿੱਖ ਗਿਆਨੀ ਗੁਰਬਚਨ ਸਿੰਘ ਜੀ ਆਪਣੇ ਨਾਲ ਬੀਤੀ ਇਕ ਸਾਖੀ ਇਸ ਤਰ੍ਹਾਂ ਸੁਣਾਉਂਦੇ ਹਨ:-

ਇਹ ਕੌਤਕ ਕੋਈ ਸੰਨ 1970 ਦਾ ਹੈ। ਉਹਨਾਂ ਦੇ ਚਾਚਾ ਜੀ ਜਿਨ੍ਹਾਂ ਦਾ ਨਾਂ

ਸੰਤ ਭਾਨ ਸਿੰਘ ਸੀ। ਉਹ ਪਿੰਡ ਰਾਣੀਆਂ ਜ਼ਿਲਾ ਸਰਸਾ ਰਹਿੰਦੇ ਸਨ। ਉਹ ਸੋਧੀ ਸਨ ਤੇ ਬੜੀ ਭਜਨ ਬੰਦਗੀ ਕਰਦੇ ਸਨ। ਗਿਆਨੀ ਗੁਰਬਚਨ ਸਿੰਘ ਜੀ ਨੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਜ ਕੀਤੀ ਕਿ ਮੈਨੂੰ ਇੰਦਰਾ ਗਾਂਧੀ ਨਾਲ ਬੜਾ ਜ਼ਰੂਰੀ ਕੰਮ ਹੈ ਜਦੋਂ ਆਪ ਜੀ ਦਿੱਲੀ ਜਾਓਗੇ ਤਾਂ ਮੈਂ ਵੀ ਆਪ ਜੀ ਨਾਲ ਉਥੇ ਜਾਵਾਂਗਾ। ਸਤਿਗੁਰੂ ਜੀ ਨੇ ਗਿਆਨੀ ਜੀ ਨੂੰ ਹੁਕਮ ਕਰ ਦਿੱਤਾ ਕਿ ਤੁਸੀਂ ਇਸ ਤਰੀਕ ਨੂੰ ਜੀਵਨ ਨਗਰ ਆ ਜਾਣਾ। ਫਿਰ ਉਥੋਂ ਦਿੱਲੀ ਚਲੇ ਜਾਵਾਂਗੇ।

ਗਿਆਨੀ ਜੀ ਨੇ ਦੱਸਿਆ ਕਿ ਉਸ ਤਰੀਕ ਨੂੰ ਉਹ ਸਿਧਾ ਰਾਣੀਆਂ ਚਲੇ ਗਏ ਅਤੇ ਆਪਣੇ ਚਾਚਾ ਜੀ ਨੂੰ ਦੱਸਿਆ ਕਿ ਮੈਂ ਸੱਚੇ ਪਾਤਸ਼ਾਹ ਜੀ ਨਾਲ ਦਿੱਲੀ ਜਾਣਾ ਹੈ। ਉਹਨਾਂ ਦੇ ਚਾਚਾ ਜੀ ਕਹਿਣ ਲਗੇ ਕਿ ਪਹਿਲਾਂ ਭੋਜਨ ਛਕੋ ਫਿਰ ਜੀਵਨ ਨਗਰ ਚਲੇ ਜਾਣਾ। ਗਿਆਨੀ ਜੀ ਨੇ ਬੜਾ ਕਿਹਾ ਕਿ ਜੇ ਮੈਂ ਭੋਜਨ ਕਰਨ ਲਗਾ ਤੇ ਲੇਟ ਹੋ ਜਾਵਾਂਗਾ। ਕਿਧਰੇ ਸੱਚੇ ਪਾਤਸ਼ਾਹ ਜੀ ਦਿੱਲੀ ਨਾ ਚਲੇ ਜਾਣ। ਇਹਨਾਂ ਦੇ ਚਾਚਾ ਜੀ ਕਹਿਣ ਲਗੇ ਕਿ ਜੇ ਇਹ ਗੱਲ ਹੈ ਤਾਂ ਮੈਂ ਹੁਣੇ ਸੱਚੇ ਪਾਤਸ਼ਾਹ ਜੀ ਨੂੰ ਫੋਨ ਕਰ ਦਿੰਦਾ ਹਾਂ ਗਿਆਨੀ ਜੀ ਦੇ ਚਾਚਾ ਜੀ ਨੇ ਦੋ ਮਿੰਟ ਅੱਖਾਂ ਬੰਦ ਕੀਤੀਆਂ ਤੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਜ ਕਰ ਦਿੱਤੀ। ਫਿਰ ਅੱਖਾਂ ਖੋਹਲ ਕੇ ਕਹਿਣ ਲੱਗੇ ਕਿ ਹੁਣ ਤੁਸੀਂ ਅਰਾਮ ਨਾਲ ਭੋਜਨ ਕਰੋ। ਮੈਂ ਸੱਚੇ ਪਾਤਸ਼ਾਹ ਜੀ ਨੂੰ ਫੋਨ ਕਰ ਦਿੱਤਾ ਹੈ। ਉਹ ਤੁਹਾਨੂੰ ਉਡੀਕ ਕੇ ਹੀ ਜਾਣਗੇ। ਗਿਆਨੀ ਜੀ ਭੋਜਨ ਛੱਕ ਕੇ ਜੀਵਨ ਨਗਰ ਚਲੇ ਗਏ। ਜਦੋਂ ਉਹ ਕੋਠੀ ਗਏ ਤਾਂ ਅਗੋਂ ਸੱਚੇ ਪਾਤਸ਼ਾਹ ਜੀ ਮਾਲਾ ਫੜ ਕੇ ਟਹਿਲ ਰਹੇ ਸਨ। ਗਿਆਨੀ ਜੀ ਨੂੰ ਵੇਖ ਕੇ ਕਹਿਣ ਲੱਗੇ ਕਿ ਆਓ ਗਿਆਨੀ ਜੀ ਅਸੀਂ ਤੁਹਾਡਾ ਹੀ ਇੰਤਜ਼ਾਰ ਕਰ ਰਹੇ ਸਾਂ। ਮੈਨੂੰ ਸੰਤ ਭਾਨ ਸਿੰਘ ਹੁਰਾਂ ਦਾ ਫੋਨ ਆ ਗਿਆ ਸੀ ਕਿ ਤੁਸੀਂ ਭੋਜਨ ਕਰਕੇ ਆਓਗੇ। ਗਿਆਨੀ ਜੀ ਕਹਿਣ ਲੱਗੇ ਕਿ ਉਸ ਵਕਤ ਉਥੇ ਕੋਈ ਟੈਲੀਫੂਨ ਨਹੀਂ ਸੀ ਹੁੰਦਾ। ਬੱਸ ਸੰਤਾਂ ਨੇ ਜੋ ਅਰਦਾਸ ਸਤਿਗੁਰੂ ਜੀ ਦੇ ਚਰਨਾਂ ਵਿੱਚ ਕੀਤੀ ਸੀ ਉਹ ਹੀ ਟੈਲੀਫੂਨ ਸੀ। ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਧੰਨ ਹਨ ਉਹਨਾਂ ਦੇ ਪਿਆਰ ਦੇ ਪਾਤਰ ਸਿੱਖ।

------

# ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ

ਪੂਰੇ ਗੁਰੂ ਦੀ ਸਿੱਖੀ ਬੜੇ ਵਡੇ ਭਾਗਾਂ ਨਾਲ ਪ੍ਰਾਪਤ ਹੁੰਦੀ ਹੈ। ਜਦੋਂ ਕਿਸੇ ਦੇ ਪਿਛਲੇ ਕਰਮਾਂ ਰੂਪੀ ਅੰਕੁਰ ਪ੍ਰਗਟ ਹੁੰਦੇ ਹਨ ਤਾਂ ਉਸਨੂੰ ਸਤਿਗੁਰੂ ਦੀ ਪ੍ਰਾਪਤੀ ਹੁੰਦੀ ਹੈ। ਇਸੇ ਤਰ੍ਹਾਂ ਦੀ ਚੰਡੀਗੜ੍ਹ ਰਹਿਣ ਵਾਲੇ ਵਡੇ ਭਾਗਾਂ ਵਾਲੇ ਬੀਬੀ ਕੁਲਵਿੰਦਰ ਕੌਰ ਜੀ ਹਨ। ਉਹਨਾਂ ਦਾ ਜਨਮ ਗੈਰ ਨਾਮਧਾਰੀ ਪਰਿਵਾਰ ਵਿੱਚ ਹੋਇਆ। ਉਹਨਾਂ ਦਾ

ਘਰ ਨਾਮਧਾਰੀ ਧਰਮਸ਼ਾਲਾ ਦੇ ਨੇੜੇ ਹੀ ਸੀ। ਉਹਨਾਂ ਨੂੰ ਸਕੂਲ ਜਾਂਦੇ ਆਉਂਦੇ ਧਰਮਸ਼ਾਲਾ ਦੇ ਅਗੋਂ ਹੀ ਲੰਘਨਾ ਪੈਂਦਾ ਸੀ। ਉਹਨਾਂ ਨੇ ਸੋਚਨਾ ਕਿ ਇਹ ਨਾਮਧਾਰੀ ਕੌਣ ਹਨ। ਉਹਨਾਂ ਦੇ ਮਨ ਵਿੱਚ ਇਹ ਗਲ ਆਉਣੀ ਕਿ ਜਿਹੜੇ ਲੋਕੀਂ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਦੇ ਸਨ ਉਹ ਕਿੰਨੇ ਵਡੇ ਭਾਗਾਂ ਵਾਲੇ ਸਨ, ਕੀ ਹੁਣ ਵੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਕੋਈ ਗੁਰੂ ਹੈ। ਜੇ ਇਹ ਸੱਚ ਹੈ ਤਾਂ ਮੈਨੂੰ ਵੀ ਜਰੂਰ ਉਸ ਸਤਿਗੁਰੂ ਦੇ ਦਰਸ਼ਨ ਹੋਣਗੇ। ਇਸ ਤਰ੍ਹਾਂ ਸਮਾਂ ਬੀਤਦਾ ਗਿਆ। ਉਹਨਾਂ ਦੀ ਭਾਵਨਾ ਨੂੰ ਫਲ ਲਗਣ ਦਾ ਸਮਾਂ ਆ ਪਹੁੰਚਿਆ। ਸੰਨ 1996 ਵਿੱਚ ਗੁਰੂ ਨਾਨਕ ਦੀ ਗੱਦੀ ਦੇ ਵਾਰਸ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਿਆਰੇ ਸਿੱਖ ਸਿਮਰਦੀਪ ਸਿੰਘ ਜੀ ਦੇ ਨਾਲ ਉਹਨਾਂ ਦਾ ਅੰਨਦ ਕਾਰਜ ਹੋਇਆ। ਸਿਮਰਦੀਪ ਸਿੰਘ ਜੀ ਨੇ ਉਹਨਾਂ ਨੂੰ ਦੱਸਿਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਹੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਵਾਰਸ ਹਨ। ਬੀਬੀ ਜੀ ਬੜੇ ਖੁਸ਼ ਹੋਏ।

ਅਨੰਦ ਕਾਰਜ ਤੋਂ ਕੁਛ ਮਹੀਨੇ ਬਾਅਦ ਹੀ ਸਿਮਰਦੀਪ ਸਿੰਘ ਜੀ ਨੂੰ ਰਾਤੀਂ ਸੁਫਨੇ ਵਿੱਚ ਸਤਿਗੁਰੂ ਜੀ ਦੇ ਦਰਸ਼ਨ ਹੋਏ। ਸੁਫਨੇ ਵਿੱਚ ਉਹ ਸਤਿਗੁਰੂ ਜੀ ਦੀ ਕੋਠੀ ਦੇ ਬਾਹਰ ਖੜੇ ਸਨ। ਸਤਿਗੁਰੂ ਜੀ ਆਪਣੀ ਕੋਠੀ ਤੋਂ ਬਾਹਰ ਨਿਕਲੇ। ਉਹਨਾਂ ਨੇ ਆਪਣੇ ਅਤਿ ਪਵਿਤ੍ਰ ਹਸਤ ਕੰਵਲਾਂ ਵਿੱਚ ਦੋ ਬੱਚੇ ਫੜੇ ਹੋਏ ਸਨ। ਉਹਨਾਂ ਨੇ ਹੁਕਮ ਕੀਤਾ ਕਿ ਆਹ ਲੈ ਮੈਂ ਤੈਨੂੰ ਦੋ ਪੁੱਤਰ ਦਿੰਦਾ ਹਾਂ। ਉਹਨਾਂ ਨੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਮੈਂ ਤੇ ਅਜੇ ਵਿਹਲਾ ਹਾਂ। ਇਹਨਾਂ ਨੂੰ ਕਿਸ ਤਰ੍ਹਾਂ ਪਾਲਾਂਗਾ। ਹੁਕਮ ਹੋਇਆ ਕਿ ਜੇ ਮੈਂ ਦਿਤੇ ਹਨ ਤਾਂ ਪਾਲਾਂਗਾ ਵੀ ਮੈਂ। ਇਹ ਬਚਨ ਕਰਕੇ ਸੱਚੇ ਪਾਤਸ਼ਾਹ ਜੀ ਅਲੋਪ ਹੋ ਗਏ।

ਸੰਨ 1997 ਵਿੱਚ ਇਸ ਵਡਭਾਗੀ ਜੋੜੀ ਦੇ ਘਰ ਬੇਟਾ ਪੈਦਾ ਹੋਇਆ। ਸੰਨ 1999 ਵਿੱਚ ਦੂਸਰਾ ਬੇਟਾ ਪੈਦਾ ਹੋਇਆ। ਇਕ ਵਾਰੀ ਉਹ ਆਪ, ਉਹਨਾਂ ਦੀ ਸਿੰਘਨੀ ਅਤੇ ਗੋਦ ਦਾ ਛੋਟਾ ਬੱਚਾ ਰਿਕਸ਼ੇ ਤੇ ਘਰ ਆ ਰਹੇ ਸਨ। ਇਹ ਕੋਈ ਰਾਤ ਨੂੰ 7.00-7.30 ਵਜੇ ਦਾ ਵਕਤ ਸੀ। ਪਿੱਛੋਂ ਦੀ ਇਕ ਬੜੀ ਤੇਜ ਰਫਤਾਰ ਜੀਪ ਉਹਨਾਂ ਦੇ ਰਿਕਸ਼ੇ ਵਿੱਚ ਵੱਜੀ। ਇਹ ਇਕ ਕ੍ਰਿਸ਼ਮਾ ਹੀ ਸੀ ਕਿ ਉਹਨਾਂ ਦੇ ਰਿਕਸ਼ੇ ਦੇ ਚਿਮਟੇ ਦੇ ਦੋ ਟੁਕੜੇ ਹੋ ਗਏ। ਪਰ ਸਤਿਗੁਰੂ ਜੀ ਦੀ ਕਿਰਪਾ ਨਾਲ ਹੋਰ ਕਿਸੇ ਨੂੰ ਕੋਈ ਸੱਟ ਨਹੀਂ ਵੱਜੀ। ਸਿਰਫ ਉਨ੍ਹਾਂ ਨੂੰ ਕੋਹਣੀ ਤੇ ਥੋਹੜੀ ਜਿਹੀ ਘਸੀਟ ਆਈ। ਉਹਨਾਂ ਦੀ ਸਿੰਘਨੀ ਨੂੰ ਲਗਿਆ ਕਿ ਕਿਸੇ ਨੇ ਬੱਚੇ ਨੂੰ ਫੜਕੇ ਅਡੋਲ ਥਲੇ ਰਖ ਦਿੱਤਾ ਹੈ। ਇਹ ਕ੍ਰਿਪਾ ਸਿਰਫ ਉਸੇ ਸਤਿਗੁਰੂ ਜੀ ਦੀ ਹੀ ਸੀ ਜਿਨ੍ਹਾਂ ਨੇ ਬਚਨ ਕੀਤਾ ਸੀ ਕਿ ਜੇ ਮੈਂ ਦਿਤੇ ਹਨ ਤਾਂ ਪਾਲਾਂਗਾ ਵੀ ਮੈਂ। ਧੰਨ ਹਨ ਕਰਨ ਕਾਰਨ ਸਮਰੱਥ, ਕਣ ਕਣ ਵਿਚ ਰਮੇਂ ਹੋਏ, ਕੁਲ ਬ੍ਰਹਿਮੰਡ ਦੇ ਮਾਲਕ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਜੀ।

-------

# ਰੋਗ ਸੋਗ ਦੋਖਨ ਕੋ ਹਰਤਾ

ਰੋਗਾਂ ਸੋਗਾਂ ਨੂੰ ਦੂਰ ਕਰਨ ਵਾਲੇ ਸਤਿਗੁਰੂ ਜੀ ਦੀ ਸਾਖੀ ਪੜ੍ਹੋ :-

ਇਹ ਵਾਰਤਾ ਸੰਨ 1969 ਦੀ ਹੈ। ਸੰਤ ਨਗਰ ਰਹਿਣ ਵਾਲੇ ਵੈਦ ਗੁਰਬਖਸ਼ ਸਿੰਘ ਜੀ ਦੀ ਘਰਵਾਲੀ ਚੜ੍ਹਾਈ ਕਰ ਗਏ। ਉਹਨਾਂ ਦੀ ਬੇਟੀ ਰਾਮ ਕੌਰ ਅਤੇ ਉਹਨਾਂ ਦੀ ਭੈਣ ਨੂੰ ਬੜਾ ਤੇਜ਼ ਬੁਖਾਰ ਹੋ ਗਿਆ। ਭੈਣ ਦੇ ਸਾਰੇ ਵਾਲ ਝੜ ਗਏ ਅਤੇ ਇਹਨਾਂ ਦੀ ਜੁਬਾਨ ਬੰਦ ਹੋ ਗਈ। ਬੜੀ ਕਮਜੋਰੀ ਹੋ ਗਈ। ਕਮਜੋਰੀ ਇੰਨੀ ਜ਼ਿਆਦਾ ਸੀ ਕਿ ਟੁਰਨਾ ਵੀ ਔਖਾ ਹੋ ਗਿਆ। ਉਹਨਾਂ ਦੇ ਪਿਤਾ ਜੀ ਨੇ ਦੋਹਾਂ ਦੀ ਬੜੀ ਸੇਵਾ ਕੀਤੀ। ਦਵਾਈਆਂ ਵੀ ਬੜੀਆਂ ਦਿੱਤੀਆਂ ਪਰ ਅਰਾਮ ਕੋਈ ਨਾ ਆਇਆ।

ਸੱਚੇ ਪਾਤਸ਼ਾਹ ਜੀ ਇਕ ਦਿਨ ਉਥੇ ਰਹਿਣ ਵਾਲੇ ਢੋਟੀਆਂ ਦੇ ਆਸਾ ਸਿੰਘ ਜੀ ਨੂੰ ਦਰਸ਼ਨ ਦੇਣ ਉਹਨਾਂ ਦੇ ਘਰ ਆਏ। ਅਗੇ ਵੀ ਕਈ ਵਾਰੀ ਸੱਚੇ ਪਾਤਸ਼ਾਹ ਉਹਨਾਂ ਨੂੰ ਦਰਸ਼ਨ ਦੇਣ ਆਉਣ ਦੀ ਕਿਰਪਾ ਕਰਦੇ ਸਨ। ਰਾਮ ਕੌਰ ਜੀ ਨੇ ਆਪਣੇ ਦਰਵਾਜੇ ਵਿੱਚੋਂ ਵੇਖਿਆ ਕਿ ਸੱਚੇ ਪਾਤਸ਼ਾਹ ਜੀ ਦੀ ਗੱਡੀ ਖਲੋਤੀ ਹੋਈ ਹੈ। ਉਹਨਾਂ ਨੇ ਕਿਹਾ ਕਿ ਮੈਂ ਦਰਸ਼ਨ ਕਰਨ ਜਾਣਾ ਹੈ। ਪਰ ਉਹਨਾਂ ਦੀ ਭੈਣ ਨੇ ਕਿਹਾ ਕਿ ਤੇਰੇ ਕੋਲੋਂ ਟੁਰਿਆ ਨਹੀਂ ਜਾਣਾ। ਤੂੰ ਕਿਸ ਤਰ੍ਹਾਂ ਜਾਵੇਂਗੀ। ਪਰ ਰਾਮ ਕੌਰ ਜੀ ਕੰਧਾਂ ਨੂੰ ਹੱਥ ਪਾ ਕੇ ਟੁਰਨ ਲੱਗ ਪਏ। ਅਜੇ ਗੱਡੀ ਤੋਂ ਥੋਹੜੀ ਦੂਰ ਹੀ ਸਨ ਕਿ ਸੱਚੇ ਪਾਤਸ਼ਾਹ ਜੀ ਅੰਦਰੋ ਬਾਹਰ ਆ ਕੇ ਗੱਡੀ ਦੇ ਕੋਲ ਖਲੋ ਗਏ। ਪਹਿਲਾਂ ਤਾਂ ਰਾਮ ਕੌਰ ਜੀ ਬੜੇ ਔਖੇ ਹੋਏ ਕਿ ਸੱਚੇ ਪਾਤਸ਼ਾਹ ਜੀ ਤਾਂ ਚਲੇ ਹਨ। ਉਥੇ ਸਾਹਮਣੇ ਤੋਂ ਰਾਮ ਕੌਰ ਦੇ ਪਿਤਾ ਵੈਦ ਗੁਰਬਖਸ਼ ਸਿੰਘ ਜੀ ਟੁਰੇ ਆਉਂਦੇ ਸਨ। ਉਹ ਅਤੇ ਰਾਮ ਕੌਰ ਜੀ ਸੱਚੇ ਪਾਤਸ਼ਾਹ ਜੀ ਦੀ ਗਡੀ ਦੇ ਕੋਲ ਪਹੁੰਚ ਗਏ। ਦੋਹਾਂ ਨੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਤੇ ਨਮਸਕਾਰ ਕੀਤੀ। ਸੱਚੇ ਪਾਤਸ਼ਾਹ ਜੀ ਨੇ ਰਾਮ ਕੌਰ ਦੀ ਹਾਲਤ ਵੇਖ ਕੇ ਬਚਨ ਕੀਤਾ ਕਿ ਕੁੜੀ ਨੂੰ ਕੀ ਕੀਤਾ ਈ। ਇਹ ਤੇ ਬੜੀ ਕਮਜ਼ੋਰ ਹੋ ਗਈ ਹੈ। ਵੈਦ ਜੀ ਨੇ ਅਰਜ ਕੀਤੀ ਕਿ ਇਹਦੀ ਤੇ ਜਬਾਨ ਵੀ ਬੰਦ ਹੋ ਗਈ ਹੈ। ਬੋਲ ਨਹੀਂ ਸਕਦੀ। ਹੁਕਮ ਹੋਇਆ ਕਿ ਇਹਨੂੰ ਬਦਾਮ ਖੁਆਓ। ਵੈਦ ਜੀ ਨੇ ਅਰਜ ਕੀਤੀ ਕਿ ਚਾਰ ਕੁੜੀਆਂ ਨੂੰ ਮਸਾਂ ਰੋਟੀ ਖੁਆਉਂਦਾ ਹਾਂ ਬਦਾਮ ਕਿੱਥੋਂ ਖੁਆਵਾਂਗਾ। ਹੁਕਮ ਹੋਇਆ ਕਿ ਅਸੀਂ ਜੀਵਨ ਨਗਰ ਤੋਂ ਬਦਾਮ ਭੇਜ ਦਿਆਂਗੇ। ਪਰ ਕਿਰਪਾ ਤਾਂ ਉਹਨਾਂ ਦੀ ਹੋ ਹੀ ਗਈ ਸੀ। ਬਦਾਮ ਖਾਣ ਤੋਂ ਬਗੈਰ ਹੀ ਕੁਛ ਦਿਨਾਂ ਬਾਅਦ ਹੀ ਆਪੇ ਹੀ ਜਬਾਨ ਚਲ ਪਈ। ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ।

------

# ਜਿਨਾ ਮਸਤਕ ਧੁਰ ਹਰਿ ਲਿਖਿਆ ਤਿਨਾ ਸਤਿਗੁਰ ਮਿਲਿਆ

ਪੂਰੇ ਗੁਰੂ ਦੀ ਸਿੱਖੀ ਬੜੇ ਵਡੇ ਭਾਗਾਂ ਨਾਲ ਪ੍ਰਾਪਤ ਹੁੰਦੀ ਹੈ। ਜਿਸਦੇ ਉਤੇ ਸਤਿਗੁਰੂ ਦੀ ਕਿਰਪਾ ਹੋਵੇ ਉਸ ਨੂੰ ਉਹ ਆਪਣਾ ਬਣਾ ਲੈਂਦਾ ਹੈ। ਮੋਹਾਲੀ ਰਹਿਣ ਵਾਲੇ ਗੁਰੂ ਪਿਆਰੇ ਸਿਮਰਦੀਪ ਸਿੰਘ ਜੀ ਦਸਦੇ ਹਨ ਕਿ ਉਹਨਾਂ ਨੂੰ ਬੀਬੀ ਗੁਰਮੀਤ ਕੌਰ ਸਿੰਘਣੀ ਸ੍ਰ: ਪਿਆਰਾ ਸਿੰਘ ਜੋ ਇਸ ਵਕਤ ਕਟਾਣੀ ਰਹਿੰਦੇ ਹਨ ਉਹਨਾਂ ਨੇ ਭੈਣੀ ਸਾਹਿਬ ਬੈਠਿਆਂ ਨੂੰ ਆਪ ਬੀਤੀ ਵਾਰਤਾ ਇਸ ਤਰ੍ਹਾਂ ਸੁਣਾਈ:-

ਬੀਬੀ ਜੀ ਦਾ ਪਿੰਡ ਜਫੋਲ ਜ਼ਿਲਾ ਅੰਮ੍ਰਿਤਸਰ ਹੈ। ਉਹਨਾਂ ਦਾ ਪਿਛਲਾ ਪਰਿਵਾਰ ਸਾਰਾ ਗੈਰ ਨਾਮਧਾਰੀ ਹੈ। ਉਹਨਾਂ ਨੇ ਦੱਸਿਆ ਕਿ ਉਹ ਪਿੰਡ ਵਿੱਚ ਕਰਿਆਨੇ ਦੀ ਦੁਕਾਨ ਕਰਦੇ ਸਨ ਅਤੇ ਦੁਕਾਨ ਵਿੱਚ ਆਂਡੇ, ਬੀੜੀ, ਸਿਗਰੇਟ ਸਭ ਕੁਝ ਵੇਚਦੇ ਸਨ। ਉਹਨਾਂ ਦੇ ਘਰ ਦੇ ਨੇੜੇ ਇਕ ਨਾਮਧਾਰੀ ਪਰਿਵਾਰ ਵੀ ਰਹਿੰਦਾ ਸੀ। ਪਰ ਬੀਬੀ ਜੀ ਕਹਿਣ ਲਗੇ ਕਿ ਉਨ੍ਹਾਂ ਨੂੰ ਨਾਮਧਾਰੀਆਂ ਬਾਰੇ ਕੁਝ ਵੀ ਨਹੀਂ ਸੀ ਪਤਾ। ਨਾ ਹੀ ਸੱਚੇ ਪਾਤਸ਼ਾਹ ਦੀ ਬਾਬਤ ਕੁਝ ਸੋਝੀ ਸੀ। ਹਰ ਛਿਮਾਹੀ ਨੂੰ ਉਹਨਾਂ ਦੇ ਨੇੜੇ ਰਹਿਣ ਵਾਲੇ ਨਾਮਧਾਰੀ ਘਰ ਵਿੱਚ ਸ੍ਰੀ ਭੈਣੀ ਸਾਹਿਬ ਤੋਂ ਉਗ੍ਰਾਹੀ ਲੈਣ ਵਾਸਤੇ ਸੇਵਾਦਾਰ ਆਉਂਦੇ ਸਨ। ਬੀਬੀ ਜੀ ਨੂੰ ਉਹ ਚਿਟੇ ਕਪੜੀਏ ਨਾਮਧਾਰੀ ਬਹੁਤ ਚੰਗੇ ਲਗਦੇ ਸਨ। ਇਕ ਵਾਰੀ ਜਦੋਂ ਉਹ ਨਾਮਧਾਰੀ ਗੁਆਂਢੀਆਂ ਦੇ ਘਰ ਉਗ੍ਰਾਹੀ ਲੈਣ ਆਏ ਤਾਂ ਬੀਬੀ ਜੀ ਨੇ ਅਰਜ ਕੀਤੀ ਕਿ ਸਾਡੇ ਘਰ ਵੀ ਚਰਨ ਪਾਓ। ਇਹਨਾਂ ਦੀ ਅਰਜ ਸੁਣ ਕੇ ਉਹ ਸੰਤ ਇਹਨਾਂ ਦੇ ਘਰ ਆਏ। ਸੰਤ ਕਹਿਣ ਲਗੇ ਕਿ ਅਜ ਤੁਸੀਂ ਸਾਰੇ ਭਜਨ ਪੁਛ ਲਵੋ। ਬੀਬੀ ਜੀ ਕਹਿਣ ਲੱਗੇ ਕਿ "ਭਜਨ?" ਸਾਨੂੰ ਤਾਂ ਇਸ ਬਾਰੇ ਕੁਝ ਵੀ ਪਤਾ ਨਹੀਂ। ਬੀਬੀ ਜੀ ਦੇ ਸਰਦਾਰ ਸਾਹਿਬ ਕਹਿਣ ਲਗੇ ਨਹੀਂ ਜੀ ਅਸੀਂ ਕੋਈ ਭਜਨ ਨਹੀਂ ਲੈਣਾ। ਸਾਡੇ ਕੋਲੋਂ ਕੋਈ ਰਹਿਤ ਨਹੀਂ ਰਖੀ ਜਾਣੀ। ਬਹੁਤ ਕਹਿਣ ਤੇ ਵੀ ਸਰਦਾਰ ਸਾਹਿਬ ਨਹੀਂ ਮੰਨੇ। ਸੰਤ ਵਾਪਸ ਚਲੇ ਗਏ। ਬੀਬੀ ਜੀ ਕਹਿਣ ਲਗੇ ਕਿ ਅਸੀਂ ਹਰ ਮਹੀਨੇ ਬਾਬਾ ਬੁਢਾ ਸਾਹਿਬ ਦੇ ਲੰਗਰ ਲੈ ਕੇ ਜਾਂਦੇ ਸੀ। ਸੰਤਾਂ ਦੇ ਜਾਣ ਤੋਂ ਬਾਅਦ ਸਰਦਾਰ ਸਾਹਿਬ ਕਹਿਣ ਲਗੇ ਕਿ ਅਸੀਂ ਗ੍ਰੰਥ ਸਾਹਿਬ ਨੂੰ ਗੁਰੂ ਮੰਨਦੇ ਹਾਂ। ਇਹ ਨਾਮ ਦੇ ਦੇਣ ਵਾਲੇ ਕੌਣ ਆ ਗਏ। ਤੂੰ ਆਪ ਤੇ ਨਰਕ ਵਿੱਚ ਜਾਣਾ ਹੈ ਮੈਨੂੰ ਵੀ ਨਰਕ ਦਾ ਭੋਗੀ ਬਣਾਏਂਗੀ । ਉਹ ਬੀਬੀ ਜੀ ਨੂੰ ਬਹੁਤ ਗੁੱਸੇ ਹੋਏ। ਬੀਬੀ ਜੀ ਉਹਨਾਂ ਨੂੰ ਕਹਿਣ ਲੱਗੇ ਕਿ ਤੁਸੀਂ ਨਾਮ ਨਹੀਂ ਲੈਣਾ ਹੈ ਤਾਂ ਨਾਂ ਲਵੋ। ਘਰ ਵਿੱਚ ਕਲੇਸ਼ ਤੇ ਨਾ ਪਾਓ। ਇਸ ਤਰ੍ਹਾਂ ਗਲ ਆਈ ਗਈ ਹੋ ਗਈ।

ਇਸ ਤਰ੍ਹਾਂ ਹੀ 1985-86 ਦੀ ਗਲ ਹੋਵੇਗੀ ਕਿ ਬੀਬੀ ਜੀ ਦਸਦੇ ਹਨ ਕਿ

ਇਕ ਦਿਨ ਮੈਂ ਘਰ ਵਿੱਚ ਹੱਥ ਜੋੜ ਕੇ ਅਰਦਾਸ ਕੀਤੀ ਕਿ ਹੇ ਸਤਿਗੁਰੂ ਅਸੀਂ ਨਹੀਂ ਜਾਣਦੇ ਕਿ ਤੂੰ ਕੌਣ ਹੈ? ਮੈਂ ਅਜ ਤਕ ਤੁਹਾਡੇ ਦਰਸ਼ਨ ਨਹੀਂ ਕੀਤੇ। ਮੈਨੂੰ ਨਹੀਂ ਪਤਾ ਕਿ ਤੇਰਾ ਭਜਨ ਕੀ ਹੈ ਤੇ ਕਿਸ ਤਰ੍ਹਾਂ ਕਰੀਦਾ ਹੈ। ਪਰ ਜੇ ਤੂੰ ਸੱਚਾ ਪਾਤਸ਼ਾਹ ਹੈਂ ਤਾਂ ਮੈਨੂੰ ਭਜਨ ਜਰੂਰ ਦੇ। ਮੈਂ ਤਾਂ ਮੰਨਾਂਗੀ ਕਿ ਤੂੰ ਸੱਚਾ ਸਤਿਗੁਰੂ ਹੈਂ। ਬੀਬੀ ਜੀ ਕਹਿਣ ਲਗੇ ਕਿ ਅਗਲੀ ਸਵੇਰ ਮੈਂ ਬੱਚਿਆਂ ਨੂੰ ਸਕੂਲ ਭੇਜ ਕੇ ਅਜੇ ਘਰ ਅੰਦਰ ਹੀ ਗਈ ਸੀ। ਇਹ ਕੋਈ ਸਵੇਰੇ 7 ਕੁ ਵਜੇ ਦਾ ਸਮਾਂ ਹੋਵੇਗਾ। ਮੇਰੇ ਘਰ ਅਗੇ ਇਕ ਗਡੀ ਆ ਕੇ ਰੁਕੀ। ਉਸ ਵਿੱਚ 5-6 ਨਾਮਧਾਰੀ ਸਰੀਰ ਨਿਕਲੇ। ਬੀਬੀ ਜੀ ਨੇ ਅਗੇ ਹੋ ਕੇ ਮੱਥਾ ਟੇਕਿਆ। ਉਹ ਸਿੰਘ ਕਹਿਣ ਲਗੇ ਕਿ ਸਾਨੂੰ ਹੁਕਮ ਹੋਇਆ ਹੈ ਕਿ ਤੁਹਾਨੂੰ ਭਜਨ ਦੇਈਏ। ਜਲਦੀ ਕਰੋ ਤੇ ਸਾਰੇ ਜਣੇ ਭਜਨ ਪੁਛ ਲਵੋ। ਬੀਬੀ ਜੀ ਨੇ ਕਿਹਾ ਕਿ ਇਸ ਵਕਤ ਬੱਚੇ ਸਕੂਲ ਗਏ ਹੋਏ ਹਨ ਸਿਰਫ ਸਰਦਾਰ ਜੀ, ਮੈਂ ਅਤੇ ਮੇਰੀ ਗੋਦ ਦੀ ਬੱਚੀ ਹੀ ਘਰ ਵਿੱਚ ਹਾਂ। ਸੰਤਾਂ ਨੇ ਕਿਹਾ ਕਿ ਕੋਈ ਨਹੀਂ ਤੁਸੀਂ ਤਿੰਨੇ ਜਨੇ ਹੀ ਭਜਨ ਪੁਛ ਲਵੋ। ਬਾਕੀ ਸਾਰੇ ਬਾਅਦ ਵਿਚ ਪੁਛ ਲੈਣਾ। ਬੀਬੀ ਜੀ ਅਤੇ ਬੱਚੀ ਨੂੰ ਤਾਂ ਉਹਨਾਂ ਨੇ ਭਜਨ ਦੇ ਦਿਤਾ ਪਰ ਸਰਦਾਰ ਜੀ ਕਹਿਣ ਲਗੇ ਕਿ ਮੈਂ ਤਾਂ ਰਹਿਤ ਨਹੀਂ ਰਖ ਸਕਦਾ। ਪਰ ਫਿਰ ਵੀ ਨਾਂਹ ਨੁੱਕਰ ਕਰਦਿਆਂ ਨੇ ਭਜਨ ਪੁੱਛ ਲਿਆ। ਬੀਬੀ ਜੀ ਦੀ ਅਰਦਾਸ ਇੰਨੀ ਛੇਤੀ ਸੁਣੀ ਗਈ । ਇਹ ਵੇਖ ਕੇ ਸਾਰੇ ਹੈਰਾਨ ਹੋ ਗਏ। ਬੀਬੀ ਜੀ ਉਦੋਂ ਤੋਂ ਹੀ ਨਾਮਧਾਰੀ ਪਰਿਵਾਰ ਨਾਲ ਜੁੜੇ ਹੋਏ ਹਨ ਅਤੇ ਹਰ ਰੋਜ਼ ਨਿਤਨੇਮ ਕਰਦੇ ਹਨ। ਇਸ ਤਰ੍ਹਾਂ ਇਸ ਪਰਿਵਾਰ ਉਤੇ ਸਤਿਗੁਰੂ ਜੀ ਦੀ ਕਿਰਪਾ ਹੋ ਗਈ। ਸੱਚੇ ਪਾਤਸ਼ਾਹ ਜੀ ਆਪਣੇ ਸਿੱਖਾਂ ਦੀ ਅਰਦਾਸ ਹਰ ਵੇਲੇ ਸੁਣਦੇ ਹਨ। ਬੀਬੀ ਜੀ ਦੇ ਪਤੀ ਅਜੇ ਵੀ ਖੁਲੇ ਹੀ ਹਨ ਪਰ ਬਾਕੀ ਸਾਰਾ ਪਰਿਵਾਰ ਨਾਮਧਾਰੀ ਹੈ। ਸੱਚੇ ਪਾਤਸ਼ਾਹ ਜੀ ਉਤੇ ਪੂਰਨ ਸ਼ਰਧਾ ਰੱਖਦੇ ਹਨ। ਅਜਕਲ ਕਟਾਣੀ ਤੋਂ ਹਰ ਰੋਜ਼ ਭੈਣੀ ਸਾਹਿਬ ਦੁਪਹਿਰ ਦੇ ਨਿਤਨੇਮ ਵਿੱਚ ਜਾ ਜੁੜਦੇ ਹਨ। ਧੰਨ ਹਨ ਇੱਛਾ ਪੂਰਕ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ!

------

# ਤੈਂ ਦਰ ਸੁਣੀ ਪੁਕਾਰ

ਮਨੁੱਖ ਸਦਾ ਹੀ ਭੁਲਣਹਾਰ ਹੈ। ਕਈ ਵਾਰੀ ਅਸੀਂ ਨਾ ਸਮਝੀ ਵਿੱਚ ਸਤਿਗੁਰੂ ਜੀ ਦੇ ਹੁਕਮਾਂ ਦੀ ਉਲੰਘਨਾ ਕਰ ਬੈਠਦੇ ਹਾਂ। ਜਦੋਂ ਨੁਕਸਾਨ ਹੁੰਦਾ ਹੈ ਤਾਂ ਫਿਰ ਸਤਿਗੁਰੂ ਜੀ ਅਗੇ ਹੀ ਅਰਜ਼ਾਂ ਕਰਦੇ ਹਾਂ। ਉਹ ਬਖ਼ਸ਼ਨਹਾਰ ਫਿਰ ਸਾਡੀ ਬਾਂਹ ਫੜ ਲੈਂਦਾ ਹੈ। ਇਹੋ ਜਿਹੀ ਇਕ ਵਾਰਤਾ ਲਿਖ ਰਹੀ ਹਾਂ:-

ਕੋਈ 30-35 ਸਾਲ ਪਹਿਲਾਂ ਦੀ ਗਲ ਹੈ। ਜੀਵਨ ਨਗਰ ਦੇ ਨੇੜੇ ਪਿੰਡ

ਸੰਤਾਂ ਵਾਲੀ ਦੇ ਰਹਿਣ ਵਾਲੇ ਸੰਤ ਹਰੀ ਸਿੰਘ ਜੀ ਦੇ ਸਪੁੱਤਰ ਸੰਤ ਗਿਆਨ ਸਿੰਘ ਜੀ ਆਪਣੇ ਪਿੰਡ ਦੀ ਜ਼ਮੀਨ ਵੇਚ ਕੇ ਯੂ.ਪੀ. ਜਾਣਾ ਚਾਹੁੰਦੇ ਸਨ। ਪਰ ਸੱਚੇ ਪਾਤਸ਼ਾਹ ਉਹਨਾਂ ਨੂੰ ਮਨਾਂਹ ਕਰਦੇ ਸਨ। ਇਕ ਵਾਰੀ ਉਹਨਾਂ ਨੇ ਸਤਿਗੁਰੂ ਜੀ ਤੋਂ ਚੋਰੀ ਜਮੀਨ ਦਾ ਸੌਦਾ ਕਰ ਲਿਆ। ਜਦੋਂ ਸਤਿਗੁਰੂ ਜੀ ਨੂੰ ਪਤਾ ਲਗਾ ਤਾਂ ਉਹਨਾਂ ਨੇ ਸੌਦਾ ਕੈਂਸਲ ਕਰਵਾ ਦਿਤਾ।

ਦੋ ਸਾਲਾਂ ਬਾਅਦ ਗਿਆਨ ਸਿੰਘ ਜੀ ਨੇ ਫਿਰ ਰਾਤ ਵੇਲੇ ਜਮੀਨ ਦਾ ਸੌਦਾ ਕਰ ਲਿਆ ਅਤੇ ਪੈਸੇ ਲੈ ਕੇ ਯੂ ਪੀ ਜਾ ਕੇ ਜਮੀਨ ਖਰੀਦ ਲਈ। ਆਪਣੇ ਵਲੋਂ ਇਸ ਕਰਕੇ ਗਏ ਸਨ ਕਿ ਉਥੇ ਬਹੁਤੀ ਕਮਾਈ ਹੋਵੇਗੀ। ਪਰ ਹੋਇਆ ਇਸ ਤੋਂ ਉਲਟ, ਰਿਜ਼ਕ ਦੀ ਬਰਕਤ ਖਤਮ ਹੋ ਗਈ, ਉਹ ਬੜੇ ਔਖੇ ਹੋਏ। ਪੈਸਿਆਂ ਦੀ ਘਾਟ ਕਰਕੇ ਉਹ ਹੋਲੇ ਮੇਲੇ ਆਦਿ ਵੇਖਣ ਤੋਂ ਵੀ ਵਾਂਝੇ ਹੋ ਗਏ। ਜਿਸ ਸਤਿਗੁਰੂ ਦੇ ਹੁਕਮਾਂ ਦੀ ਉਲੰਘਨਾ ਕਰਕੇ ਆਏ ਸਨ ਫਿਰ ਉਹਨਾਂ ਦੇ ਚਰਨਾਂ ਵਿੱਚ ਅਰਦਾਸ ਕੀਤੀ ਕਿ ਹੇ ਸੱਚੇ ਪਾਤਸ਼ਾਹ ਆਪ ਜੀ ਹੀ ਕਿਰਪਾ ਕਰੋ। ਸਾਡੇ ਰਿਜ਼ਕ ਵਿੱਚ ਬਰਕਤ ਪਵੇ, ਅਸੀਂ ਮੇਲੇ ਵੀ ਵੇਖ ਸਕੀਏ। ਮੈਂ 2000 ਰੁਪਏ ਮੱਥਾ ਟੇਕਾਂਗਾ।

ਇਕ ਵਾਰੀ ਅਚਾਨਕ ਹੀ ਸੱਚੇ ਪਾਤਸ਼ਾਹ ਜੀ ਉਹਨਾਂ ਦੇ ਘਰ ਚਲੇ ਗਏ। ਉਹ ਆਪ ਪਲੰਘ ਤੇ ਬੈਠ ਗਏ ਅਤੇ ਸਾਰੇ ਪਰਿਵਾਰ ਨੂੰ ਕੋਲ ਬਿਠਾ ਲਿਆ। ਉਹਨਾਂ ਦੇ ਚਾਰ ਪੁੱਤਰ ਸਨ। ਵਾਰੀ ਵਾਰੀ ਸਾਰਿਆਂ ਦਾ ਨਾਂ ਪੁੱਛਿਆ ਅਤੇ ਹੁਕਮ ਕੀਤਾ ਕਿ ਇਹਨਾਂ ਦੇ ਵਿਆਹ ਖੁਲ੍ਹਿਆਂ ਵਲ ਨਹੀਂ ਕਰਨੇ। ਨਹੀਂ ਤੇ ਮੈਂ ਆਪੇ ਹੀ ਇਹਨਾਂ ਦਾ ਵਿਆਹ ਕਰ ਦਿਆਂਗਾ। ਮੇਰੀ ਥੋਕ ਦੀ ਦੁਕਾਨ ਹੈ ਪ੍ਰਚੂਨ ਦੀ ਨਹੀਂ। ਫਿਰ ਹੌਲੀ ਜਿਹੀ ਸੰਤਾਂ ਦੇ ਕੰਨ ਵਿੱਚ ਬਚਨ ਕੀਤਾ ਕਿ ਜਿਹੜੇ ਤੁਸੀਂ ਕਹੇ ਸਨ ਉਹ 2000 ਰੁਪਏ ਦੇ ਦਿਓ। ਇਹ ਸੁਣ ਕੇ ਸੰਤ ਬੜੇ ਹੈਰਾਨ ਹੋਏ। ਥੋੜ੍ਹਾ ਸਮਾਂ ਪਹਿਲਾਂ ਹੀ ਉਹਨਾਂ ਨੇ 2000 ਰੁਪਏ ਦੀ ਮੂੰਗਫਲੀ ਵੇਚੀ ਸੀ। ਉਹ ਪੈਸੇ ਉਹਨਾਂ ਦੀ ਜੇਬ ਵਿੱਚ ਹੀ ਸਨ। ਉਹਨਾਂ ਨੇ ਉਹ ਪੈਸੇ ਕੱਢ ਕੇ ਮੱਥਾ ਟੇਕ ਦਿੱਤਾ। ਸੱਚੇ ਪਾਤਸ਼ਾਹ ਜੀ ਨੇ ਉਹਨਾਂ ਨੂੰ ਹੁਕਮ ਕੀਤਾ ਕਿ ਦਸਵੰਧ ਦਿਆ ਕਰੋ। ਸੰਤਾਂ ਨੇ ਅਰਜ਼ ਕੀਤੀ ਕਿ ਖਰਚਾ ਪੂਰਾ ਨਹੀਂ ਹੁੰਦਾ। ਹੁਕਮ ਹੋਇਆ ਕਿ 1500 ਰੁਪਿਆ ਦੇ ਦਿਆ ਕਰੋ। ਸੰਤ 1500/- ਰੁਪਏ ਦਸਵੰਧ ਦੇਣ ਲਗ ਪਏ। ਬਸ ਉਸ ਤੋਂ ਬਾਅਦ ਮਾਇਆ ਦੀ ਤੋਟ ਨਹੀਂ ਆਈ।

ਕੁਝ ਸਮੇਂ ਬਾਅਦ ਸੱਚੇ ਪਾਤਸ਼ਾਹ ਜੀ ਫਿਰ ਉਨ੍ਹਾਂ ਦੇ ਘਰ ਗਏ ਤਾਂ ਹੁਕਮ ਕੀਤਾ ਕਿ ਹੁਣ ਦਸ ਹਜ਼ਾਰ ਦਿਆ ਕਰੋ। ਸੰਤ ਦਸਦੇ ਹਨ ਕਿ ਅਸੀਂ ਕਦੀ 20 ਹਜ਼ਾਰ ਕਦੀ 50 ਹਜ਼ਾਰ ਤਕ ਵੀ ਦਸਵੰਧ ਦੇ ਦਿੰਦੇ ਹਾਂ। ਧੰਨ ਹਨ ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਜਿਹੜੇ ਅਉਗੁਣਾਂ ਨੂੰ ਨਾ ਚਿਤਾਰਦੇ ਹੋਏ ਆਪਣੇ ਸਿੱਖਾਂ ਤੇ ਅਪਾਰ ਕਿਰਪਾ ਕਰਦੇ ਹਨ।

------

# ਪ੍ਰਭ ਭਾਵੈ ਬਿਨ ਸਾਸ ਤੇ ਰਾਖੈ

ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਕੀ ਕੀ ਕ੍ਰਿਸ਼ਮੇ ਹੋ ਜਾਂਦੇ ਹਨ। ਇਹਨਾਂ ਦਾ ਕੋਈ ਅੰਤ ਨਹੀਂ । ਬਿਅੰਤ ਸਤਿਗੁਰੂ ਜੀ ਦੀਆਂ ਕਥਾਵਾਂ ਵੀ ਬਿਅੰਤ ਹੀ ਹਨ। ਮਾਤਾ ਜੀ ਦੇ ਹੁਕਮ ਨਾਲ ਭੈਣੀ ਸਾਹਿਬ ਵਿੱਚ ਐਕਯੂਪ੍ਰੈਸ਼ਰ ਦਾ ਇਲਾਜ ਕਰਨ ਵਾਲੇ ਡਾਕਟਰ ਸਾਹਿਬ ਸਿੰਘ ਜੀ ਆਪਣੇ ਨਾਲ ਬੀਤੀ ਇਕ ਵਾਰਤਾ ਇਸ ਤਰ੍ਹਾਂ ਦੱਸਦੇ ਹਨ। ਉਹਨਾਂ ਦੇ ਲਫ਼ਜ਼ਾਂ ਵਿੱਚ ਹੀ ਪੜ੍ਹੋ :-

ਇਹ ਗਲ 17 ਅਗਸਤ ਸੰਨ 2001 ਦੀ ਹੈ। ਮੇਰੀ ਚਾਰ ਸਾਲ ਦੀ ਲੜਕੀ ਹਰਨਾਮ ਕੌਰ ਸਵੇਰੇ ਉਠੀ ਤਾਂ ਕਹਿਣ ਲਗੀ ਕਿ ਮੇਰੇ ਪੇਟ ਵਿੱਚ ਦਰਦ ਹੁੰਦੀ ਹੈ। ਮੈਂ ਉਸਨੂੰ ਡਾਕਟਰ ਕੋਲ ਲੈ ਗਿਆ। ਦਵਾਈ ਖਾਣ ਤੋਂ ਪਹਿਲਾਂ ਹੀ ਲੜਕੀ ਨੇ ਅੱਖਾਂ ਬੇਹੋਸ਼ੀ ਵਿੱਚ ਕਰ ਲਈਆਂ ਤੇ ਸਾਰਾ ਸਰੀਰ ਠੰਢਾ ਹੋ ਗਿਆ। ਮੈਂ ਫਟਾਫਟ ਲੜਕੀ ਨੂੰ ਚੁਕ ਕੇ ਕਟਾਣੀ ਹਸਪਤਾਲ ਵਿੱਚ ਲੈ ਗਿਆ। ਡਾਕਟਰ ਨੇ ਵੇਖ ਕੇ ਆਖਿਆ ਕਿ ਇਸ ਨੂੰ ਕਿਸੇ ਵੱਡੇ ਹਸਪਤਾਲ ਵਿੱਚ ਲੈ ਜਾਓ। ਇਸ ਨੂੰ ਆਕਸੀਜਨ ਲਾਉਣੀ ਪਵੇਗੀ। ਮੈਂ ਲੜਕੀ ਨੂੰ ਕਾਰ ਵਿੱਚ ਪਾਇਆ ਤੇ ਦੋਰਾਹੇ ਸਿੱਧੂ ਹਸਪਤਾਲ ਵਿੱਚ ਲੈ ਗਿਆ। ਉਥੇ ਡਾਕਟਰਾਂ ਦੀ ਟੀਮ ਨੇ ਉਸਨੂੰ ਚੈਕਅੱਪ ਕਰਨਾ ਸ਼ੁਰੂ ਕਰ ਦਿੱਤਾ। ਚਾਰ ਪੰਜ ਘੰਟੇ ਚੈਕਅੱਪ ਕਰਨ ਤੋਂ ਬਾਅਦ ਉਹਨਾਂ ਨੇ ਕਿਹਾ ਇਸ ਨੂੰ ਕੋਈ ਜ਼ਹਿਰੀਲੀ ਚੀਜ਼ ਕੱਟ ਗਈ ਹੈ ਜਾਂ ਜ਼ਹਿਰੀਲੀ ਚੀਜ਼ ਖਾਧੀ ਗਈ ਹੈ। ਇਹ ਸਾਡੇ ਵਸ ਦੀ ਗੱਲ ਨਹੀਂ। ਇਸ ਨੂੰ ਡੀ. ਐਮ. ਸੀ. ਹਸਪਤਾਲ ਵਿੱਚ ਲੈ ਜਾਓ। ਦੋ ਡਾਕਟਰ ਸਿੱਧੂ ਹਸਪਤਾਲ ਦੀ ਗਡੀ ਵਿੱਚ ਹੀ ਮੇਰੇ ਨਾਲ ਡੀ. ਐਮ. ਸੀ. ਹਸਪਤਾਲ ਪਹੁੰਚੇ। ਡਾਕਟਰ ਇਕ ਬੰਦ ਕਮਰੇ ਵਿੱਚ ਚੈਕਅੱਪ ਕਰਨ ਲਗ ਪਏ। ਇਕ ਘੰਟੇ ਬਾਅਦ ਜਦੋਂ ਬਾਹਰ ਆਏ ਤਾਂ ਉਹਨਾਂ ਨੇ ਮੈਨੂੰ ਇਕ ਫਾਰਮ ਤੇ ਦਸਤਖਤ ਕਰਨ ਲਈ ਆਖਿਆ। ਦਸਤਖਤ ਕਰਨ ਤੋਂ ਬਾਅਦ ਲੜਕੀ ਦਾ ਇਲਾਜ ਸ਼ੁਰੂ ਹੋ ਗਿਆ। ਡਾਕਟਰਾਂ ਨੇ ਲੜਕੀ ਨੂੰ ਇਕ ਮਸ਼ੀਨ ਲਗਾ ਦਿੱਤੀ ਤੇ ਆਕਸੀਜਨ ਲਗਾ ਦਿਤੀ । 24 ਘੰਟੇ ਬਾਅਦ ਵੀ ਲੜਕੀ ਨੂੰ ਹੋਸ਼ ਨਾ ਆਈ। ਡਾਕਟਰਾਂ ਦੇ ਕਹਿਣ ਮੁਤਾਬਕ ਲੜਕੀ ਕੋਮਾ ਵਿੱਚ ਚਲੀ ਗਈ ਸੀ। ਲੜਕੀ ਦਾ ਇਲਾਜ ਕਰਨ ਵਾਲੇ ਵਡੇ ਡਾਕਟਰ ਨੇ ਮੈਨੂੰ ਬੁਲਾ ਕੇ ਆਖਿਆ ਕਿ ਇਹ ਲੜਕੀ 80% ਬਚ ਨਹੀਂ ਸਕਦੀ। 20% ਜੇ ਬੱਚ ਵੀ ਜਾਵੇ ਤਾਂ ਇਹ ਅੰਨ੍ਹੀ ਹੋ ਜਾਵੇਗੀ ਜਾਂ ਫਿਰ ਇਸਦਾ ਦਿਮਾਗ ਕੰਮ ਕਰਨ ਤੋਂ ਹਟ ਜਾਵੇਗਾ। ਜਾਂ ਇਸ ਦੇ ਸਰੀਰ ਦਾ ਕੋਈ ਅੰਗ ਮਾਰਿਆ ਜਾਵੇਗਾ। ਇਹਨਾਂ ਤਿੰਨਾਂ ਗੱਲਾਂ ਵਿੱਚੋਂ ਕੋਈ ਇਕ ਗਲ ਜ਼ਰੂਰ ਹੋਵੇਗੀ। ਉਹ ਕਹਿਣ ਲਗੇ ਕਿ ਇਸ ਦਾ ਤਾਂ ਮਰ ਜਾਣਾ ਹੀ ਚੰਗਾ ਹੈ। ਜਾਂ ਫਿਰ ਅਸੀਂ ਇਸਨੂੰ ਮਰਨ ਦਾ ਟੀਕਾ ਲਗਾ ਦਿੰਦੇ ਹਾਂ ਕਿਉਂਕਿ ਜੇ ਲੜਕੀ ਜਿਉਂਦੀ ਵੀ ਰਹੀ ਤਾਂ ਇਸ ਦੀ ਮਰਨ ਨਾਲੋਂ ਵੀ ਭੈੜੀ ਹਾਲਤ ਹੋਵੇਗੀ। ਇੰਨੀ ਗਲ ਸੁਣ ਕੇ ਮੇਰੇ ਪੈਰਾਂ ਹੇਠੋਂ ਤਾਂ ਜਿਵੇਂ ਜਮੀਨ

ਹੀ ਖਿਸਕ ਗਈ ਹੋਵੇ। ਮੈਂ ਅਗੋਂ ਡਾਕਟਰਾਂ ਨੂੰ ਆਖਿਆ ਕਿ ਲੜਕੀ ਨੂੰ ਕੋਈ ਵੀ ਐਸੀ ਦਵਾਈ ਜਾਂ ਟੀਕਾ ਨਹੀਂ ਲਗਾਉਣਾ ਜਿਸ ਨਾਲ ਲੜਕੀ ਦੀ ਮੌਤ ਹੋ ਜਾਵੇ। ਇਸ ਨੂੰ ਮਸ਼ੀਨ ਦੇ ਵਿੱਚ ਹੀ ਪਈ ਰਹਿਣ ਦਿਓ। ਤੁਸੀਂ ਆਪਣੀ ਕੋਸ਼ਿਸ਼ ਜਾਰੀ ਰੱਖੋ। ਸਾਡੇ ਸਤਿਗੁਰੂ ਜੀ ਜੋ ਕਰਨਗੇ ਚੰਗਾ ਹੀ ਕਰਨਗੇ।

ਮੇਰੇ ਪਰਿਵਾਰ ਦੇ ਮੈਂਬਰਾਂ ਨੇ ਸਤਿਗੁਰੂ ਜੀ ਅਗੇ ਅਰਜ ਕੀਤੀ। ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ। ਇਕ ਮਾਲਾ ਭਜਨ ਦੀ ਅਤੇ ਇਕ ਭਗੌਤੀਆਂ ਦੀ ਕਰਕੇ ਅਰਦਾਸ ਕਰੋ ਸੱਚੇ ਪਾਤਸ਼ਾਹ ਜੀ ਕਿਰਪਾ ਕਰਨਗੇ। ਅਰਜ਼ ਕਰਨ ਤੋਂ ਬਾਅਦ ਵੀ ਲੜਕੀ ਦੀ ਹਾਲਤ ਉਸੇ ਤਰ੍ਹਾਂ ਰਹੀ। ਮੈਂ ਮਾਤਾ ਜੀ ਦੇ ਕਮਰੇ ਵਿੱਚ ਅਰਜ਼ ਕਰਨ ਵਾਸਤੇ ਜਾ ਰਿਹਾ ਸੀ। ਅਗੋਂ ਮਾਤਾ ਜੀ ਦੇ ਕਮਰੇ ਵਿੱਚੋਂ ਸੱਚੇ ਪਾਤਸ਼ਾਹ ਜੀ ਬਾਹਰ ਆ ਰਹੇ ਸਨ। ਸੱਚੇ ਪਾਤਸ਼ਾਹ ਜੀ ਨੇ ਦੋ ਤਿੰਨ ਵਾਰੀ ਮਿਹਰ ਦੀ ਨਿਗਾਹ ਨਾਲ ਮੇਰੇ ਵਲ ਵੇਖਿਆ। ਪਰ ਮੇਰਾ ਹੌਂਸਲਾ ਨਾ ਪਿਆ ਕਿ ਮੈਂ ਸਤਿਗੁਰੂ ਜੀ ਅਗੇ ਪੂਰੀ ਤਰ੍ਹਾਂ ਅਰਜ ਕਰ ਸਕਾਂ। ਮੈਂ ਮਾਤਾ ਜੀ ਕੋਲ ਜਾ ਕੇ ਲੜਕੀ ਦੀ ਸਾਰੀ ਹਾਲਤ ਬਾਰੇ ਦਸਿਆ। ਮਾਤਾ ਜੀ ਨੇ ਹੁਕਮ ਕੀਤਾ ਕਿ ਤੁਸੀਂ ਡਾਕਟਰਾਂ ਨੂੰ ਆਖੋ ਕਿ ਤੁਸੀਂ ਸਾਡੀ ਲੜਕੀ ਨੂੰ ਛੁੱਟੀ ਦੇ ਦਿਓ ਅਤੇ ਸੱਚੇ ਪਾਤਸ਼ਾਹ ਜੀ ਦਾ ਹੁਕਮ ਮੰਨ ਕੇ ਨਿਤਨੇਮ ਕਰੋ। ਮੈਂ ਅਗੋਂ ਅਰਜ ਕੀਤੀ ਕਿ ਅਸੀਂ ਲੜਕੀ ਨੂੰ ਕਿਵੇਂ ਲੈ ਕੇ ਆ ਸਕਦੇ ਹਾਂ। ਲੜਕੀ ਤਾਂ ਮਸ਼ੀਨ ਵਿੱਚ ਪਈ ਹੋਈ ਹੈ ਅਤੇ ਆਕਸੀਜਨ ਲਗੀ ਹੋਈ ਹੈ। ਮਾਤਾ ਜੀ ਨੇ ਕਿਹਾ ਕਿ ਤੁਸੀਂ ਨਾਲੀਆਂ ਪੁੱਟਕੇ ਪਰ੍ਹਾਂ ਸੁਟੋ। ਇਹ ਕੋਈ 4 ਕੁ ਵਜੇ ਦੀ ਗਲ ਹੈ। ਇੰਨੀ ਗੱਲ ਸੁਣ ਕੇ ਮੈਂ ਹਸਪਤਾਲ ਚਲਾ ਗਿਆ। ਉਸ ਵੇਲੇ ਕੋਈ 6 ਕੁ ਵਜੇ ਦਾ ਸਮਾਂ ਸੀ। ਸਾਡੇ ਸਾਰੇ ਰਿਸ਼ਤੇ ਦਾਰ ਅਤੇ ਪਰਿਵਾਰ ਦੇ ਮੈਂਬਰ ਹੌਲੀ ਹੌਲੀ ਸਾਰੇ ਚਲੇ ਗਏ। ਕਿਉਂਕਿ ਸੱਤ ਦਿਨ ਹੋ ਗਏ ਸਨ ਹਸਪਤਾਲ ਬੈਠਿਆਂ ਨੂੰ। ਮੈਂ ਬੜਾ ਉਦਾਸ ਬੈਠਾ ਰੋਣ ਲਗ ਪਿਆ। ਕਿਉਂਕਿ ਲੜਕੀ ਦੀ ਹਾਲਤ ਠੀਕ ਹੁੰਦੀ ਨਹੀਂ ਸੀ ਜਾਪਦੀ। ਕੁਝ ਦੇਰ ਬੀਤ ਜਾਣ ਤੋਂ ਬਾਅਦ ਮੈਂ ਹਿੰਮਤ ਕਰਕੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅੰਦਰੋਂ ਅਰਦਾਸ ਕੀਤੀ ਕਿ ਜਾਂ ਤਾਂ ਲੜਕੀ ਨੂੰ ਆਪਣੇ ਚਰਨਾਂ ਵਿੱਚ ਲੈ ਜਾਓ ਜਾਂ ਫਿਰ ਇਸ ਨੂੰ ਠੀਕ ਕਰ ਦਿਉ। ਅਰਦਾਸ ਕਰਨ ਤੋਂ ਬਾਅਦ ਮੈਂ ਲੜਕੀ ਦੇ ਕਮਰੇ ਵਿੱਚ ਗਿਆ। ਜਾ ਕੇ ਲੜਕੀ ਦੇ ਹੱਥ ਦੇ ਉਤੇ ਹੱਥ ਰਖ ਦਿਤਾ। ਅੰਦਰੋਂ ਅਰਦਾਸਾਂ ਅਤੇ ਨਿਤਨੇਮ ਕਰਨ ਲਗ ਪਿਆ। ਮੇਰੇ ਨਿਤਨੇਮ ਕਰਦੇ ਕਰਦੇ ਲੜਕੀ ਨੇ ਆਪਣੀ ਬਾਂਹ ਹਿਲਾਈ। ਪਰ ਮੇਰਾ ਧਿਆਨ ਨਿਤਨੇਮ ਵਿੱਚ ਹੀ ਸੀ। ਫਿਰ ਉਸਨੇ ਜ਼ੋਰ ਦੀ ਦੂਜੀ ਬਾਂਹ ਹਿਲਾਈ ਅਤੇ ਮੂੰਹ ਵਾਲੀਆਂ ਨਾਲੀਆਂ ਬਾਹਰ ਕਢ ਦਿਤੀਆਂ। ਇਹ ਵੇਖ ਕੇ ਮੈਂ ਫਟਾਫਟ ਡਾਕਟਰਾਂ ਨੂੰ ਅਵਾਜ਼ ਦਿੱਤੀ। ਡਾਕਟਰ ਨੇ ਬੜੇ ਗੁੱਸੇ ਨਾਲ ਮੇਰੇ ਵੱਲ ਵੇਖ ਕੇ ਆਖਿਆ ਕਿ ਤੁਸੀਂ ਬੱਚੇ ਦਾ ਖਿਆਲ ਨਹੀਂ ਰਖ ਸਕਦੇ। ਪਰ ਮੈਂ ਡਾਕਟਰ ਨੂੰ ਕੋਈ ਜੁਆਬ ਨਹੀਂ ਦਿੱਤਾ ਅਤੇ ਨਿਤਨੇਮ ਹੀ ਕਰਦਾ ਰਿਹਾ। ਬਾਅਦ ਵਿੱਚ ਡਾਕਟਰ ਨੇ ਮੈਨੂੰ ਆਖਿਆ ਕਿ ਤੁਹਾਨੂੰ

ਵਧਾਈ ਹੋਵੇ। ਆਪ ਜੀ ਦੀ ਲੜਕੀ ਨੂੰ ਹੋਸ਼ ਆ ਗਈ ਹੈ। ਕੁਝ ਹੀ ਦੇਰ ਬਾਅਦ ਲੜਕੀ ਪੂਰੀ ਤਰ੍ਹਾਂ ਹੋਸ਼ ਵਿੱਚ ਆ ਗਈ । ਹਸਪਤਾਲ ਦਾ ਸਾਰਾ ਸਟਾਫ ਲੜਕੀ ਨੂੰ ਚੈਕਅੱਪ ਕਰਨ ਲਗ ਪਿਆ ਅਤੇ ਮੈਨੂੰ ਵਧਾਈ ਦੇਣ ਲਗ ਪਏ। ਉਹ ਹੈਰਾਨ ਹੋ ਰਹੇ ਸਨ। ਅਸੀਂ ਉਸਨੂੰ ਉਸੇ ਦਿਨ ਘਰ ਲੈ ਕੇ ਆ ਗਏ। ਉਸ ਸਤਿਗੁਰੂ ਦੇ ਉਪਕਾਰਾਂ ਦਾ ਕੋਈ ਅੰਤ ਨਹੀਂ। ਸਾਡੇ ਕੋਲ ਤਾਂ ਉਸਦਾ ਧੰਨਵਾਦ ਕਰਨ ਲਈ ਲਫਜ਼ ਹੀ ਨਹੀਂ। ਉਹ ਤਾਂ ਧੰਨ ਹੈ।

------

# ਅੰਤਰਜਾਮੀ ਸਤਿਗੁਰੂ

ਸਤਿਗੁਰੂ ਦੇ ਪਿਆਰ ਵਿੱਚ ਸਿੱਖ ਕਿਸ ਤਰ੍ਹਾਂ ਦੀਵਾਨਾ ਹੋ ਜਾਂਦਾ ਹੈ ਇਸ ਬਾਰੇ ਇਕ ਸਾਖੀ ਪੜ੍ਹੋ:-

ਮੋਹਾਲੀ 3 B -II ਵਿੱਚ ਰਹਿਣ ਵਾਲੇ ਸੰਤ ਗੁਰਮੀਤ ਸਿੰਘ ਜੀ ਦਸਦੇ ਹਨ ਕਿ ਉਹਨਾਂ ਦੇ ਪਿਤਾ ਜੀ ਸੰਤ ਚਰਨ ਸਿੰਘ ਜੀ ਸੱਚੇ ਪਾਤਸ਼ਾਹ ਜੀ ਨੂੰ ਬਹੁਤ ਹੀ ਪਿਆਰ ਕਰਦੇ ਸਨ। ਉਹ ਪਹਿਲਾਂ ਪਰਿਵਾਰ ਸਮੇਤ ਸੂਰਤ 'ਗੁਜਰਾਤ' ਵਿੱਚ ਰਹਿੰਦੇ ਸਨ। ਸੱਚੇ ਪਾਤਸ਼ਾਹ ਜੀ ਜਦੋਂ ਅਹਿਮਦਾਬਾਦ ਜਾਂਦੇ ਸਨ ਤਾਂ ਸੰਤ ਚਰਨ ਸਿੰਘ ਜੀ ਨੂੰ ਜ਼ਰੂਰ ਉਥੇ ਬੁਲਾਉਂਦੇ ਸਨ। ਅਹਿਮਦਾਬਾਦ ਵਿੱਚ ਇਕ ਗਊਸ਼ਾਲਾ ਸੀ। ਸੱਚੇ ਪਾਤਸ਼ਾਹ ਉਸ ਗਊਸ਼ਾਲਾ ਵੀ ਜ਼ਰੂਰ ਜਾਂਦੇ ਸਨ। ਉਹਨਾਂ ਨੇ ਭੈਣੀ ਸਾਹਿਬ ਤੋਂ ਉਥੇ ਗਊਆਂ ਵੀ ਦਿੱਤੀਆਂ ਹੋਈਆਂ ਸਨ।

ਇੱਕ ਵਾਰੀ ਸੱਚੇ ਪਾਤਸ਼ਾਹ ਜੀ ਅਹਿਮਦਾਬਾਦ ਗਏ ਤਾਂ ਉਹਨਾਂ ਨੂੰ ਟੈਲੀਫੂਨ ਕੀਤਾ ਕਿ ਚਰਨ ਸਿੰਘ ਗੱਡੀ ਤੇ ਆਕੇ ਮੈਨੂੰ ਇਥੋਂ ਲੈ ਜਾ। ਇਹ ਹੁਕਮ ਸੁਣ ਕੇ ਸੰਤ ਚਰਨ ਸਿੰਘ ਨੂੰ ਤਾਂ ਖੁਸ਼ੀ ਚੜ੍ਹ ਗਈ। ਉਹਨਾਂ ਦੇ ਤਾਂ ਪੈਰ ਜ਼ਮੀਨ ਤੇ ਨਾ ਲੱਗਣ। ਉਸ ਵੇਲੇ ਉਨ੍ਹਾਂ ਕੋਲ ਇੰਮਪਾਲਾ ਗੱਡੀ ਹੁੰਦੀ ਸੀ। ਸੂਰਤ ਤੋਂ ਅਹਿਮਦਾਬਾਦ ਦਾ ਫਾਸਲਾ ਕੋਈ 250-300 ਕਿਲੋ ਮੀਟਰ ਹੈ। ਸੰਤਾਂ ਨੇ ਆਪਣੇ ਘਰ ਵੀ ਨਾ ਦੱਸਿਆ। ਗੱਡੀ ਸਟਾਰਟ ਕੀਤੀ ਤੇ ਸਿਧੇ ਅਹਿਮਦਾਬਾਦ ਟੁਰ ਪਏ। ਉਹਨਾਂ ਨੇ ਅੱਧ ਵਿੱਚ ਜਾ ਕੇ ਆਪਣੇ ਘਰ ਟੈਲੀਫੂਨ ਕੀਤਾ ਕਿ ਮੈਂ ਸਤਿਗੁਰੂ ਜੀ ਨੂੰ ਲੈਣ ਵਾਸਤੇ ਜਾ ਰਿਹਾ ਹਾਂ। ਤੁਸੀਂ ਉਹਨਾਂ ਦੇ ਸਵਾਗਤ ਦੀ ਤਿਆਰੀ ਕਰੋ। ਉਧਰੋਂ ਚੋਜੀ ਪ੍ਰੀਤਮ ਅਹਿਮਦਾਬਾਦ ਤੋਂ ਕਿਸੇ ਦੂਸਰੇ ਸਿੱਖ ਨਾਲ ਗੱਡੀ ਵਿੱਚ ਬੈਠ ਕੇ ਸੂਰਤ ਵਲ ਨੂੰ ਟੁਰ ਪਏ। (ਸੜਕ ਸਾਫ ਹੋਣ ਕਰਕੇ ਸੰਤ ਜੀ ਪੂਰੀ ਸਪੀਡ ਤੇ ਜਾ ਰਹੇ ਸਨ।) ਰਸਤੇ ਵਿੱਚ ਇਕ ਨਹਿਰ ਆਈ। ਸੱਚੇ ਪਾਤਸ਼ਾਹ ਜੀ ਨੇ ਉਥੇ ਗੱਡੀਆਂ ਰੁਕਵਾ ਕੇ ਇਸ਼ਨਾਨ ਕਰਨ ਦਾ ਹੁਕਮ ਕੀਤਾ। ਸਾਰੇ ਸਿੱਖ ਉਥੇ ਹੀ ਬੈਠ ਕੇ ਇਸ਼ਨਾਨ ਕਰਨ ਲਗ ਪਏ। ਇਧਰ ਸੰਤ ਚਰਨ ਸਿੰਘ ਜੀ

ਆਪਣੀ ਹੀ ਮਸਤੀ ਵਿੱਚ ਪੂਰੀ ਸਪੀਡ ਤੇ ਜਾ ਰਹੇ ਸਨ। ਉਹਨਾਂ ਨੇ ਨਹਿਰ ਵਲ ਨਹੀਂ ਵੇਖਿਆ ਤੇ ਸਿੱਧੇ ਹੀ ਉਥੋਂ ਅਗੇ ਨਿਕਲ ਗਏ। 60-70 ਕਿਲੋਮੀਟਰ ਅਗੇ ਜਾ ਕੇ ਉਹਨਾਂ ਨੂੰ ਸੱਚੇ ਪਾਤਸ਼ਾਹ ਜੀ ਨੇ ਦਰਸ਼ਨ ਦਿੱਤੇ। ਉਹਨਾਂ ਨੇ ਹੁਕਮ ਕੀਤਾ ਕਿ ਸਿੱਖਾ ਤੂੰ ਤੇ ਉਲਟ ਦਿਸ਼ਾ ਵੱਲ ਟੁਰ ਪਿਆ ਹੈਂ। ਪਿਛੇ ਮੁੜ ਕੇ ਤੇ ਵੇਖ। ਸੰਤਾਂ ਨੇ ਇੱਕਦਮ ਗੱਡੀ ਨੂੰ ਬ੍ਰੇਕ ਲਗਾਈ ਤੇ ਪਿਛੇ ਨੂੰ ਮੁੜ ਪਏ। ਜਿਥੇ ਸੱਚੇ ਪਾਤਸ਼ਾਹ ਜੀ ਇਸ਼ਨਾਨ ਕਰ ਰਹੇ ਸਨ ਉਥੋਂ ਜਦੋਂ ਤਿੰਨ ਕੁ ਕਿਲੋਮੀਟਰ ਪਿਛੇ ਸੰਤਾਂ ਦੀ ਗੱਡੀ ਰਹਿ ਗਈ ਤਾਂ ਸੱਚੇ ਪਾਤਸ਼ਾਹ ਜੀ ਨੇ ਸਿੱਖਾਂ ਨੂੰ ਹੁਕਮ ਕੀਤਾ ਕਿ ਮੇਰਾ ਸਿੱਖ ਵਾਪਸ ਆ ਗਿਆ ਹੈ ਮੈਨੂੰ ਸੜਕ ਤੇ ਖਲੋ ਲੈਣ ਦਿਓ। ਕਿਧਰੇ ਮੇਰਾ ਸਿੱਖ ਫਿਰ ਵਾਪਸ ਹੀ ਨਾ ਮੁੜ ਜਾਵੇ। ਜਦੋਂ ਸੱਚੇ ਪਾਤਸ਼ਾਹ ਜੀ ਤੋਂ ਥੋੜੀ ਪਿੱਛੇ ਗੱਡੀ ਰਹਿ ਗਈ ਸੰਤ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕਰਕੇ ਮਸਤਾਨੇ ਹੋ ਗਏ ਅਤੇ ਚਰਨਾਂ ਵਿੱਚ ਡਿਗ ਪਏ। ਅੱਖਾਂ ਵਿੱਚੋਂ ਨੀਰ ਨਿਕਲਣ ਲਗ ਪਿਆ। ਅੱਗੋਂ ਸੱਚੇ ਪਾਤਸ਼ਾਹ ਜੀ ਨੇ ਹਮੇਸ਼ਾ ਵਾਲਾ ਉਹ ਹੀ ਸ਼ਬਦ ਉਚਾਰਨ ਕੀਤਾ - "ਚਰਨ ਸ਼ਰਨ"! ਧੰਨ ਹਨ ਸਤਿਗੁਰੂ ਦੇ ਪਿਆਰੇ ਸਿੱਖ ਅਤੇ ਧੰਨ ਹੈ ਸਤਿਗੁਰੂ।

------

# ਵੈਦਾਂ ਦਾ ਵੈਦ

ਸੱਚਾ ਸਤਿਗੁਰੂ ਵੈਦਾਂ ਦਾ ਵੈਦ ਅਤੇ ਡਾਕਟਰਾਂ ਦਾ ਵਡਾ ਡਾਕਟਰ ਹੁੰਦਾ ਹੈ। ਜਿਥੇ ਡਾਕਟਰ ਕੁਝ ਨਹੀਂ ਕਰ ਸਕਦੇ ਉਥੇ ਉਸ ਸਤਿਗੁਰੂ ਦੀ ਕਿਰਪਾ ਬੜਾ ਵਡਾ ਸਹਾਰਾ ਬਣਦੀ ਹੈ। ਇਸ ਤਰ੍ਹਾਂ ਦਾ ਇਕ ਕੌਤਕ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਿਆਰੇ ਸਿੱਖ ਸੁਖਚੈਨ ਸਿੰਘ ਜੀ ਨਾਲ ਵਾਪਰਿਆ। ਸੁਖਚੈਨ ਸਿੰਘ ਜੀ ਖਰੜ ਸ਼ਹਿਰ ਦੇ ਰਹਿਣ ਵਾਲੇ ਹਨ ਅਤੇ ਮੋਹਾਲੀ ਵਿੱਚ ਮੋਟਰ ਗੈਰਜ ਦਾ ਆਪਣਾ ਕੰਮ ਕਰਦੇ ਹਨ। ਸੰਤ ਜੀ ਸੱਚੇ ਪਾਤਸ਼ਾਹ ਦੇ ਹੁਕਮਾਂ ਵਿੱਚ ਰਹਿਣ ਵਾਲੇ ਗੁਰਮੁਖ ਪਿਆਰੇ ਆਪਣੀ ਹੱਡਬੀਤੀ ਇੰਝ ਸੁਣਾਉਂਦੇ ਹਨ:-

ਸੰਨ 1993 ਵਿੱਚ ਸੰਤ ਜੀ ਨੂੰ ਪਿਠ ਵਿੱਚ ਬਹੁਤ ਦਰਦ ਹੋਣ ਲਗ ਪਈ, ਉਨ੍ਹਾਂ ਨੂੰ ਪਿਠ ਦੀ ਦਰਦ ਏਨੀ ਜ਼ਿਆਦਾ ਹੋਣ ਲਗ ਪਈ ਕਿ ਉਹ ਉਠਣ ਬੈਠਣ ਤੋਂ ਵੀ ਤੰਗ ਹੋਣ ਲਗ ਪਏ । ਨ ਉਹ ਸਿਧੇ ਖਲੋ ਸਕਦੇ ਸਨ ਅਤੇ ਨ ਹੀ ਕੋਈ ਕੰਮ ਕਰ ਸਕਦੇ ਸਨ। ਬੜੇ ਡਾਕਟਰਾਂ ਨੂੰ ਦਿਖਾਇਆ । ਜਿਸ ਡਾਕਟਰ ਨੂੰ ਵੀ ਵਿਖਾਉਣ ਉਹੀ ਡਾਕਟਰ ਦਵਾਈ ਦੇ ਕੇ ਕਹੇ, ਕੋਈ ਕੰਮ ਨਹੀਂ ਕਰਨਾ, ਸਿਰਫ ਬੈੱਡ ਰੈਸਟ ਹੀ ਕਰਨਾ ਹੈ। ਪਰ ਦਰਦ ਨੂੰ ਕੋਈ ਖਾਸ ਫਰਕ ਨਾ ਪਵੇ।

ਸੰਤ ਜੀ ਨੇ ਸੋਚਿਆ ਕਿ ਜੇ ਮੈਂ ਬੈੱਡ ਰੈਸਟ ਹੀ ਕਰਦਾ ਰਿਹਾ ਤਾਂ ਵਿਹਾਰ

ਕਿਵੇਂ ਚਲੇਗਾ, ਬੱਚੇ ਕਿਵੇਂ ਪਾਲਾਂਗਾ? ਘਰ ਬਾਹਰ ਕਿਵੇਂ ਚਲੇਗਾ? ਸੰਤ ਜੀ ਨੇ ਸੋਚਿਆ ਸਤਿਗੁਰੂ ਜੀ ਅਗੇ ਅਰਜ ਕਰਦੇ ਹਾਂ ਉਹ ਤਾਂ ਡਾਕਟਰਾਂ ਦੇ ਵੀ ਡਾਕਟਰ ਹਨ, ਆਪੇ ਕਿਰਪਾ ਕਰਨਗੇ। ਥੋੜ੍ਹੇ ਦਿਨਾਂ ਬਾਅਦ ਸੱਚੇ ਪਾਤਸ਼ਾਹ ਜੀ ਦਾ ਚੰਡੀਗੜ੍ਹ ਦੌਰਾ ਸੀ। ਜਦੋਂ ਗਰੀਬ ਨਿਵਾਜ਼ ਜੀ ਨੇ ਚੰਡੀਗੜ੍ਹ ਵਿਖੇ ਧਰਮਸ਼ਾਲਾ ਵਿਖੇ ਚਰਨ ਪਾਏ ਤਾਂ ਸੰਤ ਜੀ ਸੱਚੇ ਪਾਤਸ਼ਾਹ ਜੀ ਨੂੰ ਅਰਜ ਕਰਨ ਵਾਸਤੇ ਲਾਈਨ ਵਿੱਚ ਲਗ ਪਏ। ਲਾਈਨ ਵਿੱਚ ਵੀ ਖਲੋਣਾ ਸੰਤ ਜੀ ਵਾਸਤੇ ਬੜਾ ਮੁਸ਼ਕਲ ਸੀ। ਸੰਤ ਜੀ ਨੇ ਅਗੇ ਹੋ ਕੇ ਚੰਡੀਗੜ੍ਹ ਦੇ ਸੂਬਾ ਪਰਮਜੀਤ ਸਿੰਘ ਜੀ ਨੂੰ ਬੇਨਤੀ ਕੀਤੀ ਕਿ ਮੈਂ ਸੱਚੇ ਪਾਤਸ਼ਾਹ ਜੀ ਨੂੰ ਅਗੇ ਅਰਜ਼ ਕਰਨੀ ਹੈ। ਸੂਬਾ ਜੀ ਨੇ ਸੰਤ ਜੀ ਨੂੰ ਲਾਈਨ ਵਿੱਚ ਅਗੇ ਕਰ ਦਿੱਤਾ। ਪਰ ਇਸ ਸਮੇਂ ਵੀ ਇਥੇ ਖੜੇ ਹੋਣਾ ਮੁਸ਼ਕਲ ਹੋ ਰਿਹਾ ਸੀ। ਅਗੇ ਪੂਰਬਾ ਜੀ (ਨਿਜੀ ਸੇਵਕ) ਸੱਚੇ ਪਾਤਸ਼ਾਹ ਜੀ ਨੂੰ ਚੌਰ ਕਰ ਰਹੇ ਸਨ। ਸੰਤ ਜੀ ਨੇ ਪੂਰਬਾ ਜੀ ਨੂੰ ਕਿਹਾ ਕਿ ਪਾਤਸ਼ਾਹ ਜੀ ਨੂੰ ਅਰਜ਼ ਕਰਨੀ ਹੈ ਕਿ ਮੇਰੀ ਪਿਠ ਬਹੁਤ ਜ਼ਿਆਦਾ ਦਰਦ ਕਰਦੀ ਹੈ ਬਹੁਤ ਸਮੇਂ ਤੋਂ । ਪੂਰਬਾ ਜੀ ਨੇ ਸੰਤ ਜੀ ਨੂੰ ਅਗੇ ਹੋ ਕੇ ਸੱਚੇ ਪਾਤਸ਼ਾਹ ਜੀ ਨੂੰ ਅਰਜ਼ ਕਰਨ ਲਈ ਕਿਹਾ। ਜਦੋਂ ਸੰਤ ਜੀ ਨੇ ਅਰਜ ਕੀਤੀ ਤਾਂ ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਦਬੱਲ ਕੇ ਭਜਨ (ਨਾਮ ਸਿਮਰਨ) ਕਰੋ, ਆਪੇ ਸਭ ਕੁਝ ਠੀਕ ਹੋ ਜਾਵੇਗਾ।

ਸੰਤ ਜੀ ਕਹਿਣ ਲਗੇ ਕਿ ਉਸ ਤੋਂ ਬਾਅਦ ਉਨ੍ਹਾਂ ਨੂੰ ਬਹੁਤ ਜ਼ਿਆਦਾ ਦਰਦ ਸ਼ੁਰੂ ਹੋ ਗਈ। ਦਰਦ ਏਨੀ ਜ਼ਿਆਦਾ ਵਧ ਗਈ ਕਿ ਉਹਨਾਂ ਨੂੰ ਸਹਿਣੀ ਔਖੀ ਹੋ ਗਈ। ਸੰਤ ਜੀ ਕਹਿਣ ਲਗੇ ਕਿ ਮੈਂ ਸੋਚਿਆ ਕਿ ਮੈਂ ਤਾਂ ਅਰਜ਼ ਕੀਤੀ ਸੀ ਕਿ ਅਰਾਮ ਹੋਵੇ, ਪਰ ਇਹ ਤਾਂ ਪਹਿਲਾਂ ਨਾਲੋਂ ਵੀ ਵਧ ਗਈ ਹੈ। ਫਿਰ ਸੋਚਿਆ ਜਿਵੇਂ ਸੱਚੇ ਪਾਤਸ਼ਾਹ ਦੀ ਰਜ਼ਾ।

ਸੰਤ ਜੀ ਅਗਲੇ ਦਿਨ ਅੰਮ੍ਰਿਤ ਵੇਲੇ ਉਠੇ ਤੇ ਸਨਕੇਸ਼ੀ ਇਸ਼ਨਾਨ ਕਰਕੇ ਨਿਤਨੇਮ (ਨਾਮ ਸਿਮਰਨ) ਕਰਨ ਲਗ ਪਏ। ਨਿਤਨੇਮ ਕਰਨ ਤੋਂ ਬਾਅਦ ਉਨ੍ਹਾਂ ਨੇ ਮਹਿਸੂਸ ਕੀਤਾ ਕਿ ਦਰਦ ਕਾਫੀ ਘਟ ਗਈ ਹੈ। ਇਸ ਤਰ੍ਹਾਂ ਅਜ ਹੋਰ ਕਲ ਹੋਰ ਕਰਦੇ ਕਰਦੇ ਦਰਦ ਬਿਲਕੁਲ ਘਟ ਗਈ। ਅਜ ਕਈ ਸਾਲ ਹੋ ਗਏ ਉਸ ਤੋਂ ਬਾਅਦ ਕਦੀ ਦਰਦ ਨਹੀਂ ਹੋਈ। ਦੱਬਲ ਕੇ ਭਜਨ ਕਰਨ ਦੇ ਹੁਕਮ ਦੇ ਨਾਲ ਸੱਚੇ ਪਾਤਸ਼ਾਹ ਜੀ ਨੇ ਆਪਣੀ ਕ੍ਰਿਪਾ ਵੀ ਕਰ ਦਿੱਤੀ।

ਧੰਨ ਹਨ ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ।

------

# ਸੇਵਕ ਕਉ ਨਿਕਟੀ ਹੋਇ ਦਿਖਾਵੈ

ਜਾਕਉ ਮੁਸਕਲ ਅਤਿ ਬਣੇ ਢੋਈ ਕੋਇ ਨ ਦੇਇ।। ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ। ਸਭੋ ਭਜੈ ਆਸਰਾ। ਚੁਕੈ ਸਭੁ ਅਸਰਾਉ।। ਚਿਤੁ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ।

ਜਿਥੇ ਬੰਦੇ ਉਤੇ ਅਜਿਹੀ ਭੀੜ ਬਣ ਜਾਂਦੀ ਹੈ ਜਿਥੇ ਉਹਦੀ ਕੋਈ ਵਾਹ ਨਹੀਂ ਚਲਦੀ। ਜਦੋਂ ਦੁਨੀਆਂ ਦੇ ਸਾਰੇ ਆਸਰੇ ਮੁਕ ਜਾਂਦੇ ਹਨ। ਉਸ ਵੇਲੇ ਉਹ ਅਕਾਲ ਪੁਰਖ ਸਤਿਗੁਰੂ ਅਨਹੋਣੀ ਨੂੰ ਹੋਣੀ ਕਰ ਵਿਖਾਉਂਦਾ ਹੈ। ਇਸਦਾ ਪ੍ਰਤੱਖ ਪ੍ਰਮਾਣ ਹਨ ਸਾਡੇ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਦੀਨ ਦੁਨੀਆਂ ਦੇ ਵਾਲੀ। ਘਟ ਘਟ ਵਾਸੀ ਅਕਾਲ ਪੁਰਖ।

ਦੁੱਖਾਂ ਤੋਂ ਛੁਟਕਾਰਾ ਕਰਨ ਵਾਲੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਇਕ ਹੋਰ ਕਥਾ ਇਸ ਤਰ੍ਹਾਂ ਹੈ। ਭਾਖੜਾ ਨੰਗਲ ਡੈਮ ਤੇ ਸੰਤ ਹਰਭਜਨ ਸਿੰਘ ਜੀ ਨੌਕਰੀ ਕਰਦੇ ਸਨ। ਸੰਨ 1985 ਵਿੱਚ ਰਿਟਾਇਰਮੈਂਟ ਤੋਂ ਬਾਅਦ ਉਹ ਮੋਹਾਲੀ ਦੇ ਫੇਸ 4 ਵਿੱਚ ਰਹਿਣ ਲਗ ਪਏ। ਸੰਤ ਜੀ ਦਸਦੇ ਹਨ ਕਿ ਮੋਹਾਲੀ ਆ ਕੇ ਉਹਨਾਂ ਨੇ ਨਾਮਧਾਰੀ ਡੇਅਰੀ ਖੋਹਲ ਲਈ। ਇਹਨਾਂ ਦੇ ਡੇਅਰੀ ਦੇ ਸਾਹਮਣੇ ਇਕ ਹੋਰ ਡੇਅਰੀ ਸੀ। ਜਦੋਂ ਇਹਨਾਂ ਨੇ ਡੇਅਰੀ ਖੋਹਲੀ ਤਾਂ ਉਹ ਪਹਿਲੀ ਡੇਅਰੀ ਵਾਲਾ ਇਹਨਾਂ ਤੋਂ ਖਾਰ ਖਾਣ ਲਗ ਪਿਆ। ਉਸ ਡੇਅਰੀ ਵਾਲੇ ਨੇ ਫੂਡ ਇੰਸਪੈਕਟਰ ਨੂੰ ਕਹਿ ਕੇ ਇਹਨਾਂ ਦੇ ਪਨੀਰ ਦਾ ਸੈਂਪਲ ਭਰਵਾ ਦਿਤਾ। ਉਸ ਪਨੀਰ ਦਾ ਸੈਂਪਲ ਠੀਕ ਨਹੀਂ ਸੀ। ਸੋ ਇਹਨਾਂ ਦਾ ਕੇਸ ਖਰੜ ਅਦਾਲਤ ਵਿੱਚ ਲਗ ਗਿਆ। ਖਰੜ ਅਦਾਲਤ ਨੇ ਇਹਨਾਂ ਨੂੰ 6 ਮਹੀਨੇ ਕੈਦ ਅਤੇ 1000 ਰੁ: ਜੁਰਮਾਨਾ ਲਗਾ ਦਿਤਾ। ਇਹਨਾਂ ਨੇ ਆਪਣਾ ਕੇਸ ਸ਼ੈਸ਼ਨ ਕੋਰਟ ਰੋਪੜ ਵਿੱਚ ਲਗਾ ਦਿਤਾ। ਸੈਸ਼ਨ ਕੋਰਟ ਨੇ ਵੀ ਇਹਨਾਂ ਦੇ ਕੇਸ ਨੂੰ ਚੰਗੀ ਤਰ੍ਹਾਂ ਵੇਖਣ ਦੀ ਬਜਾਇ ਪਿਛਲਾ ਫੈਸਲਾ ਵੇਖਕੇ ਇਹਨਾਂ ਦੀ ਸਜ਼ਾ ਅਤੇ ਜੁਰਮਾਨਾ ਬਰਕਰਾਰ ਰਖਿਆ। ਇਹਨਾਂ ਨੇ ਜੱਜ ਨੂੰ ਬੜਾ ਆਖਿਆ ਕਿ ਮੈਂ ਇਹ ਪਨੀਰ ਬਣਿਆ ਬਣਾਇਆ ਹੀ ਖਰੀਦਦਾ ਹਾਂ। ਇਹਨਾਂ ਨੇ ਖਰੀਦੇ ਹੋਏ ਪਨੀਰ ਦੀਆਂ ਸਾਰੀਆਂ ਪਰਚੀਆਂ ਵੀ ਵਿਖਾਈਆਂ। ਪਰ ਸਭ ਬੇਅਰਥ। ਸੰਤ ਜੀ ਨੂੰ ਰੋਪੜ ਅਦਾਲਤ ਤੋਂ ਸਿਧਾ ਪਟਿਆਲਾ ਜੇਹਲ ਭੇਜ ਦਿਤਾ ਗਿਆ। ਇਹਨਾਂ ਕੋਲ ਕੋਈ ਕਪੜਾ ਤਕ ਵੀ ਨਹੀਂ ਸੀ। ਪਟਿਆਲਾ ਜੇਹਲ ਵਿੱਚ ਇਹਨਾਂ ਕੋਲ ਇਸ਼ਨਾਨ ਕਰਨ ਵਾਸਤੇ ਕਛਹਿਰਾ ਤਕ ਵੀ ਨਹੀਂ ਸੀ। ਜੇਹਲ ਵਿੱਚ ਇਕ ਅੰਮ੍ਰਿਤਧਾਰੀ (ਗੈਰ ਨਾਮਧਾਰੀ) ਸਿਖ ਸੀ। ਸੰਤਾਂ ਨੇ ਉਸ ਕੋਲੋਂ ਇਸ਼ਨਾਨ ਕਰਨ ਵਾਸਤੇ ਕਛਹਿਰਾ ਮੰਗਿਆ। ਪਰ ਉਸਨੇ ਦੇਣ ਤੋਂ ਨਾਂਹ ਕਰ ਦਿਤੀ।

ਸਰਦੀਆਂ ਦੇ ਦਿਨ ਸਨ। ਪਰ ਉਸ ਸਤਿਗੁਰੂ ਦੇ ਪਿਆਰੇ ਸਿਖ ਨੇ ਇਹਨਾਂ

ਗਲਾਂ ਦੀ ਪਰਵਾਹ ਨਾ ਕਰਦਿਆਂ ਹੋਇਆਂ ਪਾਏ ਹੋਏ ਕਛਹਿਰੇ ਨਾਲ ਹੀ ਇਸ਼ਨਾਨ ਕਰ ਲਿਆ ਅਤੇ ਗਿੱਲੇ ਕਛਹਿਰੇ ਨਾਲ ਹੀ ਬੁੱਕਲ ਮਾਰ ਕੇ ਬੈਠਕੇ ਭਜਨ ਕਰਨ ਲਗ ਪਏ। ਸਾਰੀ ਰਾਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਜੋਈ ਕਰਦੇ ਰਹੇ। ਸਤਿਗੁਰੂ ਜੀ ਦੇ ਚਰਨਾਂ ਵਿੱਚ ਉਹਨਾਂ ਦੀ ਅਰਜ ਪ੍ਰਵਾਨ ਹੋ ਗਈ। ਉਹਨਾਂ ਨੇ ਇਕ ਕ੍ਰਿਸ਼ਮਾ ਕਰ ਵਿਖਾਇਆ।

ਦਿਨ ਚੜ੍ਹਿਆ ਤਾਂ ਸਵੇਰੇ ਕੈਦੀਆਂ ਦੀ ਗਿਣਤੀ ਸ਼ੁਰੂ ਹੋਈ। ਗਿਣਤੀ ਕਰਦੇ ਕਰਦੇ ਜਦੋਂ ਗਿਣਤੀ ਕਰਨ ਵਾਲਾ ਸੰਤ ਜੀ ਕੋਲ ਪਹੁੰਚਿਆ ਤਾਂ ਉਹ ਪੁਛਣ ਲਗਾ ਕਿ ਸੰਤ ਜੀ ਤੁਸੀਂ ਕਿਸ ਕੇਸ ਵਿੱਚ ਜੇਹਲ ਅੰਦਰ ਆਏ ਹੋ। ਸੰਤ ਜੀ ਨੇ ਆਪਣੀ ਸਾਰੀ ਕਹਾਣੀ ਖੋਹਲ ਕੇ ਉਸਦੇ ਅਗੇ ਰਖ ਦਿਤੀ। ਉਸ ਆਦਮੀ ਵਿਚ ਸੱਚੇ ਪਾਤਸ਼ਾਹ ਜੀ ਨੇ ਆਪ ਵਾਸਾ ਕੀਤਾ ਉਹ ਆਦਮੀ ਕਹਿਣ ਲਗਾ ਕਿ ਸੰਤ ਜੀ ਤੁਸੀਂ ਚਿੰਤਾ ਨਾ ਕਰੋ ਮੈਂ ਅਜ ਰਾਤ ਨੂੰ ਤੁਹਾਨੂੰ ਜੇਹਲ ਵਿੱਚ ਨਹੀਂ ਰਹਿਣ ਦਿਆਂਗਾ।

ਉਹ ਆਦਮੀ ਜਾ ਕੇ ਸਬ ਜੇਲ੍ਹਰ ਨੂੰ ਕਹਿਣ ਲਗਾ ਕਿ ਮੈਨੂੰ ਸੰਤ ਜੀ ਦੀ ਫਾਈਲ ਚਾਹੀਦੀ ਹੈ। ਸਬ ਜੇਲ੍ਹਰ ਕਹਿਣ ਲਗਾ ਕਿ ਕੀ ਗਲ ਹੈ। ਉਹ ਆਦਮੀ ਕਹਿਣ ਲਗਾ ਕਿ ਪੰਜਾਬ ਸਰਕਾਰ ਦਾ ਕਾਨੂੰਨ ਹੈ ਕਿ 60 ਸਾਲ ਦੀ ਉਮਰ ਤੋਂ ਵਧ ਦੀ ਉਮਰ ਦੇ ਆਦਮੀ ਨੂੰ ਅਸੀਂ ਜਿਹਲ ਵਿੱਚ ਨਹੀਂ ਰਖ ਸਕਦੇ, ਇਸ ਲਈ ਮੈਂ ਇਹਨਾਂ ਨੂੰ ਜਿਹਲ ਤੋਂ ਬਾਹਰ ਕਢਵਾਉਣਾ ਚਾਹੁੰਦਾ ਹਾਂ। ਸਬ ਜੇਲ੍ਹਰ ਕਹਿਣ ਲਗਾ ਕਿ ਆਪਾਂ ਕੀ ਲੈਣਾ ਹੈ. ਇਹਨਾਂ ਗਲਾਂ ਤੋਂ ਆਪੇ ਛੇ ਮਹੀਨੇ ਕੈਦ ਕਟਕੇ ਚਲੇ ਜਾਣਗੇ। ਪਰ ਉਹ ਆਦਮੀ ਆਪਣੀ ਗਲ ਤੇ ਅੜਿਆ ਰਿਹਾ ਤੇ ਸਬ ਜੇਲ੍ਹਰ ਨੂੰ ਕਹਿਣ ਲਗਾ ਕਿ ਤੁਸੀਂ ਖਾਣਾ ਖਾਣ ਲਈ ਜਾਣਾ ਹੈ, ਤੁਸੀਂ ਜਾਓ। ਮੈਂ ਆਪੇ ਲਭ ਲਵਾਂਗਾ। ਉਸ ਆਦਮੀ ਨੇ ਫਾਈਲ ਲਭ ਕੇ ਸਬ ਜੇਲ੍ਹਰ ਦੇ ਅਗੇ ਰਖੀ ਅਤੇ ਕਹਿਣ ਲਗਾ ਕਿ ਜੇਲ੍ਹਰ ਸਾਹਿਬ ਇਸਤੇ ਦਸਤਖਤ ਕਰ ਦਿਓ। ਸਬ ਜੇਲ੍ਹਰ ਨੇ ਦਸਤਖਤ ਕਰ ਦਿਤੇ। ਉਹ ਆਦਮੀ ਸਿਧਾ ਸੰਤ ਜੀ ਕੋਲ ਗਿਆ ਅਤੇ ਕਹਿਣ ਲਗਾ ਕਿ ਸੰਤ ਜੀ ਤੁਹਾਡਾ ਕੰਮ ਹੋ ਗਿਆ ਹੈ। ਤੁਸੀਂ ਚਲੋ। ਸੰਤ ਜੀ 3-4 ਵਜੇ ਨੂੰ ਜਿਹਲ ਤੋਂ ਬਾਹਰ ਆ ਗਏ। ਬਾਹਰ ਆ ਕੇ ਘਰ ਫੋਨ ਕੀਤਾ ਕਿ ਮੈਨੂੰ ਜਿਹਲ ਤੋਂ ਛੁੱਟੀ ਮਿਲ ਗਈ ਹੈ। ਜਿਹੜਾ ਵੀ ਸੁਣੇ ਹੈਰਾਨ ਹੋਵੇ ਕਿ ਕਲ ਤੇ ਅਜੇ ਜਿਹਲ ਹੋਈ ਸੀ ਤੇ ਅਜ ਛੁਟੀ ਵੀ ਮਿਲ ਗਈ ਹੈ। ਫਿਰ ਕਿਸ ਤਰ੍ਹਾਂ ਉਸ ਅਕਾਲ ਪੁਰਖ ਦੇ ਸਾਖਿਆਤ ਅਵਤਾਰ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਧੰਨ, ਧੰਨ, ਧੰਨ, ਧੰਨ ਨਾ ਆਖੀਏ।

------

# ਜਦੋਂ ਸਤਿਗੁਰੂ ਜੀ ਨੇ ਸਿਖਦਾ ਰੂਪ ਧਾਰਕੇ ਮੇਰੀ ਰਖਿਆ ਕੀਤੀ

ਸਤਿਗੁਰੂ ਜਗਜੀਤ ਸਿੰਘ ਜੀ ਦੇ ਸਿਖ ਬੜੇ ਵਡੇ ਭਾਗਾਂ ਵਾਲੇ ਹਨ। ਸਤਿਗੁਰੂ ਜੀ ਹਰ ਸਮੇਂ ਹਰ ਸਿਖ ਦੇ ਨਾਲ ਹੀ ਹੁੰਦੇ ਹਨ। ਉਹ ਕਿਸ ਕਿਸ ਰੂਪ ਵਿੱਚ ਸਿਖ ਦੀ ਰਖਿਆ ਕਰਦੇ ਹਨ, ਪੜ੍ਹ ਸੁਣ ਕੇ ਹੈਰਾਨ ਹੋ ਜਾਈਦਾ ਹੈ। ਸ੍ਰੀ ਭੈਣੀ ਸਾਹਿਬ ਵਿੱਚ ਰਹਿਣ ਵਾਲੇ ਡਾਕਟਰ ਇਕਬਾਲ ਸਿੰਘ ਜੀ ਦੀ ਇਸ ਤਰ੍ਹਾਂ ਦੀ ਇਕ ਵਾਰਤਾ ਉਹਨਾਂ ਦੇ ਹੀ ਸ਼ਬਦਾਂ ਵਿੱਚ ਪੜ੍ਹੋ -

ਇਕ ਵਾਰੀ ਮੈਂ ਯੂ.ਪੀ. ਕਿਸੇ ਸੱਜਣ ਨੂੰ ਮਿਲਣ ਗਿਆ। ਇਹ ਕੋਈ 40 ਸਾਲ ਪਹਿਲਾਂ ਦੀ ਗਲ ਹੈ। ਆਪਣੇ ਸੱਜਣ ਕੋਲ ਦੋ ਦਿਨ ਠਹਿਰਨ ਤੋਂ ਬਾਅਦ ਆਪਣੇ ਮਿੱਤਰ ਤੋਂ ਆਪਣੇ ਘਰ ਪਰਤਣ ਦੀ ਆਗਿਆ ਲਈ। ਬੱਸ ਅਡੇ ਪਹੁੰਚ ਕੇ ਬੱਸ ਲਈ ਅਤੇ ਸ਼ਾਮ ਨੂੰ ਯੂ.ਪੀ. ਦੇ ਹੀ ਇਕ ਸ਼ਹਿਰ ਸਾਹਜਹਾਨਪੁਰ ਪਹੁੰਚ ਗਿਆ। ਰਿਕਸ਼ਾ ਲੈ ਕੇ ਰੇਲਵੇ ਸਟੇਸ਼ਨ ਜਾ ਉਤਰਿਆ। ਰੇਲਵੇ ਸਟੇਸ਼ਨ ਤੇ ਮੈਨੂੰ ਸਿੱਖ ਤਾਂ ਵਿਰਲੇ ਹੀ ਨਜ਼ਰ ਆਏ ਪਰ ਭਈਆਂ ਦਾ ਚੰਗਾ ਰਸ਼ ਸੀ। ਮੈਂ ਵੀ ਇਕ ਟੁਟੇ ਜਿਹੇ ਬੈਂਚ ਤੇ ਕੰਬਲ ਦੀ ਬੁੱਕਲ ਮਾਰ ਕੇ ਬੈਠ ਗਿਆ। ਅਟੈਚੀ ਮੈਂ ਆਪਣੇ ਕੋਲ ਰਖ ਲਿਆ। ਕੜਾਕੇ ਦੀ ਠੰਢ ਸੀ। ਤਿੰਨ ਘੰਟੇ ਦੇ ਇੰਤਜ਼ਾਰ ਤੋਂ ਬਾਅਦ ਗੱਡੀ ਪਲੇਟਫਾਰਮ ਤੇ ਆ ਲਗੀ। ਮੈਂ ਟਿਕਟ ਕਟਾ ਕੇ ਗੱਡੀ ਦੇ ਡੱਬੇ ਵਿੱਚ ਜਾ ਬੈਠਾ। ਡੱਬਾ ਬਿਲਕੁਲ ਵਿਹਲਾ ਸੀ। ਕੋਈ ਵਿਰਲੀ ਸਵਾਰੀ ਹੀ ਡੱਬੇ ਵਿੱਚ ਬੈਠੀ ਸੀ। ਮੈਂ ਸੋਚਿਆ ਕਿ ਇਹ ਵੀ ਚੰਗਾ ਹੋਇਆ ਕਿ ਸਵਾਰੀਆਂ ਘਟ ਨੇ ਮੈਂ ਫਟੇ ਉਤੇ ਸੌਂ ਕੇ ਜਾਵਾਂਗਾ। ਰੇਲ ਸ਼ਾਹਜਹਾਨਪੁਰ ਤੋਂ ਦਿੱਲੀ ਤਕ ਹੀ ਆਉਣੀ ਸੀ। ਸਾਰੀ ਰਾਤ ਦਾ ਸਫ਼ਰ ਸੀ। ਮੈਂ ਤਿੰਨ ਸਵਾਰੀਆਂ ਵਾਲੇ ਫੱਟੇ ਤੇ ਹੀ ਬੈਠ ਗਿਆ। ਤਾਂ ਕਿ ਗੱਡੀ ਚੱਲਣ ਤੇ ਇਸੇ ਫੱਟੇ ਤੇ ਹੀ ਲੰਮਾ ਪੈ ਸਕਾਂ। ਗੱਡੀ ਇਕ ਘੰਟਾ ਪਲੇਟਫਾਰਮ ਤੇ ਖਲੋਤੀ ਰਹੀ। ਜਿਵੇਂ-ਜਿਵੇਂ ਗੱਡੀ ਦੇ ਚੱਲਣ ਦਾ ਸਮਾਂ ਨੇੜੇ ਆਇਆ ਰੇਲ ਤੇ ਸਵਾਰੀਆਂ ਚੜ੍ਹਦੀਆਂ ਗਈਆਂ। ਸਾਡਾ ਡੱਬਾ ਵੀ ਸਵਾਰੀਆਂ ਨਾਲ ਪੂਰੀ ਤਰ੍ਹਾਂ ਭਰ ਗਿਆ। ਮੈਂ ਸੋਚਿਆ ਅਜ ਸਾਰਾ ਦਿਨ ਨਿਤਨੇਮ ਨਹੀਂ ਕਰ ਸਕਿਆ। ਚਲ ਘੰਟਾ ਦੋ ਘੰਟੇ ਨਿਤਨੇਮ ਹੀ ਕਰ ਲੈਂਦੇ ਹਾਂ। ਜਦੋਂ ਨੀਂਦਰ ਆਏਗੀ ਬੈਠਾ ਬੈਠਾ ਹੀ ਸੌਂ ਲਵਾਂਗਾ। ਮੈਂ ਆਪਣੇ ਅਟੈਚੀ ਵਿਚੋਂ ਮਾਲਾ ਕਢੀ ਅਰਦਾਸ ਕੀਤੀ ਅਤੇ ਭਜਨ ਕਰਨ ਲਗ ਪਿਆ। ਕੁਝ ਮਿੰਟਾਂ ਵਿੱਚ ਗੱਡੀ ਪਲੇਟਫਾਰਮ ਤੋਂ ਹੌਲੀ ਹੌਲੀ ਚਲ ਪਈ। ਗੱਡੀ ਦੇ ਟੁਰਨ ਦੀ ਦੇਰ ਸੀ 10-12 ਭਈਏ ਕੁਝ ਅਗਲੀ ਬਾਰੀ ਵਿਚੋਂ ਅਤੇ ਕੁਝ ਪਿਛਲੀ ਬਾਰੀ ਵਿਚੋਂ ਸਾਡੇ ਡੱਬੇ ਵਿੱਚ ਚੜ੍ਹ ਆਏ। ਪੰਜ ਸੱਤ ਮਿੰਟਾਂ ਵਿੱਚ ਹੀ ਗੱਡੀ ਨੇ ਰਫ਼ਤਾਰ ਫੜ ਲਈ। ਗੱਡੀ ਵਿੱਚ ਸਵਾਰ ਹੋਏ ਭਈਏ ਹਥਿਆਰਾਂ ਨਾਲ ਲੈਸ ਸਨ। ਕਿਸੇ ਕੋਲ ਦੁਨਾਲੀ ਬੰਦੂਕ ਸੀ, ਕਿਸੇ ਕੋਲ ਰਿਵਾਲਵਰ, ਕਿਸੇ ਕੋਲ ਡਾਂਗ ਅਤੇ ਕਿਸੇ

ਕੋਲ ਕੁਹਾੜੀ ਫੜੀ ਹੋਈ ਸੀ। ਕੋਈ ਵੀ ਭਈਆ ਹੱਥੋਂ ਖਾਲੀ ਨਹੀਂ ਸੀ। ਸਵਾਰੀਆਂ ਆਪਣੀਆਂ ਸੀਟਾਂ ਤੇ ਬੈਠੀਆਂ ਸਨ ਪਰ ਭਈਏ ਖੜ੍ਹੇ ਸਨ। ਅਸਲ ਵਿੱਚ ਉਹ ਭਈਏ ਸਾਰੇ ਡਾਕੂ ਸਨ। ਗੱਡੀ ਦੀ ਰਫਤਾਰ ਪੂਰੀ ਤੇਜ਼ ਹੋਣ ਤੋਂ ਬਾਅਦ ਉਹਨਾਂ ਨੇ ਸਵਾਰੀਆਂ ਨੂੰ ਕਹਿਣਾ ਸ਼ੁਰੂ ਕਰ ਦਿਤਾ ਕਿ ਆਪਕੇ ਪਾਸ ਜੋ ਭੀ ਪੈਸਾ, ਸੋਨਾ, ਚਾਂਦੀ ਯਾ ਔਰ ਕੋਈ ਕੀਮਤੀ ਸਮਾਨ ਹੈ ਵੋਹ ਹਮਾਰੇ ਹਵਾਲੇ ਕਰ ਦੋ। ਜੋ ਆਦਮੀ ਹਮੇਂ ਅਪਨਾ ਸਾਮਾਨ ਨਹੀਂ ਦੇਗਾ ਉਸੇ ਹਮ ਗੋਲੀ ਮਾਰ ਦੇਂਗੇ। ਸਾਰੇ ਸਮਝ ਗਏ ਕਿ ਇਹ ਤੇ ਡਾਕੂ ਨੇ ਅਤੇ ਗੱਡੀ ਲੁੱਟਣ ਵਾਸਤੇ ਗੱਡੀ ਵਿੱਚ ਚੜ੍ਹੇ ਨੇ। ਸਵਾਰੀਆਂ ਨੇ ਆਪਣੀ ਮੁੰਦਰੀਆਂ, ਕੜੇ, ਵਾਲੀਆਂ, ਘੜੀਆਂ ਅਤੇ ਪਰਸ ਆਦਿ ਡਾਕੂਆਂ ਦੇ ਹਵਾਲੇ ਕਰਨੇ ਸ਼ੁਰੂ ਕਰ ਦਿਤੇ। ''ਨਿਕਾਲੋ ਆਪਣਾ ਕੀਮਤੀ ਸਮਾਨ ਔਰ ਹਮਾਰੇ ਹਵਾਲੇ ਕਰ ਦੋ ਵਰਨਾ ਹਮ ਤੁਮੇਂ ਗੋਲੀ ਸੇ ਉੜਾ ਦੇਂਗੇ।'' ਡਾਕੂਆਂ ਨੇ ਇਕ ਵਾਰੀ ਫੇਰ ਲਲਕਾਰਾ ਮਾਰਿਆ। ਮੇਰੇ ਹੱਥੀਂ ਘੜੀ ਪਾਈ ਹੋਈ ਸੀ ਹੱਥੀਂ ਸੋਨੇ ਦਾ ਕੜਾ ਸੀ ਅਤੇ ਉਂਗਲ ਵਿੱਚ ਮੁੰਦਰੀ ਪਾਈ ਹੋਈ ਸੀ। ਪਰ ਮੈਂ ਕੰਬਲ ਦੀ ਬੁੱਕਲ ਮਾਰ ਕੇ ਮਾਲਾ ਫੇਰ ਕੇ ਭਜਨ ਕਰਦਾ ਰਿਹਾ। ਗੱਡੀ ਤੇਜ਼ ਰਫ਼ਤਾਰ ਦੌੜੀ ਜਾ ਰਹੀ ਸੀ। ਦੋ ਚਾਰ ਮਿੰਟ ਠਹਿਰ ਡਾਕੂਆਂ ਨੇ ਸਵਾਰੀਆਂ ਨੂੰ ਕੁੱਟਣਾ ਸ਼ੁਰੂ ਕਰ ਦਿੱਤਾ। ਡੱਬੇ ਵਿੱਚ ਚੀਕ ਚਿਹਾੜਾ ਮੱਚ ਗਿਆ। ਇਕ ਡੱਬੇ ਤੋਂ ਦੂਸਰੇ ਡੱਬੇ ਵਿੱਚ ਜਾਣ ਵਾਸਤੇ ਕੋਈ ਰਸਤਾ ਵੀ ਨਹੀਂ ਸੀ। ਤਾਂ ਜੋ ਲੋਕੀਂ ਦੂਸਰੇ ਡੱਬੇ ਵਿੱਚ ਵੜਕੇ ਆਪਣੀ ਜਾਨ ਬਚਾ ਸਕਣ। ਕਿਸੇ ਦੇ ਸੋਟਾ ਮਾਰ ਕਿਸੇ ਦੇ ਕੁਹਾੜੀ ਮਾਰ ਸਭ ਸਵਾਰੀਆਂ ਲਹੂ ਲੁਹਾਨ ਕੀਤੀਆਂ ਜਾ ਰਹੀਆਂ ਸਨ। ਸਾਰੇ ਪਾਸੇ ਬਚਾਓ-ਬਚਾਓ ਦੀਆਂ ਅਵਾਜ਼ਾਂ ਸੁਣਾਈ ਦੇਣ ਲਗੀਆਂ। ਪਰ ਬਚਾਵੇ ਕਿਹੜਾ। ਇੰਨੇ ਨੂੰ ਸਵਾਰੀਆਂ ਵਿੱਚੋਂ ਇਕ ਹੱਟਾ ਕੱਟਾ ਨੌਜਵਾਨ ਉਠਿਆ ਜਿਹੜਾ ਸਰੀਰ ਵਲੋਂ ਪਹਿਲਵਾਨ ਲਗਦਾ ਸੀ। ਉਸਨੇ ਉਠਦੇ ਸਾਰ ਇਕ ਡਾਕੂ ਨੂੰ ਜੱਫ਼ਾ ਮਾਰ ਕੇ ਥੱਲੇ ਸੁਟ ਲਿਆ ਅਤੇ ਆਪ ਉਸਦੇ ਉਤੇ ਬੈਠ ਗਿਆ। ਉਸਨੇ ਮੁੱਕੀਆਂ ਨਾਲ ਡਾਕੂ ਨੂੰ ਕੁਟਣਾ ਸ਼ੁਰੂ ਕਰ ਦਿੱਤਾ। ਇੰਨੇ ਨੂੰ ਦੂਸਰਾ ਡਾਕੂ ਉਥੇ ਪਹੁੰਚ ਗਿਆ। ਉਸਦੇ ਕੋਲ ਬਾਰਾਂ ਬੋਰ ਦੀ ਬੰਦੂਕ ਸੀ। ਉਸਨੇ ਡਾਕੂ ਦੇ ਢਿੱਡ ਦੇ ਉਤੇ ਬੈਠੇ ਪਹਿਲਵਾਨ ਦੀ ਪਿੱਠ ਦੇ ਉਤੇ ਬੰਦੂਕ ਦਾ ਮੂੰਹ ਰਖਕੇ ਬੰਦੂਕ ਦਾ ਘੋੜਾ ਦਬ ਦਿਤਾ। ਗੋਲੀ ਵਜਦਿਆਂ ਸਾਰ ਉਹ ਜਵਾਨ ਡੱਬੇ ਦੇ ਫਰਸ਼ ਤੇ ਜਾ ਡਿਗਾ ਅਤੇ ਤੜਫਨ ਲਗ ਪਿਆ। ਦੂਸਰੀ ਗੋਲੀ ਮੇਰੇ ਸਾਹਮਣੇ ਉਸਦੀ ਛਾਤੀ ਦੇ ਵਿੱਚ ਮਾਰੀ। ਲਹੂ ਦੀਆਂ ਧਤੀਰੀਆਂ ਛੁੱਟ ਪਈਆਂ। ਫਿਰ ਨਹੀਂ ਉਹ ਜਵਾਨ ਤੜਫਿਆ। ਥਾਂ ਤੇ ਹੀ ਉਸਦੀ ਮੌਤ ਹੋ ਗਈ। ਡਾਕੂਆਂ ਨੇ ਸਵਾਰੀਆਂ ਕੋਲੋਂ ਸਮਾਨ ਖੋਹਣਾ ਸ਼ੁਰੂ ਕਰ ਦਿਤਾ। ਜਿਸ ਕੋਲ ਬੈਗ ਸੀ। ਬੈਗ ਖੋਹ ਲਿਆ। ਜਿਸ ਕੋਲ ਅਟੈਚੀ ਸੀ। ਅਟੈਚੀ ਖੋਹ ਲਿਆ। ਸਾਰੀਆਂ ਸਵਾਰੀਆਂ ਦੇ ਸਿਰ ਮੱਥੇ ਪਾਟ ਗਏ ਸਨ। ਸਿਰਾਂ ਵਿਚੋਂ ਖ਼ੂਨ ਵਗ ਰਿਹਾ ਹੈ। ਮੇਰੇ ਵਾਲੇ ਫੱਟੇ ਤੇ ਬੈਠੀਆਂ ਸਵਾਰੀਆਂ ਅਤੇ ਮੇਰੀ ਸਾਹਮਣੀ ਸੀਟ ਤੇ ਬੈਠੀਆਂ ਸਵਾਰੀਆਂ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਈਆਂ। ਸਾਰਿਆਂ ਦੇ

ਕਪੜੇ ਖੂਨ ਨਾਲ ਲੱਥ ਪੱਥ ਹੋ ਚੁੱਕੇ ਸਨ। ਮੇਰਾ ਸਾਰਾ ਸਰੀਰ ਡਰ ਦੇ ਮਾਰੇ ਕੰਬ ਰਿਹਾ ਸੀ। ਪਰ ਮੈਂ ਹੱਥ ਵਿਚੋਂ ਮਾਲਾ ਨਹੀਂ ਛੱਡੀ ਅਤੇ ਭਜਨ ਵੀ ਕਰਨਾ ਬੰਦ ਨਹੀਂ ਕੀਤਾ। ਸੋਚ ਰਿਹਾ ਸੀ ਮਨਾ ਹੁਣ ਤੇਰੀ ਵਾਰੀ ਹੈ। ਇਹ ਡਾਕੂ ਤੇਰਾ ਵੀ ਇਹ ਹੀ ਹਾਲ ਕਰਨਗੇ ਜੋ ਬਾਕੀਆਂ ਦਾ ਕੀਤਾ ਹੈ। ਇੰਨੇ ਚਿਰ ਨੂੰ ਦੋ ਕੁ ਹੱਥ ਲੰਮਾ ਸਾਰਾ ਮੋਟਾ ਡੰਡਾ ਲੈ ਕੇ ਇਕ ਡਾਕੂ ਮੇਰੇ ਸਿਰ ਵਿੱਚ ਮਾਰਨ ਲਈ ਮੇਰੇ ਵਲ ਵਧਿਆ। ਦੋਹਾਂ ਹੱਥਾਂ ਨਾਲ ਉਸਨੇ ਉਹ ਡੰਡਾ ਆਪਣੇ ਸਿਰ ਤੋਂ ਉਪਰ ਵਲ ਕੀਤਾ, ਮੈਂ ਵੀ ਆਪਣੇ ਬਚਾ ਵਾਸਤੇ ਦੋਵੇਂ ਹਥ ਉਪਰ ਕੀਤੇ ਤਾਂ ਜੋ ਉਸ ਡੰਡੇ ਦੇ ਵਾਰ ਨੂੰ ਸਿਰ ਵਿੱਚ ਵੱਜਨ ਤੋਂ ਰੋਕ ਸਕਾਂ। ਮੇਰਾ ਇਕ ਹਥ ਖਾਲੀ ਸੀ ਅਤੇ ਦੂਸਰੇ ਹਥ ਵਿੱਚ ਮਾਲਾ ਸੀ। ਇੰਨੇ ਚਿਰ ਨੂੰ ਮੈਂ ਕੀ ਵੇਖਿਆ ਕਿ ਅੱਖ ਦੇ ਫੁਲਕਾਰੇ ਨਾਲ ਮੇਰੇ ਅਤੇ ਉਸ ਡਾਕੂ ਭਈਏ ਦੇ ਵਿਚਕਾਰ ਇਕ ਸਿੱਖ ਆਣ ਖਲੋਤਾ। ਉਸ ਸਿੱਖ ਦਾ ਮੇਰੇ ਵਲ ਪਿੱਛਾ ਸੀ ਅਤੇ ਡਾਕੂ ਵਲ ਮੂੰਹ ਸੀ। ਮੈਂ ਵੇਖਿਆ ਕਿ ਉਸ ਸਿੱਖ ਦੇ ਤੇੜ ਕਛਹਿਰਾ ਹੈ, ਪਿੰਡਾ ਨੰਗਾ ਹੈ ਅਤੇ ਸਿਰ ਤੇ ਨਾਮਧਾਰੀ ਸਿੱਧੀ ਦਸਤਾਰ ਬੱਧੀ ਹੋਈ ਹੈ। ਉਸ ਸਿੱਖ ਨੇ ਮੇਰੇ ਬਚਾਅ ਲਈ ਡਾਕੂ ਨੂੰ ਜ਼ੋਰ ਦੀ ਦੋਹਾਂ ਹੱਥਾਂ ਨਾਲ ਪਿੱਛੇ ਨੂੰ ਧੱਕਾ ਮਾਰਿਆ। ਡਾਕੂ ਪਿੱਛੇ ਜਾ ਡਿੱਗਾ। ਉਸਦੀ ਟੋਟਨ ਸੀਟ ਦੇ ਕੋਨੇ ਨਾਲ ਜਾ ਵੱਜੀ। ਚੀਕਦਾ ਹੋਇਆ ਭਈਆ ਉਠਿਆ ਅਤੇ ਆਪਣਾ ਗੰਜਾ ਸਿਰ ਹਥ ਨਾਲ ਪਿਛਲੇ ਪਾਸਿਓਂ ਮਲਣ ਲੱਗਾ। ਉਸ ਦੇ ਹੱਥ ਲਹੂ ਨਾਲ ਭਰ ਗਏ। ਕਿਉਂਕਿ ਸਿਰ ਪਿਛਲੇ ਪਾਸਿਓਂ ਸੀਟ ਦੇ ਕੋਨੇ ਨਾਲ ਵੱਜਣ ਕਰਕੇ ਪਾਟ ਗਿਆ ਸੀ। ਉਹ ਡਾਕੂ ਅੱਖਾਂ ਵਿਚੋਂ ਅੱਥਰੂ ਕੇਰਦਾ ਭੱਜ ਗਿਆ। ਹੁਣ ਮੇਰੇ ਸਾਹਮਣੇ ਖਲੋਤਾ ਸਿਖ ਮੈਨੂੰ ਨਜ਼ਰ ਨਹੀਂ ਸੀ ਆ ਰਿਹਾ। ਮੈਂ ਹੈਰਾਨ ਸਾਂ ਕਿ ਉਹ ਸਿਖ ਜਿਸਨੇ ਮੇਰੀ ਸਹਾਇਤਾ ਕੀਤੀ ਹੈ ਉਹ ਇੰਨੀ ਛੇਤੀ ਕਿਧਰ ਗਿਆ ? ਦੋ ਤਿੰਨ ਮਿੰਟ ਬਾਅਦ ਇਕ ਹੋਰ ਡਾਕੂ ਜਿਸ ਦੇ ਹਥ ਵਿੱਚ ਰਿਵਾਲਵਰ ਸੀ ਮੈਨੂੰ ਗੋਲੀ ਮਾਰਨ ਵਾਸਤੇ ਮੇਰੇ ਵਲ ਵਧਿਆ। ਇੰਨੇ ਚਿਰ ਨੂੰ ਫਿਰ ਉਹ ਹੀ ਸਿੱਖ ਸਾਡੇ ਦੋਹਾਂ ਦੇ ਦਰਮਿਆਨ ਖਲੋਤਾ ਦਿਸ ਪਿਆ। ਡਾਕੂ ਨੇ ਮੇਰੇ ਵਲ ਰਿਵਾਲਵਰ ਦਾ ਮੂੰਹ ਕਰਕੇ ਘੋੜਾ ਦਬਾਇਆ। ਸਿਖ ਨੇ ਇਕ ਸਕਿੰਟ ਵਿੱਚ ਡਾਕੂ ਦਾ ਹੱਥ ਉਪਰ ਛਤ ਵਲ ਕਰ ਦਿੱਤਾ। ਠਾਹ ਦੀ ਆਵਾਜ਼ ਆਈ ਅਤੇ ਗੋਲੀ ਡੱਬੇ ਦੀ ਛੱਤ ਵਿਚ ਜਾ ਵੱਜੀ। ਫਿਰ ਉਸ ਸਿਖ ਨੇ ਡਾਕੂ ਨੂੰ ਜ਼ੋਰ ਦੀ ਪਿੱਛੇ ਵਲ ਧੱਕਾ ਦਿੱਤਾ। ਡਾਕੂ ਪਿਛੇ ਫਰਸ਼ ਤੇ ਜਾ ਡਿੱਗਾ। ਉਸਦੇ ਹੱਥੋਂ ਰਿਵਾਲਵਰ ਫਰਸ਼ ਤੇ ਜਾ ਡਿਗੀ ਅਤੇ ਡਾਕੂ ਉਥੋਂ ਉਠ ਕੇ ਭੱਜ ਗਿਆ। ਉਸ ਤੋਂ ਬਾਅਦ ਸਿਖ ਫਿਰ ਗਾਇਬ ਸੀ। ਮੈਂ ਛੱਤ ਵਲ ਨਜ਼ਰ ਮਾਰੀ। ਗੋਲੀ ਵੱਜਨ ਨਾਲ ਛੱਤ ਵਿੱਚ ਮੋਰੀ ਹੋ ਗਈ ਸੀ। ਮੇਰੀਆਂ ਲੱਤਾਂ ਕੰਬ ਰਹੀਆਂ ਸਨ ਅਤੇ ਮੈਂ ਭਜਨ ਕਰ ਰਿਹਾ ਸਾਂ। ਇਹ ਲੁੱਟਣ ਖੋਹਣ ਦਾ ਕੰਮ ਕੋਈ ਅੱਧੇ ਪੌਣੇ ਘੰਟੇ ਵਿੱਚ ਪੂਰਾ ਹੋ ਗਿਆ ਹੋਵੇਗਾ।

ਡਾਕੂਆਂ ਨੇ ਸਾਰੀਆਂ ਸਵਾਰੀਆਂ ਦਾ ਸਮਾਨ ਡੱਬੇ ਦੇ ਦਰਵਾਜ਼ਿਆਂ ਕੋਲ ਜਮ੍ਹਾਂਕਰ ਲਿਆ ਅਤੇ ਇਕ ਡਾਕੂ ਨੇ ਡੱਬੇ ਦੀ ਜ਼ੰਜ਼ੀਰ ਖਿੱਚ ਦਿੱਤੀ। ਹੌਲੀ ਹੌਲੀ ਗੱਡੀ

ਖੜ੍ਹੀ ਹੋ ਗਈ। ਡਾਕੂਆਂ ਨੇ ਜਲਦੀ ਨਾਲ ਲੁਟਿਆ ਹੋਇਆ ਸਮਾਨ ਥੱਲੇ ਸੁਟਿਆ ਅਤੇ ਹਨੇਰੇ ਦਾ ਲਾਭ ਲੈਂਦੇ ਹੋਏ ਅਲੀ ਪੰਜਾ ਹੋ ਗਏ। ਗੱਡੀ ਜੰਗਲ ਬੀਆਬਾਨ ਵਿੱਚ ਖਲੋਤੀ ਸੀ। ਚਾਰੇ ਪਾਸੇ ਹਨੇਰਾ ਸੀ। ਗੱਡੀ ਦਾ ਡਰਾਈਵਰ ਅਤੇ ਗਾਰਡ ਵਗੈਰਾ ਆਏ ਅਤੇ ਸਾਡੇ ਡੱਬੇ ਵਿੱਚ ਚੜ੍ਹ ਕੇ ਵੇਖਿਆ। ਪੁਛਣ ਲਗੇ ਕਿਆ ਹੂਆ ਹੈ ? ਯਹ ਤੋਂ ਸਭ ਕੋ ਚੋਟੇਂ ਲਗੀ ਹੈਂ। ਲੋਕਾਂ ਨੇ ਦਸਿਆ ਕਿ ਡਾਕੂ ਆਏ ਸੀ ਉਹ ਲੋਕਾਂ ਨੂੰ ਮਾਰ ਕੁੱਟ ਕੇ ਸਮਾਨ ਲੁੱਟ ਕੇ ਲੈ ਗਏ ਹਨ। ਉਹਨਾਂ ਨੇ ਹੀ ਜ਼ੰਜ਼ੀਰ ਖਿੱਚੀ ਹੈ, ਸਵਾਰੀਆਂ ਨੇ ਦੱਸਿਆ ਕਿ ਇਕ ਸਵਾਰੀ ਦੀ ਗੋਲੀ ਲੱਗਣ ਨਾਲ ਮੌਤ ਵੀ ਹੋ ਗਈ ਹੈ। ਉਹ ਮੁਲਾਜ਼ਮ ਜਿੰਨ੍ਹਾਂ ਦੀ ਗਿਣਤੀ ਪੰਜ ਸੀ ਉਹ ਮਰੇ ਆਦਮੀ ਦੀ ਲਾਸ਼, ਜਿਹੜੀ ਮੇਰੀ ਸੀਟ ਦੇ ਬਿਲਕੁਲ ਕੋਲ ਪਈ ਸੀ, ਕੋਲ ਆਏ। ਦੋ ਮਿੰਟ ਲਾਸ਼ ਦੇ ਕੋਲ ਖਲੋ ਕੇ ਥਲੇ ਉਤਰੇ ਅਤੇ ਹਥੌੜੀਆਂ ਨਾਲ ਖੜਾਕ ਕਰਨ ਲਗੇ। ਦਸ ਪੰਦਰਾਂ ਹਥੌੜੀਆਂ ਦੀਆਂ ਸੱਟਾ ਉਹਨਾਂ ਡੱਬੇ ਦੇ ਥੱਲੇ ਵਾਲੇ ਹਿੱਸੇ ਤੇ ਮਾਰੀਆਂ ਅਤੇ ਗੱਲਾਂ ਕਰਦੇ ਸਾਰੇ ਜਨੇ ਇੰਜਨ ਵਲ ਚਲੇ ਗਏ। ਦੱਸਾਂ ਕੁ ਮਿੰਟਾਂ ਬਾਅਦ ਗੱਡੀ ਫਿਰ ਚਲ ਪਈ। ਅੱਧੇ ਕੁ ਘੰਟੇ ਬਾਅਦ ਇਕ ਵਡਾ ਸਾਰਾ ਸਟੇਸ਼ਨ ਆਇਆ। (ਗੱਲ ਅੱਜ ਤੋਂ ਚਾਹਲੀ ਸਾਲ ਪੁਰਾਣੀ ਹੋਣ ਕਰਕੇ ਸਟੇਸ਼ਨ ਦਾ ਨਾਂ ਹੁਣ ਮੈਨੂੰ ਯਾਦ ਨਹੀਂ)। ਉਥੇ ਗੱਡੀ ਰੁਕੀ। ਗੱਡੀ ਰੁਕਣ ਤੋਂ ਪੰਜਾਂ ਕੁ ਮਿੰਟਾਂ ਬਾਅਦ ਸਾਡੇ ਡੱਬੇ ਵਿੱਚ ਪੁਲੀਸ ਆਈ। ਸਾਰੀਆਂ ਸਵਾਰੀਆਂ ਨੂੰ ਉਹਨਾਂ ਨੇ ਥੱਲੇ ਉਤਰਨ ਵਾਸਤੇ ਕਿਹਾ। ਡੱਬੇ ਦਾ ਫਰਸ਼ ਖ਼ੂਨ ਨਾਲ ਲੱਥ ਪੱਥ ਸੀ। ਡੱਬੇ ਦੀਆਂ ਦੀਵਾਰਾਂ ਅਤੇ ਸੀਟਾਂ ਉੱਤੇ ਵੀ ਖ਼ੂਨ ਲਗਾ ਸੀ। ਮੈਂ ਆਪਣਾ ਅਟੈਚੀ ਫੜਕੇ ਸਵਾਰੀਆਂ ਦੇ ਨਾਲ ਥੱਲੇ ਉੱਤਰ ਆਇਆ। ਪੁਲੀਸ ਨੇ ਮਰੇ ਹੋਏ ਆਦਮੀ ਦੀ ਲਾਸ਼ ਥੱਲੇ ਲਾਹੀ। ਇਨੇ ਚਿਰ ਨੂੰ ਡਾਕਟਰਾਂ ਅਤੇ ਨਰਸਾਂ ਦੀ ਟੀਮ ਸਵਾਰੀਆਂ ਨੂੰ ਮਲਹਮ ਪੱਟੀ ਕਰਨ ਲਗ ਪਈ। ਤਿੰਨ ਸਵਾਰੀਆਂ ਨੂੰ ਬਹੁਤ ਗੰਭੀਰ ਚੋਟਾਂ ਲਗੀਆਂ ਸਨ। ਉਹ ਅਰਧ ਬੇਹੋਸ਼ੀ ਦੀ ਹਾਲਤ ਵਿੱਚ ਸਨ। ਡਾਕਟਰ ਨੇ ਉਹਨਾਂ ਤਿੰਨਾਂ ਨੂੰ ਐਂਬੂਲੈਂਸ ਵਿੱਚ ਪਾ ਕੇ ਹਸਪਤਾਲ ਭੇਜ ਦਿੱਤਾ। ਪੁਲੀਸ ਨੇ ਲਿਖਾ ਪੜ੍ਹੀ ਕਰਨੀ ਸ਼ੁਰੂ ਕੀਤੀ। ਡਾਕਟਰ ਨੇ ਮੈਨੂੰ ਕਿਹਾ ਬਾਬਾ ਜੀ ਆਪ ਭੀ ਪੱਟੀ ਕਰਵਾ ਲੋ। ਮੈਂ ਜਵਾਬ ਦਿੱਤਾ ਕਿ ਮੇਰੇ ਤੇ ਕਹੀਂ ਨਹੀਂ ਲਗੀ। ਡਾਕਟਰ ਕਹਿਣ ਲਗਾ ਕਿ ਆਪਕੇ ਪਜਾਮੇ ਪਰ ਭੀ ਖ਼ੂਨ ਲਗਾ ਹੈ। ਮੈਂ ਵੇਖਿਆ ਕਿ ਮੇਰੇ ਪਜਾਮੇ ਨੂੰ ਬਹੁਤ ਖ਼ੂਨ ਲਗਾ ਹੋਇਆ ਸੀ। ਮੈਂ ਪਜਾਮਾ ਉਤੇ ਕਰਕੇ ਵੇਖਿਆ ਮੇਰੇ ਕਿਧਰੇ ਸੱਟ ਨਹੀਂ ਸੀ। ਅਸਲ ਵਿੱਚ ਜਦੋਂ ਮੈਂ ਆਪਣੀ ਸੀਟ ਤੋਂ ਉਠਕੇ ਗੱਡੀ ਤੋਂ ਥਲੇ ਆਉਣ ਲਈ ਤੁਰਿਆ ਸੀ ਤਾਂ ਰਸਤੇ ਵਿੱਚ ਲਾਸ਼ ਸੀ। ਆਸੇ ਪਾਸੇ ਲੰਘਣ ਨੂੰ ਰਸਤਾ ਨਹੀਂ ਸੀ। ਇਸ ਵਾਸਤੇ ਮੈਨੂੰ ਲਾਸ਼ ਦੇ ਉਤੋਂ ਦੀ ਲੰਘਣਾ ਪਿਆ ਸੀ। ਉਸ ਲਾਸ਼ ਨਾਲੋਂ ਮੇਰੇ ਪਜਾਮੇ ਨੂੰ ਕਾਫੀ ਖ਼ੂਨ ਲੱਗ ਗਿਆ ਸੀ। ਪੁਲੀਸ ਨੇ ਸਵਾਰੀਆਂ ਦੇ ਬਿਆਨ ਲੈਣੇ ਸ਼ੁਰੂ ਕੀਤੇ। ਸਭ ਨੇ ਆਪਣੇ ਬਿਆਨ ਕਲਮਬੰਦ ਕਰਵਾਏ। ਸਭ ਤੋਂ ਬਾਅਦ ਮੇਰੀ ਵਾਰੀ ਆਈ। ਮੇ ਰੇ ਕੋਲੋਂ ਵੀ ਪੁਲੀਸ ਨੇ ਪੁੱਛਗਿੱਛ ਕੀਤੀ। ਮੈਂ ਸਾਰੀ ਵਾਰਦਾਤ ਜੋ ਮੇਰੇ ਸਾਹਮਣੇ ਬੀਤੀ

ਸੀ ਕਹਿ ਸੁਣਾਈ। ਠਾਣੇਦਾਰ ਪੁੱਛਣ ਲੱਗਾ ਕਿ ਬਾਬਾ ਜੀ ਯਹ ਬਤਾਓ ਕਿ ਸਭ ਸਵਾਰੀਓਂ ਕੋ ਡਾਕੂਆਂ ਨੇ ਮਾਰਾ। ਸਭ ਕਾ ਸਮਾਨ ਭੀ ਲੂਟ ਕਰ ਲੇ ਗਏ। ਪੈਸਾ ਸੋਨਾ ਚਾਂਦੀ ਸਭ ਸਾਥ ਲੇ ਗਏ। ਪਰ ਨਾ ਤੋਂ ਡਾਕੂਓਂ ਨੇ ਆਪ ਕੋ ਮਾਰਾ ਨਾ ਆਪਕਾ ਸਾਮਾਨ ਲੂਟਾ। ਆਪਕੇ ਪਾਸ ਸੋਨੇ ਦਾ ਕੜਾ ਭੀ ਥਾਂ, ਸੋਨੇ ਕੀ ਮੁੰਦਰੀ ਭੀ ਥੀ, ਘੜੀ ਭੀ ਹੈ ਔਰ ਆਪ ਕੇ ਪਾਸ ਅਟੈਚੀ ਭੀ ਹੈ। ਆਪ ਔਰ ਆਪਕਾ ਸਾਮਾਨ ਕੈਸੇ ਬਚ ਗਿਆ। ਮੈਂ ਕੰਬਲ ਦੀ ਬੁੱਕਲ ਵਿੱਚੋਂ ਸੱਜਾ ਹੱਥ ਬਾਹਰ ਕਢ ਹਥ ਵਿੱਚ ਮਾਲਾ ਵਿਖਾ ਠਾਣੇਦਾਰ ਨੂੰ ਜੁਆਬ ਦਿਤਾ ਮੇਰੀ ਰਖਸ਼ਾ ਇਸ ਏਕ ਸੌ ਆਠ ਮਣਕੇ ਕੀ ਮਾਲਾ ਨੇ ਕੀ ਹੈ। ਮੇਰੇ ਨਾਲ ਬੈਠੀਆਂ ਸਵਾਰੀਆਂ ਨੇ ਵੀ ਕਿਹਾ ਕਿ ਜਦੋਂ ਸਾਨੂੰ ਲੁਟ ਅਤੇ ਮਾਰ ਰਹੇ ਸਨ ਤਾਂ ਇਹ ਬਾਬਾ ਜੀ ਆਪਨੇ ਮੂੰਹ ਵਿੱਚ ਕਿਸੇ ਮੰਤਰ ਦਾ ਜਾਪ ਕਰ ਰਹੇ ਸੀ। ਠਾਣੇਕਾਰ ਨੇ ਕਿਹਾ ਕਿ ਬਾਬਾ ਜੀ ਵੋਹ ਕੌਣ ਸਾ ਮੰਤਰ ਹੈ। ਹਮੇਂ ਭੀ ਬਤਾਓ। ਮੈਂ ਕਿਹਾ ਹਮਾਰੇ ਸਤਿਗੁਰੂ ਜੀ ਕਾ ਹੁਕਮ ਹੈ ਕਿ ਯਹ ਮੰਤਰ ਕਿਸੋ ਕੋ ਬਤਾਨਾ ਨਹੀਂ। ਉਸਨੇ ਫਿਰ ਪੁੱਛਿਆ, "ਕਿਆ ਨਾਮ ਹੈ ਆਪ ਕੇ ਸਤਿਗੁਰੂ ਜੀ ਕਾ ?" ਮੈਂ ਜੁਆਬ ਦਿਤਾ ਕਿ ਮੇਰੇ ਸਤਿਗੁਰੂ ਜੀ ਕਾ ਨਾਮ ਸਤਿਗੁਰੂ ਜਗਜੀਤ ਸਿੰਘ ਜੀ ਹੈ। ਮੈਂ ਕਿਹਾ ਕਿ ਮਾਲਾ ਔਰ ਮੰਤਰ ਤੋਂ ਰਖਸ਼ਾ ਕਰਤੇ ਹੀ ਹੈਂ। ਜਬ ਭੀ ਉਨਕੇ ਸ਼ਿਸ਼ਯ ਪਰ ਮੁਸੀਬਤ ਪੜਤੀ ਹੈ ਸਤਿਗੁਰੂ ਜੀ ਸ੍ਵਯੰ ਜਾ ਕਰ ਉਸਕੀ ਰਖਸ਼ਾ ਕਰਤੇ ਹਾਂ। ਜੈਸੇ ਆਜ ਮੇਰੀ ਕੀ ਹੈ। ਇੰਨੇ ਚਿਰ ਨੂੰ ਸਾਡੇ ਵਾਲਾ ਡੱਬਾ ਗੱਡੀ ਤੋਂ ਵੱਖਰਾ ਕੀਤਾ ਗਿਆ ਅਤੇ ਨਵਾਂ ਡੱਬਾ ਗੱਡੀ ਨਾਲ ਜੋੜਿਆ ਗਿਆ। ਠਣੇ ਦਾਰ ਨੇ ਮੇਰੇ ਪੈਰੀਂ ਹਥ ਲਾਇਆ ਅਤੇ ਕਿਹਾ ਕਿ ਧੰਨ ਹੈਂ ਆਪਕੇ ਸਤਿਗੁਰੂ ਜੀ। ਸਾਨੂੰ ਨਵੇਂ ਡੱਬੇ ਵਿਚ ਬਿਠਾਇਆ ਗਿਆ। ਗੱਡੀ ਦਿੱਲੀ ਨੂੰ ਰਵਾਨਾ ਹੋਈ। ਅਤੇ ਮੈਂ ਦਿਨ ਚੜੇ ਸਹੀ ਸਲਾਮਤ ਦਿੱਲੀ ਪਹੁੰਚ ਗਿਆ। ਮੈਂ ਆਪਣੇ ਸਤਿਗੁਰੂ ਨੂੰ ਧੰਨ ਕਹਿ ਰਿਹਾ ਸੀ ਜਿਸਨੇ ਇਨੀ ਵੱਡੀ ਬਿਪਤਾ ਵਿੱਚ ਮੇਰੀ ਸਿੱਖ ਦਾ ਰੂਪ ਧਾਰਕੇ ਰਖਿਆ ਕੀਤੀ। ਧੰਨ ਧੰਨ ਧੰਨ ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ।

------

# ਕਰਨ ਕਾਰਨ ਸਮਰੱਥ ਸਤਿਗੁਰੂ

ਅਨਹੋਣੀ ਨੂੰ ਹੋਣੀ ਕਰਨਾ ਪੂਰਨ ਸਤਿਗੁਰੂ ਦੇ ਵਸ ਹੈ। ਉਹ ਜੋ ਚਾਹੇ ਸੋ ਕਰ ਸਕਦਾ ਹੈ। ਸੰਨ 1975-76 ਦੇ ਨੇੜੇ ਦੀ ਵਾਰਤਾ ਹੈ। ਖਰੜ ਦੇ ਰਹਿਣ ਵਾਲੇ ਸੰਤ ਸੁਖਚੈਨ ਸਿੰਘ ਜੀ ਦਸਦੇ ਹਨ ਕਿ ਉਹਨਾਂ ਦੀ ਮਾਤਾ ਜੀ ਨੂੰ ਟੀ.ਬੀ. ਦੀ ਬੀਮਾਰੀ ਲਗ ਗਈ। ਬਹੁਤ ਸਾਰੇ ਡਾਕਟਰਾਂ ਨੂੰ ਵਿਖਾਇਆ। ਪਰ ਕੋਈ ਅਰਾਮ ਨਾ ਆਇਆ। ਹਾਰ ਕੇ ਡਾਕਟਰਾਂ ਨੇ ਜੁਆਬ ਦੇ ਦਿੱਤਾ ਕਿ ਇਹਨਾਂ ਦੀ ਜਿੰਨੀ ਸੇਵਾ ਕਰ ਸਕੋ ਕਰ ਲਵੋ। ਇਹਨਾਂ ਨੇ ਬਚਣਾ ਨਹੀਂ, ਉਹਨਾਂ ਦਿਨਾਂ ਵਿੱਚ ਸੰਤ ਜੀ ਦੇ ਪਿਤਾ ਜੀ ਬਾਹਰਲੇ ਦੇਸ਼

ਵਿੱਚ ਕੰਮ ਕਰਦੇ ਸਨ। ਇਸ ਲਈ ਉਹਨਾਂ ਦਾ ਆਉਣਾ ਵੀ ਮੁਸ਼ਕਿਲ ਸੀ।

ਸੰਤ ਜੀ ਦਸਦੇ ਹਨ ਕਿ ਬੜੇ ਦੁਖੀ ਮਨ ਨਾਲ ਮਾਤਾ ਜੀ ਦੇ ਕੱਪੜੇ, ਭਾਂਡੇ, ਬਿਸਤਰੇ ਆਦਿ ਸਭ ਕੁਛ ਵਖਰਾ ਕਰ ਦਿੱਤਾ ਤਾਂ ਕਿ ਇਹ ਬੀਮਾਰੀ ਕਿਸੇ ਹੋਰ ਨੂੰ ਨਾ ਲੱਗ ਜਾਵੇ। ਉਸ ਵੇਲੇ ਉਹਨਾਂ ਦੀ ਆਪਣੀ ਉਮਰ ਸਿਰਫ 10 ਕੁ ਸਾਲਾਂ ਦੀ ਸੀ। ਮਾਤਾ ਜੀ ਨੇ ਸੋਚਨਾ ਕਿ ਬੱਚੇ ਛੋਟੇ ਛੋਟੇ ਹਨ; ਮੇਰੇ ਜਾਣ ਤੋਂ ਬਾਅਦ ਬੱਚਿਆਂ ਨੂੰ ਕੌਣ ਸੰਭਾਲੇਗਾ। ਇਹ ਤੇ ਵਿਚਾਰੇ ਰੁਲ ਜਾਣਗੇ। ਹੁਣ ਤਾਂ ਸਤਿਗੁਰੂ ਜੀ ਦਾ ਹੀ ਆਸਰਾ ਸੀ। ਦੁਖੀ ਮਨ ਦੀ ਪੁਕਾਰ ਉਹ ਹੀ ਸੁਣਦੇ ਹਨ। ਉਹ ਹੀ ਸਮਰੱਥ ਹਨ। ਉਹਨਾਂ ਦੀ ਸੱਚੇ ਮਨ ਨਾਲ ਕੀਤੀ ਅਰਦਾਸ ਪਵਿਤ੍ਰ ਚਰਨਾਂ ਵਿਚ ਪਰਵਾਨ ਹੋ ਗਈ।

ਇਕ ਦਿਨ ਮਾਤਾ ਜੀ ਨੂੰ ਸੁਤਿਆਂ ਪਿਆਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਹੋਏ। ਉਹਨਾਂ ਨੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਨਮਸ਼ਕਾਰ ਕੀਤੀ ਅਤੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਮੈਨੂੰ ਸਾਰੇ ਡਾਕਟਰਾਂ ਨੇ ਜੁਆਬ ਦੇ ਦਿੱਤਾ ਹੈ। ਅਗੋਂ ਸਤਿਗੁਰੂ ਜੀ ਨੇ ਬਚਨ ਕੀਤਾ ਕਿ ਮੈਂ ਤੇ ਤੈਨੂੰ ਜੁਆਬ ਨਹੀਂ ਦਿੱਤਾ। ਇਸਦੇ ਨਾਲ ਹੀ ਉਹਨਾਂ ਨੇ ਆਪਣੇ ਗਲ ਵਿਚੋਂ ਮਾਲਾ ਲਾਹ ਕੇ ਮਾਤਾ ਜੀ ਦੇ ਗੱਲ ਵਿੱਚ ਪਾ ਦਿੱਤੀ ਅਤੇ ਫੇਰ ਮਾਤਾ ਜੀ ਦੇ ਗਲ ਵਿਚੋਂ ਲਾਹ ਕੇ ਆਪਣੇ ਗਲ ਵਿੱਚ ਪਾ ਲਈ ਅਤੇ ਨਾਲ ਹੀ ਬਚਨ ਕੀਤਾ ਕਿ ਤੇਰੀ ਬੀਮਾਰੀ ਲਾਹ ਕੇ ਲੈ ਚਲੇ ਹਾਂ। ਇੰਨਾ ਬਚਨ ਕਰਕੇ ਸਤਿਗੁਰੂ ਜੀ ਅਲੋਪ ਹੋ ਗਏ।

ਸੰਤ ਸੁਖਚੈਨ ਸਿੰਘ ਜੀ ਦਸਦੇ ਹਨ ਕਿ ਉਸ ਦਿਨ ਤੋਂ ਬਾਅਦ ਚਮਤਕਾਰ ਹੋਣਾ ਸ਼ੁਰੂ ਹੋ ਗਿਆ। ਬੀਮਾਰੀ ਦਿਨ-ਬ-ਦਿਨ ਠੀਕ ਹੁੰਦੀ ਚਲੀ ਗਈ ਅਤੇ ਮਾਤਾ ਜੀ ਬਿਲਕੁਲ ਠੀਕ ਹੋ ਗਏ। ਇਹ ਕੌਤਕ ਉਦੋਂ ਦਾ ਹੈ ਜਦੋਂ ਟੀ.ਬੀ. ਦੀ ਬੀਮਾਰੀ ਲਾ-ਇਲਾਜ ਸੀ। ਸਤਿਗੁਰੂ ਜੀ ਦੀ ਕਿਰਪਾ ਨਾਲ ਮਾਤਾ ਜੀ ਅਜੇ ਵੀ ਚੜ੍ਹਦੀ ਕਲਾ ਵਿੱਚ ਹਨ। ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਕਰਨ ਕਾਰਨ ਸਮਰੱਥ ਸਤਿਗੁਰੂ।

------

# ਰੋਮ ਰੋਮ ਕੋਟ ਬ੍ਰਹਿਮਾਂਡ ਕੋ ਨਿਵਾਸ ਜਾਸ ਮਾਨਸ ਅਉਤਾਰ ਧਾਰ ਦਰਸ ਦਿਖਾਏ ਹੈਂ।

ਇਹ ਉਪਰ ਲਿਖੀ ਤੁੱਕ ਭਾਈ ਗੁਰਦਾਸ ਜੀ ਦੀ ਲਿਖੀ ਹੋਈ ਹੈ। ਉਹਨਾਂ ਨੇ ਜਿਸ ਮਾਨਸ ਅਵਤਾਰ ਦੀ ਉਸਤਤੀ ਕੀਤੀ ਹੈ ਉਹ ਸਾਡੇ ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਹੀ ਹਨ। ਉਹ ਸਾਖਿਆਤ ਅਕਾਲ ਪੁਰਖ ਦਾ ਮਨੁੱਖੀ ਸਰੂਪ ਹਨ। ਇਸਦਾ ਪ੍ਰਤੱਖ ਉਦਾਹਰਨ ਥੱਲੇ ਲਿਖੀ ਸਾਖੀ ਤੋਂ ਮਿਲਦਾ ਹੈ -

ਫਰਵਰੀ 2008 ਸੰਨ ਦੀ ਗੱਲ ਹੈ ਕਿ ਭੈਣੀ ਸਾਹਿਬ ਵਿਚ ਰਿਸੈਪਸ਼ਨ ਦੇ

ਮੁੱਖ ਇੰਚਾਰਜ ਕਸ਼ਮੀਰ ਸਿੰਘ ਜੀ ਉਤੇ ਲੁਧਿਆਣੇ ਵਿਚ ਕੋਈ ਕੇਸ ਚਲ ਰਿਹਾ ਸੀ। ਉਹਨਾਂ ਦੀ ਪੱਕੀ ਜਮਾਨਤ ਨਹੀਂ ਸੀ ਹੋ ਰਹੀ। ਉਹ ਭੈਣੀ ਸਾਹਿਬ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਜ ਕਰਨ ਲਈ ਸੱਚੇ ਪਾਤਸ਼ਾਹ ਜੀ ਦੀ ਕੋਠੀ ਵਿੱਚ ਗਏ। ਉਸ ਵੇਲੇ ਸੱਚੇ ਪਾਤਸ਼ਾਹ ਜੀ ਕਮਰੇ ਵਿੱਚ ਕੁਰਸੀ ਉੱਤੇ ਬੈਠੇ ਸਨ। ਰਛਪਾਲ ਸੇਵਕ ਵੀ ਕੋਲ ਹੀ ਸੀ। ਥੋਹੜੀ ਦੇਰ ਬਾਅਦ ਰਛਪਾਲ ਬਾਹਰ ਚਲਾ ਗਿਆ। ਕਸ਼ਮੀਰ ਸਿੰਘ ਜੀ ਦਸਦੇ ਹਨ ਕਿ ਉਹਨਾਂ ਨੂੰ ਚੌਅਖਰੇ ਭਜਨ ਦੀ ਉੱਚੀ ਉੱਚੀ ਅਵਾਜ ਆਉਣ ਲਗ ਪਈ, ਉਹ ਇਧਰ ਉਧਰ ਵੇਖਣ ਲਗ ਪਏ ਕਿ ਇਹ ਅਵਾਜ ਕਿੱਥੋਂ ਆ ਰਹੀ ਹੈ। ਉਥੇ ਹੋਰ ਕੋਈ ਸਰੀਰ ਨਹੀਂ ਸੀ। ਉਹਨਾਂ ਨੇ ਸੱਚੇ ਪਾਤਸ਼ਾਹ ਜੀ ਵਲ ਧਿਆਨ ਨਾਲ ਵੇਖਿਆ ਤਾਂ ਉਹ ਵੀ ਭਜਨ ਨਹੀਂ ਸਨ ਕਰ ਰਹੇ। ਤਿੰਨ ਚਾਰ ਮਿੰਟ ਉਹ ਹੈਰਾਨ ਹੋ ਕੇ ਇਧਰ ਉਧਰ ਵੇਖਦੇ ਰਹੇ। ਫਿਰ ਉਹ ਜਰਾ ਕੁ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਲ ਝੁਕੇ ਤਾਂ ਕੀ ਪਤਾ ਲਗਾ ਕਿ ਉਹਨਾਂ ਦੇ ਸਾਰੇ ਸਰੀਰ ਵਿਚੋਂ ਭਜਨ ਦੀ ਅਵਾਜ ਆ ਰਹੀ ਹੈ। ਉਹ ਹੈਰਾਨ ਹੋ ਕੇ ਪਵਿਤ੍ਰ ਚਰਨਾਂ ਤੇ ਮੱਥਾ ਟੇਕ ਕੇ ਬਾਹਰ ਆ ਗਏ। ਰਾਤ ਨੂੰ ਵੀ ਉਹਨਾਂ ਦਾ ਧਿਆਨ ਇਸ ਪਾਸੇ ਹੀ ਲਗਾ ਰਿਹਾ। ਪਰ ਉਹਨਾਂ ਦੇ ਅੰਦਰ ਇਕ ਅਗੰਮੀ ਖੁਸ਼ੀ ਹੋ ਰਹੀ ਸੀ। ਇੰਵ ਲਗਦਾ ਸੀ ਜਿਵੇਂ ਹਰ ਚਿੰਤਾ ਤੋਂ ਮੁਕਤੀ ਮਿਲ ਗਈ ਹੈ।

ਕੋਈ 2-3 ਦਿਨਾਂ ਬਾਅਦ ਉਹਨਾਂ ਨੇ ਡਰਦੇ ਡਰਦੇ ਇਹ ਗਲ ਰਛਪਾਲ ਸੇਵਕ ਨੂੰ ਦਸੀ। ਉਸਨੇ ਜੁਆਬ ਦਿੱਤਾ ਕਿ ਇਹ ਗੱਲ ਬਿਲਕੁਲ ਠੀਕ ਕਹਿ ਰਹੇ ਹੋ। ਕਦੀ ਕਦੀ ਸਾਨੂੰ ਵੀ ਇਸ ਤਰ੍ਹਾਂ ਦੀ ਅਵਾਜ ਆਉਂਦੀ ਹੈ। ਸਤਿਗੁਰੂ ਜੀ ਤਾਂ ਹੈਨ ਹੀ ਸ਼ਬਦ ਦਾ ਸਰੂਪ। ਉਹ ਆਪ ਅਕਾਲ ਪੁਰਖ ਹਨ।

------

# ਲੁਟੇਰਿਆਂ ਕੋਲੋਂ ਸ਼ਟਰ ਨਾ ਖੁੱਲ੍ਹਿਆ

ਸਤਿਗੁਰੂ ਆਪਣੇ ਸਿੱਖਾਂ ਦੀ ਰਖਿਆ ਕਰਦਾ ਹੈ। ਜਦੋਂ ਸਿਖ ਦੇ ਪਿਛੇ ਸਤਿਗੁਰੂ ਜੀ ਦੀ ਸ਼ਕਤੀ ਕੰਮ ਕਰ ਰਹੀ ਹੁੰਦੀ ਹੈ ਤਾਂ ਉਹ ਕੱਲ੍ਹਾ ਵੀ ਕਈਆਂ ਉਤੇ ਭਾਰੂ ਹੋ ਜਾਂਦਾ ਹੈ। ਸਤਿਗੁਰੂ ਦੀ ਸ਼ਕਤੀ ਦਾ ਤਾਂ ਅੰਤ ਹੀ ਨਹੀਂ ਕਿਹਾ ਜਾ ਸਕਦਾ। ਜਦੋਂ ਰਾਮ ਚੰਦਰ ਜੀ ਨੇ ਅੰਗਦ ਨੂੰ ਰਾਵਣ ਦੇ ਦਰਬਾਰ ਵਿੱਚ ਭੇਜਿਆ ਤਾਂ ਇੰਦਰ ਨੂੰ ਹਰਾਉਣ ਵਾਲਾ ਮਹਾਂ ਬਲੀ ਰਾਵਣ ਅੰਗਦ ਦੇ ਧਰਤੀ ਉਤੇ ਰਖੇ ਪੈਰ ਨੂੰ ਚੁਕ ਨਾ ਸਕਿਆ। ਉਸਦਾ ਪੈਰ ਤਾਂ ਧਰਤੀ ਦੇ ਨਾਲ ਜਿਸ ਤਰ੍ਹਾਂ ਧਰਤੀ ਹੀ ਹੋ ਗਿਆ ਸੀ। ਇਹ ਸ਼ਕਤੀ ਤਾਂ ਰਾਮ ਚੰਦਰ ਜੀ ਦੀ ਆਪਣੀ ਹੀ ਸੀ ਜਿਨ੍ਹਾਂ ਨੇ ਅੰਗਦ ਨੂੰ ਆਪਣਾ ਦੂਤ ਬਣਾ ਕੇ ਭੇਜਿਆ ਸੀ। ਠੀਕ ਇਸੇ ਤਰ੍ਹਾਂ ਦੀ ਇਕ ਘਟਨਾ ਰਾਮ ਚੰਦਰ ਜੀ ਦੇ ਸਾਖਿਆਤ ਅਵਤਾਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਇਕ ਸਿਖ ਨਾਲ ਵਾਪਰੀ।

ਗੜ੍ਹਵੇ (ਬਿਹਾਰ) ਦੇ ਇਕ ਸਿੱਖ ਸਹਿੰਦਰ ਸਿੰਘ ਜੀ ਦਸਦੇ ਹਨ।

ਇਹ ਘਟਨਾ 1 ਨਵੰਬਰ 1984 ਵਾਲੇ ਦਿਨ ਦੀ ਹੈ। 31 ਅਕਤੂਬਰ 1984 ਨੂੰ ਇੰਦਰਾ ਗਾਂਧੀ ਦੀ ਹੱਤਿਆ ਹੋਈ ਸੀ। ਉਸਤੋਂ ਅਗਲੇ ਦਿਨ ਅਰਥਾਤ 1 ਨਵੰਬਰ ਨੂੰ ਗੜ੍ਹਵੇ ਦੇ ਬਜ਼ਾਰ ਵਿੱਚ ਵੀਰ ਬਜਾਰ ਲਗਾ ਹੋਇਆ ਸੀ। ਸਹਿੰਦਰ ਸਿੰਘ ਜੀ ਦੀ ਉਸੇ ਬਜਾਰ ਵਿੱਚ ਥੋਕ ਕਪੜੇ ਦੀ ਦੁਕਾਨ ਸੀ। ਅੰਦਰ ਕਈ ਲੱਖ ਦਾ ਸਮਾਨ ਭਰਿਆ ਪਿਆ ਸੀ। ਉਹ ਉਗ੍ਰਾਹੀ ਕਰਨ ਲਈ ਬਜਾਰ ਗਏ। ਲੋਕਾਂ ਨੇ ਉਹਨਾਂ ਨੂੰ ਦਸਿਆ ਕਿ ਤੁਸੀਂ ਘਰ ਚਲੇ ਜਾਓ। ਇਥੇ ਲੁੱਟਮਾਰ ਹੋ ਜਾਣੀ ਹੈ। ਉਹ 10-ਸਾਢੇ ਦਸ ਵਜੇ ਦੇ ਕਰੀਬ ਘਰ ਆ ਗਏ। ਉਹਨਾਂ ਨੂੰ ਪਤਾ ਲਗਾ ਕਿ ਇਕ-ਡੇਢ ਵਜੇ ਨਾਲ ਲੁਟੇਰੇ ਆ ਗਏ ਹਨ। ਲੁਟੇਰਿਆਂ ਨੇ ਇਹਨਾਂ ਦੇ ਭਰਾਵਾਂ ਦੀਆਂ ਤਿੰਨ ਦੁਕਾਨਾਂ ਲੁੱਟ ਲਈਆਂ। ਹੋਰ ਬਜਾਰਾਂ ਵਿੱਚ ਵੀ ਦੁਕਾਨਾਂ ਲੁੱਟੀਆਂ ਗਈਆਂ। ਹਜ਼ਾਰਾਂ ਲੋਕਾਂ ਦੀ ਭੀੜ ਇਹਨਾਂ ਦੀ ਦੁਕਾਨ ਲੁੱਟਨ ਵਾਸਤੇ ਵੀ ਆ ਗਈ। ਇਹ ਘਰ ਬੈਠੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਅਰਦਾਸਾਂ ਕਰ ਰਹੇ ਸਨ ਕਿ ਹੇ ਸੱਚੇ ਪਾਤਸ਼ਾਹ ਜੀ ਰਖਿਆ ਕਰੋ। ਔਖੇ ਵੇਲੇ ਤੁਸੀਂ ਹੀ ਬਹੁੜ ਸਕਦੇ ਹੋ। ਮੁਸੀਬਤ ਵੇਲੇ ਕੋਈ ਸਾਥੀ ਨਹੀਂ ਬਣਦਾ। ਜੇ ਦੁਕਾਨ ਲੁੱਟੀ ਗਈ ਤਾਂ ਮੈਂ ਬਰਬਾਦ ਹੋ ਜਾਵਾਂਗਾ। ਇਹ ਅਰਜਾਂ ਕਰਦੇ ਰਹੇ ਨਾਲੇ ਰੋਂਦੇ ਰਹੇ। ਉਹਨਾਂ ਦੀ ਪੁਕਾਰ ਸਮਰੱਥ ਸਤਿਗੁਰੂ, ਅਨੰਤ ਸ਼ਕਤੀਆਂ ਦੇ ਮਾਲਕ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਮਨਜ਼ੂਰ ਹੋ ਗਈ। ਉਹਨਾਂ ਨੇ ਐਸੀ ਕਿਰਪਾ ਕੀਤੀ ਕਿ ਲੁਟੇਰਿਆਂ ਨੇ ਦੁਕਾਨ ਦੇ ਜੰਦਰੇ ਤੇ ਤੋੜ ਲਏ ਪਰ ਉਹਨਾਂ ਕੋਲੋਂ ਸ਼ਟਰ ਉਤੇ ਨਾ ਹੋ ਸਕਿਆ। ਸ਼ਟਰ ਤਾਂ ਜਿਵੇਂ ਜ਼ਮੀਨ ਦੇ ਅੰਦਰ ਹੀ ਵੜਗਿਆ ਸੀ। ਜਦੋਂ ਭੀੜ ਬਣਦੀ ਹੈ ਤਾਂ ਪੁਰਾਣੇ ਸਾਥੀ ਵੀ ਦੁਸ਼ਮਨ ਬਣ ਜਾਂਦੇ ਹਨ। ਸਾਹਮਣੇ ਦੁਕਾਨ ਵਾਲੇ ਨੇ ਸ਼ਟਰ ਖੋਹਲਣ ਵਾਸਤੇ ਸਬੱਲ ਲਿਆ ਕੇ ਦੇ ਦਿੱਤਾ। ਪਰ ਸਬੱਲ ਨਾਲ ਵੀ ਸ਼ਟਰ ਨਾ ਖੁੱਲ੍ਹ ਸਕਿਆ। ਅੰਤ ਹਾਰ ਕੇ ਉਹ ਸਾਰੇ ਲੁਟੇਰੇ ਚਲੇ ਗਏ। ਉਸੇ ਦਿਨ ਉਹਨਾਂ ਦੇ ਘਰ ਨੂੰ ਲੁੱਟਨ ਵਾਸਤੇ ਵੀ ਲੁਟੇਰੇ ਪਹੁੰਚ ਗਏ। ਉਹਨਾਂ ਦੇ ਘਰ ਵਿਚ ਵੀ ਗਰਮ ਕਪੜੇ ਦਾ ਸਮਾਨ ਭਰਿਆ ਪਿਆ ਸੀ। ਘਰ ਦੇ ਅਗੇ ਚੈਨਲ ਗੇਟ ਲਗਾ ਹੋਇਆ ਸੀ। ਉਹ ਉਹਨੂੰ ਤੋੜਨ ਦੀ ਕੋਸ਼ਿਸ਼ ਕਰਦੇ ਰਹੇ ਪਰ ਤੋੜ ਨਾ ਸਕੇ। ਉਹਨਾਂ ਦੀ ਭਰਜਾਈ ਨੇ ਚੈਨਲ ਗੇਟ ਦਾ ਜੰਦਰਾ ਖੋਹਲ ਦਿਤਾ ਕਿ ਲੌ ਲੁਟ ਲਵੋ। ਉਹਨਾਂ ਨੂੰ ਅੰਦਰ ਪਿਆ ਸਮਾਨ ਹੀ ਨਾ ਦਿਸਿਆ। ਉਹ ਕਹਿਣ ਲਗੇ ਕਿ ਮਾਲ ਤੇ ਸਾਰਾ ਤੁਸੀਂ ਕਢ ਲਿਆ ਹੈ। ਹੁਣ ਕਹਿੰਦੇ ਹੋ ਲੁਟ ਲਵੋ। ਇਸ ਤਰ੍ਹਾਂ ਘਰ ਵਿਚ ਪਿਆ ਦੁਕਾਨ ਦਾ ਲੱਖਾਂ ਦਾ ਸਮਾਨ ਵੀ ਬਚ ਗਿਆ।

ਰਾਤ ਨੌਂ ਵਜੇ ਬਜਾਰ ਵਿੱਚ ਮਿਲਟਰੀ ਆ ਗਈ। ਮਿਲਟਰੀ ਨੂੰ ਵੇਖ ਕੇ ਸਾਰੇ ਲੁਟੇਰੇ ਭੱਜ ਗਏ। ਸਵੇਰੇ ਮਿਲਟਰੀ ਵਾਲੇ ਉਹਨਾਂ ਦੇ ਘਰ ਆ ਕੇ ਕਹਿਣ ਲਗੇ ਕਿ ਸਰਦਾਰ ਜੀ ਜਾ ਕੇ ਆਪਣੀ ਦੁਕਾਨ ਵੇਖੋ। ਉਹ ਉਹਨਾਂ ਨੂੰ ਆਪਣੀ ਜੀਪ ਵਿੱਚ ਬਿਠਾ

ਕੇ ਲੈ ਗਏ। ਦੁਕਾਨ ਤੇ ਪਹੁੰਚ ਕੇ ਉਹਨਾਂ ਨੇ ਇਕ ਮਿੰਟ ਵਿੱਚ ਸ਼ਟਰ ਖੋਹਲ ਦਿੱਤਾ। ਅਗਲੇ ਦਿਨ ਉਥੇ ਨੇੜੇ ਰਹਿਣ ਵਾਲੇ ਲੋਕਾਂ ਨੇ ਉਹਨਾਂ ਨੂੰ ਦੱਸਿਆ ਕਿ ਸਾਰੀ ਰਾਤ ਸਫੇਦ ਕਪੜਿਆਂ ਵਾਲੇ ਕੁਛ ਸਿੱਖ ਤੁਹਾਡੀ ਦੁਕਾਨ ਦੇ ਅਗੇ ਫਿਰ ਫਿਰ ਕੇ ਪਹਿਰਾ ਦੇ ਰਹੇ ਸਨ। ਧੰਨ ਹਨ ਗਰੀਬ ਨਿਵਾਜ, ਸਿੱਖ ਦੀ ਪ੍ਰਤਿਪਾਲਨਾ ਕਰਨ ਵਾਲੇ, ਸਤਿਗੁਰੂ ਜਗਜੀਤ ਸਿੰਘ ਜੀ ਅਕਾਲ ਪੁਰਖ।

(ਇਹ ਘਟਨਾ 1984 ਸੰਨ ਦੀ ਹੈ। ਇਹਨਾਂ ਸੰਤਾਂ ਨੇ ਇਹ ਵਾਰਤਾ ਸੰਨ 2008 ਦੇ ਅਕਤੂਬਰ ਵਿੱਚ ਸੁਣਾਈ। ਇੰਨੇ ਸਾਲਾਂ ਬਾਅਦ ਵੀ ਉਹ ਇਹ ਵਾਰਤਾ ਸੁਣਾਂਦੇ ਵਕਤ ਸਤਿਗੁਰੂ ਜੀ ਦੇ ਪਿਆਰ ਵਿਚ ਵੈਰਾਗੀ ਹੋ ਗਏ। ਉਹ ਕਹਿ ਰਹੇ ਸੀ ਕਿ ਇਸ ਸਾਖੀ ਦਾ ਨਾਂ ''ਸਤਿਗੁਰੂ ਸਿਖ ਕੀ ਕਰੇ ਪ੍ਰਤਿਪਾਲ'' ਰਖਨਾ।)

------

# ਅੰਤਰਜਾਮੀ ਸਤਿਗੁਰੂ

ਸੰਤ ਨਗਰ ਰਹਿਣ ਵਾਲੇ ਇਕ ਅਤਿ ਸ਼ਰਧਾਲੂ ਬੀਬੀ ਹਰਬੰਸ ਕੌਰ ਜੀ ਆਪਣੇ ਨਾਲ ਹੋਈ ਇਕ ਵਾਰਤਾ ਇਸ ਤਰ੍ਹਾਂ ਸੁਣਾਉਂਦੇ ਹਨ। ਇਕ ਵਾਰੀ ਉਹਨਾਂ ਨੇ ਪਿੰਡ ਆਮਰਾਸਰ ਦੇ ਖੂਹ ਤੇ ਰਹਿਣ ਵਾਲੀ ਆਪਣੀ ਇਕ ਸਹੇਲੀ ਇੰਦਰ ਕੌਰ ਦੇ ਘਰ ਜਾ ਕੇ ਦੁੱਧ ਦਾ ਖੋਇਆ ਬਣਾਇਆ। ਅਤੇ ਅਕਾਲ ਪੁਰਖ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਲਈ ਪੇੜੇ ਬਨਾਉਣ ਲਈ ਆਪਣੇ ਘਰ ਸੰਤ ਨਗਰ ਆ ਕੇ ਚੱਕੀ ਵਿੱਚ ਖੰਡ ਪੀਸ ਖੋਏ ਵਿੱਚ ਮਿਲਾ ਕੇ ਉਹਦੇ ਪੇੜੇ ਬਣਾ ਲਏ। ਉਹਨਾਂ ਉਤੇ ਸੌਂਗੀ ਅਤੇ ਛੋਟੀ ਇਲਾਇਚੀ ਲਗਾ ਲਈ। ਮਨ ਵਿੱਚ ਸ਼ਰਧਾ ਕਰਕੇ ਸੱਚੇ ਪਾਤਸ਼ਾਹ ਜੀ ਲਈ ਲੈ ਕੇ ਮਸਤਾਨ ਗੜ੍ਹ ਲਈ ਚਲ ਪਏ। ਉਸ ਟਾਈਮ ਸੱਚੇ ਪਾਤਸ਼ਾਹ ਜੀ ਮਸਤਾਨ ਗੜ੍ਹ ਨੂੰ ਭਾਗ ਲਗਾ ਰਹੇ ਸਨ। ਮਨ ਬੜਾ ਚੰਚਲ ਹੁੰਦਾ ਹੈ। ਅਕਾਲ ਪੁਰਖ ਦੀ ਪ੍ਰੀਖਿਆ ਵੀ ਲੈਣ ਤੋਂ ਸੰਕੋਚ ਨਹੀਂ ਕਰਦਾ। ਉਹਨਾਂ ਨੇ ਵੀ ਮਨ ਵਿੱਚ ਧਾਰੀ ਕਿ ਜੇ ਸਤਿਗੁਰੂ ਜੀ ਅੰਤਰਜਾਮੀ ਹਨ ਤਾਂ ਮੇਰੇ ਵੇਖਦਿਆਂ ਹੀ ਛਕਨ।

ਬੀਬੀ ਜੀ ਜਦੋਂ ਚਲੇ ਤਾਂ ਬੜੀ ਜ਼ਬਰਦਸਤ ਹਨੇਰੀ ਆ ਗਈ। ਪਰ ਉਹਨਾਂ ਦੇ ਪਿਆਰ ਅਗੇ ਹਨੇਰੀ ਵੀ ਹਾਰ ਗਈ। ਉਹ ਹਨੇਰੀ ਦੇ ਨਾਲ ਹੀ ਜਿਸ ਤਰ੍ਹਾਂ ਉਡਦੇ ਹੋਏਮਸਤਾਨਗੜ੍ਹ ਪਹੁੰਚ ਗਏ। ਉਧਰ ਅੰਤਰਾਮੀ ਸਤਿਗੁਰੂ ਜੀ ਆਪਣੇ ਪਿਆਰੇ ਨੂੰ ਉਡੀਕਦੇ ਕਾਰ ਤੇ ਚੜ੍ਹਨ ਤੋਂ ਦੇਰ ਕਰਦੇ ਰਹੇ। ਇੰਨੇ ਨੂੰ ਬੀਬੀ ਜੀ ਮਸਤਾਨਗੜ੍ਹ ਪਹੁੰਚ ਗਏ। ਉਥੇ ਪਹੁੰਚ ਕੇ ਉਹ ਅਜੇ ਗੇਟ ਤੋਂ ਬਾਹਰ ਹੀ ਖਲੋਤੇ ਸਨ ਕਿ ਅੰਤਰਾਮੀ ਸਤਿਗੁਰੂ ਜੀ ਨੇ ਆਪੇ ਹੀ ਗੇਟ ਖੋਹਲ ਕੇ ਦਰਸ਼ਨ ਦਿਤੇ। ਉਸ ਵੇਲੇ ਉਹਨਾਂ ਨੇ ਚਰਨਾਂ ਵਿੱਚ ਬੂਟ ਪਾਏ ਹੋਏ ਸਨ। ਬੀਬੀ ਜੀ ਨੇ ਚਰਨਾਂ ਤੇ ਮੱਥਾ ਟੇਕਿਆ ਅਤੇ ਪੇੜਿਆਂ ਵਾਲਾ ਕੌਲ

ਨੰਗਾ ਕਰਕੇ ਦੋਹਾਂ ਹੱਥਾਂ ਵਿੱਚ ਫੜ ਕੇ ਅਗੇ ਕੀਤਾ। ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਕੋਠੀ ਲੈ ਜਾ। ਬੀਬੀ ਜੀ ਦਾ ਮਨ ਬੜਾ ਦੁਖੀ ਹੋਇਆ ਕਿ ਮੈਂ ਕਿਉਂ ਆਈ ? ਪਰ ਉਸ ਚੋਜੀ ਨੇ ਉਹਨਾਂ ਨੂੰ ਵਾਪਸ ਬੁਲਾ ਕੇ ਉਹਨਾਂ ਦੇ ਕੋਲ ਵਿਚੋਂ ਲੈ ਕੇ ਪੇੜਾ ਛਕ ਲਿਆ। ਬੀਬੀ ਜੀ ਦੀ ਖੁਸ਼ੀ ਦਾ ਠਿਕਾਨਾ ਨਹੀਂ ਸੀ। ਉਹਨਾਂ ਦੇ ਮਨ ਦੀ ਮੁਰਾਦ ਪੂਰੀ ਹੋ ਗਈ ਸੀ। ਉਸ ਤੋਂ ਬਾਅਦ ਦੋ ਸਿਖ ਉਥੇ ਹੋਰ ਆ ਗਏ। ਸੱਚੇ ਪਾਤਸ਼ਾਹ ਜੀ ਨੇ ਉਹਨਾਂ ਨੂੰ ਵੀ ਇਕ ਇਕ ਪੇੜਾ ਦਿਤਾ। ਪੇੜਾ ਛਕਨ ਤੋਂ ਬਾਅਦ ਕਾਰ ਵਿਚ ਬੈਠਕੇ ਚਲੇ ਗਏ। ਬੀਬੀ ਜੀ ਵੀ ਧੰਨ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਦਾ ਪਿਆਰ ਮਨ ਵਿੱਚ ਵਸਾ ਕੇ ਆਪਣੇ ਪਿੰਡ ਆ ਗਏ। ਧੰਨ ਹਨ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ।

------

# ਤਾਪ ਪਾਪ ਸੰਤਾਪ ਬਿਨਾਸੇ
# ਹਰਿ ਸਿਮਰਤ ਕਿਲਵਿਖ ਸਭਿ ਨਾਸੇ

ਅਸੀਂ ਆਪਣੇ ਕੀਤੇ ਕਰਮਾਂ ਦੇ ਅਧੀਨ ਬੀਮਾਰੀਆਂ ਅਤੇ ਦੁਖ ਭੋਗਦੇ ਹਾਂ। ਸਤਿਗੁਰੂ ਕਰਮ ਕੱਟਣ ਦੇ ਸਮਰੱਥ ਹਨ। ਉਹ ਸੂਲੀ ਦੀ ਸੂਲ ਬਣਾ ਸਕਦੇ ਹਨ। ਅਸੀਂ ਉਸ ਦੀ ਗਤੀ ਨੂੰ ਨਹੀਂ ਜਾਣ ਸਕਦੇ। ਉਹ ਸਦਾ ਹੀ ਸਾਡਾ ਸਹਾਈ ਹੁੰਦਾ ਹੈ। ਪਿੰਡ ਮਸੂਦਪੁਰ ਵਟਾਲਾ ਜ਼ਿਲ੍ਹਾ ਹੁਸ਼ਿਆਰਪੁਰ ਦੇ ਰਹਿਣ ਵਾਲੇ ਸੰਤ ਦੀਦਾਰ ਸਿੰਘ ਰੰਧਾਵਾ ਦਸਦੇ ਹਨ ਕਿ ਉਹਨਾਂ ਨੂੰ 2002 ਈ: ਵਿੱਚ ਅਧਰੰਗ ਦਾ ਅਟੈਕ ਹੋ ਗਿਆ। ਇਹ ਇਕ ਅਤੀ ਦੁਖਦਾਈ ਬੀਮਾਰੀ ਹੈ। ਸ੍ਰੀ ਭੈਣੀ ਸਾਹਿਬ ਤੋਂ ਸੰਤ ਅਵਤਾਰ ਸਿੰਘ ਜੀ ਨੇ ਜੋ ਸੱਚੇ ਪਾਤਸ਼ਾਹ ਜੀ ਦੀ ਕੋਠੀ ਸੱਚੇ ਪਾਤਸ਼ਾਹ ਜੀ ਦੇ ਕੋਲ ਹੀ ਬੈਠੇ ਸਨ, ਉਹਨਾਂ ਨੂੰ ਫੋਨ ਕਰਕੇ ਉਹਨਾਂ ਦਾ ਹਾਲ ਚਾਲ ਪੁਛਿਆ। ਸੱਚੇ ਪਾਤਸ਼ਾਹ ਜੀ ਨੇ ਪੁੱਛਿਆ ਕਿ ਕਿਸ ਨੂੰ ਫੋਨ ਕੀਤਾ ਹੈ ? ਤਾਂ ਉਹਨਾਂ ਨੇ ਅਰਜ ਕੀਤੀ ਕਿ ਮਸੂਦਪੁਰ ਦੀਦਾਰ ਸਿੰਘ ਨੂੰ ਅਧਰੰਗ ਦਾ ਅਟੈਕ ਹੋ ਗਿਆ ਹੈ। ਉਸਨੇ ਆਪ ਜੀ ਅਗੇ ਕਿਰਪਾ ਕਰਨ ਦੀ ਅਰਜ ਕੀਤੀ ਹੈ। ਸੱਚੇ ਪਾਤਸ਼ਾਹ ਜੀ ਨੇ ਕੁਛ ਚਿਰ ਸੋਚਨ ਤੋਂ ਬਾਅਦ ਹੁਕਮ ਕੀਤਾ ਕਿ ਉਸਨੂੰ ਕਹੋ ਕਿ ਦਸ ਦਿਨ ਇਕ ਮਾਲਾ ਭਜਨ ਦੀ ਅਤੇ ਇਕ ਮਾਲਾ ਭਗਉਤੀਆਂ ਦੀ ਕਰੇ। ਸਤਿਗੁਰੂ ਜੀ ਕਿਰਪਾ ਕਰਨਗੇ। ਦੀਦਾਰ ਸਿੰਘ ਜੀ ਨੇ ਹੁਕਮ ਦੀ ਪਾਲਨਾ ਕੀਤੀ। ਉਹਨਾਂ ਤੇ ਇੰਨੀ ਕਿਰਪਾ ਹੋ ਗਈ ਕਿ ਉਹਨਾਂ ਦੀ ਬੀਮਾਰੀ ਠੀਕ ਹੋ ਗਈ। ਡਾਕਟਰ ਵੀ ਹੈਰਾਨ ਹੋ ਗਏ ਕਿ ਇਹ ਆਦਮੀ ਇੰਨੀ ਜਲਦੀ ਠੀਕ ਕਿਸ ਤਰ੍ਹਾਂ ਹੋ ਗਿਆ ਹੈ। ਦੀਦਾਰ ਸਿੰਘ ਜੀ ਨੇ ਸਤਿਗੁਰੂ ਜੀ ਦੀ ਕਿਰਪਾ ਵਾਲੀ ਗਲ ਦਸੀ। ਉਹ ਹੈਰਾਨ ਹੋ

ਗਏ। ਸਤਿਗੁਰੂ ਜੀ ਨੇ ਅਸੰਭਵ ਨੂੰ ਸੰਭਵ ਬਣਾ ਦਿਤਾ। ਇਹ ਕੁਛ ਉਸੇ ਕਰਨ ਕਾਰਨ ਸਮਰੱਥ ਸਤਿਗੁਰੂ ਜੀ ਦੇ ਹੀ ਵੱਸ ਹੈ। ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ।

------

# ਚੰਗਾ ਜਾਣਦਾ ਸਿਧਿਆਂ ਸਾਦਿਆਂ ਨੂੰ

ਸਤਿਗੁਰੂ ਜੀ ਗੁਰਬਾਣੀ ਰਾਹੀਂ ਦਸਦੇ ਹਨ ਕਿ ਕੋਈ ਜਿੰਨੀ ਮਰਜੀ ਭਗਤੀ ਕਰਦਾ ਰਹੇ। ਜਪ ਤਪ ਪੂਜਾ ਕਰੇ। ਸਿਮ੍ਰਤ ਸਾਸਤ੍ਰ ਪੜ੍ਹੇ। ਪਰ ਉਹ ਭਗਤ ਭਲਾ ਹੈ ਜਿਹੜਾ ਉਸ ਹਰੀ ਭਵਗੰਤ ਨੂੰ ਭਾ ਜਾਵੇ। ਉਸ ਭਗਵੰਤ ਨੂੰ ਚੰਗਾ ਲੱਗਣ ਲਈ ਦਿਲ ਸਾਫ ਹੋਣਾ ਚਾਹੀਦਾ ਹੈ। ਰਾਮ ਚੰਦਰ ਜੀ ਰਿਸ਼ੀਆਂ ਮੁਨੀਆਂ ਤਪੱਸਿਆ ਕਰਨ ਵਾਲਿਆਂ ਨੂੰ ਛੱਡਕੇ ਭੀਲਨੀ ਦੇ ਘਰ ਚਲੇ ਗਏ। ਅਗੇ ਉਹ ਇੰਨੀ ਸਿਆਣੀ ਕਿ ਬੇਰਾਂ ਨੂੰ ਪਹਿਲਾਂ ਆਪ ਖਾ ਕੇ ਵੇਖਦੀ ਸੀ। ਜਿਹੜਾ ਮਿੱਠਾ ਲਗਦਾ ਸੀ ਉਹ ਜੂਠਾ ਰਾਮ ਚੰਦਰ ਜੀ ਨੂੰ ਦੇ ਦਿੰਦੀ ਸੀ। ਉਹ ਭਗਵਾਨ ਵੀ ਪ੍ਰੇਮ ਦੇ ਵੱਸ ਹੋਇਆ ਉਹਦੇ ਜੂਠੇ ਬੇਰ ਹੀ ਖਾਈ ਜਾਂਦਾ ਸੀ।

ਇਹੋ ਜਿਹੀ ਸਾਫ ਦਿਲ ਦੀ ਇਕ ਕੁੜੀ ਸ਼ਿਮਲੇ ਵੀ ਰਹਿੰਦੀ ਹੈ। ਉਸਦਾ ਨਾਮ ਹੈ ਬਿਮਲਾ। ਕੋਈ 1987-88 ਦੇ ਨੇੜੇ ਦੀ ਗਲ ਹੈ ਉਹ ਸਾਡੇ ਘਰ ਆਉਂਦੀ ਹੁੰਦੀ ਸੀ। ਸਾਡੇ ਘਰ ਉਹਨੇ ਸੱਚੇ ਪਾਤਸ਼ਾਹ ਜੀ ਦੇ ਕੁਛ ਬਚਨ ਸੁਣਦੇ ਰਹਿਣਾ। ਸੁਣਕੇ ਉਹਨੂੰ ਦਰਸ਼ਨ ਦੀ ਇੱਛਾ ਹੋਈ। ਉਹ ਸਾਡੇ ਨਾਲ ਇਕ ਵਾਰੀ ਭੈਣੀ ਸਾਹਿਬ ਗਈ। ਉਥੇ ਸਾਡੀ ਲੜਕੀ ਦੇ ਨਾਲ ਜਾ ਕੇ ਉਹਨੇ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕੀਤੇ। ਸੱਚੇ ਪਾਤਸ਼ਾਹ ਜੀ ਨੇ ਪੁਛਿਆ ਕਿ ਇਹ ਕੁੜੀ ਕੌਣ ਹੈ ? ਸਾਡੀ ਲੜਕੀ ਨੇ ਦਸਿਆ ਕਿ ਇਹ ਸ਼ਿਮਲੇ ਰਹਿਣ ਵਾਲੀ ਪਹਾੜਨ ਲੜਕੀ ਹੈ। ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਇਹਨੂੰ ਭਜਨ ਦੁਆ ਦਿਓ। ਪੂਰਬਾ ਜੀ ਨੇ ਉਹਨੂੰ ਭਜਨ ਦੇ ਦਿਤਾ। ਬਿਮਲਾ ਨੇ ਪੁੱਛਿਆ ਕਿ ਇਹ ਹੀ ਹਨ ਸੱਚੇ ਪਾਤਸ਼ਾਹ ਜੀ ? ਫਿਰ ਪੁੱਛਣ ਲਗੀ ਕਿ ਇਹ ਸ਼ਿਮਲੇ ਸਾਡੇ ਘਰ ਆਉਣਗੇ ? ਸਾਡੀ ਲੜਕੀ ਨੇ ਕਿਹਾ ਕਿ ਤੂੰ ਭਜਨ ਕਰਿਆ ਕਰ ਫਿਰ ਤੇਰੇ ਘਰ ਵੀ ਆਉਣਗੇ। ਉਹ ਬੀਬੀ ਇੰਨੇ ਸਾਫ ਦਿਲ ਦੀ ਸੀ ਕਿ ਉਹਨੂੰ ਇਹ ਪਤਾ ਸੀ ਕਿ ਕੋਈ ਝੂਠ ਨਹੀਂ ਬੋਲਦਾ। ਜਿਹੜੀ ਗਲ ਕੋਈ ਦਸ ਦੇਵੇ ਉਹ ਉਹਨੂੰ ਸੱਚ ਹੀ ਮੰਨ ਲੈਂਦੀ ਸੀ। ਉਹਨੂੰ ਮਨ ਵਿੱਚ ਇੱਛਾ ਪੈਦਾ ਹੋ ਗਈ ਕਿ ਸੱਚੇ ਪਾਤਸ਼ਾਹ ਜੀ ਸ਼ਿਮਲੇ ਆਉਣ ਅਤੇ ਮੇਰੇ ਘਰ ਵੀ ਆਉਣ।

ਇਸਤੋਂ ਕੁਛ ਸਮੇਂ ਬਾਅਦ ਸੱਚੇ ਪਾਤਸ਼ਾਹ ਜੀ ਨੇ ਕਿਰਪਾ ਕੀਤੀ ਅਤੇ ਸ਼ਿਮਲੇ ਦਰਸ਼ਨ ਦਿੱਤੇ। ਜਿਸ ਘਰ ਵਿੱਚ ਉਹ ਠਹਿਰੇ ਉਹ ਵੀ ਕਿਸੇ ਸ਼ਰਧਾਵਾਨ ਹਿੰਦੂ

ਦਾ ਘਰ ਸੀ। ਪਰ ਸ਼ਹਿਰ ਤੋਂ ਕਾਫੀ ਡੂੰਘਾਈ ਤੇ ਸੀ। ਉਥੇ ਕਈ ਲੋਕੀਂ ਜਿਨ੍ਹਾਂ ਨੇ ਭਜਨ ਲਿਆ ਹੋਇਆ ਸੀ। ਉਹ ਦਰਸ਼ਨ ਕਰਨ ਆਏ। ਉਹਨਾਂ ਵਿਚੋਂ ਕਈਆਂ ਨੇ ਸੱਚੇ ਪਾਤਸ਼ਾਹ ਜੀ ਅਗੇ ਘਰ ਚਰਨ ਪਾਉਣ ਲਈ ਅਰਜ ਕੀਤੀ। ਪਰ ਹਰ ਵਾਰੀ ਸੱਚੇ ਪਾਤਸ਼ਾਹ ਜੀ ਨੇ ਇਹ ਹੀ ਜੁਆਬ ਦਿੱਤਾ ਕਿ ਮੇਰੇ ਪੈਰ ਵਿੱਚ ਪੀੜ ਹੁੰਦੀ ਹੈ। ਬਿਮਲਾ ਨੇ ਬੜੇ ਭੋਲੇ ਭਾ ਅਰਜ ਕੀਤੀ "ਗੁਰੂ ਜੀ ਹਮਾਰੇ ਘਰ ਚਲ ਪੜੋ।" ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਚਲੋ। ਕੋਲੋਂ ਕਿਸੇ ਨੇ ਪੁੱਛਿਆ ਕਿ ਇਹਦਾ ਘਰ ਕਿਥੇ ਹੈ ? ਉਹ ਕਹਿਣ ਲਗੀ ਕਿ ਬੜੀ ਦੂਰ ਹੈ। ਪਰ ਸੱਚੇ ਪਾਤਸ਼ਾਹ ਜੀ ਨੇ ਜਾਣ ਵਾਸਤੇ ਹੁਕਮ ਕਰ ਦਿਤਾ। ਉਹ ਬੀਬੀ ਕਿਸੇ ਅਗਲੀ ਕਾਰ ਵਿੱਚ ਰਸਤਾ ਵਿਖਾਉਣ ਲਈ ਬੈਠ ਗਈ। ਜਦੋਂ ਉਹਦੇ ਘਰ ਦੇ ਨੇੜੇ ਸੜਕ ਤੇ ਪਹੁੰਚੇ ਤਾਂ ਉਥੋਂ ਖਡ ਵਿੱਚ ਉਤਰ ਕੇ ਕਾਫੀ ਥੱਲੇ ਜਾਣਾ ਪੈਣਾ ਸੀ। ਉਸ ਗਰੀਬ ਨਿਵਾਜ ਦੀਨ ਦੁਨੀਆਂ ਦੇ ਵਾਲੀ ਸਤਿਗੁਰੂ ਨੇ ਪੱਥਰੀਲੀ ਊਬੜ ਖਾਬੜ ਖਡ ਵਿੱਚ ਉਤਰਨਾ ਸ਼ੁਰੂ ਕਰ ਦਿਤਾ। ਰਸਤੇ ਵਿੱਚ ਕਿਧਰੇ ਬੈਠ ਕੇ ਉਹਨਾਂ ਨੇ ਬਚਨ ਕੀਤਾ ਕਿ ਮੇਰੇ ਪੈਰ ਵਿੱਚ ਪੀੜ ਹੁੰਦੀ ਹੈ। ਉਸ ਬੀਬੀ ਨੇ ਕਿਹਾ ਕਿ, "ਗੁਰੂ ਜੀ ਯੇਹ ਰਾਸਤਾ ਭੀ ਤੋ ਆਪਨੇ ਬਣਾਇਆ ਹੈ।" ਬਿਮਲਾ ਨੇ ਜਦੋਂ ਆਪਨੇ ਪਿਤਾ ਜੀ ਨੂੰ ਦਸਿਆ ਸੀ ਕਿ ਗੁਰੂ ਜੀ ਸਾਡੇ ਘਰ ਆਉਣਗੇ ਤਾਂ ਉਹਨਾਂ ਨੇ ਝੂਠ ਹੀ ਸਮਝਿਆ ਸੀ। ਕਿਉਂਕਿ ਦਿੱਲੀ ਉਹ ਕਈ ਵਾਰੀ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕਰ ਚੁਕੇ ਸਨ। ਉਹਨਾਂ ਨੂੰ ਪਤਾ ਸੀ ਕਿ ਕਿਵੇਂ ਲੋਕੀਂ ਮੱਥਾ ਟੇਕਨ ਨੂੰ ਵੀ ਤਰਸਦੇ ਹਨ। ਉਹ ਬਿਮਲਾ ਨੂੰ ਕਹਿਣ ਲਗੇ ਕਿ ਐਵੇਂ ਪਾਗਲਾਂ ਵਰਗੀਆਂ ਗੱਲਾਂ ਕਰਦੀ ਹੈ। ਪਰ ਫਿਰ ਵੀ ਉਹ ਉਹਦਾ ਦਿਲ ਰਖਣ ਲਈ ਇਕ ਦਰਜਨ ਕੇਲੇ ਲੈ ਆਏ ਸਨ। ਜਦੋਂ ਸੱਚੇ ਪਾਤਸ਼ਾਹ ਜੀ ਇੰਨੀ ਸੰਗਤ ਦੇ ਨਾਲ ਉਹਨਾਂ ਦੇ ਘਰ ਪਹੁੰਚ ਗਏ ਤਾਂ ਉਹ ਬੜੇ ਖੁਸ਼ ਵੀ ਹੋਏ ਅਤੇ ਹੈਰਾਨ ਵੀ ਹੋਏ। ਉਹਨਾਂ ਨੇ ਸਾਰੀ ਸੰਗਤ ਨੂੰ ਇਕ ਇਕ ਕੇਲਾ ਵੰਡਣਾ ਸ਼ੁਰੂ ਕਰ ਦਿੱਤਾ। ਉਦੋਂ ਤੇ ਉਹਨਾਂ ਨੂੰ ਕੁਛ ਪਤਾ ਨਾ ਲਗਾ ਪਰ ਬਾਅਦ ਵਿੱਚ ਉਹ ਬੜੇ ਹੈਰਾਨ ਹੋਏ ਕਿ ਇਕ ਦਰਜਨ ਕੇਲੇ ਇੰਨੇ ਜਣਿਆਂ ਨੂੰ ਪੂਰੇ ਕਿਸ ਤਰ੍ਹਾਂ ਆਏ ਅਤੇ ਪਿਛੇ ਕੁਝ ਕੇਲੇ ਬਚ ਵੀ ਗਏ।

ਇਸਤੋਂ ਕੋਈ ਦੋ ਕੁ ਸਾਲ ਬਾਅਦ ਉਹ ਅਰਸ਼ ਫਰਸ਼ ਦਾ ਮਾਲਕ, ਜਿਹਦੇ ਦਰਸ਼ਨਾਂ ਨੂੰ ਦੇਵਤੇ ਵੀ ਤਰਸਦੇ ਹਨ, ਪਥਰੀਲੀ ਖੱਡ ਵਿਚ ਪੱਥਰਾਂ ਨੂੰ ਕੌਂਦਦਾ ਫਿਰ ਉਸ ਭੀਲਨੀ ਨੂੰ ਨਿਵਾਜਨ ਜਾ ਰਿਹਾ ਸੀ। ਜਦੋਂ ਸੱਚੇ ਪਾਤਸ਼ਾਹ ਜੀ ਸ਼ਿਮਲੇ ਪਹੁੰਚੇ ਸੀ ਤਾਂ ਪਤਾ ਲਗਾ ਕਿ ਉਹ ਦਰਸ਼ਨ ਕਰਨ ਨਹੀਂ ਆਈ ਕਿਉਂਕਿ ਉਹਦੇ ਢਿੱਡ ਵਿਚ ਪੀੜ ਹੋ ਰਹੀ ਹੈ। ਹੁਕਮ ਹੋਇਆ ਕਿ ਅਸੀਂ ਆਪ ਉਹਦੇ ਘਰ ਚਲਦੇ ਹਾਂ। ਭਾਵੇਂ ਬਾਅਦ ਵਿੱਚ ਉਹ ਆ ਵੀ ਗਈ। ਪਰ ਪਤਾ ਨਹੀਂ ਹੋਰ ਕਿਹੜੇ-ਕਿਹੜੇ ਜੀਆਂ ਦਾ ਭਲਾ ਕਰਨ ਲਈ ਉਹ ਗਰੀਬਾਂ ਨੂੰ ਨਿਵਾਜਨ ਵਾਲਾ ਅਕਾਲ ਪੁਰਖ ਸਤਿਗੁਰੂ ਉਹਨਾਂ

ਊਬੜ ਖਾਬੜ ਰਸਤਿਆਂ ਤੇ ਉਤਰਦਾ ਆਪ ਉਹਦੇ ਘਰ ਪਹੁੰਚ ਗਿਆ। ਅਗੋਂ ਉਹਦੇ ਮਾਤਾ ਜੀ ਨੇ ਆਰਤੀ ਦਾ ਥਾਲ ਸਜਾ ਕੇ ਘਰ ਤੋਂ ਬਾਹਰ ਹੀ ਉਹਨਾਂ ਦੀ ਆਰਤੀ ਕੀਤੀ ਅਤੇ ਅੰਦਰ ਆਸਨ ਤੇ ਬੈਠਨ ਦੀ ਅਰਜ ਕੀਤੀ।

ਇਸਤੋਂ ਬਾਅਦ ਲਗਭਗ 1990 ਸੰਨ ਵਿੱਚ ਉਸ ਗਰੀਬ ਨਿਵਾਜ ਸਤਿਗੁਰੂ ਜੀ ਨੇ ਸ਼ਿਮਲੇ ਦੇ ਜੀਆਂ ਦਾ ਭਲਾ ਕਰਨ ਲਈ ਸ਼ਿਮਲੇ ਦਰਸ਼ਨ ਕੀਤੇ। ਉਹ ਬੀਬੀ ਵੀ ਦਰਸ਼ਨ ਕਰਨ ਆਈ। ਉਦੋਂ ਉਹਦਾ ਵਿਆਹ ਹੋ ਚੁੱਕਿਆ ਹੋਇਆ ਸੀ, ਉਹਨੇ ਸੱਚੇ ਪਾਤਸ਼ਾਹ ਜੀ ਅਗੇ ਘਰ ਚਰਨ ਪਾਉਣ ਦੀ ਅਰਜ ਕੀਤੀ। ਸੱਚੇ ਪਾਤਸ਼ਾਹ ਜੀ ਨੇ ਮਨਜ਼ੂਰੀ ਦੇ ਦਿੱਤੀ। ਉਹਨੇ ਪੁੱਛਿਆ ਕਿ ਆਪ ਜੀ ਮੇਰੇ ਘਰ ਚਰਨ ਪਾਉਗੇ ਕਿ ਮੇਰੇ ਮਾਤਾ ਜੀ ਦੇ ਘਰ ਚਰਨ ਪਾਉਗੇ। ਹੁਕਮ ਹੋਇਆਕਿ ਤੇਰੇ ਘਰ ਚਰਨ ਪਾਵਾਂਗੇ। ਉਹ ਕੁਲ ਬ੍ਰਹਿਮੰਡ ਦਾ ਮਾਲਕ ਅਕਾਲ ਪੁਰਖ ਇਕ ਅਤਿ ਨਿਮਾਨੀ ਦੇ ਘਰ ਉਹਨੂੰ ਨਿਵਾਜਨ ਲਈ ਪਹੁੰਚ ਗਿਆ। ਉਹ ਦਸਦੀ ਹੈ ਕਿ ਉਸ ਕਮਰੇ ਵਿੱਚ ਉਸਤੋਂ ਪਹਿਲਾਂ ਰਹਿਣ ਵਾਲਾ ਬੜਾ ਹੀ ਭਜਨ ਬੰਦਗੀ ਕਰਨ ਵਾਲਾ ਆਦਮੀ ਸੀ। ਉਹ ਪਹਾੜਨ ਕੁੜੀ ਇੰਨੀ ਜ਼ਿਆਦਾ ਸ਼ਰਧਾਲੂ ਹੈ ਕਿ ਜਦੋਂ ਉਹਦੇ ਨਾਲ ਸੱਚੇ ਪਾਤਸ਼ਾਹ ਜੀ ਬਾਰੇ ਕੋਈ ਗਲ ਕਰੋ ਤਾਂ ਇੰਞ ਲਗਦਾ ਹੈ ਕਿ ਉਹ ਸਚੀ ਮੁੱਚੀ ਇਕ ਪਿਆਰ ਵਿਚ ਭਿੱਜੀ ਹੋਈ ਮੂਰਤੀ ਹੈ। ਉਹ ਇੰਨੀ ਸ਼ਰਧਾ ਦੀਆਂ ਗੱਲਾਂ ਕਰਦੀ ਹੈ। ਕਹਿੰਦੀ ਹੈ ਕਿ ਮੇਰੇ ਕੋਲੋਂ ਭਾਵੇਂ ਸਾਰੀ ਦੁਨੀਆਂ ਛੁੱਟ ਜਾਵੇ ਪਰ ਮੈਂ ਗੁਰੂ ਜੀ ਨੂੰ ਨਹੀਂ ਛਡਣਾ। ਜੋ ਕੁਛ ਗੁਰੂ ਜੀ ਨੇ ਮੇਰੇ ਉਤੇ ਕਿਰਪਾ ਕੀਤੀ ਹੈ ਮੇਰੇ ਕੋਲ ਉਹ ਦਸਣ ਵਾਸਤੇ ਲਫਜ਼ ਹੀ ਨਹੀਂ। ਜ਼ਿਨ੍ਹਾਂ ਨੂੰ ਕਰੋੜਾਂ ਲੋਕੀਂ ਮੱਥਾ ਟੇਕਦੇ ਹਨ ਉਹ ਮੇਰੇ ਘਰ ਆ ਗਏ। ਕਹਿੰਦੀ ਹੈ ਕਿ ਮੈਂ ਭਾਵੇਂ ਲੱਖਾਂ ਜਨਮ ਲੈ ਲਵਾਂ ਪਰ ਮੈਂ ਉਹਨਾਂ ਦਾ ਦਿੱਤਾ ਨਹੀਂ ਦੇ ਸਕਦੀ। ਉਹਨਾਂ ਨੇ ਮੈਨੂੰ ਬਹੁਤ ਪਿਆਰ ਦਿੱਤਾ ਹੈ। ਧਨ ਦੌਲਤ ਤਾਂ ਕੁਛ ਵੀ ਚੀਜ਼ ਨਹੀਂ। ਜੋ ਕੁਛ ਉਹਨਾਂ ਨੇ ਮੈਨੂੰ ਦਿੱਤਾ ਹੈ ਉਹਦੀ ਕੋਈ ਕੀਮਤ ਹੀ ਨਹੀਂ। ਸੱਚੇ ਪਾਤਸ਼ਾਹ ਜੀ ਨੇ ਕਿਰਪਾ ਕਰਕੇ ਉਹਨੂੰ ਆਪਣੀਆਂ ਖੜਾਵਾਂ ਦਿੱਤੀਆਂ ਹਨ। ਉਹ ਕਹਿੰਦੀ ਹੈ ਕਿ ਇਹ ਮੇਰੇ ਵਾਸਤੇ ਬੜੇ ਕੀਮਤੀ ਹੀਰੇ ਮੋਤੀ ਹਨ। ਸਵੇਰੇ ਉਠ ਕੇ ਉਹ ਕਈ ਵਾਰੀ ਖੜਾਵਾਂਨੂੰ ਮੱਥਾ ਟੇਕਦੀ ਹੈ। ਦੀਵਾਲੀ ਨੂੰ ਖੜਾਵਾਂ ਦੀ ਪੂਜਾ ਕਰਦੀ ਹੈ। ਇੰਞ ਲੱਗਦਾ ਹੈ ਕਿ ਜਿਵੇਂ ਉਹ ਭਗਵਾਨ ਕ੍ਰਿਸ਼ਨ ਦੀ ਬੜੀ ਵੈਰਾਗਨ ਗੋਪੀ ਹੈ। ਜਦੋਂ ਸੱਚੇ ਪਾਤਸ਼ਾਹ ਜੀ ਨੇ ਪਹਿਲੀ ਵਾਰੀ ਉਸਦੇ ਘਰ ਚਰਨ ਪਾਏ ਸਨ ਤਾਂ ਉਸਨੂੰ ਇਹ ਲਗਦਾ ਸੀ ਕਿ ਸਾਡਾ ਘਰ ਬਹੁਤ ਛੋਟਾ ਹੈ। ਪਰ ਉਸ ਗਰੀਬਾਂ ਨੂੰ ਨਿਵਾਜਨ ਵਾਲੇ ਸਤਿਗੁਰੂ ਜੀ ਨੇ ਉਥੇ ਪਹੁੰਚ ਕੇ ਬਚਨ ਕੀਤਾ ਕਿ ਇਹ ਤੇ ਮੇਰੇ ਰਹਿਣ ਵਾਲੀ ਜਗ੍ਹਾ ਹੈ। ਸਤਿਗੁਰੂ ਜੀ ਦੀ ਕਿਰਪਾ ਦਾ ਅੰਤ ਨਹੀਂ। ਉਸ ਪਹਾੜਨ ਬੀਬੀ ਨੂੰ ਭਜਨ ਦੇਣ ਦੀ ਆਗਿਆ ਕਰ ਦਿੱਤੀ ਹੈ। ਉਹ ਨੇਮ ਨਾਲ ਨਿਤਨੇਮ ਅਤੇ ਭਰੌਤੀਆਂ ਦੀ ਮਾਲਾ ਕਰਦੀ ਹੈ। ਜਨੇ ਜਨੇ ਨੂੰ ਭਜਨ ਲੈਣ ਦੀ ਪ੍ਰੇਰਨਾ

ਕਰਦੀ ਹੈ। ਕਈ ਵਾਰੀ ਫੋਨ ਕਰਨ ਤੇ ਉਹ ਹੈਲੋ ਕਹਿਣ ਦੀ ਜਗ੍ਹਾ ਧੰਨ ਗੁਰੂ ਜਗਜੀਤ ਸਿੰਘ ਜੀ ਬੋਲਦੀ ਹੈ। ਧੰਨ ਹੈ ਉਹ ਦੀਨਾਂ ਦਾ ਦਿਆਲ ਸਤਿਗੁਰੂ।

------

# ਕਰਤੇ ਕੀ ਦਾਤ ਸਵਾਈ ਹੋਈ

ਅਕਾਲ ਪੁਰਖ ਸਤਿਗੁਰੂ ਜਗਜੀਤ ਸਿੰਘ ਕੁਲ ਬ੍ਰਹਿਮੰਡ ਦੇ ਮਾਲਕ ਹਨ। ਉਹਨਾਂ ਦੇ ਘਰ ਵਿੱਚ ਕਿਸੇ ਚੀਜ਼ ਦਾ ਕੋਈ ਘਾਟਾ ਨਹੀਂ, ਕਈ ਵਾਰੀ ਵੇਖਨ ਵਿਚ ਆਇਆ ਹੈ ਕਿ ਉਹਨਾਂ ਦੇ ਦਰ ਤੋਂ ਕੋਈ ਵੀ ਕੁਛ ਮੰਗਦਾ ਹੈ ਉਹ ਉਸਨੂੰ ਉਸਦੀ ਮੰਗ ਤੋਂ ਜ਼ਿਆਦਾ ਹੀ ਦਿੰਦੇ ਹਨ। ਇਸਦਾ ਪ੍ਰਤੱਖ ਉਦਾਹਰਨ ਮੋਹਾਲੀ ਦੇ ਰਹਿਣ ਵਾਲੇ ਸੰਤ ਹਰਭਜਨ ਸਿੰਘ ਜੀ ਦੇ ਨਾਲ ਵਰਤੀ ਘਟਨਾ ਹੈ।

ਸੰਤ ਜੀ ਦਸਦੇ ਹਨ ਕਿ ਸੰਨ 1993-94 ਉਹਨਾਂ ਨੇ ਮਕਾਨ ਦਾ ਕੰਮ ਕਰਵਾਉਣਾ ਸੀ। ਉਹਨਾਂ ਨੇ ਮਜ਼ਦੂਰ ਨੂੰ ਕਿਹਾ ਕਿ ਜਾ ਕੇ ਨੇੜੇ ਤੋਂ ਕੋਈ ਰਾਜ ਮਿਸਤਰੀ ਲੈ ਕੇ ਆ। ਮਜ਼ਦੂਰ ਕਹਿਣ ਲਗਾ ਕਿ ਸਿਆਣਾ ਮਿਸਤਰੀ ਤਾਂ ਦੂਰੋਂ ਹੀ ਮਿਲੇਗਾ। ਇਸ ਲਈ ਉਥੇ ਜਾਣਾ ਪਵੇਗਾ। ਉਹਨਾਂ ਨੇ ਆਪਣਾ ਸਾਈਕਲ ਲਿਆ ਤੇ ਮਜ਼ਦੂਰ ਨੂੰ ਕਿਹਾ ਕਿ ਤੂੰ ਸਾਈਕਲ ਚਲਾ ਤੇ ਮੈਂ ਤੇਰੇ ਪਿਛੇ ਬੈਠਦਾ ਹਾਂ। ਸੰਤ ਜੀ ਉਸ ਮਜ਼ਦੂਰ ਦੇ ਪਿਛੇ ਬੈਠ ਕੇ ਚਲ ਪਏ। ਲੇਬਰ ਚੌਂਕ ਜਿਥੇ ਮਿਸਤਰੀ ਮਿਲ ਸਕਦਾ ਸੀ ਉਥੇ ਜਾ ਕੇ ਉਹ ਮਿਸਤਰੀ ਨਾਲ ਗਲ ਕਰਨ ਲਗ ਪਏ। ਵਾਪਸ ਆ ਕੇ ਉਹਨਾਂ ਵੇਖਿਆ ਕਿ ਨਾ ਹੀ ਉਥੇ ਮਜ਼ਦੂਰ ਸੀ ਅਤੇ ਨਾ ਹੀ ਉਹਨਾਂ ਦਾ ਸਾਈਕਲ ਸੀ। ਮਜ਼ਦੂਰ ਸਾਈਕਲ ਲੈ ਕੇ ਰਫੂ ਚੱਕਰ ਹੋ ਗਿਆ ਸੀ। ਸੰਤ ਜੀ ਬੜੇ ਹੈਰਾਨ ਹੋਏ। ਸ਼ਾਮ ਨੂੰ ਉਹਨਾਂ ਨੇ ਆਪਣੇ ਸਤਿਗੁਰੂ ਨੂੰ ਮਿੱਠਾ ਜਿਹਾ ਮਿਹਣਾ ਮਾਰਿਆ ਕਿ ਲੋਕਾਂ ਨੂੰ ਤੇ ਤੁਸੀਂ ਕਾਰਾਂ ਦਿੰਦੇ ਹੋ ਪਰ ਮੇਰਾ ਤੇ ਸਾਈਕਲ ਵੀ ਖੋਹ ਲਿਆ ਜੇ।

ਉਹ ਸਮਰੱਥ ਸਤਿਗੁਰੂ ਆਪਣੇ ਸਿਖ ਦਾ ਦੁਖ ਕਿਸ ਤਰ੍ਹਾਂ ਵੇਖਦਾ। ਉਹਨਾਂ ਦੀ ਕਿਰਪਾ ਨਾਲ ਕੋਈ ਇੱਕ ਘੰਟੇ ਬਾਅਦ ਹੀ ਸੰਤ ਜੀ ਨੂੰ ਦਿੱਲੀ ਤੋਂ ਟੈਲੀਫੂਨ ਆ ਗਿਆ ਕਿ ਰੋਹਿਣੀ ਵਿੱਚ ਤੁਹਾਡਾ ਪਲਾਟ ਨਿਕਲਿਆ ਹੈ। ਦੂਸਰੇ ਦਿਨ ਦਿੱਲੀ ਤੋਂ ਦਲਾਲ ਆ ਗਏ ਅਤੇ ਸੰਤਾਂ ਨੇ ਉਹ ਪਲਾਟ ਉਹਨਾਂ ਨੂੰ ਸਵਾ ਲੱਖ ਵਿੱਚ ਵੇਚ ਦਿਤਾ। ਅਗਲੇ ਦਿਨ ਜਾ ਕੇ ਉਹਨਾਂ ਨੇ 28 ਹਜ਼ਾਰ ਦਾ ਐਕਟੀਵਾ ਲੈ ਆਂਦਾ। ਉਹ ਸਤਿਗੁਰੂ ਜੀ ਦਾ ਸ਼ੁਕਰ ਕਰਦੇ ਹੋਏ ਆਖਣ ਲੱਗੇ ਕਿ ਧੰਨ ਹੈ ਸਤਿਗੁਰੂ ਜਿਸ ਨੇ ਸਾਈਕਲ ਲੈ ਕੇ ਸਕੂਟਰ ਦੇ ਦਿਤਾ ਹੈ।

------

# ਸਦਾ ਅੰਗ ਸੰਗੇ ਅਭੰਗੰ ਬਿਭੂਤੇ

ਸਤਿਗੁਰੂ ਸਦਾ ਹੀ ਸਿੱਖ ਦੇ ਅੰਗ ਸੰਗ ਹੁੰਦਾ ਹੈ। ਮੋਹਾਲੀ ਰਹਿਣ ਵਾਲੇ ਸਿਮਰਦੀਪ ਸਿੰਘ ਜੀ ਇੱਕ ਵਾਰਤਾ ਆਪਣੇ ਸਕੂਲ ਵਿੱਚ ਪੜ੍ਹਨ ਸਮੇਂ ਦੀ ਸੱਚੇ ਪਾਤਸ਼ਾਹ ਜੀ ਦੀ ਆਪਣੇ ਉੱਤੇ ਹੋਈ ਕਿਰਪਾ ਬਾਰੇ ਇਸ ਤਰ੍ਹਾਂ ਦੱਸਦੇ ਹਨ। ਵਾਰਤਾ ਸੰਨ 1990 ਦੀ ਹੈ। ਉਦੋਂ ਪੰਜਾਬ ਦੇ ਹਾਲਾਤ ਬੜੇ ਖਰਾਬ ਸਨ, ਅਤਿਵਾਦੀਆਂ ਦਾ ਬੋਲਬਾਲਾ ਸੀ।

ਉਦੋਂ ਉਹ ਲੁਧਿਆਣੇ ਪੜ੍ਹਦੇ ਸਨ। ਉਹ ਅਤੇ ਉਨ੍ਹਾਂ ਦਾ ਇੱਕ ਸਾਥੀ ਵਿਦਿਆਰਥੀ ਇਕੋ ਕਮਰੇ ਵਿੱਚ ਰਹਿੰਦੇ ਸਨ। ਇਹ ਸਾਥੀ ਵੀ ਉਨ੍ਹਾਂ ਦੇ ਪਿੰਡ ਦੇ ਨੇੜੇ ਦਾ ਹੀ ਸੀ। ਉਹ ਦੋਵੇਂ ਸ਼ੁਕਰਵਾਰ ਨੂੰ ਬਟਾਲੇ ਚਲੇ ਜਾਂਦੇ ਸਨ ਅਤੇ ਸੋਮਵਾਰ ਨੂੰ ਸਵੇਰੇ ਇੱਕਠੇ ਲੁਧਿਆਣੇ ਆ ਜਾਂਦੇ ਸਨ। ਉਹ ਮੁੰਡਾ ਖਾਂਦੇ ਪੀਂਦੇ ਪਰਿਵਾਰ ਦਾ ਸੀ।

ਇਕ ਵਾਰੀ ਉਨ੍ਹਾਂ ਦਾ ਇਕ ਹੋਰ ਸਾਥੀ ਲੜਕਾ ਜੋ ਕਿ ਨਾਮਧਾਰੀ ਪਰਿਵਾਰ ਦਾ ਸੀ ਅਤੇ ਮੁਕੇਰੀਆਂ ਦਾ ਰਹਿਣ ਵਾਲਾ ਸੀ। ਉਹਨਾਂ ਨੂੰ ਕਹਿਣ ਲਗਾ ਕਿ ਚਲੋ ਐਤਕੀਂ ਮੇਰੇ ਘਰ ਚਲੋ। ਸਿਮਰਦੀਪ ਕਹਿੰਦਾ ਹੈ ਕਿ ਮੈਂ ਤਾਂ ਉਸਦੇ ਨਾਲ ਮੁਕੇਰੀਆਂ ਚਲਾ ਗਿਆ। ਪਰ ਦੂਸਰਾ ਸਾਥੀ ਕਹਿਣ ਲਗਾ ਕਿ ਮੈਂ ਨਹੀਂ ਜਾਣਾ। ਸੋ ਉਹ ਇਕੱਲਾ ਬਟਾਲੇ ਵਲ ਨੂੰ ਚਲਾ ਗਿਆ।

ਸਿਮਰਦੀਪ ਨੂੰ ਰਾਤ ਨੂੰ ਸੁਫਨਾ ਆਇਆ ਕਿ ਉਸਦੇ ਨੇੜੇ ਇੱਕ ਬਹੁਤ ਵੱਡਾ ਸਾਰਾ ਬੰਬ ਪਿਆ ਹੈ। ਡਰਦੇ ਮਾਰੇ ਉਸਦੇ ਮੂੰਹੋਂ ਇਕ ਦਮ ਧੰਨ ਸਤਿਗੁਰੂ ਰਾਮ ਸਿੰਘ ਜੀ, ਧੰਨ ਸਤਿਗੁਰੂ ਰਾਮ ਸਿੰਘ ਜੀ ਨਿਕਲਿਆ ਅਤੇ ਉਹ ਬੰਬ ਛੋਟਾ ਜਿਹਾ ਪਟਾਕਾ ਬਣ ਗਿਆ ਅਤੇ ਠੁੱਸ ਹੋ ਗਿਆ। (ਇਹ ਕੋਈ ਅਨਹੋਣੀ ਦਾ ਸੂਚਕ ਸੀ)

ਸਵੇਰੇ ਜਦੋਂ ਉਹ ਬਟਾਲੇ ਗਿਆ ਤਾਂ ਉਸਦੇ ਮਾਤਾ ਜੀ ਨੇ 'ਪੁਛਿਆ ਕਿ ਤੇਰਾ ਦੋਸਤ ਕਿੱਥੇ ਹੈ। ਤਾਂ ਉਸਨੇ ਦਸਿਆ ਕਿ ਉਹ ਤਾਂ ਪਿਛਲੇ ਕੱਲ੍ਹ ਦਾ ਹੀ ਬਟਾਲੇ ਚਲਾ ਗਿਆ ਸੀ। ਜਦੋਂ ਉਹ ਉਸਦੇ ਘਰ ਗਏ ਤਾਂ ਉਸਦੇ ਦੋਸਤ ਦੇ ਪਿਤਾ ਜੀ ਕਹਿਣ ਲਗੇ ਕਿ ਉਹ ਤੇ ਘਰ ਨਹੀਂ ਆਇਆ, ਪਰ ਦੋ ਸਾਦੀ ਵਰਦੀ ਵਾਲੇ ਆਦਮੀ ਉਸਦੇ ਬਾਰੇ ਪੁੱਛਣ ਆਏ ਸਨ। ਸਿਮਰਜੀਤ ਨੇ ਕਿਸੇ ਅਣਹੋਣੀ ਨੂੰ ਭਾਂਪ ਕੇ ਉਹਨਾਂ ਨੂੰ ਕਿਹਾ, ਜਲਦੀ ਚਲੋ ਪੁਲਿਸ ਕੋਲੋਂ ਉਸ ਬਾਰੇ ਪਤਾ ਕਰੋ। ਉਹ ਸਾਰੇ ਉਸਦਾ ਪਤਾ ਕਰਨ ਚਲ ਪਏ। ਸ਼ਾਮ ਨੂੰ ਅਠ ਵਜੇ ਬੜੀ ਮੁਸ਼ਕਲ ਨਾਲ ਉਸਦਾ ਪਤਾ ਲਗਾ। ਪੁਲਿਸ ਉਸਨੂੰ ਬਿਆਸ ਸ਼ਹਿਰ ਦੇ ਨੇੜੇ ਬਸ ਵਿੱਚੋਂ ਉਤਾਰ ਕੇ ਥਾਣੇ ਲੈ ਗਈ ਸੀ। ਜਦੋਂ ਉਸਨੂੰ ਨੌਂ ਵਜੇ ਰਾਤ, ਥਾਣੇ ਤੋਂ ਲੈਣ ਵਾਸਤੇ, ਪੁੱਜੇ ਤਾਂ ਉਹ ਬੇਹੋਸ਼ੀ ਦੀ ਹਾਲਤ ਵਿੱਚ ਸੀ। ਉਸਨੇ ਆਕੇ ਦੱਸਿਆ ਕਿ ਮੈਨੂੰ ਬੱਸ ਵਿੱਚੋਂ ਉਤਾਰ ਕੇ ਥਾਣੇ ਲੈ ਗਏ ਸੀ ਤੇ ਸਾਰੀ ਰਾਤ ਕੁਟਦੇ

ਰਹੇ ਤੇ ਅੱਤਵਾਦੀਆਂ ਬਾਰੇ ਪੁੱਛਦੇ ਰਹੇ ਸਨ। ਜਦ ਕਿ ਉਸਨੂੰ ਅੱਤਵਾਦੀਆਂ ਬਾਰੇ ਕੁਝ ਵੀ ਪਤਾ ਨਹੀਂ ਸੀ। ਉਸ ਨੇ ਕਿਹਾ ਕਿ ਜੇ ਕਰ ਅਸੀਂ ਉਸਨੂੰ ਲੈਣ ਵਾਸਤੇ ਨਾ ਪਹੁੰਚਦੇ ਤਾਂ ਹੋ ਸਕਦਾ ਸੀ ਪੁਲੀਸ ਉਸਨੂੰ ਮਾਰ ਹੀ ਛਡਦੀ।

ਸਿਮਰਜੀਤ ਨੂੰ ਹੁਣ ਸਮਝ ਆਈ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਹੀ ਕਿਰਪਾ ਕਰਕੇ ਉਸ ਦਿਨ ਉਸ ਮੁਕੇਰੀਆਂ ਵਾਲੇ ਨਾਮਧਾਰੀ ਮੁੰਡੇ ਨੂੰ ਪਰੇਰਨਾ ਦੇ ਕੇ ਭੇਜਿਆ ਅਤੇ ਮੇਰਾ ਮਨ ਉਸਦੇ ਨਾਲ ਜਾਣ ਲਈ ਤਿਆਰ ਕੀਤਾ, ਨਹੀਂ ਤਾਂ ਮੈਨੂੰ ਵੀ ਉਸ ਦਿਨ ਦੂਜੇ ਸਾਥੀ ਦੇ ਨਾਲ ਥਾਣੇ ਵਿੱਚ ਕੁੱਟ ਪੈਣੀ ਸੀ ਅਤੇ ਸਾਡੇ ਘਰਦਿਆਂ ਨੂੰ ਪਤਾ ਵੀ ਨਹੀਂ ਸੀ ਲੱਗਣਾ।

ਸਿਮਰਜੀਤ ਸਿੰਘ ਜੀ ਦੱਸਦੇ ਹਨ ਕਿ ਉਹ ਭੈਣੀ ਸਾਹਿਬ ਸਤਿਗੁਰੂ ਜੀ ਦੇ ਦਰਸ਼ਨ ਕਰਨ ਜਾਂਦੇ ਰਹਿੰਦੇ ਸਨ ਅਤੇ ਉਹ ਦੂਜਾ ਸਾਥੀ ਵੀ ਇਕ ਦੋ ਵਾਰੀ ਉਸਦੇ ਨਾਲ ਭੈਣੀ ਸਾਹਿਬ ਦਰਸ਼ਨ ਕਰਨ ਗਿਆ ਸੀ। ਜਿਸਦੇ ਫਲ ਵਜੋਂ ਸਾਡੀ ਰੱਖਿਆ ਹੋਈ ਅਤੇ ਸਾਥੀ ਦੀ ਜਾਨ ਬੱਚ ਗਈ।

ਧੰਨ ਧੰਨ ਸਤਿਗੁਰੂ ਜਗਜੀਤ ਸਿੰਘ ਜੀ ਜਿਹੜੇ ਆਪਣੇ ਸਿੱਖਾਂ ਦਾ ਵਾਲ ਵੀ ਵਿੰਗਾ ਨਹੀਂ ਹੋਣ ਦਿੰਦੇ। ਸਿਮਰਜੀਤ ਸਿੰਘ ਜੀ ਸਤਿਗੁਰੂ ਸੱਚੇ ਪਾਤਸ਼ਾਹ ਦੇ ਚਰਨਾਂ ਵਿੱਚ ਅਰਦਾਸ ਕਰਦੇ ਹਨ ਕਿ ਗਰੀਬ ਨਿਵਾਜ ਨਾ ਵਿਸਰੀਂ ਨਾ ਵਿਸਾਰੀਂ।

------

# ਸਤਿਗੁਰੂ ਸਾਚੈ ਦੀਆ ਭੇਜ

ਸਤਿਗੁਰੂ ਰਾਮ ਸਿੰਘ ਜੀ ਨੇ ਇਕ ਵਾਰੀ ਬਚਨ ਕੀਤਾ ਕਿ ਜਿਹੜੇ ਸਾਨੂੰ ਉਡੀਕਦਿਆਂ ਚੜ੍ਹਾਈ ਕਰ ਗਏ ਹਨ ਉਹ ਫਿਰ ਸਿੱਖਾਂ ਦੇ ਘਰ ਜਨਮ ਲੈ ਲੈਣਗੇ। ਜਦੋਂ ਅਸੀਂ ਆਵਾਂਗੇ ਤਾਂ ਉਹਨਾਂ ਨੂੰ ਪਿਛਲੀ ਸੋਝੀ ਆ ਜਾਵੇਗੀ। ਕਨੇਡਾ ਦੇ ਸੂਬਾ ਰੇਸ਼ਮ ਸਿੰਘ ਜੀ ਸੰਨ 2007 ਦੇ ਸ਼ੁਰੂ ਦੀ ਇਕ ਵਾਰਤਾ, ਜਿਹੜੀ ਕਿ ਉਹਨਾਂ ਨੂੰ ਮਾਂ ਅਤੇ ਬੱਚੇ ਨੂੰ ਅੰਮ੍ਰਿਤ ਛਕਾਉਣ ਗਿਆਂ ਨੂੰ ਪਤਾ ਲਗੀ, ਇਸ ਤਰ੍ਹਾਂ ਦੱਸਦੇ ਹਨ।

ਕਨੇਡਾ ਰਹਿਣ ਵਾਲੀ ਇਕ ਬੀਬੀ ਜਿਹੜੀ ਸੱਚੇ ਪਾਤਸ਼ਾਹ ਜੀ ਦੇ ਪਿਛਲੇ ਹਜੂਰੀ ਲਾਂਗਰੀ ਸੰਤ ਤਰਲੋਚਨ ਸਿੰਘ ਜੀ (ਲੁਧਿਆਣੇ ਰਹਿਣ ਵਾਲੇ) ਦੀ ਨੂੰਹ ਅਤੇ ਉਂਕਾਰ ਸਿੰਘ ਦੀ ਸਿੰਘਣੀ ਹੈ, ਨੂੰ ਰਾਤ ਨੂੰ ਸੁਫਨੇ ਵਿੱਚ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਹੋਏ। ਉਹਨਾਂ ਨੇ ਹੁਕਮ ਕੀਤਾ ਕਿ ਮੈਂ ਤੁਹਾਡੇ ਘਰ ਕਾਕਾ ਭੇਜ ਰਿਹਾ ਹਾਂ ਉਸਦਾ ਨਾਂ ਉਦੈ ਸਿੰਘ ਰਖਣਾ। ਇਸ ਸੁਫਨੇ ਤੋਂ ਬਾਅਦ ਬੀਬੀ ਜੀ ਨੂੰ ਬੱਚਾ ਹੋਣ ਦੀ ਉਮੀਦ ਹੋ ਗਈ। ਉਹ ਉਹਨਾਂ ਦਾ ਪਹਿਲਾ ਹੀ ਬੱਚਾ ਸੀ। ਉਸ ਬੱਚੇ ਦੇ ਪਿਤਾ ਨੇ ਬੱਚੇ ਦੇ ਜਨਮ ਤੋਂ

ਪਹਿਲਾਂ ਹੀ ਕੁੜਤੇ ਪਜਾਮੇ ਵਗੈਰਾ ਬਣਵਾ ਲਏ। ਉਸਨੂੰ ਸੱਚੇ ਪਾਤਸ਼ਾਹ ਜੀ ਦੇ ਬਚਨ ਤੇ ਪੂਰਾ ਵਿਸ਼ਵਾਸ ਸੀ ਕਿ ਸਾਡੇ ਘਰ ਕਾਕਾ ਹੀ ਹੋਵੇਗਾ। ਪੂਰੇ ਸਮੇਂ ਤੇ ਕਾਕੇ ਦਾ ਜਨਮ ਹੋਇਆ। ਬੱਚੇ ਦੇ ਦਾਦਾ ਜੀ ਨੇ ਭੈਣੀ ਸਾਹਿਬ ਸੱਚੇ ਪਾਤਸ਼ਾਹ ਜੀ ਅਗੇ ਅਰਜ਼ ਕੀਤੀ ਕਿ ਆਪ ਜੀ ਦੀ ਕਿਰਪਾ ਨਾਲ ਉਂਕਾਰ ਸਿੰਘ ਦੇ ਘਰ ਕਾਕਾ ਹੋਇਆ ਹੈ। ਆਪ ਜੀ ਨੇ ਬੱਚੇ ਦੇ ਜਨਮ ਤੋਂ ਪਹਿਲਾਂ ਹੀ ਉਸਦਾ ਨਾਂ ਉਦੈ ਸਿੰਘ ਰਖ ਦਿਤਾ ਸੀ। ਹੁਣ ਉਸਦਾ ਨਾਮ ਉਦੈ ਸਿੰਘ ਰਖੀਏ ਕਿ ਕੁਝ ਹੋਰ ਰੱਖੀਏ। ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਉਦੈ ਸਿੰਘ ਹੀ ਰਖਨਾ ਹੈ। ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ।

------

# ਖ਼ੌਫ ਰਖਨਾ ਗੁਰੂ ਦਾ ਹਰਦਮ

ਸਤਿਗੁਰੂ ਰਾਮ ਸਿੰਘ ਜੀ ਨੇ ਰਹਿਤਨਾਮੇ ਵਿੱਚ ਹੁਕਮ ਕੀਤਾ ਹੈ ਕਿ ਹਰਦਮ ਗੁਰੂ ਦਾ ਖੌਫ ਰੱਖੋ। ਇਸ ਨਾਲ ਸਾਡੇ ਕੋਲੋਂ ਹੁਕਮ ਦੇ ਉਲਟ ਕੋਈ ਕੰਮ ਨਹੀਂ ਹੋਵੇਗਾ। ਸਤਿਗੁਰੂ ਜੀ ਦੀ ਮਰਯਾਦਾ ਦਾ ਉਲੰਘਨ ਕਰਨ ਵਾਲੀ ਇਕ ਬੀਬੀ ਜੀ ਦੀ ਵਾਰਤਾ ਪੜ੍ਹੋ-

ਹਿਸਾਰ ਰਹਿਣ ਵਾਲੇ ਸੰਤ ਦਲੀਪ ਸਿੰਘ ਜੀ ਦੇ ਬੇਟੇ ਸੰਤ ਸੁਰਿੰਦਰ ਸਿੰਘ ਜੀ ਆਪਣੀ ਹੱਡਬੀਤੀ ਇਸ ਤਰ੍ਹਾਂ ਸੁਣਾਉਂਦੇ ਹਨ:

ਸਤਿਗੁਰੂ ਜਗਜੀਤ ਸਿੰਘ ਜੀ ਕਈ ਵਾਰੀ ਆਪ ਹੀ ਕਿਰਪਾ ਕਰਕੇ ਉਹਨਾਂ ਦੇ ਘਰ ਚਰਨ ਪਾਉਣ ਆ ਜਾਂਦੇ ਸੀ। ਸੰਨ 1963 ਦੇ ਹੋਲੇ ਤੇ ਉਹਨਾਂ ਦਾ ਵਿਆਹ ਹੋਇਆ। ਉਹਨਾਂ ਦੀ ਘਰਵਾਲੀ ਆਪਣੇ ਜੇਠ ਕੋਲੋਂ ਘੁੰਡ ਕਢਦੀ ਸੀ। ਇਕ ਵਾਰੀ 1967 ਸੰਨ ਵਿੱਚ ਸੱਚੇ ਪਾਤਸ਼ਾਹ ਜੀ ਉਹਨਾਂ ਦੇ ਘਰ ਚਰਨ ਪਾਉਣ ਲਈ ਆਏ ਤਾਂ ਉਹਨਾਂ ਦੀ ਘਰਵਾਲੀ ਨੇ ਘੁੰਡ ਕਢਿਆ ਹੋਇਆ ਸੀ। ਸੱਚੇ ਪਾਤਸ਼ਾਹ ਜੀ ਬੜੇ ਨਰਾਜ਼ ਹੋਏ ਕਿ ਕੁੜੀਏ ਤੈਨੂੰ ਪਤਾ ਨਹੀਂ ਤੂੰ ਕਿੰਨ੍ਹਾਂ ਦੀ ਧੀ ਹੈਂ ਅਤੇ ਕਿੰਨ੍ਹਾਂ ਦੀ ਨੂੰਹ ਹੈਂ। ਤੂੰ ਘੁੰਡ ਕੱਢਿਆ ਹੋਇਆ ਹੈ। ਤੇਰਾ ਦਿਮਾਗ ਤੇ ਨਹੀਂ ਖਰਾਬ ਹੋਇਆ। ਇਹ ਬਚਨ ਕਰਕੇ ਸੱਚੇ ਪਾਤਸ਼ਾਹ ਜੀ ਬਾਹਰ ਆ ਗਏ। ਅੱਗੋਂ ਸੁਰਿੰਦਰ ਸਿੰਘ ਜੀ ਦੀ ਮਾਤਾ ਮਿਲ ਪਈ। ਸੱਚੇ ਪਾਤਸ਼ਾਹ ਜੀ ਨੇ ਉਸਨੂੰ ਬਚਨ ਕੀਤਾ ਕਿ ਮੈਂ ਤੇਰੀ ਨੂੰਹ ਨੂੰ ਗੁੱਸੇ ਹੋ ਕੇ ਆਇਆ ਹਾਂ। ਅੱਗੋਂ ਮਾਤਾ ਨੇ ਜੁਆਬ ਦਿਤਾ ਕਿ ਤੁਸੀਂ ਜਾਣੋ ਨੂੰਹ ਵੀ ਤੁਹਾਡੀ ਅਤੇ ਧੀ ਵੀ ਤੁਹਾਡੀ ਹੀ ਹੈ। ਇਹ ਬਚਨ ਕਰਕੇ ਸੱਚੇ ਪਾਤਸ਼ਾਹ ਜੀ ਚਲੇ ਗਏ।

ਉਸ ਤੋਂ 5 ਦਿਨਾਂ ਬਾਅਦ ਉਹ ਬੀਬੀ ਜੀ ਜਿਨ੍ਹਾਂ ਦਾ ਨਾਂ ਭੂਪਿੰਦਰ ਕੌਰ ਹੈ ਉਹ ਪਾਗਲ ਹੋ ਗਈ। ਘਰ ਵਾਲਿਆਂ ਨੇ ਬਹੁਤ ਇਲਾਜ ਕਰਵਾਇਆ। ਜਗ੍ਹਾ ਜਗ੍ਹਾ

ਤੇ ਗਏ। ਪਰ ਕੋਈ ਫਰਕ ਨਾ ਪਿਆ । ਸੱਚੇ ਪਾਤਸ਼ਾਹ ਜੀ ਅਗੇ ਅਰਜਾਂ ਕੀਤੀਆਂ। ਪਰ ਕੋਈ ਸੁਣਵਾਈ ਨਾ ਹੋਈ। ਉਹਨਾਂ ਨੇ ਤਪਾ ਮੰਡੀ ਤੋਂ ਪਾਗਲਪਨ ਦੀ ਦਵਾਈ ਵੀ ਲਿਆ ਕੇ ਦਿਤੀ। ਪਰ ਕੋਈ ਅਸਰ ਨਾ ਹੋਇਆ। ਮੈਂਟਲ ਹਸਪਤਾਲ ਰੋਹਤਕ ਦੇ ਡਾਕਟਰ ਵਿਦਿਆ ਸਾਗਰ ਤੋਂ ਇਲਾਜ ਕਰਵਾਇਆ। ਉਸਨੇ ਬਿਜਲੀਆਂ ਵਗੈਰਾ ਵੀ ਲਗਾਈਆਂ। ਪਰ ਇਕ ਦਿਨ ਬਾਅਦ ਫਿਰ ਉਹ ਹੀ ਹਾਲ ਹੋ ਜਾਂਦਾ। ਇਸਦੇ ਨਾਲ ਨਾਲ ਸਤਿਗੁਰੂ ਜੀ ਅਗੇ ਵੀ ਅਰਜਾਂ ਕਰਦੇ ਰਹੇ। ਪਰ ਕੋਈ ਸੁਣਵਾਈ ਨਾ ਹੋਈ। ਇਹ ਇਲਾਜ ਕਰਵਾਉਂਦਿਆਂ ਉਹਨਾਂ ਕੋਲੋਂ ਪੈਸੇ ਵੀ ਖਤਮ ਹੋ ਗਏ।

ਛੇ ਕੁ ਸਾਲਾਂ ਬਾਅਦ ਸੁਰਿੰਦਰ ਸਿੰਘ ਜੀ ਚੰਡੀਗੜ੍ਹ ਦਾਲ ਮਿਲਾਂ ਦਾ ਕੰਮ ਕਰਨ ਗਏ। ਉਹਨਾਂ ਕੋਲ ਉਥੇ ਇਕ ਮਿਸਤਰੀ ਕੰਮ ਕਰਨ ਤੇ ਲਗਾ। ਉਹਨਾਂ ਨੇ ਉਸ ਮਿਸਤਰੀ ਨਾਲ ਆਪਣੀ ਘਰਵਾਲੀ ਬਾਰੇ ਗਲ ਕੀਤੀ। ਉਹ ਕਹਿਣ ਲਗਾ ਕਿ ਨਰਾਇਨ ਗੜ੍ਹ ਦੇ ਕੋਲ ਬਾਮਨ ਮਾਜਰਾ ਇਕ ਜਗ੍ਹਾ ਹੈ। ਉਥੇ ਇੱਕ ਸੰਤ ਰਹਿੰਦੇ ਹਨ। ਉਹਦੇ ਕੋਲ ਚਲੋ ਤੇ ਠੀਕ ਹੋ ਜਾਵੇਗੀ। ਉਹ ਆਪਣੀ ਘਰਵਾਲੀ ਨੂੰ ਲੈ ਕੇ ਉਥੇ ਗਏ। ਉਹ ਧੂਣੀ ਤੇ ਬੈਠਦਾ ਸੀ ਤੇ ਧੂਪ ਰਖਦਾ ਸੀ। ਜਦੋਂ ਧੂਪ ਜਲਾਂਦਾ ਸੀ ਤਾਂ ਅਵਾਜ ਮਾਰਦਾ ਸੀ ਕਿ ਫਲਾਣੀ ਬੀਮਾਰੀ ਵਾਲਾ ਫਲਾਣਾ ਆ ਜਾਵੇ। ਫਿਰ ਉਸਦੀ ਅਰਦਾਸ ਕਰਦਾ ਸੀ। ਜਦੋਂ ਉਸਨੇ ਉਹਨਾਂ ਦੀ ਧੂਪ ਜਗਾਈ ਤਾਂ ਉਹਨਾਂ ਨੂੰ ਖੜਾ ਕਰ ਲਿਆ। ਉਸਨੇ ਦਸਿਆ ਕਿ ਤੁਹਾਨੂੰ ਤੁਹਾਡੇ ਮਹਾਂਪੁਰਖਾਂ ਦਾ ਸਰਾਪ ਲਗਾ ਹੈ। ਇਹ ਤੁਹਾਨੂੰ ਉਥੋਂ ਹੀ ਬਖਸ਼ਾਨਾ ਪਵੇਗਾ। ਮੈਂ ਜਲ ਕਰ ਦੇਨਾਂ ਹਾਂ ਪਰ ਤੁਹਾਨੂੰ ਪੂਰਾ ਅਰਾਮ ਉਥੋਂ ਹੀ ਮਿਲੇਗਾ।

ਫਿਰ ਪੰਡਤ ਗੁਪਾਲ ਸਿੰਘ ਜੀ ਨੂੰ ਇਲਾਕਾ ਜੀਵਨ ਨਗਰ ਦੇ ਹਰੀ ਨਗਰ ਦੇ ਮੇਲੇ ਤੇ ਅਰਜ਼ ਕੀਤੀ ਉਦੋਂ ਉਥੇ ਅਰਜ਼ਾਂ ਹੋਣੀਆਂ ਬੰਦ ਸਨ। ਪੰਡਤ ਜੀ ਨੇ ਆਖਿਆ ਕਿ ਨਿਤਨੇਮ ਕਰਨ ਤੋਂ ਬਾਅਦ ਜਦੋਂ ਮੈਂ ਪਰਚਾਰ ਕਰਨ ਲਈ ਖਲੋਵਾਂਗਾ ਉਦੋਂ ਤੁਸੀਂ ਦੋਵੇਂ ਜੀ ਸਤਿਗੁਰੂ ਜੀ ਦੇ ਆਸਨ ਤੇ ਅੱਗੇ ਆ ਕੇ ਬੈਠ ਜਾਣਾ। ਬਾਕੀ ਮੈਂ ਜਾਣਾ। ਵੇਖਾਂਗਾ ਕਿਵੇਂ ਅਰਜ਼ ਨਹੀਂ ਸੁਣਦੇ। ਉਹਨਾਂ ਨੇ ਇਸੇ ਤਰ੍ਹਾਂ ਹੀ ਕੀਤਾ। ਉਹਨਾਂ ਦੇ ਨਾਲ ਫਰੀਦ ਜੀ, ਗੁਰਬਚਨ ਸਿੰਘ ਰੋੜੇ ਅਤੇ ਰਤਨ ਸਿੰਘ ਲਾਂਗਰੀ ਵੀ ਪਿਛੇ ਆ ਖਲੋਤੇ। ਉਹਨਾਂ ਵੀ ਅਰਜ਼ ਬੇਨਤੀ ਕੀਤੀ ਕਿ ਇਹਨਾਂ ਤੇ ਕਿਰਪਾ ਕਰੋ। ਪੰਡਤ ਜੀ ਨੇ ਵੀ ਅਰਜ਼ ਕੀਤੀ ਕਿ ਇਹ ਆਪ ਜੀ ਦਾ ਦਰ ਛਡ ਕੇ ਕਿੱਥੇ ਜਾਣ। ਅਗੇ ਬੜੇ ਭਟਕੇ ਹਨ। ਹੁਣ ਕਿਰਪਾ ਕਰੋ। ਹੁਕਮ ਹੋਇਆ ਕਿ ਇਕ ਮਾਲਾ ਭਜਨ ਦੀ ਅਤੇ ਇਕ ਭਗੌਤੀਆਂ ਦੀ ਚਾਲ੍ਹੀ ਦਿਨ ਕਰਨ। ਸੁਰਿੰਦਰ ਸਿੰਘ ਜੀ ਨੇ ਅਰਜ਼ ਕੀਤੀ ਕਿ ਇਹਦੇ ਕੋਲੋਂ ਨਹੀਂ ਹੋਣੀ। ਹੁਕਮ ਹੋਇਆ ਕਿ ਤੇਰੀ ਅਰਧਾਂਗਨੀ ਹੈ ਤੂੰ ਕਰ। ਹੁਕਮ ਮੰਨ ਕੇ ਮਾਲਾ ਕੀਤੀਆਂ ਗਈਆਂ। ਇਹ ਕੋਈ 1975-76 ਦੀ ਗਲ ਹੈ। ਉਦੋਂ ਤੋਂ ਹੁਣ ਤਕ

ਠੀਕ ਹੈ। ਸਾਰੇ ਦੁੱਖ ਕੱਟੇ ਗਏ ਹਨ। ਧੰਨ ਹਨ ਕਰਨ ਕਾਰਨ ਸਮਰੱਥ ਸਤਿਗੁਰੂ ਜਗਜੀਤ ਸਿੰਘ ਜੀ।

------

# ਗੋਬਿੰਦ ਭਾਓ ਭਗਤ ਦਾ ਭੁਖਾ

ਅਕਾਲ ਪੁਰਖ ਸਤਿਗੁਰੂ ਪਿਆਰ ਦਾ ਭੂਖਾ ਹੁੰਦਾ ਹੈ। ਭਗਵਾਨ ਰਾਮ ਚੰਦਰ ਜੀ ਨੇ ਪਿਆਰ ਦੇ ਵੱਸ ਹੋ ਕੇ ਭੀਲਨੀ ਦੇ ਜੂਠੇ ਬੇਰ ਖਾਧੇ। ਭਗਵਾਨ ਕ੍ਰਿਸ਼ਨ ਜੀ ਨੇ ਦੁਰਯੋਧਨ ਦੇ ਮੇਵੇ ਛੱਡ ਕੇ ਆਪਣੇ ਪਿਆਰੇ ਬਿਦਰ ਦੀ ਰੁਖੀ ਰੋਟੀ ਸਵੀਕਾਰ ਕੀਤੀ। ਭਗਵਾਨ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਿਆਰ ਦੀ ਵਾਰਤਾ ਪੜ੍ਹੋ:-

ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਗਤਕੇ ਦੇ ਉਸਤਾਦ ਪਿੰਡ ਮੌਜੂ ਖੇੜੇ ਰਹਿਣ ਵਾਲੇ ਉਸਤਾਦ ਨੱਥਾ ਸਿੰਘ ਜੀ ਦਾ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਨਾਲ ਬੜਾ ਹੀ ਪਿਆਰ ਸੀ। ਸੱਚੇ ਪਾਤਸ਼ਾਹ ਜੀ ਕਈ ਵਾਰੀ ਕਿਰਪਾ ਕਰਕੇ ਆਪ ਹੀ ਆਪਣੇ ਪਿਆਰੇ ਨੂੰ ਨਿਵਾਜਨ ਲਈ ਉਹਨਾਂ ਦੇ ਘਰ ਚਲੇ ਜਾਂਦੇ ਅਤੇ ਕਿੰਨਾਂ ਕਿੰਨਾਂ ਵਕਤ ਉਸਤਾਦ ਜੀ ਨਾਲ ਬਚਨ ਕਰਦੇ ਰਹਿੰਦੇ। ਇਹ ਵਾਰਤਾ ਲਗਭਗ ਸੰਨ 1994 ਦੀ ਹੈ। ਨੱਥਾ ਸਿੰਘ ਜੀ ਦੀ ਸਪੁੱਤਰੀ ਬੀਬੀ ਗੁਰਦੇਵ ਕੌਰ ਜੀ ਇਕ ਵਾਰੀ ਆਪਣੇ ਬੇਟੇ ਦੇ ਨਾਲ ਭੈਣੀ ਸਾਹਿਬ ਤੋਂ ਮੌਜੂ ਖੇੜੇ ਜਾਣ ਲਈ ਬਸ ਤੇ ਗਏ। ਰਸਤੇ ਵਿੱਚ ਪਿੰਡ ਬੁੱਢੀ ਮਾੜੀ ਦੇ ਚੌਂਕ ਵਿੱਚ ਉਤਰੇ ਤਾਂ ਉਥੇ ਉਹਨਾਂ ਨੇ ਵੇਖਿਆ ਕਿ ਇਕ ਦੁਕਾਨ ਤੇ ਦੁਸਹਿਰੀ ਅੰਬ ਬੜੇ ਸੋਹਣੇ ਹਨ। ਇਹ ਤਾਂ ਸੱਚੇ ਪਾਤਸ਼ਾਹ ਜੀ ਵਾਸਤੇ ਲੈਣੇ ਚਾਹੀਦੇ ਹਨ। ਪਰ ਪੈਸੇ ਥੋਹੜੇ ਹੋਣ ਕਰਕੇ ਉਹ ਦੋ ਕਿਲੋ ਅੰਬ ਹੀ ਲੈ ਸਕੇ। ਉਹਨਾਂ ਦਾ 9-10 ਸਾਲਾਂ ਦਾ ਬੇਟਾ ਕਹਿਣ ਲਗਾ ਕਿ ਸੱਚੇ ਪਾਤਸ਼ਾਹ ਜੀ ਦੀਆਂ ਗਡੀਆਂ ਵਿੱਚ ਤੇ ਅੰਬਾਂ ਦੀਆਂ ਪੇਟੀਆਂ ਰੁਲਦੀਆਂ ਹਨ। ਤੁਹਾਡੇ ਇਹ ਦੋ ਕਿਲੋ ਅੰਬ ਕਿਹੜੀ ਗਿਣਤੀ ਵਿੱਚ ਹਨ। ਪਰ ਨਾਲ ਹੀ ਉਹ ਕਹਿਣ ਲੱਗਾ ਕਿ ਜੇਕਰ ਸੱਚੇ ਪਾਤਸ਼ਾਹ ਜੀ ਨੇ ਇਹ ਅੰਬ ਛਕ ਲਏ ਤਾਂ ਅੰਬ ਉਹਨਾਂ ਦੇ ਅਤੇ ਗਿਟਕਾਂ ਸਾਡੀਆਂ। ਬੀਬੀ ਗੁਰਦੇਵ ਕੌਰ ਜੀ ਨੇ ਜੁਆਬ ਦਿੱਤਾ ਕਿ ਠੀਕ ਹੈ ਗਿਟਕਾਂ ਤੁਸੀਂ ਲਿਆ ਜੇ। ਗੁਰਦੇਵ ਕੌਰ ਜੀ ਨੂੰ ਪੂਰੀ ਉਮੀਦ ਸੀ ਕਿ ਹੋ ਸਕਦਾ ਹੈ ਸੱਚੇ ਪਾਤਸ਼ਾਹ ਜੀ ਆ ਕੇ ਅੰਬ ਛਕ ਲੈਣ। ਉਹਨਾਂ ਨੇ ਉਹ ਅੰਬ ਘਰ ਲੈ ਜਾ ਕੇ ਇਸ ਆਸ ਵਿੱਚ ਰਖ ਛੱਡੇ ਕਿ ਸੱਚੇ ਪਾਤਸ਼ਾਹ ਜੀ ਆਕੇ ਇਹ ਅੰਬ ਛਕਨਗੇ। ਦੂਸਰੇ ਹੀ ਦਿਨ ਸੱਚੇ ਪਤਾਸ਼ਾਹ ਜੀ ਉਹਨਾਂ ਦੇ ਘਰ ਆ ਗਏ। ਬੀਬੀ ਗੁਰਦੇਵ ਕੌਰ ਜੀ ਉਹ ਅੰਬ ਧੋ ਕੇ ਟੋਕਰੀ ਵਿੱਚ ਪਾ ਕੇ ਸੱਚੇ ਪਾਤਸ਼ਾਹ ਜੀ ਦੇ ਛਕਨ ਵਾਸਤੇ ਅੰਦਰ ਰਖ ਆਏ। ਸਤਿਗੁਰੂ ਜੀ ਨੇ ਅੰਦਰ ਜਾ ਕੇ ਅੰਦਰੋਂ ਕੁੰਡੀ ਮਾਰ ਲਈ। ਜਿੰਨੇ ਸੇਵਕ ਅੰਦਰ ਸਨ ਉਹਨਾਂ ਸਾਰਿਆਂ ਨੂੰ ਇਕ ਇਕ ਅੰਬ ਦੇ ਦਿੱਤਾ ਅਤੇ ਦੋ ਅੰਬ

ਆਪਣੇ ਛਕਨ ਵਾਸਤੇ ਥਾਲੀ ਵਿੱਚ ਰਖ ਲਏ। ਛੱਕਨ ਤੋਂ ਬਾਅਦ ਥਾਲੀ ਵਿੱਚ ਪਈਆਂ ਗਿਟਕਾਂ ਸਤਨਾਮ ਸਿੰਘ ਲਾਂਗਰੀ ਫੜਨ ਲਗਾ ਤਾਂ ਅੰਤਰਜਾਮੀ ਸਤਿਗੁਰੂ ਜੀ ਨੇ ਮਨ੍ਹਾਂ ਕਰ ਦਿਤਾ। ਉਹਨਾਂ ਨੇ ਥਾਲੀ ਉਤੇ ਰੁਮਾਲੀ ਪਾ ਦਿਤੀ। ਉਸ ਤੋਂ ਬਾਅਦ ਸੇਵਕਾਂ ਨਾਲ ਗੱਡੀਆਂ ਵਿੱਚ ਬੈਠ ਕੇ ਚਲੇ ਗਏ। ਉਹਨਾਂ ਦੇ ਜਾਣ ਤੋਂ ਬਾਅਦ ਬੀਬੀ ਗੁਰਦੇਵ ਜੀ ਇਹ ਵੇਖ ਕੇ ਹੈਰਾਨ ਹੋ ਗਏ ਕਿ ਉਹ ਦੋਵੇਂ ਗਿਟਕਾਂ ਥਾਲੀ ਵਿੱਚ ਹੀ ਰੁਮਾਲੀ ਨਾਲ ਢੱਕੀਆਂ ਪਈਆਂ ਸਨ। ਉਹਨਾਂ ਨੇ ਉਹ ਦੋਵੇਂ ਗਿਟਕਾਂ ਆਪਣੇ ਦੋਹਾਂ ਬੱਚਿਆਂ ਨੂੰ ਦੇ ਦਿੱਤੀਆਂ। ਇੱਛਾ ਪੂਰਕ ਸਤਿਗੁਰੂ ਜੀ ਨੇ ਉਹਨਾਂ ਦੀ ਇੱਛਾ ਪੂਰੀ ਕਰ ਦਿੱਤੀ।

ਇਕ ਵਾਰੀ ਬੀਬੀ ਗੁਰਦੇਵ ਦੇ ਭਰਾ ਨੇ ਕੇਲੇ ਲਿਆ ਕੇ ਉਹਨਾਂ ਨੂੰ ਤਿੰਨ ਕੇਲੇ ਛਕਨ ਵਾਸਤੇ ਦਿਤੇ। ਉਹਨਾਂ ਨੇ ਸੋਚਿਆ ਕਿ ਕੇਲੇ ਬੜੇ ਸੋਹਣੇ ਇਹ ਤਾਂ ਸੱਚੇ ਪਾਤਸ਼ਾਹ ਜੀ ਛਕਨ ਤਾਂ ਠੀਕ ਹੈ। ਉਹਨਾਂ ਨੇ ਉਹ ਤਿੰਨੇ ਕੇਲੇ ਅੰਦਰ ਲਿਜਾ ਕੇ ਸੱਚੇ ਪਾਤਸ਼ਾਹ ਜੀ ਦੀ ਫੋਟੋ ਦੇ ਅਗੇ ਰਖ ਦਿੱਤੇ। ਉਹ ਦੋ ਤਿੰਨ ਵਾਰੀ ਕੇਲਾ ਛਕਨ ਵਾਸਤੇ ਅੰਦਰ ਗਏ। ਪਰ ਫਿਰ ਸੋਚਿਆ ਇਹ ਤਾਂ ਸੱਚੇ ਪਾਤਸ਼ਾਹ ਜੀ ਦੇ ਛਕਨ ਵਾਲੇ ਹੀ ਹਨ। ਉਹ ਅੰਤਰਜਾਮੀ ਸਤਿਗੁਰੂ ਜੀ ਅਗਲੇ ਦਿਨ ਕੇਲੇ ਛਕਨ ਵਾਸਤੇ ਆਪੇ ਹੀ ਉਹਨਾਂ ਦੇ ਘਰ ਆ ਗਏ। ਗੁਰਦੇਵ ਜੀ ਨੂੰ ਤਾਂ ਉਦੋਂ ਹੀ ਪਤਾ ਲੱਗਾ ਜਦੋਂ ਸੱਚੇ ਪਾਤਸ਼ਾਹ ਜੀ ਕੇਲਾ ਫੜ ਕੇ ਛਕ ਰਹੇ ਸਨ। ਉਹਨਾਂ ਨੇ ਬਾਕੀ ਦੇ ਦੋਵੇਂ ਕੇਲੇ ਸੇਵਕ ਹਰਪਾਲ ਨੂੰ ਫੜਾ ਕੇ ਹੁਕਮ ਕੀਤਾ ਕਿ ਇਹ ਨਾਲ ਲੈ ਚਲ। ਬਸ ਕੇਲਾ ਛਕ ਕੇ ਵਾਪਸ ਚਲੇ ਗਏ। ਨਾਲ ਦੇ ਸੇਵਕਾਂ ਨੇ ਦੁਧ ਛਕ ਲਿਆ। "ਚੋਜੀ ਮੇਰੇ ਗੋਵਿੰਦਾ ਚੋਜੀ ਮੇਰੇ ਪਿਆਰਿਆ ਹਰਿ ਪ੍ਰਭੁ ਮੇਰਾ ਚੋਜੀ ਜੀਉ।।" ਧੰਨ ਹਨ ਪਿਆਰ ਦੇ ਭੁੱਖੇ ਅੰਤਰਜਾਮੀ ਸਤਿਗੁਰੂ ਜਗਜੀਤ ਸਿੰਘ ਜੀ।

------

# ਮੌਤ ਤੋਂ ਬਚਾਇਆ

ਮੋਹਾਲੀ ਰਹਿਣ ਵਾਲੇ ਗੁਰੂ ਪਿਆਰੇ ਸਿਮਰਦੀਪ ਸਿੰਘ ਜੀ ਦਸਦੇ ਹਨ ਕਿ ਉਹਨਾਂ ਦਾ ਜਨਮ ਸੰਨ 1972 ਵਿੱਚ ਹੋਇਆ। ਉਹ ਜਦੋਂ ਅਜੇ 40 ਦਿਨਾਂ ਦੇ ਹੀ ਸਨ ਤਾਂ ਮਾਤਾ ਜੀ ਦਸਦੇ ਹਨ ਕਿ ਸੰਤ ਮੋਹਨ ਸਿੰਘ ਜੀ ਉਨ੍ਹਾਂ ਦੇ ਘਰ ਆਏ ਅਤੇ ਉਹਨਾਂ ਨੂੰ ਭਜਨ ਦਸ ਗਏ।

ਉਹਨਾਂ ਦੇ ਪਿਤਾ ਜੀ ਖਾਣ ਪੀਣ ਵਾਲੇ ਸਨ ਕਿਉਂਕਿ ਉਹ ਗੈਰ ਨਾਮਧਾਰੀ ਪਰਿਵਾਰ ਵਿਚੋਂ ਸਨ। ਪਰ ਸਿਮਰਦੀਪ ਸਿੰਘ ਜੀ ਦੀ ਨਾਨੀ ਜੀ ਬੜੇ ਸਾਧੂ ਸੁਭਾ ਵਾਲੇ ਸਨ। ਉਹ ਦਿਨ ਰਾਤ ਨਾਮ ਸਿਮਰਨ ਵਿੱਚ ਹੀ ਗੁਜ਼ਾਰਦੇ ਸਨ। ਉਹਨਾਂ ਦਾ ਘਰ

ਇਹਨਾਂ ਦੇ ਬਿਲਕੁਲ ਨਾਲ ਵਾਲਾ ਹੀ ਸੀ। ਉਦੋਂ ਉਹ ਬਟਾਲੇ ਸ਼ਹਿਰ (ਪੰਜਾਬ) ਵਿਚ ਰਹਿੰਦੇ ਸਨ।

ਸਿਮਰਜੀਤ ਸਿੰਘ ਜੀ ਜਦੋਂ ਵਡੇ ਹੋਏ ਤਾਂ ਗ੍ਰੰਥ ਸਾਹਿਬ ਨੂੰ ਹੀ ਗੁਰੂ ਮੰਨਦੇ ਸਨ। ਇਕ ਦਿਨ ਰਾਤ ਨੂੰ ਉਹਨਾਂ ਦੀ ਮਾਤਾ ਜੀ ਨੂੰ ਸੁਫ਼ਨੇ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਹੋਏ। ਮਾਤਾ ਜੀ ਨੇ ਸਤਿਗੁਰੂ ਜੀ ਅਗੇ ਅਰਜ ਕੀਤੀ ਕਿ ਸਿਮਰਜੀਤ ਸਿੰਘ ਆਪਨੂੰ ਗੁਰੂ ਨਹੀਂ ਮੰਨਦਾ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹੁਕਮ ਕੀਤਾ ਕਿ ਕੋਈ ਗਲ ਨਹੀਂ। ਜੇਕਰ ਇਹ ਸਾਡਾ ਸਿਖ ਹੈ ਤਾਂ ਅਸੀਂ ਆਪੇ ਹੀ ਇਸਨੂੰ ਆਪਣਾ ਸਿਖ ਬਣਾ ਲਵਾਂਗੇ। ਉਹਨਾਂ ਦੇ ਪਿੰਡ ਦਸਵੰਧ ਦੀ ਉਗ੍ਰਾਹੀ ਵਾਸਤੇ ਨਾਮਧਾਰੀ ਸਿੰਘ ਆਉਂਦੇ ਹੁੰਦੇ ਸਨ। ਅਤੇ ਉਹ ਉਨ੍ਹਾਂ ਦੇ ਘਰੋਂ ਵੀ ਉਗ੍ਰਾਹੀ ਲੈ ਜਾਂਦੇ ਸਨ।

ਇਕ ਦਿਨ ਉਹਨਾਂ ਦੇ ਘਰ ਸੰਤ ਦਿਆਲ ਸਿੰਘ ਜੀ ਆਏ। (ਸੰਤ ਦਿਆਲ ਸਿੰਘ ਜੀ, ਸਤਿਗੁਰੂ ਜਗਜੀਤ ਸਿੰਘ ਜੀ ਦੇ ਸੇਵਕ, ਭੈਣੀ ਸਾਹਿਬ ਵਿਖੇ ਮੁੱਖ ਪ੍ਰਬੰਧਕ ਰਹੇ ਹਨ) ਉਹ ਉਹਨਾਂ ਨੂੰ ਕਹਿਣ ਲਗੇ ਕਿ ਨਿਤਨੇਮ (ਨਾਮ ਸਿਮਰਨ) ਕਰਿਆ ਕਰ। ਸੋ ਉਹਨਾਂ ਨੇ ਨਿਤਨੇਮ ਕਰਨਾ ਸ਼ੁਰੂ ਕਰ ਦਿਤਾ। ਹੋਲੀ ਹੋਲੀ ਉਹਨਾਂ ਨੂੰ ਸਿਮਰਨ ਵਿਚ ਸੁਆਦ ਆਉਣ ਲਗ ਪਿਆ। ਉਹਨਾਂ ਨੇ ਰਾਤ ਨੂੰ 2 ਵਜੇ ਉਠ ਕੇ ਸਣੇ ਕੇਸੀ ਇਸ਼ਨਾਨ ਕਰਕੇ ਨਿਤਨੇਮ (ਸਿਮਰਨ) ਕਰਨਾ ਸ਼ੁਰੂ ਕਰ ਦਿੱਤਾ।

ਇਕ ਦਿਨ ਉਹਨਾਂ ਨੂੰ ਸੁਫ਼ਨਾ ਆਇਆ ਕਿ ਉਹ ਤੇ ਉਹਨਾਂ ਦੀ ਮਾਤਾ ਜੀ ਸਕੂਟਰ ਤੇ ਕਿਧਰੇ ਜਾ ਰਹੇ ਹਨ ਅਤੇ ਉਹਨਾਂ ਦਾ ਐਕਸੀਡੈਂਟ ਹੋ ਗਿਆ ਹੈ। ਉਹਨਾਂ ਨੂੰ ਤਾਂ ਕੁਝ ਨਾ ਹੋਇਆ ਪਰ ਉਹਨਾਂ ਦੇ ਮਾਤਾ ਜੀ ਪੂਰੇ ਹੋ ਗਏ। ਉਹ ਰੋਣ ਲਗ ਪਏ। ਇਕ ਦਮ ਸਤਿਗੁਰੂ ਜਗਜੀਤ ਸਿੰਘ ਜੀ ਦੀ ਗੱਡੀ ਉਹਨਾਂ ਦੇ ਕੋਲ ਆ ਕੇ ਰੁਕੀ ਅਤੇ ਸੱਚੇ ਪਾਤਸ਼ਾਹ ਜੀ ਉਹਨਾਂ ਨੂੰ ਪੁੱਛਣ ਲਗੇ ਕਿ ਰੋਂਦਾ ਕਿਉਂ ਹੈ ? ਉਹਨਾਂ ਨੇ ਅਰਜ ਕੀਤੀ, ਜੀ ਮਾਤਾ ਜੀ ਪੂਰੇ ਹੋ ਗਏ ਹਨ। ਅਗੋਂ ਗਰੀਬ ਨਿਵਾਜ ਜੀ ਨੇ ਹੁਕਮ ਕੀਤਾ ਕਿ ਚਿੰਤਾ ਨਾ ਕਰ, ਕੁਝ ਨਹੀਂ ਹੋਇਆ। ਸਭ ਠੀਕ ਹੈ। ਇੰਨਾ ਬਚਨ ਕਰਕੇ ਸਤਿਗੁਰੂ ਜੀ ਅਲੋਪ ਹੋ ਗਏ।

ਅਗਲੇ ਹੀ ਦਿਨ ਉਹ ਤੇ ਉਹਨਾਂ ਦੇ ਮਾਤਾ ਜੀ ਕਿਸੇ ਦੇ ਘਰ ਸਕੂਟਰ ਤੇ ਸਵਾਰ ਹੋ ਕੇ ਗਏ। ਵਾਪਸੀ ਤੇ, ਰਾਹ ਵਿੱਚ ਉਹਨਾਂ ਨੂੰ ਇਕ ਕਾਲਾ ਸ਼ਾਹ ਕੁੱਤਾ ਨਜ਼ਰ ਆਇਆ ਅਤੇ ਉਹਨਾਂ ਦੇ ਸਕੂਟਰ ਦੀ ਸਪੀਡ ਪਤਾ ਨਹੀਂ ਕਿਸ ਤਰ੍ਹਾਂ ਆਪਣੇ ਆਪ ਹੀ ਵਧ ਗਈ ਅਤੇ ਸਕੂਟਰ ਸਿਧਾ ਜਾ ਕੇ ਇਕ ਰਿਕਸ਼ੇ ਵਿਚ ਵੱਜਾ। ਉਹਨਾਂ ਨੂੰ ਤਾਂ ਕੁਝ ਨਾ ਹੋਇਆ ਪਰ ਉਹਨਾਂ ਦੀ ਮਾਤਾ ਜੀ ਨੂੰ ਸਿਰ ਤੇ ਸੱਟ ਲਗੀ ਅਤੇ ਨਾਲ ਹੀ ਉਹਨਾਂ ਦੀ ਜੀਭ ਬਾਹਰ ਆ ਗਈ ਅਤੇ ਅੱਖਾਂ ਖੁੱਲ੍ਹੀਆਂ ਦੀਆਂ ਖੁੱਲ੍ਹੀਆਂ ਹੀ ਰਹਿ ਗਈਆਂ। ਜਾਣੋਂ ਪਿਛਲੀ ਰਾਤ ਵਾਲੀ ਮਾਤਾ ਜੀ ਦੇ ਪੂਰੇ ਹੋਣ ਵਾਲੇ ਸੁਫ਼ਨੇ ਦੀ ਗੱਲ ਜਿਉਂ ਦੀ ਤਿਉਂ ਵਾਪਰ ਗਈ।

ਪਰ ਧੰਨ ਹਨ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ। ਇਸ ਆਈ ਮੌਤ ਨੂੰ ਤਾਂ ਉਹ ਪਹਿਲਾਂ ਹੀ ਭਜਾ ਚੁੱਕੇ ਸਨ। ਫਿਰ ਉਹ ਕਿਸ ਤਰ੍ਹਾਂ ਲਿਜਾ ਸਕਦੀ ਸੀ। ਸੱਚੇ ਪਾਤਸ਼ਾਹ ਜੀ ਨੇ ਕਿਰਪਾ ਕੀਤੀ ਅਤੇ ਮਰ ਚੁੱਕੇ ਉਹਨਾਂ ਦੀ ਮਾਤਾ ਜੀ ਨੂੰ ਕੁਝ ਸਮੇ ਵਿੱਚ ਦੁਬਾਰਾ ਹੋਸ਼ ਆ ਗਈ।

ਸਿਮਰਦੀਪ ਸਿੰਘ ਜੀ ਸਤਿਗੁਰੂ ਜੀ ਦੇ ਗੁਣ ਗਾਉਂਦੇ ਦਸਦੇ ਹਨ ਕਿ ਇਹ ਕਰਾਮਾਤ ਸਿਰਫ ਸਮੇਂ ਦਾ ਮਾਲਕ ਹੀ ਕਰ ਸਕਦਾ ਹੈ ਜਿਸਦੇ ਹੁਕਮ ਨਾਲ ਸਾਰੀ ਸ਼੍ਰਿਸ਼ਟੀ ਚਲਦੀ ਹੈ। ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ।

------

# ਭੂਲੇ ਕਉ ਗੁਰਿ ਮਾਰਗਿ ਪਾਇਆ

ਮਨੁੱਖ ਸਦਾ ਹੀ ਭੁਲਨਹਾਰ ਹੈ। ਪਰ ਸਤਿਗੁਰੂ ਸਦਾ ਹੀ ਬਖਸ਼ਿੰਦ ਹੈ। ਉਹ ਆਪਣੇ ਬਿਰਦ ਦੀ ਲਾਜ ਰਖਦਾ ਹੈ। ਮੁਕਤਸਰ ਦੇ ਨੇੜੇ ਪਿੰਡ ਕੁਰਾਈ ਵਾਲਾ ਦੇ ਰਹਿਣ ਵਾਲੇ ਨੰਬਰਦਾਰ ਠਾਣਾ ਸਿੰਘ ਜੀ ਆਪਣੇ ਨਾਲ ਬੀਤੀ ਸੰਨ 1960 ਦੀ ਘਟਨਾ ਇਸ ਤਰ੍ਹਾਂ ਦਸਦੇ ਹਨ। ਉਹਨਾਂ ਨੂੰ 13 ਸਾਲਾਂ ਤੋਂ ਦੌਰੇ ਪੈਣ ਦੀ ਬੀਮਾਰੀ ਸੀ। ਉਹਨਾਂ ਨੇ ਕਈ ਇਲਾਜ ਕਰਵਾਏ। ਪਰ ਠੀਕ ਨਹੀਂ ਹੋਏ। ਉਹਨਾਂ ਨੇ ਇਹ ਮੰਨ ਲਿਆ ਕਿ ਹੁਣ ਮੇਰੀ ਜ਼ਿੰਦਗੀ ਨਹੀਂ ਬਚ ਸਕਦੀ। ਉਹਨਾਂ ਦੇ ਦਾਦਾ ਜੀ ਨਾਮਧਾਰੀ ਸਨ। ਪਰ ਉਹਨਾਂ ਦੇ ਪਿਤਾ ਜੀ ਨਾਮਧਾਰੀ ਮਰਿਯਾਦਾ ਛਡ ਬੈਠੇ ਸਨ। ਇਸ ਕਰਕੇ ਇਹ ਵੀ ਮਾਸ ਸ਼ਰਾਬ ਖਾਣ ਪੀਣ ਲਗ ਪਏ ਸਨ।

ਇਕ ਵਾਰੀ ਸਤਿਗੁਰੂ ਸੱਚੇ ਪਾਤਸ਼ਾਹ ਜਗਜੀਤ ਸਿੰਘ ਜੀ ਨੇ ਕਿਰਪਾ ਕਰਕੇ ਪਿੰਡ ਕੁਰਾਈ ਵਾਲਾ ਦਰਸ਼ਨ ਦਿਤੇ। ਉਥੇ ਸਿਖਾਂ ਨੇ ਇਹਨਾਂ ਨੂੰ ਕਿਹਾ ਕਿ ਤੁਸੀਂ ਵੀ ਅੰਮ੍ਰਿਤ ਛਕ ਲਵੋ। ਪਰ ਇਹਨਾਂ ਨੂੰ ਆਪਣੇ ਐਬਾਂ ਦਾ ਪਤਾ ਸੀ। ਉਹ ਡਰਦੇ ਸਨ ਕਿ ਕੂਕਿਆਂ ਦੇ ਅੰਮ੍ਰਿਤ ਦੀ ਮਰਯਾਦਾ ਬੜੀ ਕਰੜੀ ਹੈ। ਪਰ ਸਿੱਖਾਂ ਨੇ ਜਬਰਦਸਤੀ ਆਪਣੇ ਕੋਲੋਂ ਕਛਹਿਰੇ ਦੇ ਕੇ ਅੰਮ੍ਰਿਤ ਛਕਾ ਦਿਤਾ ਅਤੇ ਗੁਰੂ ਵਾਲੇ ਬਣਾ ਦਿਤਾ। ਉਹਨਾਂ ਨੇ ਸੱਚੇ ਪਾਤਸ਼ਾਹ ਜੀ ਅਗੇ ਅਰਜ ਕੀਤੀ ਕਿ ਕਿਰਪਾ ਕਰੋ ਮੈਂ ਬੜਾ ਬੀਮਾਰ ਰਹਿੰਦਾ ਹਾਂ ਅਤੇ ਦੌਰੇ ਪੈਂਦੇ ਹਨ। ਸੱਚੇ ਪਾਤਸ਼ਾਹ ਜੀ ਨੇ ਕਿਰਪਾ ਕਰਕੇ ਬਖਸ਼ਿਸ਼ ਕਰ ਦਿਤੀ। ਪਰ ਉਹਨਾਂ ਨੂੰ ਅਰਾਮ ਨਾ ਆਇਆ। ਉਸ ਤੋਂ ਬਾਅਦ ਲੋਹੜੀ ਤੇ ਸੱਚੇ ਪਾਤਸ਼ਾਹ ਜੀ ਨੇ ਮੁਕਤਸਰ ਦਰਸ਼ਨ ਦਿਤੇ। ਠਾਣਾ ਸਿੰਘ ਜੀ ਨੇ ਫਿਰ ਅਰਜ ਕੀਤੀ ਤਾਂ ਸੱਚੇ ਪਾਤਸ਼ਾਹ ਜੀ ਨੇ ਆਪਣੇ ਡਰਾਈਵਰ ਗੁਰਦੇਵ ਸਿੰਘ ਤੋਂ ਚਿਠੀ ਲਿਖਾ ਕੇ ਹੁਕਮ ਕੀਤਾ ਕਿ ਤੂੰ ਦਿੱਲੀ ਵਾਲੇ ਵੈਦ ਭਗਵਾਨ ਸਿੰਘ ਕੋਲ ਚਲਾ ਜਾਹ। ਉਹ ਤੈਨੂੰ ਮੁਫ਼ਤ ਦਵਾਈ ਦੇ ਦੇਵੇਗਾ। ਉਹ ਕੁਝ ਮਹੀਨੇ ਤਾਂ ਸਲਾਹਾਂ ਹੀ ਕਰਦੇ ਰਹੇ। ਸੱਚੇ

ਪਾਤਸ਼ਾਹ ਜੀ ਦੀ ਕਿਰਪਾ ਨਾਲ ਉਹਨਾਂ ਨੂੰ ਇਹ ਸਿਦਕ ਆ ਗਿਆ ਕਿ ਮੈਂ ਦਵਾਈਆਂ ਨਾਲ ਨਹੀਂ ਮੈਂ ਤਾਂ ਉਹਨਾਂ ਦੀ ਕਿਰਪਾ ਨਾਲ ਹੀ ਠੀਕ ਹੋ ਜਾਣਾ ਹੈ। ਬਸ ਉਸ ਦਿਨ ਤੋਂ ਬਾਅਦ ਉਹਨਾਂ ਨੂੰ ਕੋਈ ਦੌਰਾ ਨਹੀਂ ਪਿਆ। ਸਾਰੀ ਬੀਮਾਰੀ ਠੀਕ ਹੋ ਗਈ। ਉਹ ਦਸਦੇ ਹਨ ਕਿ ਉਹ ਚਿੱਠੀ ਅਜੇ ਵੀ ਉਹਨਾਂ ਕੋਲ ਪਈ ਹੈ। ਉਹ ਦਸਦੇ ਹਨ ਕਿ ਮੈਨੂੰ ਸਤਿਗੁਰੂ ਜੀ ਨੇ ਵਿਛੜਿਆਂ ਨੂੰ ਮੇਲ ਲਿਆ ਹੈ। ਹੁਣ ਉਹ ਸਤਿਗੁਰੂ ਜੀ ਦੇ ਗੁਣ ਗਾਉਂਦੇ ਨਹੀਂ ਥਕਦੇ। ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈਂ ਡੀਠੁ।। ਵਿਛੁੜਿਆਂ ਮੇਲੇ ਪ੍ਰਭੂ ਹਰਿ ਦਰਗਾਹ ਕਾ ਬਸੀਠੁ।

------

# ਸਾਜਨ ਸਭ ਕੇ ਨਿਕਟ ਖੜਾ

ਸਤਿਗੁਰੂ ਸਦਾ ਹੀ ਸਿੱਖ ਦੇ ਅੰਗ ਸੰਗ ਹੁੰਦਾ ਹੈ। ਭੈਣੀ ਸਾਹਿਬ ਵਿੱਚ ਰਹਿਣ ਵਾਲੇ ਡਾਕਟਰ ਇਕਬਾਲ ਸਿੰਘ ਜੀ ਆਪਣੇ ਬਚਪਨ ਦੀ ਵਾਰਤਾ ਇਸ ਤਰ੍ਹਾਂ ਦਸਦੇ ਹਨ-

ਗਲ ਸੰਨ 1964 ਦੇ ਅਪ੍ਰੈਲ ਮਹੀਨੇ ਦੀ ਹੈ। ਉਹਨਾਂ ਨੇ ਸ੍ਰੀ ਗੁਰੂ ਹਰੀ ਸਿੰਘ ਮਹਾਂਵਿਦਿਆਲੇ ਜੀਵਨ ਨਗਰ ਦੀ ਅਠਵੀਂ ਜਮਾਤ ਵਿੱਚ ਦਾਖਲਾ ਲਿਆ ਅਤੇ ਕਿਤਾਬਾਂ ਕਾਪੀਆਂ ਦੀ ਲਿਸਟ ਲੈ ਕੇ ਘਰ ਆਏ। ਆਪਣੀ ਮਾਤਾ ਜੀ ਨੂੰ ਉਹ ਲਿਸਟ ਵਿਖਾ ਕੇ ਦਸਿਆ ਕਿ ਇਹ ਕਿਤਾਬਾਂ ਕਾਪੀਆਂ ਸਰਸੇ ਤੋਂ ਮਿਲ ਸਕਦੀਆਂ ਹਨ। ਉਹਨਾਂ ਦੇ ਮਾਤਾ ਜੀ ਨੇ ਬੜੀ ਮੁਸ਼ਕਲ ਨਾਲ 50 ਰੁ: ਇੱਕਠੇ ਕਰਕੇ ਝੋਲੇ ਵਿੱਚ ਪਾਏ ਅਤੇ ਝੋਲੇ ਨੂੰ ਘੁਟਕੇ 2 ਗੰਢਾਂ ਮਾਰ ਕੇ ਉਹਨਾਂ ਦੇ ਹੱਥ ਫੜਾਏ ਅਤੇ ਨਾਲ ਹੀ ਪੱਕੀ ਹਦਾਇਤ ਕੀਤੀ ਕਿ ਵੇਖੀਂ ਇਹਨਾਂ ਨੂੰ ਘੁਟ ਕੇ ਹੱਥ ਵਿੱਚ ਫੜੀ ਰੱਖੀਂ। ਕਿਧਰੇ ਗੁਆਚ ਨਾ ਜਾਣ। ਉਹ ਬੱਸ ਵਿੱਚ ਬੈਠਕੇ ਸਰਸੇ ਪਹੁੰਚੇ। ਬੱਸ ਵਿੱਚ ਬੈਠਿਆਂ ਹੀ ਉਹਨਾਂ ਨੇ ਮਨ ਵਿੱਚ ਫੈਸਲਾ ਕੀਤਾ ਕਿ ਸਰਸੇ ਪਹੁੰਚ ਕੇ ਫਿਲਮ ਜ਼ਰੂਰ ਵੇਖਣੀ ਹੈ। ਸੋ ਸਰਸੇ ਪਹੁੰਚ ਕੇ ਕਿਸੇ ਕੋਲੋਂ ਸਿਨੇਮਾ ਹਾਲ ਦਾ ਰਸਤਾ ਪੁੱਛ ਕੇ ਉਥੇ ਪਹੁੰਚੇ ਤਾਂ ਪਤਾ ਲਗਾ ਕਿ ਸਾਰੀਆਂ ਟਿਕਟਾਂ ਵਿਕ ਚੁੱਕੀਆਂ ਸਨ ਅਤੇ ਅਗਲਾ ਸ਼ੋ ਨੌਂ ਵਜੇ ਸ਼ੁਰੂ ਹੋਣਾ ਸੀ। ਉਹਨਾਂ ਨੇ ਮਨ ਬਣਾ ਲਿਆ ਕਿ ਫਿਲਮ ਜ਼ਰੂਰ ਵੇਖਣੀ ਹੈ। ਉਹਨਾਂ ਨੂੰ ਇਹ ਨਹੀਂ ਸੀ ਪਤਾ ਕਿ ਸੱਚੇ ਪਾਤਸ਼ਾਹ ਜੀ ਫਿਲਮ ਦੇਖਣ ਤੋਂ ਮਨਾਂਹ ਕਰਦੇ ਹਨ। ਉਹ ਨੌਂ ਵਜੇ ਤਕ ਉਡੀਕਦੇ ਰਹੇ ਅਤੇ ਫਿਲਮ ਸ਼ੁਰੂ ਹੋਣ ਤੇ ਟਿਕਟ ਲੈ ਕੇ ਅੰਦਰ ਚਲੇ ਗਏ। ਸ਼ੋ ਖ਼ਤਮ ਹੋਣ ਤੇ ਬਾਹਰ ਆਏ ਤਾਂ ਅਧੀ ਰਾਤ ਦਾ ਵੇਲਾ ਹੋ ਚੁੱਕਾ ਸੀ। ਉਹਨਾਂ ਨੂੰ ਭੁੱਖ ਵੀ ਬਹੁਤ ਲੱਗੀ ਸੀ। ਪਰ ਹੁਣ ਕੀ ਹੋ ਸਕਦਾ ਸੀ। ਉਹਨਾਂ ਨੂੰ ਇਕ ਰੇਹੜੀ ਨਜ਼ਰ ਆਈ। ਉਹਨਾਂ ਨੇ ਸੋਚਿਆ ਕਿ ਚਲੋ ਰਾਤ ਹੀ ਕਟਨੀ ਹੈ। ਇਥੇ ਬੈਠ ਕੇ ਕਟ ਲਵਾਂਗਾ। ਉਥੇ ਬੈਠਿਆਂ ਉਹਨਾਂ ਨੇ

ਝੋਲੇ ਨੂੰ ਘੁਟਕੇ ਹੱਥ ਵਿੱਚ ਫੜਿਆ ਹੋਇਆ ਸੀ। ਪਰ ਪਤਾ ਨਹੀਂ ਉਹਨਾਂ ਨੂੰ ਕਦੋਂ ਨੀਂਦਰ ਆ ਗਈ। ਦਿਨ ਦੀ ਲੋ ਦੇ ਨਾਲ ਜਦੋਂ ਜਾਗ ਆਈ ਤਾਂ ਝਟ ਪਟ ਆਪਣੇ ਝੋਲੇ ਨੂੰ ਵੇਖਿਆ ਜਿਸ ਦੇ ਵਿੱਚੋਂ ਪੈਸੇ ਨਿਕਲ ਚੁਕੇ ਸਨ। ਉਹਨਾਂ ਦੇ ਹੋਸ਼ ਗੁੰਮ ਹੋ ਗਏ। ਉਹ ਰੋਣ ਲਗ ਪਏ ਕਿ ਹੁਣ ਮੈਂ ਕਿਤਾਬਾਂ ਕਿਥੋਂ ਲਵਾਂਗਾ ? ਮੇਰੀ ਪੜ੍ਹਾਈ ਬੰਦ ਹੋ ਜਾਵੇਗੀ। ਨਾਲੇ ਹੁਣ ਮੈਂ ਵਾਪਸ ਪਿੰਡ ਕਿਸ ਤਰ੍ਹਾਂ ਜਾਵਾਂਗਾ। ਮੇਰੇ ਕੋਲ ਤੇ ਕਿਰਾਏ ਜੋਗੇ ਪੈਸੇ ਵੀ ਨਹੀਂ ਹਨ। ਪਰ ਹੁਣ ਕੀ ਹੋ ਸਕਦਾ ਸੀ। ਉਹਨਾਂ ਰੋਂਦਿਆਂ ਰੋਂਦਿਆਂ ਪਿੰਡ ਵਲ ਮੂੰਹ ਕਰਕੇ ਪੈਦਲ ਟੁਰਨਾ ਸ਼ੁਰੂ ਕਰ ਦਿੱਤਾ। ਹੁਣ ਤਾਂ ਕੁਛ ਵੀ ਨਹੀਂ ਸੀ ਹੋ ਸਕਦਾ। ਜਲਦੀ ਜਲਦੀ ਟੁਰਦਿਆਂ ਨੂੰ ਜ਼ਮੀਨ ਤੇ ਪਏ ਹੋਏ ਕਾਗਜ਼ ਦੇ ਦੋ ਟੁਕੜੇ ਦਿਸੇ। ਉਹਨਾਂ ਨੇ ਅੱਖਾਂ ਪੂੰਝੀਆਂ ਅਤੇ ਧਿਆਨ ਨਾਲ ਵੇਖਿਆ ਕਿ ਉਹ ਕਾਗਜ਼ ਦੇ ਟੁਕੜੇ ਨਹੀਂ ਸਗੋਂ ਸੌ ਸੌ ਦੇ ਦੋ ਨੋਟ ਸਨ। ਉਹ ਉਥੇ ਹੀ ਰੁਕ ਗਏ ਅਤੇ ਨੋਟ ਚੁੱਕਣ ਲਈ ਥੱਲੇ ਹੋਏ। ਪਰ ਫਿਰ ਡਰ ਗਏ ਕਿ ਪਤਾ ਨਹੀਂ ਇਹ ਨੋਟ ਕਿਸਦੇ ਹਨ। ਜੇ ਕਿਸੇ ਨੇ ਚੁਕਦਿਆਂ ਵੇਖ ਲਿਆ ਤਾਂ ਬੜਾ ਮਾਰੇਗਾ। ਫਿਰ ਚੁੱਕਣ ਦੀ ਕੋਸ਼ਿਸ਼ ਕੀਤੀ। ਪਰ ਫਿਰ ਡਰ ਗਏ। ਇੰਨੇ ਨੂੰ ਉਹਨਾਂ ਨੂੰ ਇਕ ਜਾਣੀ ਪਛਾਣੀ ਅਵਾਜ਼ ਸੁਣਾਈ ਦਿੱਤੀ, "ਡਰ ਨਾ ਪੈਸੇ ਚੁਕ ਲੈ। ਤੇਰੇ ਵਾਸਤੇ ਹੀ ਰਖੇ ਨੇ।" ਉਹਨਾਂ ਨੇ ਝਟ ਪਟ ਦੋਵੇਂ ਨੋਟ ਚੁੱਕਕੇ ਆਪਣੇ ਝੋਲੇ ਵਿੱਚ ਪਾ ਲਏ ਅਤੇ ਉਤੋਂ ਦੇ ਗੰਢਾਂ ਮਾਰ ਦਿੱਤੀਆਂ। ਉਹਨਾਂ ਨੇ ਵਾਹੋ ਵਾਹੀ ਟੁਰਨਾ ਸ਼ੁਰੂ ਕਰ ਦਿਤਾ। ਪਰ ਉਹਨਾਂ ਦੀਆਂ ਲੱਤਾਂ ਕੰਬ ਰਹੀਆਂ ਸਨ। ਉਹ ਡਰਦੇ ਮਾਰੇ ਬਜ਼ਾਰ ਛਡ ਕੇ ਇਕ ਭੀੜੀ ਜਿਹੀ ਗਲੀ ਵਿੱਚ ਜਾ ਵੜੇ। ਉਹ ਗਲੀ ਅਗੇ ਜਾ ਕੇ ਇਕ ਬਜਾਰ ਵਿੱਚ ਜਾ ਰਲੀ। ਉਹਨਾਂ ਨੇ ਵੇਖਿਆ ਕਿ ਸਾਹਮਣੇ ਇਕ ਦੁਕਾਨ ਤੇ ਕਿਤਾਬਾਂ ਵਾਲੀ ਦੁਕਾਨ ਦਾ ਬੋਰਡ ਲਗਾ ਹੋਇਆ ਸੀ। ਉਸ ਬੋਰਡ ਤੇ ਲਿਖਿਆ ਹੋਇਆ ਸੀ ਕਿ ਇਥੇ ਸਾਰੀਆਂ ਜਮਾਤਾਂ ਦੀਆਂ ਕਿਤਾਬਾਂ ਮਿਲਦੀਆਂ ਹਨ। ਦੁਕਾਨ ਬੰਦ ਹੋਣ ਕਰਕੇ ਉਹ ਉਸਦੇ ਅਗੇ ਬਣੇ ਉੱਚੇ ਥੜ੍ਹੇ ਤੇ ਬੈਠ ਗਏ। ਉਥੇ ਬੈਠ ਕੇ ਉਹ ਸੋਚਨ ਲਗੇ ਕਿ ਉਹ ਜਾਣੀ ਪਛਾਣੀ ਅਵਾਜ਼ ਕਿਸ ਦੀ ਸੀ ਕਿ ਡਰ ਨਾ ਪੈਸੇ ਚੁਕ ਲੈ। ਇਹ ਤੇਰੇ ਵਾਸਤੇ ਹੀ ਰਖੇ ਹਨ। ਉਹਨਾਂ ਨੂੰ ਸਮਝ ਆ ਗਈ ਕਿ ਇਹ ਅਵਾਜ਼ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੀ। ਉਹ ਮਨ ਹੀ ਮਨ ਵਿੱਚ ਸਤਿਗੁਰੂ ਜੀ ਦਾ ਧੰਨਵਾਦ ਕਰਨ ਲਗੇ, ਜਿਨ੍ਹਾਂ ਨੇ ਅਤਿ ਦੀ ਮੁਸ਼ਕਿਲ ਵਿੱਚ ਹੱਥ ਦੇ ਕੇ ਬਚਾ ਲਿਆ ਸੀ।

ਜਦੋਂ ਦੁਕਾਨ ਖੁੱਲ੍ਹੀ ਤਾਂ ਦੁਕਾਨਦਾਰ ਨੇ ਉਹਨਾਂ ਨੂੰ ਬੜੇ ਪਿਆਰ ਨਾਲ ਪੁੱਛਿਆ ਕਿ ਕਾਕਾ ਕਿਤਾਬਾਂ ਲੈਣੀਆਂ ਨੇ ? ਉਹਨਾਂ ਦੇ ਹਾਂ ਕਰਨ ਤੇ ਦੁਕਾਨਦਾਰ ਨੇ ਲਿਸਟ ਮੁਤਾਬਿਕ ਉਹਨਾਂ ਨੂੰ ਸਾਰੀਆਂ ਕਿਤਾਬਾਂ ਕਾਪੀਆਂ ਦੇ ਦਿੱਤੀਆਂ। ਉਹਨਾਂ 35 ਰੁ: ਬਿੱਲ ਦੇ ਕੇ ਸਾਰੀਆਂ ਕਿਤਾਬਾਂ ਝੋਲੇ ਵਿੱਚ ਪਾਈਆਂ ਅਤੇ ਵਾਪਸ ਟੁਰ ਪਏ। ਰਸਤੇ ਵਿੱਚ ਕੁਛ ਖਾਣ ਪੀਣ ਤੋਂ ਬਾਅਦ ਬੱਸ ਅਡੇ ਪਹੁੰਚ ਕੇ ਬੱਸ ਤੇ ਬੈਠ ਕੇ ਵਾਪਸ ਆਪਣੇ ਪਿੰਡ ਰਾਣੀਆਂ ਆਪਣੇ ਘਰ ਪਹੁੰਚ ਗਏ। ਪਰ ਸਰਸੇ ਜੋ ਕੁਛ ਹੋਇਆ ਸੀ ਉਸ ਬਾਰੇ ਆਪਣੀ ਮਾਤਾ ਜੀ ਨੂੰ ਕੁਛ ਨਾ ਦਸਿਆ।

ਅਗਲੇ ਦਿਨ ਘਰ ਵਿਚ ਪਿਆ ਇਕ ਪੁਰਾਣਾ ਜਿਹਾ ਸਾਈਕਲ ਲੈ ਕੇ ਜੀਵਨ ਨਗਰ ਸਕੂਲ ਵਲ ਚਲ ਪਏ। ਸਾਰਾ ਦਿਨ ਸਕੂਲ ਰਹੇ ਅਤੇ ਦੋ ਵਜੇ ਛੁੱਟੀ ਹੋਣ ਤੇ ਸਾਈਕਲ ਪਿਛੇ ਬਸਤਾ ਬੰਨ੍ਹ ਕੇ ਆਪਣੇ ਪਿੰਡ ਰਾਣੀਆਂ ਵਲ ਸਾਈਕਲ ਤੇ ਸਵਾਰ ਹੋ ਕੇ ਚਲ ਪਏ। ਹਾਲੀ ਦੋ ਤਿੰਨ ਕਿਲੋ ਮੀਟਰ ਹੀ ਗਏ ਹੋਣਗੇ ਕਿ ਸਾਈਕਲ ਦਾ ਪਿਛਲਾ ਟਾਇਰ ਪੈਂਚਰ ਹੋ ਗਿਆ। ਦੋਵੇਂ ਟਾਇਰ ਘਸੇ ਹੋਏ ਅਤੇ ਪੁਰਾਣੇ ਸਨ। ਉਤੋਂ ਨਹਿਰ ਦੀ ਪਟੜੀ ਦਾ ਕੱਚਾ ਰਸਤਾ ਕਿਧਰੇ ਕਿੱਕਰ ਦੀ ਸੂਲ ਚੁਭ ਗਈ ਹੋਣੀ ਏਂ। ਸਾਈਕਲ ਦੇ ਪਿਛਲੇ ਟਾਇਰ ਨੂੰ ਹੱਥ ਲਾ ਕੇ ਵੇਖਿਆ ਉਸ ਵਿੱਚ ਹਵਾ ਬਿਲਕੁਲ ਨਹੀਂ ਸੀ। ਆਪ ਤਾਂ ਟੁਰਨਾ ਸੀ ਨਾਲ ਸਾਈਕਲ ਵੀ ਘਸੀਟਨਾ ਪਿਆ। ਉਤੋਂ ਤਿੱਖੜ ਦੁਪਹਿਰ। ਥੱਲਿਓਂ ਧਰਤੀ ਦੀ ਤਪਸ਼। ਪਿਆਸ ਬਹੁਤ ਲਗ ਗਈ। ਨਹਿਰ ਵਿੱਚ ਪਾਣੀ ਵੀ ਕੋਈ ਨਾ। ਦੋ ਢਾਈ ਕਿਲੋਮੀਟਰ ਸਾਈਕਲ ਹੋਰ ਰੇਹੜਿਆ। ਪਿਆਸ ਦੇ ਮਾਰੇ ਉਹਨਾਂ ਦੀ ਜਾਨ ਨਿਕਲਨ ਲਗੀ। ਦਿਲ ਘਬਰਾਉਣ ਲਗ ਪਿਆ। ਬੁਲ੍ਹ ਅਤੇ ਸੰਘ ਬੁਰੀ ਤਰ੍ਹਾਂ ਸੁਕ ਗਏ। ਚੱਕਰ ਆਉਣੇ ਸ਼ੁਰੂ ਹੋ ਗਏ। ਅਜੇ ਉਹ ਸਾਈਕਲ ਨੂੰ ਪਟੜੀ ਦੇ ਇਕ ਪਾਸੇ ਖੜ੍ਹਾ ਕਰ ਹੀ ਰਹੇ ਸਨ ਕਿ ਸਾਹਮਣੇ ਰਾਣੀਆਂ ਵਾਲੇ ਪਾਸਿਓਂ ਇਕ ਜੀਪ ਆਉਂਦੀ ਨਜ਼ਰ ਪਈ। ਕੱਚੀ ਪਟੜੀ ਹੋਣ ਕਰਕੇ ਜੀਪ ਪਿਛੇ ਬੜੀ ਧੂੜ ਉਡ ਰਹੀ ਸੀ। ਕੁਛ ਮਿੰਟਾਂ ਵਿਚ ਹੀ ਜੀਪ ਉਹਨਾਂ ਦੇ ਕੋਲ ਆ ਕੇ ਰੁਕ ਗਈ। ਉਹਨਾਂ ਨੇ ਜੀਪ ਵਲ ਵੇਖਿਆ ਕਿ ਡਰਾਈਵਰ ਦੇ ਨਾਲ ਅਗਲੀ ਸੀਟ ਤੇ ਘਟ ਘਟ ਦੀ ਜਾਨਣਹਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬੈਠੇ ਸਨ। ਉਹਨਾਂ ਨੇ ਛੇਤੀ ਨਾਲ ਜੀਪ ਦੇ ਅਗੋਂ ਦੀ ਲੰਘ ਕੇ ਸਤਿਗੁਰੂ ਜੀ ਨੂੰ ਜਾ ਮੱਥਾ ਟੇਕਿਆ। ਸਤਿਗੁਰੂ ਜੀ ਨੇ ਪੁੱਛਿਆ ਕਿ ਕਾਕਾ ਵਿਦਿਆਲੇ ਪੜ੍ਹ ਕੇ ਆਇਆ ਹੈਂ? ਉਹਨਾਂ ਨੇ ਹਾਂ ਵਿੱਚ ਸਿਰ ਹਿਲਾ ਦਿਤਾ ਕਿਉਂਕਿ ਪਿਆਸ ਦੇ ਮਾਰੇ ਉਹਨਾਂ ਦੀ ਅਵਾਜ਼ ਨਹੀਂ ਸੀ ਨਿਕਲ ਰਹੀ। ਸਤਿਗੁਰੂ ਜੀ ਨੇ ਪੁੱਛਿਆ ਕਿ ਰਾਣੀਆਂ ਜਾਣਾ ਈਂ। ਉਹਨਾਂ ਨੇ ਫਿਰ ਹਾਂ ਵਿਚ ਸਿਰ ਹਿਲਾ ਦਿੱਤਾ। ਉਹ ਸੋਚ ਹੀ ਰਹੇ ਸਨ ਕਿ ਅਰਜ ਕਰਾਂ ਕਿ ਪਾਤਸ਼ਾਹ ਜੀ ਮੈਨੂੰ ਪਾਣੀ ਪਿਆਓ ਕਿਧਰੇ ਮੇਰੀ ਜਾਨ ਹੀ ਨਾ ਨਿਕਲ ਜਾਏ। ਪਰ ਉਹਨਾਂ ਦੇ ਬੋਲਣ ਤੋਂ ਪਹਿਲਾਂ ਹੀ ਸੱਚੇ ਪਾਤਸ਼ਾਹ ਜੀ ਨੇ ਪਿਛੇ ਬੈਠੇ ਸਿੱਖ ਨੂੰ ਹੁਕਮ ਕੀਤਾ ਕਿ ਕਾਕੇ ਨੂੰ ਬੜੀ ਪਿਆਸ ਲਗੀ ਹੈ ਪਹਿਲਾਂ ਗੜਵੇ ਵਿਚੋਂ ਇਸਨੂੰ ਪਾਣੀ ਪਿਆਓ। ਸੇਵਕ ਨੇ ਪਾਣੀ ਦਾ ਗਿਲਾਸ ਭਰ ਕੇ ਉਹਨਾਂ ਨੂੰ ਦਿਤਾ। ਉਹ ਗਟ ਗਟ ਕਰਕੇ ਪਾਣੀ ਪੀ ਗਏ। ਉਹਨਾਂ ਦੀ ਜਾਨ ਵਿੱਚ ਜਾਨ ਆਈ। ਉਹਨਾਂ ਨੇ ਦੋ ਗਿਲਾਸ ਪਾਣੀ ਹੋਰ ਲੈ ਕੇ ਪੀ ਲਿਆ। ਉਹਨਾਂ ਦੇ ਪਾਣੀ ਪੀਣ ਤੋਂ ਬਾਅਦ ਸਤਿਗੁਰੂ ਜੀ ਨੇ ਪੁੱਛਿਆ ਕਿ ਕਾਕਾ ਸਾਈਕਲ ਪੈਂਚਰ ਹੋ ਗਈ ਜਾਪਦੀ ਹੈ। ਉਹਨਾਂ ਨੇ ਜੁਆਬ ਕਿ ਹਾਂ ਜੀ ਗਰੀਬ ਨਿਵਾਜ। ਪਾਣੀ ਪੀ ਕੇ ਉਹਨਾਂ ਵਿੱਚ ਬੋਲਣ ਦੀ ਸੱਤਾ ਵਾਪਸ ਪਰਤ ਆਈ ਸੀ। ਸਤਿਗੁਰੂ ਜੀ ਨੇ ਪੁੱਛਿਆ ਕਿ ਕਾਕਾ ਤੂੰ ਕਿਸਦਾ ਬੇਟਾ ਹੈਂ। ਉਹਨਾਂ ਨੇ ਜੁਆਬ ਦਿੱਤਾ ਕਿ ਜੀ ਸਰਦਾਰ ਹਰੀ ਸਿੰਘ ਜੀ ਹੌਲਦਾਰ ਦਾ। "ਤੂੰ ਦਿਲਬਾਗ ਸਿੰਘ ਦਾ ਛੋਟਾ ਭਰਾ ਹੈਂ?" ਉਹਨਾਂ ਨੇ ਜੁਆਬ ਕਿ ਜੀ ਹਾਂ ਜੀ। ਫਿਰ

ਪੁਛਿਆ ਤੇਰਾ ਨਾਂ ਕੀ ਹੈ ? ਉਹਨਾਂ ਨੇ ਜੁਆਬ ਦਿੱਤਾ ਕਿ ਜੀ ਮੇਰਾ ਨਾਂ ਇਕਬਾਲ ਸਿੰਘ ਹੈ। ਸਤਿਗੁਰੂ ਜੀ ਨੇ ਨਾਲ ਬੈਠੇ ਡਰਾਈਵਰ ਨੂੰ ਹੁਕਮ ਕੀਤਾ ਕਿ ਅਮਰ ਸਿੰਘ ਕਾਕੇ ਦਾ ਸਾਈਕਲ ਜੀਪ ਦੇ ਪਿਛੇ ਬੰਨ੍ਹ ਲੈ। ਡਰਾਈਵਰ ਛੇਤੀ ਨਾਲ ਥੱਲੇ ਉਤਰਿਆ ਅਤੇ ਸਾਈਕਲ ਚੁੱਕਕੇ ਜੀਪ ਦੇ ਮਗਰ ਰੱਸੀ ਨਾਲ ਬੰਨ੍ਹ ਦਿੱਤਾ। ਸਤਿਗੁਰੂ ਜੀ ਨੇ ਉਹਨਾਂ ਨੂੰ ਆਪਣੇ ਵਾਲੀ ਸੀਟ ਤੇ ਆਪਣੇ ਨਾਲ ਬਿਠਾ ਲਿਆ। ਕਿਉਂਕਿ ਪਿਛਲੀਆਂ ਸੀਟਾਂ ਪਹਿਲਾਂ ਹੀ ਸਿਖਾਂ ਨਾਲ ਭਰੀਆਂ ਹੋਈਆਂ ਸਨ। ਡਰਾਈਵਰ ਨੇ ਆਪਣੀ ਸੀਟ ਤੇ ਬੈਠ ਕੇ ਹੱਥ ਜੋੜ ਕੇ ਪੁੱਛਿਆ ਕਿ ਗਰੀਬ ਨਿਵਾਜ ਜੀ ਚਲੀਏ ? ਗਰੀਬ ਨਿਵਾਜ ਜੀ ਹੁਕਮ ਕੀਤਾ ਕਿ ਜੀਪ ਵਾਪਸ ਰਣੀਆਂ ਵਲ ਮੋੜ ਲੈ ਪਹਿਲੋਂ ਰਾਣੀਆਂ ਚਲਨਾ ਹੈ। ਜੀਪ ਰਾਣੀਆਂ ਵੱਲ ਮੋੜੀ ਗਈ। 15-20 ਮਿੰਟਾਂ ਵਿੱਚ ਜੀਪ ਰਾਣੀਆਂ ਪਹੁੰਚ ਗਈ। ਰਾਣੀਆਂ ਦੇ ਬਾਹਰਵਾਰ ਜੀਪ ਖੜ੍ਹੀ ਕਰਨ ਦਾ ਹੁਕਮ ਹੋਇਆ। ਜੀਪ ਖੜੀ ਹੋਈ ਤਾਂ ਡਰਾਈਵਰ ਨੂੰ ਹੁਕਮ ਕੀਤਾ ਕਿ ਕਾਕੇ ਦਾ ਸਾਈਕਲ ਖੋਹਲ ਕੇ ਕਾਕੇ ਨੂੰ ਦੇ ਦਿਓ। ਡਰਾਈਵਰ ਹੇਠਾਂ ਉਤਰ ਕੇ ਸਾਈਕਲ ਖੋਹਲਣ ਚਲਾ ਗਿਆ। ਪਾਤਸ਼ਾਹ ਜੀ ਨੇ ਉਹਨਾਂ ਦੇ ਕੰਨ ਕੋਲ ਆਪਣਾ ਮੁੱਖ ਕਰਕੇ ਹੌਲੀ ਜਿਹੀ ਉਹਨਾਂ ਨੂੰ ਕੰਨ ਵਿੱਚ ਪੁੱਛਿਆ, "ਕਾਕਾ ਕਲ੍ਹ, ਪੈਸੇ ਮਿਲ ਗਏ ਸਨ ? ਇਕ ਦਿਨ ਪਹਿਲਾਂ ਸਰਸੇ ਵਾਪਰੀ ਘਟਨਾ ਉਹਨਾਂ ਨੂੰ ਤੁਰੰਤ ਯਾਦ ਆ ਗਈ ਅਤੇ ਉਹਨਾਂ ਨੇ ਹੱਥ ਜੋੜ ਕੇ ਅਰਜ ਕੀਤੀ ਜੀ ਮਿਲ ਗਏ ਸਨ ਦੋ ਸੌ ਰੁਪਏ। ਪਾਤਸ਼ਾਹ ਜੀ ਨੇ ਫਿਰ ਹੌਲੀ ਜਿਹੀ ਕੰਨ ਵਿਚ ਕਿਹਾ ਕਿ ਮੁਸੀਬਤ ਵਿੱਚ ਘਬਰਾਈਦਾ ਨਹੀਂ। ਭਜਨ ਕਰਿਆ ਕਰ। ਮੈਂ ਸਦਾ ਤੇਰੇ ਨਾਲ ਹਾਂ। ਉਹ ਸਤਿਬਚਨ ਕਹਿ ਜੀਪ ਤੋਂ ਹੇਠਾਂ ਉਤਰੇ, ਪਾਤਸ਼ਾਹ ਜੀ ਦੇ ਚਰਨਾਂ ਤੇ ਮੱਥਾ ਟੇਕਿਆ, ਆਪਣਾ ਸਾਈਕਲ ਫੜਿਆ ਅਤੇ ਰੇਹੜਦੇ ਹੋਏ ਆਪਣੇ ਘਰ ਵਲ ਚਲ ਪਏ। ਸਤਿਗੁਰੂ ਜੀ ਨੇ ਫਿਰ ਜੀਵਨ ਨਗਰ ਵਲ ਚਾਲੇ ਪਾ ਦਿੱਤੇ। ਉਹ ਮਨ ਹੀ ਮਨ ਵਿੱਚ ਸੋਚ ਰਹੇ ਸਨ ਕਿ ਮੇਰਾ ਸਤਿਗੁਰੂ ਸਮਰੱਥ ਗੁਰੂ ਹੈ। ਹਮੇਸ਼ਾਂ ਸਿੱਖ ਦੇ ਅੰਗ ਸੰਗ ਰਹਿੰਦਾ ਹੈ। ਕਲ੍ਹ ਸਰਸੇ ਮੁਸੀਬਤ ਬਣੀ ਸੀ। ਪੈਸੇ ਗੁਆਚ ਗਏ ਸਨ। ਉਸੇ ਵੇਲੇ ਦੋ ਸੌ ਰੁਪਏ ਭੇਜ ਦਿੱਤੇ। ਅਜ ਲਗਦਾ ਸੀ ਕਿ ਜੇਕਰ ਹੋਰ ਪੰਜ ਦਸ ਮਿੰਟ ਪਾਣੀ ਨਾ ਮਿਲਦਾ ਤਾਂ ਮੌਤ ਹੋਣੀ ਨਿਸ਼ਚਿਤ ਸੀ। ਅਜ ਫਿਰ ਵੇਲੇ ਸਿਰ ਪਹੁੰਚ ਕੇ ਜਾਨ ਬਚਾਈ ਹੈ। ਉਹ ਮਨ ਹੀ ਮਨ ਵਿੱਚ ਸਤਿਗੁਰੂ ਜੀ ਦਾ ਧੰਨਵਾਦ ਕਰ ਰਹੇ ਸਨ ਅਤੇ ਸਾਈਕਲ ਰੇਹੜ ਕੇ ਘਰ ਵਲ ਵਧ ਰਹੇ ਸਨ। ਧੰਨ ਹਨ ਸਾਡੇ ਸਤਿਗੁਰੂ ਜੀ ਘਟ ਘਟ ਵਾਸੀ ਅਕਾਲ ਪੁਰਖ ਦਾ ਅਵਤਾਰ ਗਰੀਬਾਂ ਨੂੰ ਨਿਵਾਜਨ ਵਾਲੇ ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ। "ਐਸੇ ਗੁਰ ਕਉ ਬਲਿ ਬਲਿ ਜਾਈਐ ਆਪਿ ਮੁਕਤੁ ਮੋਹਿ ਤਾਰੈ।"

------

ੴ
ਅਕਾਲ ਪੁਰਖ ਧੰਨ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਹਰਿ ਕੀਆ ਕਥਾ ਕਹਾਣੀਆਂ ਗੁਰਿ ਮੀਤਿ ਸੁਣਾਈਆ।।

ਬੜੀ ਖੁਸ਼ੀ ਦੀ ਗਲ ਹੈ ਕਿ ਬੀਬੀ ਜਸਬੀਰ ਕੌਰ ਸੁਪਤਨੀ ਸੰਤ ਸੁਰਿੰਦਰ ਸਿੰਘ ਜੀ ਗੰਭੀਰ (ਸ਼ਿਮਲਾ) ਸਤਿਗੁਰੂ ਜਗਜੀਤ ਸਿੰਘ ਨਾਲ ਸਬੰਧਤ ਸਾਖੀਆਂ ਦੀ ਪੁਸਤਕ ਛਪਵਾ ਰਹੇ ਹਨ। ਸਾਖੀਆਂ ਦੀ ਇਸ ਪੁਸਤਕ ਦੇ ਤਿੰਨ ਭਾਗ ਛਪ ਚੁਕੇ ਹਨ ਅਤੇ ਇਹ ਚੌਥਾ ਭਾਗ ਹੈ। ਸਾਡੇ ਸਮਾਜ ਨੂੰ ਅਜਿਹੀਆਂ ਪੁਸਤਕਾਂ ਦੀ ਬਹੁਤ ਲੋੜ ਹੈ। ਇਹ ਸਾਖੀਆਂ ਸੌਖੀਆਂ ਸਮਝ ਆਉਣ ਵਾਲੀਆਂ ਸਰਲ ਸਾਦੀ ਭਾਸ਼ਾ ਅਤੇ ਸ਼ੈਲੀ ਵਿੱਚ ਲਿਖੀਆਂ ਗਈਆਂ ਹਰ ਉਮਰ ਅਤੇ ਹਰ ਵਰਗ ਦੇ ਪਾਠਕਾਂ ਦੇ ਮਨਾਂ ਤੇ ਚੰਗਾ ਪ੍ਰਭਾਵ ਛਡਦੀਆਂ ਹਨ। ਵਿਸ਼ੇਸ਼ ਤੌਰ ਤੇ ਬੱਚਿਆਂ ਲਈ ਸ਼ਰਧਾ ਭਾਵਨਾ ਨਾਲ ਭਰਪੂਰ ਲਿਖੀਆਂ ਗਈਆਂ ਸਾਖੀਆਂ ਬਹੁਤ ਮਹੱਤਵਪੂਰਨ ਅਤੇ ਪ੍ਰੇਰਨਾ ਦਾਇਕ ਹੁੰਦੀਆਂ ਹਨ। ਬੱਚਿਆਂ ਦੇ ਕੋਰੇ ਮਨਾਂ ਦੀ ਸਲੇਟ ਤੇ ਅੰਕਤ ਹੋਏ ਸ਼ਬਦ ਜੀਵਨ ਭਰ ਲਈ ਉਕਰੇ ਰਹਿੰਦੇ ਹਨ। ਇਹਨਾਂ ਸਾਖੀਆਂ ਨੂੰ ਪੜ੍ਹਦਿਆਂ ਬੱਚੇ ਬਚਪਨ ਤੋਂ ਹੀ ਸਤਿਗੁਰੂ ਜੀ ਪ੍ਰਤੀ ਸ਼ਰਧਾ ਪ੍ਰੇਮ ਅਤੇ ਸਮਰਪਨ ਦੀਆਂ ਭਾਵਨਾਵਾਂ ਨਾਲ ਜੁੜ ਜਾਂਦੇ ਹਨ।

ਸ੍ਰੀ ਸਤਿਗੁਰੂ ਜੀ ਦੀ ਕਿਰਪਾ ਹੋਵੇ ਤਾਂ ਹੀ ਲਿਖਿਆ ਜਾ ਸਕਦਾ ਹੈ। ਸੰਤ ਸੁਰਿੰਦਰ ਸਿੰਘ ਜੀ ਗੰਭੀਰ ਆਪਣੀ ਸੁਪਤਨੀ ਜਸਬੀਰ ਕੌਰ ਨੂੰ ਪੂਰਾ ਸਾਥ ਅਤੇ ਸਹਿਯੋਗ ਦਿੰਦੇ ਹਨ। ਤਾਂ ਹੀ ਕਿਤਾਬ ਲਿਖਨ ਅਤੇਂ ਛਾਪਨ ਦਾ ਇਹਨਾਂ ਦਾ ਮਹਾਨ ਉਪਰਾਲਾ ਸਿਰੇ ਚੜ੍ਹਦਾ ਹੈ। ਇਹਨਾਂ ਦੀਆਂ ਧੀਆਂ ਵੀ ਸਹਿਯੋਗ ਅਤੇ ਉਤਸ਼ਾਹ ਦਿੰਦੀਆਂ ਹਨ।

ਮੇਰੀਆਂ ਸ਼ੁਭ ਕਾਮਨਾਵਾਂ ਵੀ ਬੀਬੀ ਜੀ ਦੇ ਨਾਲ ਹਨ। ਸਤਿਗੁਰੂ ਜੀ ਇਹਨਾਂ ਦੀ ਕਲਮ ਨੂੰ ਇਸ ਖੇਤਰ ਵਿੱਚ ਇਸੇ ਤਰ੍ਹਾਂ ਚਲਦੇ ਰਹਿਣ ਦਾ ਬਲ ਬਖਸ਼ਨ।

ਸੂਬਾ ਸੁਰਿੰਦਰ ਕੌਰ ਖਰਲ
26-6-2010
ਨਾਮਧਾਰੀ ਇੰਜਨੀਅਰਿੰਗ ਵਰਕਸ
ਰੋਪੜ (ਪੰਜਾਬ)

# ਕੁਛ ਆਪਣੇ ਵਲੋਂ

ਸਤਿਗੁਰੂ ਸਿਖ ਦਾ ਹਰ ਜਗ੍ਹਾ ਰਾਖਾ ਹੁੰਦਾ ਹੈ। ਉਹ ਦੀਨ ਤੇ ਦੁਨੀਆਂ ਹਰ ਜਗ੍ਹਾ ਸਹਾਇਤਾ ਕਰਦਾ ਹੈ। ਲੋੜ ਤਾਂ ਸਿਰਫ ਇਨੀ ਹੀ ਹੈ ਕਿ ਅਸੀਂ ਉਸ ਨੂੰ ਕਦੀ ਵੀ ਆਪਣੇ ਤੋਂ ਦੂਰ ਨਾ ਸਮਝੀਏ। "ਸਗਲ ਗੁਣਾਂ ਗੁਣ ਊਤਮੋ ਭਰਤਾ ਦੂਰ ਨਾ ਪਿਖੁ ਰੀ" ਸਾਰੇ ਗੁਣਾਂ ਵਿਚੋਂ ਵਡਾ ਗੁਣ ਇਹ ਹੈ ਕਿ ਉਸ ਭਰਤਾ ਅਕਾਲ ਪੁਰਖ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਕਦੀ ਵੀ ਆਪਣੇ ਤੋਂ ਦੂਰ ਨਾ ਸਮਝੀਏ। ਉਹਨਾਂ ਨੂੰ ਹਮੇਸ਼ਾਂ ਆਪਣੇ ਨੇੜੇ ਸਮਝਾਂਗੇ ਤਾਂ ਅਸੀਂ ਉਹਨਾਂ ਦੀ ਮਰਿਆਦਾ ਤੋਂ ਉਲਟ ਕੋਈ ਵੀ ਕੰਮ ਨਹੀਂ ਕਰ ਸਕਾਂਗੇ। ਉਹ ਸਿਖ ਦੇ ਕਿਸਤਰ੍ਹਾਂ ਅੰਗ ਸੰਗ ਹੁੰਦਾ ਹੈ ਇਸ ਬਾਰੇ ਇਕ ਬੜੀ ਪੁਰਾਨੀ ਸਾਖੀ ਯਾਦ ਆ ਗਈ ਹੈ।

ਇਹ ਗਲ ਸ਼ਾਇਦ 1970 ਦੇ ਨੇੜੇ ਦੀ ਹੀ ਹੈ ਕਿ ਸ਼ਿਮਲੇ ਸਾਡੇ ਘਰ ਇਕ ਸੰਤ ਆਏ। ਉਹਨਾਂ ਨੇ ਇਕ ਗਲ ਸੁਣਾਈ ਕਿ ਇਕ ਵਾਰੀ ਜਗਜੀਤ ਨਗਰ ਹੋਲਾ ਸੀ (ਮਾਤਾ ਚੰਦ ਕੌਰ ਜੀ ਦੇ ਪੇਕੇ ਉਸ ਪਿੰਡ ਹਨ) ਸੱਚੇ ਪਾਤਸ਼ਾਹ ਜੀ ਨੇ ਉਹਨਾਂ ਸੰਤਾਂ ਨੂੰ ਪੁਛਿਆ ਕਿ ਤੁਸੀਂ ਹੋਲੇ ਤੇ ਜਾਣਾ ਹੈ ? ਉਹਨਾਂ ਨੇ ਜੁਆਬ ਦਿਤਾ ਕਿ ਸਾਡੇ ਨਾਨਕੇ ਪਿੰਡ ਹੋਲਾ ਹੈ। ਅਸੀਂ ਕਿਉਂ ਨਾ ਜਾਈਏ। ਉਹਨਾਂ ਨੇ ਤੇ ਇਹ ਗਲ ਕਰ ਛਡੀ। ਪਰ ਸਤਿਗੁਰੂ ਤੇ ਸਤਿਗੁਰੂ ਹੀ ਹੁੰਦਾ ਹੈ। ਉਹਨਾਂ ਸੰਤਾਂ ਨੇ ਦਸਿਆ ਕਿ ਹੋਲੇ ਤੇ ਮੈਂ ਰਾਤ ਨੂੰ ਬਾਹਰ ਖੁਲ੍ਹੀ ਜਗ੍ਹਾ ਤੇ ਆਪਣੀ ਜੁੱਤੀ ਆਪਣੇ ਕੋਲ ਲਾਹ ਕੇ ਸੌਂ ਗਿਆ। ਰਾਤ ਨੂੰ ਮੈਨੂੰ ਸਤਿਗੁਰੂ ਜੀ ਨੇ ਦਰਸ਼ਨ ਦੇ ਕੇ ਕਿਹਾ ਕਿ ਤੇਰੀ ਜੁੱਤੀ ਕੁੱਤਾ ਲਈ ਜਾ ਰਿਹਾ ਹੈ। ਤੂੰ ਆਖੇਂਗਾ ਕਿ ਮੈਂ ਤੇਰੇ ਸਹੁਰੇ ਪਿੰਡ ਗਿਆ ਸਾਂ ਤੇ ਮੇਰੀ ਜੁੱਤੀ ਕੁੱਤਾ ਲੈ ਗਿਆ ਹੈ। ਉਹ ਦਸਦੇ ਹਨ ਕਿ ਮੈਂ ਝਟਪਟ ਉਠ ਬੈਠਾ ਤੇ ਵੇਖਿਆ ਕਿ ਮੇਰੀ ਜੁੱਤੀ ਕੁੱਤਾ ਲਈ ਜਾ ਰਿਹਾ ਸੀ। ਪਰ ਸਤਿਗੁਰੂ ਜੀ ਉਥੇ ਨਹੀਂ ਸਨ। ਉਹ ਬੜੇ ਹੈਰਾਨ ਹੋਏ ਕਿ ਇਹ ਕੀ ਕੌਤਕ ਵਰਤਿਆ ਹੈ। ਉਹਨਾਂ ਨੂੰ ਜਾਗਦੇ ਸਤਿਗੁਰੂ ਜੀ ਦੇ ਦਰਸ਼ਨ ਨਹੀਂ ਹੋਏ। ਅਸਲੀਅਤ ਤਾਂ ਇਹ ਹੈ ਕਿ ਉਹ ਤਾਂ ਹਰ ਥਾਂ ਤੇ ਕਣ ਕਣ ਵਿਚ ਰਮੇ ਹੋਏ ਭਗਵਾਨ ਹਨ। ਉਹ ਸਾਨੂੰ ਹਰ ਵੇਲੇ ਵੇਖ ਰਹੇ ਹਨ। ਸਤਿਗੁਰੂ ਪਰਤਾਪ ਸਿੰਘ ਜੀ ਨੇ ਇਕ ਵਾਰੀ ਇਸ ਭਾਵ ਦਾ ਬਚਨ ਕੀਤਾ ਸੀ ਕਿ ਜਦੋਂ ਪੂਰਨ ਕਿਰਪਾ ਹੋਵੇ ਤਾਂ ਆਪਣੇ ਸਤਿਗੁਰੂ ਵਿਚੋਂ ਅਕਾਲ ਪੁਰਖ ਦੇ ਦਰਸ਼ਨ ਹੁੰਦੇ ਹਨ। ਸਤਿਗੁਰੂ ਜਗਜੀਤ ਸਿੰਘ ਜੀ ਧੰਨ ਹਨ। ਆਓ ਅਸੀਂ ਉਸ ਧੰਨਤਾ ਦੇ ਯੋਗ ਸਤਿਗੁਰੂ ਜੀ ਦੇ ਦਰ ਤੇ ਸੀਸ ਝੁਕਾ ਕੇ ਉਸ ਪੂਰਨ ਕਿਰਪਾ ਦੀ ਮੰਗ ਕਰੀਏ ਅਤੇ ਉਸ ਪਿਆਰੇ ਸਤਿਗੁਰੂ ਜੀ ਦੀਆਂ ਸਾਖੀਆਂ ਪੜ੍ਹਕੇ ਆਪਣਾ ਜੀਵਨ ਸਫਲਾ ਕਰੀਏ।

# ਗੁਰੂ ਜਗਜੀਤ ਸੋਹਣਾ ਜਗ ਦਾ ਪਿਆਰਾ ਏ।।

ਗੁਰੂ ਜਗਜੀਤ ਸੋਹਣਾ ਜਗ ਦਾ ਪਿਆਰਾ ਏ।
ਦੁਖੀਆਂ ਦਾ ਦਰਦੀ ਤੇ ਗਰੀਬਾਂ ਦਾ ਸਹਾਰਾ ਏ।
ਮਾਤਾ ਭੁਪਿੰਦਰ ਕੌਰ ਦੀਆਂ ਅੱਖੀਆਂ ਦਾ ਤਾਰਾ ਏ।
ਅਟੱਲ ਪ੍ਰਤਾਪੀ ਜੀ ਦਾ ਰਾਜ ਦੁਲਾਰਾ ਏ ।
ਜੋਤ ਨਾਲ ਜੋਤ ਰਲੀ ਕੀਤਾ ਉਜਿਆਰਾ ਏ।
ਗੁਰੂ ਜਗਜੀਤ ਸੋਹਣਾ ਜਗ ਦਾ ਪਿਆਰਾ ਏ।
ਗੱਦੀ ਉੱਤੇ ਬੈਠੇ ਗੁਰੂ ਦਾਤਾਂ ਵਰਤਾਉਂਦੇ ਨੇ।
ਰਾਗੀਆਂ ਦੇ ਨਾਲ ਰਲ ਤਾਨਾਂ ਵੀ ਲਗਾਉਂਦੇ ਨੇ।
ਠੁਮਰੀ ਅਲਾਪ ਤੇ ਤਰਾਨਾ ਵੀ ਨਿਆਰਾ ਏ।
ਗੁਰੂ ਜਗਜੀਤ ਸੋਹਣਾ ਜਗ ਦਾ ਪਿਆਰਾ ਏ।
ਸੋਹਣੇ ਸੋਹਣੇ ਨੈਣ ਉਹਦੇ ਬੁੱਲ੍ਹੀਆਂ ਤੇ ਹਾਸਾ ਏ।
ਗੁਰੂ ਰਾਮ ਸਿੰਘ ਜੀ ਦਾ ਰਸਨਾ ਤੇ ਵਾਸਾ ਏ।
ਤਕਦੇ ਨੇ ਮਿਹਰ ਨਾਲ ਬਣਦਾ ਨਜ਼ਾਰਾ ਏ।
ਗੁਰੂ ਜਗਜੀਤ ਸੋਹਣਾ ਜਗ ਦਾ ਪਿਆਰਾ ਏ।
ਭਾਗਾਂ ਵਾਲੇ ਜੀਵ ਇਹ ਦਾ ਦਰਸ਼ਨ ਪਾਉਂਦੇ ਨੇ।
ਮੂੰਹ ਵਿੱਚੋਂ ਮੰਗੀਆਂ ਮੁਰਾਦਾਂ ਇਹ ਪਾਉਂਦੇ ਨੇ।
ਸਾਰੇ ਸੰਸਾਰ ਦਾ ਇਹ ਚਾਨਣ ਮੁਨਾਰਾ ਏ।
ਗੁਰੂ ਜਗਜੀਤ ਸੋਹਣਾ ਜਗ ਦਾ ਪਿਆਰਾ ਏ।
ਅਰਸ਼ਾਂ ਦਾ ਵਾਲੀ ਇਹ ਦੁਨੀਆਂ ਨੂੰ ਤਾਰਦਾ
ਦਰਦ ਵੰਡਾਉਂਦਾ ਨਾਲੇ ਕਾਰਜ ਸੰਵਾਰਦਾ
ਆਖਦਾ ਪ੍ਰੀਤਮ ਇਹ ਪਰਵਦਗਾਰਾ ਏ।
ਗੁਰੂ ਜਗਜੀਤ ਸੋਹਣਾ ਜਗ ਦਾ ਪਿਆਰਾ ਏ।

ਵੱਲੋਂ
ਜੱਥੇਦਾਰ ਪ੍ਰੀਤਮ ਸਿੰਘ
ਸ੍ਰੀ ਭੈਣੀ ਸਾਹਿਬ

# ਵਿਸ਼ਾ ਸੂਚੀ

ੴ
ਅਕਾਲ ਪੁਰਖ ਧੰਨ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਜਾਮਿ ਗੁਰੂ ਹੋਇ ਵਲਿ ਧਨਹਿ ਕਿਆ ਗਾਰਵੁ ਦਿਜਇ
# ਜਾਮਿ ਗੁਰੂ ਹੋਇ ਵਲਿ ਲਖ ਬਾਹੇ ਕਿਆ ਕਿਜਇ

ਸਿਖ ਨੂੰ ਆਪਣੇ ਸਤਿਗੁਰੂ ਦੀ ਨਿੰਦਿਆ ਕਿਸੇ ਹਾਲਤ ਵਿੱਚ ਵੀ ਨਹੀਂ ਸੁਨਣੀ ਚਾਹੀਦੀ। ਇਕ ਵਾਰੀ ਸਤਿਗੁਰੂ ਪਰਤਾਪ ਸਿੰਘ ਜੀ ਕਿਸੇ ਅਫਸਰ ਨੂੰ ਮਿਲਣ ਗਏ। ਪਰ ਉਸਨੇ ਅਗੋਂ ਪੂਰੀ ਇਜ਼ਤ ਨਾ ਦਿੱਤੀ। ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਇਸ ਗਲ ਦਾ ਪਤਾ ਲਗਾ ਤਾਂ ਉਹ ਉਸ ਅਫ਼ਸਰ ਦੇ ਪਿਛੇ ਇਸ ਤਰ੍ਹਾਂ ਪੈ ਗਏ ਕਿ ਉਸ ਨੂੰ ਆਪਣਾ ਪਿੱਛਾ ਛੁਡਾਉਣਾ ਔਖਾ ਹੋ ਗਿਆ। ਅਖੀਰ ਉਸਨੂੰ ਸਤਿਗੁਰੂ ਪਰਤਾਪ ਸਿੰਘ ਜੀ ਅਗੇ ਹੀ ਅਰਜ ਕਰਕੇ ਆਪਣੀ ਭੁਲ ਬਖ਼ਸ਼ਾਉਣੀ ਪਈ। ਸਤਿਗੁਰੂ ਜਗਜੀਤ ਸਿੰਘ ਜੀ ਕੁਝ ਇਸ ਭਾਵ ਦਾ ਬਚਨ ਕੀਤਾ ਕਿ ਜੇ ਤੁਹਾਡੇ ਸਾਹਮਣੇ ਕੋਈ ਤੁਹਾਡੇ ਸਤਿਗੁਰੂ ਦੀ ਨਿੰਦਿਆ ਕਰੇ ਤਾਂ ਉਸਦੇ ਪਿਛੇ ਇਸ ਤਰ੍ਹਾਂ ਪੈ ਜਾਓ ਕਿ ਉਸ ਨੂੰ ਆਪਣਾ ਪਿਛਾ ਛੁਡਾਉਣਾ ਮੁਸ਼ਕਲ ਹੋ ਜਾਵੇ। ਇਸ ਤਰ੍ਹਾਂ ਦੀ ਹੀ ਇਕ ਸਾਖੀ ਕੋਈ ਸੰਨ 1986 ਦੀ ਹੈ। ਸੂਰਤ ਵਿੱਚ ਰਹਿਣ ਵਾਲੇ ਇਕ ਸੰਤ ਚਰਨ ਸਿੰਘ ਜੀ ਨਾਲ ਹੋਈ ਇਹ ਵਾਰਤਾ ਉਹਨਾਂ ਦੇ ਸਪੁੱਤਰ ਸੰਤ ਗੁਰਮੀਤ ਸਿੰਘ ਜੀ ਜਿਹੜੇ ਅਜਕਲ 3-ਬੀ.-2 ਮੋਹਾਲੀ ਵਿੱਚ ਰਹਿੰਦੇ ਹਨ। ਉਹਨਾਂ ਨੇ ਇਸ ਤਰ੍ਹਾਂ ਸੁਣਾਈ:-

ਸੰਤ ਚਰਨ ਸਿੰਘ ਜੀ ਦੀ ਸੂਰਤ (ਗੁਜਰਾਤ) ਵਿੱਚ ਸਿੰਘ ਸਭਾ ਗੁਰਦੁਆਰੇ ਵਿੱਚ ਚੰਗੀ ਪਹੁੰਚ ਸੀ। ਗੁਰਦੁਆਰੇ ਵਿੱਚ ਜੋ ਵੀ ਕੰਮ ਹੁੰਦਾ ਸੀ ਉਹ ਉਹਨਾਂ ਨੂੰ ਪੁਛ ਕੇ ਕੀਤਾ ਜਾਂਦਾ ਸੀ। ਸੰਤ ਜੀ ਆਪ ਬਾਣੇ ਅਤੇ ਬਾਣੀ ਦੇ ਪੂਰੇ ਧਾਰਨੀ ਸਨ। ਉਹ ਪੱਕੇ ਨਾਮਧਾਰੀ ਸਨ। ਫਿਰ ਵੀ ਸਿੰਘ ਸਭਾ ਗੁਰਦੁਆਰੇ ਚੰਗੀ ਪਹੁੰਚ ਰਖਦੇ ਸਨ। ਉਹਨਾਂ ਨੇ ਉਸ ਗੁਰਦੁਆਰੇ ਲਈ ਦੋ ਢਾਈ ਲੱਖ ਰੁਪਏ ਵੀ ਦਾਨ ਵਜੋਂ ਦਿੱਤੇ ਸਨ। ਇਹ ਗਲ ਕੋਈ 1986-1987 ਸੰਨ ਦੀ ਹੈ।

ਸਿੰਘ ਸਭਾ ਗੁਰਦੁਆਰੇ ਵਾਲਿਆਂ ਨੇ ਗੁਰਦੁਆਰੇ ਦੀ ਬਿਲਡਿੰਗ ਨੂੰ ਵਡਾ ਕਰਨ ਦਾ ਫੈਸਲਾ ਕੀਤਾ ਅਤੇ ਸਾਰਿਆਂ ਨੇ ਮਿਲ ਕੇ ਸਲਾਹ ਕੀਤੀ ਕਿ ਇਸ ਬਿਲਡਿੰਗ ਦਾ ਨੀਂਹ ਪੱਥਰ ਸੰਤ ਚਰਨ ਸਿੰਘ ਜੀ ਕੋਲੋਂ ਰਖਵਾਉਣਾ ਚਾਹੀਦਾ ਹੈ। ਜਦੋਂ ਇਹ ਗਲ ਸੰਤਾਂ ਨੂੰ ਦਸੀ ਤਾਂ ਉਹਨਾਂ ਨੇ ਕਿਹਾ ਕਿ ਕੋਈ ਗਲ ਨਹੀਂ। ਨੀਂਹ ਪੱਥਰ ਮੈਂ ਹੀ ਰਖ ਦਿਆਂਗਾ। ਜਿਸ ਦਿਨ ਨੀਂਹ ਪੱਥਰ ਰਖਣਾ ਸੀ ਉਸ ਦਿਨ ਉਥੇ ਬੜਾ ਭਾਰੀ ਇੱਕਠ ਹੋਇਆ। ਅਨਗਿਣਤ ਬੰਦੇ ਪਹੁੰਚ ਗਏ। ਨਾਮਧਾਰੀ ਸਿਰਫ ਦੋ ਹੀ ਜਨੇ ਸਨ। ਇਕ ਸੰਤ ਜੀ ਆਪ ਅਤੇ ਇਕ ਉਹਨਾਂ ਦਾ ਦੋਸਤ ਜਿਸਦਾ ਨਾਂ ਅਵਤਾਰ ਸਿੰਘ ਸੀ। ਨੀਂਹ ਪੱਥਰ ਰਖਣ ਕਰਕੇ ਬੜੀ ਦੂਰੋਂ ਦੂਰੋਂ ਬੁਲਾਰਿਆਂ ਨੂੰ ਬੁਲਾਇਆ ਹੋਇਆ ਸੀ। ਸੱਚੇ ਪਾਤਸ਼ਾਹ ਜੀ ਨੇ ਵੀ ਇਕ ਸਿਖ ਜਿਨ੍ਹਾਂ ਦਾ ਨਾਂ ਸੰਤ ਸੇਵਾ ਸਿੰਘ ਜੀ ਜਗਾਧਰੀ ਵਾਲੇ ਹੈ ਉਹਨਾਂ

ਨੂੰ ਵੀ ਸੂਰਤ ਗੁਰਦੁਆਰੇ ਭੇਜਿਆ ਸੀ। ਪਰ ਉਹ ਲੇਟ ਹੋ ਗਏ ਸਨ। ਇਕ ਬੁਲਾਰੇ ਨੇ ਜੋ ਕਿ ਅੰਮ੍ਰਿਤਸਰ ਤੋਂ ਆਇਆ ਸੀ ਖਲੋ ਕੇ ਬੋਲਣਾ ਸ਼ੁਰੂ ਕਰ ਦਿਤਾ। ਉਹ ਬੁਲਾਰਾ ਬੋਲਦਾ ਬੋਲਦਾ ਦੇਹਧਾਰੀ ਗੁਰੂ ਬਾਰੇ ਅਪਸ਼ਬਦ ਬੋਲਣ ਲਗ ਪਿਆ। ਦੇਹਧਾਰੀ ਗੁਰੂ ਇੰਵ ਹੈ ਦੇਹਧਾਰੀ ਗੁਰੂ ਊਂਵ ਹੈ। ਇਹੋ ਜਿਹੇ ਸ਼ਬਦ ਸੁਣ ਕੇ ਸੰਤ ਚਰਨ ਸਿੰਘ ਜੀ ਕੋਲੋਂ ਰਿਹਾ ਨਾ ਗਿਆ। ਸੰਤ ਜੀ ਕਹਿਣ ਲਗੇ ਕਿ ਇਕ ਪਾਸੇ ਮੇਰੇ ਕੋਲੋਂ ਗੁਰਦੁਆਰੇ ਦੀ ਇਟ ਲਗਾਈ ਹੈ ਅਤੇ ਦੂਜੇ ਪਾਸੇ ਮੇਰੇ ਗੁਰੂ ਬਾਰੇ ਅਪਸ਼ਬਦ ਬੋਲਣ ਲਗ ਪਏ ਹਨ। ਜਦੋਂ ਉਸ ਨੇ ਸਤਿਗੁਰੂ ਜੀ ਬਾਰੇ ਗਲਤ ਗਲ ਕੀਤੀ ਤਾਂ ਸੰਤ ਜੀ ਕੋਲੋਂ ਰਿਹਾ ਨਾ ਗਿਆ। ਉਹਨਾਂ ਨੇ ਸਟੇਜ ਤੇ ਹੀ ਉਸ ਬੁਲਾਰੇ ਨੂੰ ਗਲ ਤੋਂ ਫੜ ਲਿਆ ਤੇ ਚਪੇੜਾਂ ਲਗਾਉਣੀਆਂ ਸ਼ੁਰੂ ਕਰ ਦਿਤੀਆਂ। ਸੰਤ ਚਰਨ ਸਿੰਘ ਜੀ ਦੇ ਦੋਸਤ ਅਵਤਾਰ ਸਿੰਘ ਅਤੇ ਉਹਨਾਂ ਦੀ ਧਰਮ ਪਤਨੀ ਵੀ ਉਥੇ ਨੇੜੇ ਹੀ ਬੈਠੇ ਸਨ। ਉਹਨਾਂ ਦੀ ਧਰਮ ਪਤਨੀ ਇਕ ਦਮ ਮਸਤਾਨੀ ਹੋ ਗਈ। ਇਕ ਦੋ ਹੋਰ ਬੰਦਿਆਂ ਨੇ ਵੀ ਉਸ ਬੁਲਾਰੇ ਨੂੰ ਚਪੇੜਾਂ ਲਗਾ ਦਿਤੀਆਂ। ਦੂਸਰੇ ਆਦਮੀ ਵੀ ਕਹਿਣ ਲਗੇ ਕਿ ਤੂੰ ਇਥੇ ਧਰਮ ਦਾ ਕੰਮ ਕਰਨ ਆਇਆਂ ਹੈ ਕਿ ਦੂਸਰੇ ਦੇ ਧਰਮ ਨੂੰ ਗਲਤ ਕਹਿਣ ਆਇਆ ਹੈਂ। ਸੰਤ ਚਰਨ ਸਿੰਘ ਜੀ ਨੇ ਜੋ ਇੱਟ ਨੀਂਹ ਪੱਥਰ ਵਾਸਤੇ ਲਗਾਈ ਹੋਈ ਸੀ ਉਹ ਚੁਕ ਕੇ ਵਗਾਹ ਮਾਰੀ ਅਤੇ ਕਹਿਣ ਲਗੇ ਮੈਂ ਨਹੀਂ ਰਖਣਾ ਇਥੇ ਨੀਂਹ ਪੱਥਰ।

ਇੰਨੇ ਚਿਰ ਨੂੰ ਸਾਰੇ ਲੋਕ ਉਸ ਮਸਤਾਨੀ ਹੋਈ ਬੀਬੀ ਨੂੰ ਵੇਖਣ ਲਗ ਪਏ ਕਿ ਇਸ ਨੂੰ ਕੀ ਹੋ ਗਿਆ ਹੈ। ਕਿਉਂ ਕਿ ਉਹਨਾਂ ਲੋਕਾਂ ਨੇ ਪਹਿਲੇ ਕਦੀ ਇਹੋ ਜਿਹਾ ਨਜ਼ਾਰਾ ਨਹੀਂ ਸੀ ਵੇਖਿਆ। ਜਦੋਂ ਥੋਹੜੇ ਸਮੇਂ ਬਾਅਦ ਉਸ ਬੀਬੀ ਨੂੰ ਪੁਛਿਆ ਕਿ ਬੀਬੀ ਤੂੰ ਮਸਤਾਨੀ ਕਿਉਂ ਹੋ ਗਈ ਸੈਂ? ਉਸ ਬੀਬੀ ਨੇ ਦਸਿਆ ਕਿ ਜਦੋਂ ਸੰਤ ਚਰਨ ਸਿੰਘ ਜੀ ਨੇ ਉਸ ਬੁਲਾਰੇ ਨੂੰ ਗਲੋਂ ਫੜਿਆ ਤਾਂ ਮੈਨੂੰ ਸਤਿਗੁਰੂ ਰਾਮ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਹੋਏ। ਮੇਰੇ ਇਕ ਪਾਸੇ ਸਤਿਗੁਰੂ ਰਾਮ ਸਿੰਘ ਜੀ ਅਤੇ ਇਕ ਪਾਸੇ ਸਤਿਗੁਰੂ ਜਗਜੀਤ ਸਿੰਘ ਜੀ ਖਲੋਤੇ ਸਨ। ਇਹ ਵੇਖ ਕੇ ਮੇਰੇ ਵਿੱਚ ਜੋਸ਼ ਆ ਗਿਆ ਅਤੇ ਮੈਂ ਮਸਤਾਨੀ ਹੋ ਗਈ। ਹੁਣ ਵੀ ਜਦੋਂ ਉਸ ਬੀਬੀ ਨੂੰ ਪੁਛੋ ਤਾਂ ਉਹ ਕਹਿੰਦੀ ਹੈ ਕਿ ਕੋਈ ਤੁਹਾਡਾ ਕੁਝ ਨਹੀਂ ਵਿਗਾੜ ਸਕਦਾ। ਤੁਹਾਡਾ ਸਤਿਗੁਰੂ ਜਗਜੀਤ ਸਿੰਘ ਤੁਹਾਡੇ ਅੰਗ ਸੰਗ ਹੈ। ਧੰਨ ਹਨ ਅੰਗ ਸੰਗ ਰਹਿਣ ਵਾਲੇ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ। "ਸਦਾ ਅੰਗ ਸੰਗੇ ਅਭੰਗੰ ਬਿਭੂਤੇ।"

------

# ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਅਵਤਾਰ

ਸਤਿਗੁਰੂ ਜਗਜੀਤ ਸਿੰਘ ਜੀ ਤਾਂ ਹੈਨ ਹੀ ਅਕਾਲ ਪੁਰਖ ਦਾ ਸਰਗੁਣ ਸਰੂਪ। ਉਹ ਵਖਰੇ ਵਖਰੇ ਜੁਗਾਂ ਵਿੱਚ ਵਖਰੇ ਵਖਰੇ ਰੂਪ ਧਾਰ ਕੇ ਦਰਸ਼ਨ ਦਿੰਦੇ ਆਏ ਹਨ। ਹੁਣ ਕਲਜੁਗ ਵਿੱਚ ਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਵਾਰਸ ਹਨ। ਫਰਕ ਤਾਂ ਸਾਡੀ ਭਾਵਨਾ ਦਾ ਹੈ। ਸੱਚੇ ਦਿਲ ਨਾਲ ਉਹਨਾਂ ਨੂੰ ਜਿਸ ਰੂਪ ਵਿੱਚ ਯਾਦ ਕਰੋ ਉਹ

ਸਾਡੀ ਇੱਛਾ ਪੂਰੀ ਕਰਦੇ ਹਨ। ਬਰਮਿੰਘਮ (ਇੰਗਲੈਂਡ) ਦੇ ਰਹਿਣ ਵਾਲੇ ਬੀਬੀ ਸੁਖਬੀਰ ਕੌਰ ਜੀ ਜਿਹੜੇ ਪਹਿਲਾਂ ਲੁਧਿਆਣੇ ਰਹਿੰਦੇ ਸਨ ਉਹਨਾਂ ਨੇ ਸਤਿਗੁਰੂ ਜੀ ਨੂੰ ਗੁਰੂ ਹਰਿਗੋਬਿੰਦ ਜੀ ਦੀ ਜੋਤ ਸਮਝਕੇ ਯਾਦ ਕੀਤਾ। ਸਤਿਗੁਰੂ ਜੀ ਨੇ ਉਹਨਾਂ ਨੂੰ ਉਸੇ ਤਰ੍ਹਾਂ ਹੀ ਦਰਸ਼ਨ ਦਿੱਤੇ। ਬੀਬੀ ਜੀ ਦੇ ਸ਼ਬਦਾਂ ਵਿੱਚ ਉਹਨਾਂ ਦੀ ਸਾਖੀ ਪੜ੍ਹੋ -

ਮੈਂ ਸੁਖਬੀਰ ਕੌਰ ਹੁਣ ਇੰਗਲੈਂਡ ਦੇ ਬਰਮਿੰਘਮ ਸ਼ਹਿਰ ਵਿੱਚ ਰਹਿੰਦੀ ਹਾਂ। ਸਾਧ ਸੰਗਤ ਜੀ ਮੈਂ ਆਪਨੀ ਹਡਬੀਤੀ ਸੰਨ 1991 ਵਿੱਚ ਜਦੋਂ ਇੰਡੀਆ ਲੁਧਿਆਣੇ ਸ਼ਹਿਰ ਵਿੱਚ ਰਹਿੰਦੀ ਸਾਂ ਉਦੋਂ ਦੀ ਦਸਦੀ ਹਾਂ। ਉਦੋਂ ਅੱਤਵਾਦ ਦਾ ਜੋਰ ਸੀ ਅਤੇ ਵੀ.ਪੀ. ਸਿੰਘ ਪ੍ਰਧਾਨ ਮੰਤਰੀ ਸੀ। ਓਦੋਂ ਸਕੂਲਾਂ, ਕਾਲਜਾਂ ਵਿੱਚ ਸੀਟਾਂ ਰਾਖਵੀਆਂ ਹੋਣ ਕਰਕੇ ਬਹੁਤ ਹੜਤਾਲਾਂ ਹੁੰਦੀਆਂ ਸੀ। ਅਸੀਂ ਆਪਣੇ ਲੜਕੇ ਨੂੰ ਉਸਦੇ ਮਾਮਿਆਂ ਕੋਲ ਇੰਗਲੈਂਡ ਭੇਜ ਦਿਤਾ। ਮੈਂ ਲੜਕਾ ਭੇਜ ਤਾਂ ਦਿਤਾ ਪਰ ਜੁਆਨ ਪੁੱਤਰ ਦੀ ਅਤੇ ਇਕੋ ਇਕ ਬੇਟੇ ਦੀ ਬੜੀ ਘਾਟ ਲਗਦੀ ਸੀ। ਜਦੋਂ ਵੀ ਮੈਂ ਉਸ ਜਿਡਾ ਕੋਈ ਲੜਕਾ ਦੇਖਦੀ ਤਾਂ ਮੇਰਾ ਦਿਲ ਬੜਾ ਉਦਾਸ ਹੋ ਜਾਂਦਾ। ਉਸਦੇ ਜਾਣ ਬਾਅਦ ਪਹਿਲੀ ਦੀਵਾਲੀ ਸੀ। ਮੈਂ ਬਹੁਤ ਉਦਾਸ ਸੀ। ਮੇਰੀ ਬੇਟੀ ਕਹਿਣ ਲਗੀ ਕਿ ਮੰਮੀ ਚਲੋ ਭੈਣੀ ਸਾਹਿਬ ਚਲਦੇ ਹਾਂ। ਉਦੋਂ ਸਾਡੇ ਪਾਸ ਕਾਰ ਨਹੀਂ ਸੀ ਹੁੰਦੀ। ਮੈਂ ਅਤੇ ਮੇਰੀ ਬੇਟੀ ਨੇ ਚੰਡੀਗੜ੍ਹ ਦੀ ਬੱਸ ਫੜੀ ਅਤੇ ਭੈਣੀ ਸਾਹਿਬ ਨੂੰ ਚਲ ਪਏ। ਰਸਤੇ ਵਿੱਚ ਬੱਸ ਤੇ ਬੈਠਿਆਂ ਪਤਾ ਲਗਾ ਕਿ ਛੇ ਵਜੇ ਤੋਂ ਬਾਅਦ ਕੋਈ ਬੱਸ ਚੰਡੀਗੜ੍ਹ ਤੋਂ ਲੁਧਿਆਣੇ ਵਲ ਨਹੀਂ ਜਾਂਦੀ। ਮੈਂ ਬੜੇ ਫ਼ਿਕਰ ਵਿਚ ਪੈ ਗਈ ਕਿ ਜੁਆਨ ਲੜਕੀ ਨੂੰ ਲੈ ਤਾਂ ਚਲੀ ਹਾਂ ਜੇ ਵਾਪਸੀ ਦੀ ਬੱਸ ਨਾ ਮਿਲੀ ਤਾਂ ਫਿਰ ਕੀ ਕਰਾਂਗੇ। ਘਰ ਸੰਤਾਂ ਨੂੰ ਛਡ ਆਏ ਹਾਂ ਜੇ ਵਾਪਸ ਨਾਂ ਪਹੁੰਚੇ ਤਾਂ ਉਹ ਵੀ ਫਿਕਰ ਕਰਨਗੇ। ਇਸੇ ਚਿੰਤਾ ਵਿੱਚ ਭੈਣੀ ਸਾਹਿਬ ਪਹੁੰਚ ਗਏ। ਜਦੋਂ ਸੱਚੇ ਪਾਤਸ਼ਾਹ ਜੀ ਨੂੰ ਮੱਥਾ ਟੇਕਿਆ ਤਾਂ ਪਾਤਸ਼ਾਹ ਜੀ ਨੇ ਨੀਵੀਂ ਪਾਈ ਹੋਈ ਸੀ। ਇਕ ਵਾਰੀ ਵੀ ਉਪਰ ਨਾ ਦੇਖਿਆ ਮੇਰਾ ਮਨ ਬਹੁਤ ਉਦਾਸ ਹੋ ਗਿਆ। ਮੈਂ ਕਿਹਾ ਕਿ ਅਗਰ ਆਪ ਜੀ ਇਕ ਵਾਰੀ ਇਕ ਤਕਨੀ ਦੇਖ ਲੈਂਦੇ ਤਾਂ ਮੇਰੇ ਤੜਪਦੇ ਹੋਏ ਦਿਲ ਨੂੰ ਠੰਢ ਪੈ ਜਾਣੀ ਸੀ। ਪਰ ਨਾਂ ਦੇਖਿਆ। ਉਦੋਂ ਜਲਦੀ ਹੀ ਹਨੇਰਾ ਹੋ ਜਾਂਦਾ ਸੀ। ਮੈਂ ਅਤੇ ਮੇਰੀ ਬੇਟੀ ਕਟਾਣੀ ਦੇ ਰਾਹ ਤੇ ਦੌੜੀਆਂ ਕਿ ਦੇਖੋ ਅਗਰ ਬੱਸ ਮਿਲ ਹੀ ਜਾਵੇ। ਇਕ ਤਾਂ ਚਿੰਤਾ ਸਤਿਗੁਰੂ ਜੀ ਨੇ ਦੂਰ ਕਰ ਦਿਤੀ ਕਿ ਜੁਆਨ ਲੜਕੀ ਨੂੰ ਨਾਲ ਲੈ ਕੇ ਆ ਗਈ ਹਾਂ। ਉਥੋਂ ਲਛਮਨ ਸਿੰਘ ਜੀ ਅਤੇ ਉਹਨਾਂ ਦੀ ਸਿੰਘਨੀ ਗੱਡੀ ਲੈ ਕੇ ਲੰਘ ਰਹੇ ਸੀ। ਉਹਨਾਂ ਨੇ ਗਡੀ ਖੜੀ ਕੀਤੀ ਅਤੇ ਪੁਛਿਆ ਕਿ ਕਿਧਰ ਜਾਣਾ ਹੈ। ਅਸੀਂ ਕਿਹਾ ਕਿ ਲੁਧਿਆਣੇ ਜਾਣਾ ਹੈ। ਉਹਨਾਂ ਨੇ ਕਿਹਾ ਕਿ ਬੈਠ ਜਾਓ ਸਮਰਾਲੇ ਚੌਂਕ ਤੇ ਉਤਾਰ ਦਿਆਂਗੇ। ਇਸ ਤਰ੍ਹਾਂ ਸਤਿਗੁਰੂ ਜੀ ਦੀ ਕਿਰਪਾ ਨਾਲ ਲੁਧਿਆਣੇ ਪਹੁੰਚ ਗਏ।

ਦੀਵਾਲੀ ਦਾ ਦਿਨ ਸੀ। ਮੇਰਾ ਮਨ ਬਹੁਤ ਉਦਾਸ ਸੀ। ਸ਼ਾਮ ਨੂੰ ਮੈਂ ਨਾਮ ਸਿਮਰਨ ਆਸਣ ਵਿਛਾ ਕੇ ਅਤੇ ਟੇਪ ਲਗਾ ਕੇ ਕਰਦੀ ਸੀ। ਉਸ ਦਿਨ ਮੈਂ ਨਿਤਨੇਮ ਕਰਨ ਲਈ ਆਸਨ ਵਿਛਾਇਆ ਅਤੇ ਟੇਪ ਲਗਾਈ। ਭਾਈ ਰੁੱਪੇ ਵਾਲੀ ਟੇਪ ਸੀ। ਜਿਸ ਵਿੱਚ ਆਇਆ ਕਿ ਉਹ ਦਰੱਖਤ ਕਟ ਰਹੇ ਹੁੰਦੇ ਹਨ ਗਰਮੀ ਵਿੱਚ। ਠੰਢੇ ਪਾਣੀ ਦੀ ਮਸ਼ਕ ਟੰਗੀ ਹੁੰਦੀ ਹੈ। ਜਦ ਬੇਟੇ ਨੂੰ ਪਿਆਸ ਲਗਦੀ ਹੈ। ਤਾਂ ਉਹ ਪੀਂਦਾ ਨਹੀਂ। ਦਿਲ

ਵਿੱਚ ਸੋਚਦਾ ਹੈ ਕਿ ਇਤਨਾ ਠੰਢਾ ਜਲ ਇਹ ਤਾਂ ਮੇਰੇ ਸਤਿਗੁਰੂ ਹਰਿਗੋਬਿੰਦ ਸਾਹਿਬ ਦੇ ਪੀਣ ਦਾ ਹੈ। ਉਹ ਬੇਹੋਸ਼ ਹੋ ਜਾਂਦਾ ਹੈ। ਪਰ ਪਾਣੀ ਨਹੀਂ ਪੀਂਦਾ। ਇਸਤਰ੍ਹਾਂ ਹੀ ਉਸਦਾ ਪਿਤਾ ਪਾਣੀ ਪੀਣ ਜਾਂਦਾ ਹੈ ਉਹ ਵੀ ਠੰਢੇ ਜਲ ਨੂੰ ਗੁਰੂ ਹਰਿਗੋਬਿੰਦ ਸਾਹਿਬ ਲਈ ਛਡ ਦਿੰਦਾ ਹੈ। ਪੀਂਦਾ ਨਹੀਂ। ਉਹਨਾਂ ਦੇ ਦਿਲ ਦੀ ਪੁਕਾਰ ਸੁਣਕੇ ਸਤਿਗੁਰੂ ਜੀ ਉਹਨਾਂ ਪਾਸ ਆਉਂਦੇ ਹਨ ਅਤੇ ਜਲ ਮੰਗ ਕੇ ਪੀਂਦੇ ਹਨ ਅਤੇ ਸਿੱਖਾਂ ਦੇ ਮਨ ਦੀ ਭਾਵਨਾ ਪੂਰੀ ਕਰਦੇ ਹਨ। ਮੈਂ ਉਸ ਦਿਨ ਨਾਮਸਿਮਰਨ ਕਰਨ ਲਗੀ ਬਹੁਤ ਰੋਈ ਅਤੇ ਮਨ ਹੀ ਮਨ ਵਿੱਚ ਕਹਿਣ ਲਗੀ ਕਿ ਜੇ ਤੂੰ ਉਹ ਹੀ ਹਰਿਗੋਬਿੰਦ ਦੀ ਜੋਤ ਹੈ ਤਾਂ ਮੇਰੀ ਤੜਪ ਤੈਨੂੰ ਨਹੀਂ ਪਤਾ ਲਗੀ। ਉਹ ਭਾਈ ਰੁੱਪਾ ਜਿਸ ਤਰ੍ਹਾਂ ਤੈਨੂੰ ਯਾਦ ਕਰਦੇ ਸੀ। ਕੀ ਮੈਂ ਤੈਨੂੰ ਨਹੀਂ ਯਾਦ ਕਰਦੀ। ਤੇਰਾ ਕੀ ਜਾਣਾ ਸੀ ਜੇ ਇਕ ਨਜਰ ਦੇਖ ਲੈਂਦਾ। ਮੇਰੇ ਮਨ ਨੂੰ ਢਾਰਸ ਬੱਝ ਜਾਣੀ ਸੀ। ਰਾਤ ਨੂੰ ਇਸ ਤਰ੍ਹਾਂ ਹੀ ਯਾਦ ਕਰਦੀ ਸੌਂ ਗਈ। ਦੂਸਰੇ ਦਿਨ ਵਿਸ਼ਕਰਮਾ ਦਿਨ ਸੀ। ਮੈਂ ਆਪਣੇ ਨਿੱਤ ਦੇ ਕੰਮਾਂ ਵਿੱਚ ਲਗ ਗਈ। ਮੈਂ ਆਪਣੇ ਘਰ ਬੈੱਡ ਤੇ ਲੇਟੀ ਹੋਈ ਸੀ। ਪੌਣੇ ਦਸ ਦਾ ਵਕਤ ਸੀ। ਟੈਲੀਫੂਨ ਤੇ ਰਿੰਗ ਹੋਈ। ਟੈਲੀਫੂਨ ਚੁਕਕੇ ਜਦੋਂ ਹੈਲੋ ਕੀਤਾ ਤਾਂ ਅਗੋਂ ਸੰਤ ਰਛਪਾਲ ਸਿੰਘ ਜੀ ਦੀ ਅਵਾਜ਼ ਆਈ ਕਿ ਬੀਬੀ ਮੈਂ ਭੈਣੀ ਸਾਹਿਬ ਤੋਂ ਬੋਲ ਰਿਹਾ ਹਾਂ। ਸੱਚੇ ਪਾਤਸ਼ਾਹ ਜੀ ਨੇ ਬਚਨ ਕਰਨੇ ਹਨ। ਮੇਰੇ ਤਾਂ ਡੌਰ ਭੌਰ ਉਡ ਗਏ ਕਿ ਕੀ ਸੱਚੇ ਪਾਤਸ਼ਾਹ ਜੀ ਨੇ ਮੇਰੇ ਨਾਲ ਫੋਨ ਤੇ ਬਚਨ ਕਰਨੇ ਹਨ। ਮੈਨੂੰ ਪਤਾ ਨਹੀਂ ਸੀ ਕਿ ਸੱਚੇ ਪਾਤਸ਼ਾਹ ਜੀ ਨਾਲ ਫੋਨ ਤੇ ਕਿਸ ਤਰ੍ਹਾਂ ਗਲ ਕਰਾਂ। ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਬੀਬੀ ਤੂੰ ਕਿਸਦੀ ਲੜਕੀ ਹੈਂ ? ਮੈਂ ਕਿਹਾ ਸੱਚੇ ਪਾਤਸ਼ਾਹ ਜੀ ਆਪ ਜੀ ਦੇ ਚਰਨਾਂ ਤੇ ਡੰਡਉਤ ਬੰਦਨਾ। ਮੈਂ ਕਰਤਾਰ ਸਿੰਘ ਪਨੇਸਰ ਇੰਗਲੈਂਡ ਵਾਲਿਆਂ ਦੀ ਵੱਡੀ ਲੜਕੀ ਹਾਂ। ਪਾਤਸ਼ਾਹ ਜੀ ਕਹਿਣ ਲਗੇ ਕਿ ਅਸੀਂ ਕੋਠੀ ਆਉਣਾ ਹੈ। (ਸੱਚੇ ਪਾਤਸ਼ਾਹ ਜੀ ਅਗੇ ਵੀ ਕਈ ਵਾਰੀ ਬੀਬੀ ਜੀ ਦੇ ਪਿਤਾ ਜੀ ਦੀ ਕੋਠੀ ਵਿੱਚ ਚਰਨ ਪਾਂਦੇ ਸਨ) ਉਹਨਾਂ ਨੇ ਹੁਕਮ ਕੀਤਾ ਕਿ ਬੀਬੀ ਤੂੰ ਬਾਹਰ ਕਿਸੇ ਨੂੰ ਨਹੀਂ ਦਸਨਾ। ਮੈਂ ਕਿਹਾ ਸਤ ਬਚਨ। ਕਹਿਣ ਲਗੇ ਅਸੀਂ ਅੱਜ ਆਉਣਾ ਹੈ। ਮੈਂ ਦੌੜ ਕੇ ਜਾ ਕੇ ਅਪਨੇ ਸੰਤਾਂ ਨੂੰ ਕਿਹਾ ਕਿ ਮੈਨੂੰ ਸੱਚੇ ਪਾਤਸ਼ਾਹ ਜੀ ਦਾ ਫੋਨ ਆਇਆ ਹੈ। ਸੱਚੇ ਪਾਤਸ਼ਾਹ ਜੀ ਨੇ ਕੋਠੀ ਜਾਣਾ ਹੈ। ਚਲੋ ਚਲੀਏ। ਪਹਿਲਾਂ ਤਾਂ ਸੰਤ ਕਹਿਣ ਲਗੇ ਕਿ ਤੈਨੂੰ ਕਿਸੇ ਨੇ ਗਲਤ ਨੰਬਰ ਕੀਤਾ ਹੋਣਾ ਹੈ। ਮੈਂ ਕਿਹਾ ਨਹੀਂ ਸਤਿਗੁਰੂ ਜੀ ਦੀ ਅਵਾਜ਼ ਤਾਂ ਲੱਖਾਂ ਵਿੱਚ ਹੈ। ਉਹਨਾਂ ਦੀ ਅਵਾਜ਼ ਵਰਗੀ ਤਾਂ ਜਹਾਨ ਵਿੱਚ ਕਿਸੇ ਦੀ ਅਵਾਜ਼ ਹੀ ਨਹੀਂ। ਸੰਤਾਂ ਕਿਹਾ ਹੱਛਾ। ਮੇਰੇ ਸੰਤ ਅਤੇ ਬੇਟੀ ਸਕੂਟਰ ਤੇ ਅਤੇ ਮੈਂ ਸਾਈਕਲ ਤੇ ਫਟਾ ਫਟ ਕੋਠੀ ਪਹੁੰਚੇ। ਅਸੀਂ 15-20 ਮਿੰਟਾਂ ਵਿੱਚ ਕੋਠੀ ਪਹੁੰਚ ਗਏ। ਫਟਾ ਫਟ ਟਿਊਬਵੈੱਲ ਚਲਾਕੇ ਬੂਟਿਆਂ ਨੂੰ ਪਾਣੀ ਦਿਤਾ। ਮਾਲਨ ਅਤੇ ਚੌਂਕੀਦਾਰ ਤੋਂ ਘਰ ਦੀ ਸਫ਼ਾਈ ਕਰਵਾਈ। ਪਰ ਸੱਚੇ ਪਾਤਸ਼ਾਹ ਜੀ ਨਾ ਆਏ। ਘੰਟਾ ਇੰਤਜ਼ਾਰ ਕਰਕੇ ਮੇਰੇ ਸੰਤ ਕਹਿਣ ਲਗੇ ਕਿ ਮੈਂ ਵਰਕਸ਼ਾਪ ਵਿਚ ਕਿਸੇ ਦਾ ਕੰਮ ਦੇਣਾ ਹੈ। ਮੈਂ ਜਾਂਦਾ ਹਾਂ। ਜਦੋਂ ਸੱਚੇ ਪਾਤਸ਼ਾਹ ਜੀ ਆਏ ਤਾਂ ਮੈਨੂੰ ਫੋਨ ਕਰ ਦੇਈਂ। ਮੈਂ ਆ ਜਾਵਾਂਗਾ। ਮੈਂ ਕਿਹਾ ਠੀਕ ਹੈ। ਅੱਧਾ ਘੰਟਾ ਹੋਰ ਇੰਤਜ਼ਾਰ ਕਰਦਿਆਂ ਹੋ ਗਿਆ। ਮੈਂ ਕਿਹਾ ਕਿ ਇਹ ਤਾਂ ਅਗੇ ਨਾਲੋਂ ਵੀ ਮਜ਼ਾਕ ਬਣ ਗਿਆ। ਕਹਿ ਕੇ ਤੇ ਆਏ ਨਹੀਂ। ਕੋਠੀ ਦੇ ਅਗ

ਖੜ੍ਹੀ ਹੋ ਕੇ ਰਸਤਾ ਨਿਹਾਰਦੀ ਸਾਂ ਕਿ ਇਕ ਦਮ ਸੀ.ਆਰ.ਪੀ. ਦੀਆਂ ਗੱਡੀਆਂ ਆ ਕੇ ਖੜ੍ਹੀਆਂ ਹੋ ਗਈਆਂ। ਫਿਰ ਕੀ ਵੇਖਿਆ ਕਿ ਕੋਠੀ ਦਾ ਗੇਟ ਖੁੱਲ੍ਹਾ ਹੈ। ਸੱਚੇ ਪਾਤਸ਼ਾਹ ਜੀ ਦਰਵਾਜ਼ੇ ਵਿੱਚ ਖਲੋਤੇ ਹਨ। ਨਾ ਉਹ ਅੰਦਰ ਆਉਂਦੇ ਹਨ ਨਾ ਮੈਂ ਮੱਥਾ ਟੇਕਦੀ ਹਾਂ। ਜਿੱਦਾਂ ਬੁੱਤ ਹੁੰਦਾ ਹੈ ਇਕ ਟੱਕ ਬੰਨ੍ਹੀ ਖੜ੍ਹੀ ਦੇਖੀ ਜਾਂਦੀ ਹਾਂ। ਪਿਛੇ ਸੇਵਕ ਵੀ ਖੜ੍ਹੇ ਸਨ। ਇਕ ਦੋ ਮਿੰਟ ਜੋ ਉਹ ਦਸ਼ਾ ਮੇਰੀ ਸੀ ਮੈਂ ਦਸ ਹੀ ਨਹੀਂ ਸਕਦੀ। ਫਿਰ ਇਕ ਦਮ ਖਿਆਲ ਆਇਆ ਕਿ ਮਨਾਂ ਸਤਿਗੁਰੂ ਜੀ ਨੂੰ ਤੂੰ ਮੱਥਾ ਟੇਕ। ਤੂੰ ਕੀ ਕਰਦੀ ਹੈਂ। ਜਦੋਂ ਨੀਵਾਂ ਮੂੰਹ ਕਰਕੇ ਮੱਥਾ ਟੇਕਨ ਲਗਦੀ ਹਾਂ ਤਾਂ ਸੱਚੇ ਪਾਤਸ਼ਾਹ ਜੀ ਆਪਣਾ ਸੱਜਾ ਚਰਨ ਅਗੇ ਕਰ ਦਿੰਦੇ ਹਨ। ਜਦੋਂ ਮੈਂ ਚਰਨਾਂ ਤੇ ਮੱਥਾ ਟੇਕਿਆ ਤਾਂ ਸੱਚੇ ਪਾਤਸ਼ਾਹ ਜੀ ਨੇ ਸੱਜੇ ਚਰਨ ਦੇ ਅੰਗੂਠੇ ਨਾਲ ਪਤਾ ਨਹੀਂ ਮੇਰੀਆਂ ਕਿਹੜੀਆਂ ਮਾੜੀਆਂ ਰੇਖਾ ਕੱਟ ਦਿੱਤੀਆਂ। ਫਿਰ ਅੰਦਰ ਚਲਦਿਆਂ ਜਿਸ ਤਰ੍ਹਾਂ ਇਕ ਬਾਪ ਆਪਣੀ ਬੇਟੀ ਨਾਲ ਗਲਾਂ ਕਰਦਾ ਹੈ। ਫਿਰ ਥੋਹੜਾ ਜਿਹਾ ਚਲਕੇ ਬੂਟਿਆਂ ਦੇ ਕੋਲ ਖਲੋਕੇ ਕੀ ਬਚਨ ਕੀਤੇ। ਮੈਨੂੰ ਕੁਛ ਯਾਦ ਨਹੀਂ। ਪਰ ਇੰਨਾਂ ਵਕਤ ਦਿਤਾ ਕਿ ਇਕ ਦਿਨ ਜਿਹੜੀ ਮੇਰੇ ਮਨ ਦੀ ਤੜਪ ਸੀ ਸਾਰੀ ਦੂਰ ਕਰ ਦਿਤੀ। ਉਹਨਾਂ ਨੇ ਇਹ ਜ਼ਾਹਰ ਕਰ ਦਿਤਾ ਕਿ ਮੈਂ ਉਹ ਹੀ ਗੁਰੂ ਹਰਿਗੋਬਿੰਦ ਸਾਹਿਬ ਦੀ ਜੋਤ ਹਾਂ ਅਤੇ ਮੈਂ ਆਪਣੇ ਸਿਖਾਂ ਦੇ ਮਨਾਂ ਦੀ ਤੜਪ ਨੂੰ ਜਾਣਦਾ ਹਾਂ। ਜਿਸ ਤਰ੍ਹਾਂ ਭਾਈ ਕੀ ਦਰੋਲੀ ਤੋਂ ਘੋੜੀ ਤੇ ਸਵਾਰ ਹੋ ਕੇ ਆਉਂਦੇ ਹਨ। ਸੱਚੇ ਪਾਤਸ਼ਾਹ ਜੀ ਦੇ ਆਉਣ ਦਾ ਤਾਂ ਇਕ ਬਹਾਨਾ ਸੀ। ਪਾਣੀ ਦੀਆਂ ਗਾਗਰਾਂ ਭੈਣੀ ਸਾਹਿਬ ਤੋਂ ਹੀ ਕਪੜਿਆਂ ਨਾਲ ਬੰਨ੍ਹਕੇ ਕਾਰ ਦੀ ਪਿਛਲੀ ਡਿੱਗੀ ਵਿੱਚ ਰਖਕੇ ਲਿਆਏ ਸੀ। ਹੁਕਮ ਹੋਇਆ ਕਿ ਅਸੀਂ ਇਸ਼ਨਾਨ ਕਰਨਾ ਹੈ। ਫਿਰ ਲਗਭਗ ਇਕ ਘੰਟਾ ਕੋਠੀ ਵਿੱਚ ਇਸ਼ਨਾਨ ਕਰਦੇ ਰਹੇ। ਜਾਣ ਲਗਿਆਂ ਇੰਨਾ ਸਮਾਂ ਖੁਸ਼ੀਆਂ ਦਿਤੀਆਂ ਅਤੇ ਬਚਨ ਕਰਦੇ ਰਹੇ। ਜਿਸਨੂੰ ਕਰੋੜਾਂ ਦੇਵੀ ਦੇਵਤੇ ਅਕਾਸ਼ ਪਤਾਲ ਜੀਵ ਜੰਤੂ ਸਾਰੇ ਨਤਮਸਤਕ ਹੁੰਦੇ ਹਨ। ਉਹ ਇਕ ਸਿਖਦੀ ਤੜਪ ਅਤੇ ਉਸਦੀ ਯਾਦ ਦੀ ਡੋਰ ਨਾਲ ਬੰਨ੍ਹਿਆਂ ਚਲਿਆ ਆਉਂਦਾ ਹੈ। ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ। "ਜਾਣੀ ਜਾਣ ਦਿਲਾਂ ਦੀਆਂ ਜਾਣਦਾ ਹੈ। ਉਹ ਤਾਂ ਚੰਗੀ ਮੰਦੀ ਰਮਜ਼ ਪਛਾਂਣਦਾ ਹੈ।" ਸਾਡੀ ਉਹਨਾਂ ਦੇ ਚਰਨਾਂ ਤੇ ਅਨੇਕਾਂ ਵਾਰੀ ਨਮਸਕਾਰ ਹੈ।

------

# ਬਿਰਥੀ ਕਰੇ ਨ ਹੋਵਈ ਜਨ ਕੀ ਅਰਦਾਸਿ

ਬੀਬੀ ਜਗਦੀਸ਼ ਕੌਰ ਜੀ ਜੋ ਅਜ ਕਲ ਜ਼ਿਲਾ ਜੀਂਦ ਵਿੱਚ ਰਹਿੰਦੇ ਹਨ। ਸਤਿਗੁਰੂ ਜਗਜੀਤ ਸਿੰਘ ਜੀ ਨੂੰ ਧੰਨ ਧੰਨ ਕਹਿੰਦੇ ਹੋਏ 1977 ਸੰਨ ਦੀ ਇਕ ਵਾਰਤਾ ਇਸ ਤਰ੍ਹਾਂ ਦਸਦੇ ਹਨ। ਉਹਨਾਂ ਦੇ ਪਤੀ ਸੰਤ ਵੱਸਨ ਸਿੰਘ ਜੀ ਨੌਕਰੀ ਕਰਦੇ ਸਨ। ਉਹਨਾਂ ਦੀ ਬਦਲੀ ਨਾਰਨੌਲ ਜ਼ਿਲ੍ਹੇ ਦੇ ਇਕ ਪਿੰਡ ਵਿੱਚ ਹੋ ਗਈ। ਉਥੇ ਉਹਨਾਂ ਨੂੰ ਪਿੰਡ ਵਿੱਚ ਇਕ ਘਰ ਵਿੱਚ ਜਿਹੜਾ ਚੁਬਾਰਾ ਕਿਰਾਏ ਤੇ ਮਿਲਿਆ ਉਸ ਕਮਰੇ ਦਾ ਮੂੰਹ ਲਹਿੰਦੇ ਵਲ ਸੀ। ਸਿਧੀ ਧੁੱਪ ਪੈਂਦੀ ਸੀ। ਕੋਈ ਛਾਂ ਨਹੀਂ ਸੀ। ਉਸ ਸਮੇਂ ਉਥੇ ਬਿਜਲੀ ਵੀ ਨਹੀਂ

ਸੀ। ਬੀਬੀ ਜਗਦੀਸ਼ ਕੌਰ ਜੀ ਨੇ ਮੰਜੀ ਖੜੀ ਕਰਕੇ ਉਤੇ ਕਪੜਾ ਪਾ ਕੇ ਛਾਂ ਕਰਨੀ ਅਤੇ ਉਥੇ ਬੈਠ ਕੇ ਨਿਤਨੇਮ ਕਰਨਾ। ਇਕ ਦਿਨ ਕੜਾਕੇ ਦੀ ਗਰਮੀ ਪੈ ਰਹੀ ਸੀ। ਬੀਬੀ ਜੀ ਨੇ ਨਿਤਨੇਮ ਸ਼ੁਰੂ ਕਰਨ ਦੀ ਅਰਦਾਸ ਕੀਤੀ ਅਤੇ ਨਾਲ ਇਹ ਵੀ ਮੰਗ ਮੰਗੀ ਕਿ ਸੱਚੇ ਪਾਤਸ਼ਾਹ ਜੀ ਮੀਂਹ ਪਾ ਦਿਓ। ਮੈਂ ਇਥੇ ਹੀ ਬੈਠੀ ਰਹਾਂਗੀ ਉਠਾਂਗੀ ਨਹੀਂ। ਅਜੇ ਅਧਾ ਘੰਟਾ ਹੀ ਹੋਇਆ ਸੀ ਕਿ ਇੰਨੀ ਜ਼ੋਰ ਦੀ ਹਨੇਰੀ ਆਈ ਕਿ ਦੁਕਾਨਾਂ ਦੇ ਸਾਏਵਾਨ ਵੀ ਉੱਡ ਗਏ। ਅਕਾਲ ਪੁਰਖ ਦੇ ਹੁਕਮ ਦੇ ਬੱਝੇ ਹੋਏ ਇੰਦਰ ਨੇ ਇਕ ਛੋਟੀ ਜਿਹੀ ਬਦਲੀ ਨੂੰ ਭੇਜ ਦਿਤਾ। ਉਹ ਬਦਲੀ ਜੋਰਦਾਰ ਮੀਂਹ ਪਾ ਕੇ ਚਲੀ ਗਈ। ਸਤਿਗੁਰੂ ਜੀ ਨੇ ਬੀਬੀ ਜੀ ਦੀ ਅਰਦਾਸ ਪ੍ਰਵਾਨ ਕਰ ਲਈ। ਪਰ ਬੀਬੀ ਜੀ ਆਪਣਾ ਵਾਇਦਾ ਪੂਰਾ ਨਾ ਕਰ ਸਕੇ ਕਿ ਮੈਂ ਇਥੇ ਹੀ ਬੈਠੀ ਰਹਾਂਗੀ। ਉਹ ਆਪਣੇ ਆਸਨ ਤੋਂ ਉਠ ਕੇ ਅੰਦਰ ਚਲੇ ਗਏ। ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ। ਸੇਵਕਾਂ ਦੀਆਂ ਅਰਦਾਸਾਂ ਪ੍ਰਵਾਨ ਕਰਨ ਵਾਲੇ। ਸਾਡੀ ਉਹਨਾਂ ਦੇ ਚਰਨਾਂ ਤੇ ਡੰਡਉਤ ਬੰਦਨਾ ਹੈ।

------

# ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ ਸਦ ਪੀੜੀ ਗੁਰੂ ਚਲੰਦੀ

"ਅਨੇਕ ਹੈ ਫਿਰ ਏਕ ਹੈ" ਦੇ ਮਹਾਂਵਾਕ ਅਨੁਸਾਰ ਅਕਾਲ ਪੁਰਖ ਇਕ ਹੀ ਹੈ। ਉਹ ਸਮੇਂ ਸਮੇਂ ਵਖਰੇ ਵਖਰੇ ਰੂਪ ਧਾਰ ਕੇ ਦੁਨੀਆਂ ਦਾ ਭਲਾ ਕਰਨ ਲਈ ਅਵਤਾਰ ਧਾਰਦਾ ਹੈ। ਬੀਬਾ ਜੀ ਦੇ ਡਰਾਈਵਰ ਦਰਸ਼ਨ ਸਿੰਘ ਜੀ ਵਰਤਮਾਨ ਸਮੇਂ ਦੇ ਅਵਤਾਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਾਖੀ ਇਸ ਤਰ੍ਹਾਂ ਸੁਣਾਉਂਦੇ ਹਨ:-

ਜਦੋਂ ਪਹਿਲਾ ਵਿਦਿਅਕ ਸੰਮੇਲਨ ਸੱਚੇ ਪਾਤਸ਼ਾਹ ਜੀ ਦੀ ਹਜ਼ੂਰੀ ਵਿੱਚ ਮੰਡੀ ਵਿੱਚ ਹੋਇਆ ਤਾਂ ਦਮਦਮੇ ਵਾਲੇ ਗੁਰਦਿਆਲ ਸਿੰਘ ਜੀ ਲਾਂਗਰੀ ਅਤੇ ਰਤਨ ਸਿੰਘ ਜੀ ਲਾਂਗਰੀ ਵੀ ਸੱਚੇ ਪਾਤਸ਼ਾਹ ਜੀ ਦੇ ਨਾਲ ਉਥੇ ਹੀ ਸਨ। ਸੰਮੇਲਨ ਦੌਰਾਨ ਹੀ ਸੱਚੇ ਪਾਤਸ਼ਾਹ ਜੀ ਇਕ ਦਿਨ ਉਹਨਾਂ ਦੋਹਾਂ ਨੂੰ ਨਾਲ ਲੈ ਕੇ ਆਪਣੀ ਕੋਠੀ ਤੋਂ ਚਲ ਪਏ। ਬਾਕੀ ਸਾਰੀ ਸੰਗਤ ਪਿਛੇ ਰਹਿ ਗਈ। ਸੱਚੇ ਪਾਤਸ਼ਾਹ ਜੀ ਉਥੇ ਨੇੜੇ ਹੀ ਇਕ ਪਹਾੜੀ ਤੇ ਚੜ੍ਹ ਗਏ। ਉਥੇ ਇਕ ਗੁਫ਼ਾ ਬਣੀ ਹੋਈ ਸੀ। ਜਾਣੀਜਾਣ ਅੰਤਰਜਾਮੀ ਘਟ ਘਟ ਦੀ ਜਾਨਣਹਾਰ ਸਤਿਗੁਰੂ ਜੀ ਉਸ ਗੁਫਾ ਦੇ ਅਗੇ ਜਾ ਕੇ ਖਲੋ ਗਏ। ਉਥੋਂ ਅੰਦਰੋਂ ਇਕ ਬੜਾ ਬਜ਼ੁਰਗ ਸਾਧੂ ਨਿਕਲਿਆ। ਉਹ ਉਸ ਭਗਵਾਨ ਦੇ ਦਰਸ਼ਨ ਕਰਕੇ ਧੰਨ ਹੋ ਗਿਆ। ਉਸਦੀ ਭਗਵਾਨ ਰਾਮਚੰਦਰ ਜੀ ਦੇ ਦਰਸ਼ਨ ਕਰਨ ਦੀ ਸੈਂਕੜੇ ਸਾਲਾਂ ਦੀ ਉਡੀਕ ਫਲੀਭੂਤ ਹੋ ਗਈ। ਸੱਚੇ ਪਾਤਸ਼ਾਹ ਜੀ ਨੇ ਉਸਨੂੰ ਪੁੱਛਿਆ ਕਿ ਤੁਹਾਡੀ ਕਿੰਨੀ ਉਮਰ ਹੈ। ਉਸਨੇ ਦਸਿਆ ਕਿ ਮੇਰੀ ਉਮਰ 500 ਸਾਲ ਹੈ। ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਇੰਨੀ ਉਮਰ ਵਧਾਉਣ ਦਾ ਕੀ ਫਾਇਦਾ? ਉਹ ਕਹਿਣ ਲਗਾ ਕਿ ਮੈਂ ਰਾਮ ਚੰਦਰ ਜੀ ਦੇ ਦਰਸ਼ਨਾਂ ਦੀ ਉਡੀਕ ਕਰ ਰਿਹਾ ਸਾਂ। ਰਾਮ ਚੰਦਰ ਜੀ ਨੇ ਮੈਨੂੰ ਸਤਿਗੁਰੂ ਪਰਤਾਪ ਸਿੰਘ ਜੀ ਦੇ ਰੂਪ ਵਿੱਚ ਦਰਸ਼ਨ ਦੇਣੇ ਸਨ। ਪਰ ਉਹ ਸਰੀਰ

ਤਿਆਗ ਗਏ। ਹੁਣ ਮੈਨੂੰ ਪਤਾ ਸੀ ਕਿ ਤੁਸੀਂ ਮੈਨੂੰ ਦਰਸ਼ਨ ਦੇਣ ਆਓਗੇ। ਉਸਨੇ ਬੜੀ ਖੁਸ਼ੀ ਨਾਲ ਅਰਜ਼ ਕੀਤੀ ਕਿ ਦੁਧ ਛਕੋ। ਰਤਨ ਸਿੰਘ ਜੀ ਲਾਂਗਰੀ ਨੇ ਆਪਣਾ ਗਿਲਾਸ ਕਢ ਕੇ ਉਹਦੀ ਚਿੱਪੀ ਵਿੱਚੋਂ ਦੁੱਧ ਪੁਆ ਕੇ ਸੱਚੇ ਪਾਤਸ਼ਾਹ ਜੀ ਨੂੰ ਛਕਨ ਵਾਸਤੇ ਦਿਤਾ। ਸੱਚੇ ਪਾਤਸ਼ਾਹ ਜੀ ਨੇ ਦੁਧ ਛਕਕੇ ਉਹਦੇ ਵਿਚੋਂ ਸੀਤ ਪ੍ਰਸਾਦ ਰਤਨ ਸਿੰਘ ਜੀ ਨੂੰ ਦਿਤਾ। ਉਹਨਾਂ ਨੇ ਉਹਦੇ ਵਿੱਚੋਂ ਕੁਝ ਦੁਧ ਦੂਸਰੇ ਗਿਲਾਸ ਵਿੱਚ ਪਾ ਕੇ ਗੁਰਦਿਆਲ ਸਿੰਘ ਜੀ ਨੂੰ ਦਿਤਾ। ਗੁਰਦਿਆਲ ਸਿੰਘ ਜੀ ਦਸਦੇ ਸਨ ਕਿ ਉਸ ਦੁਧ ਦਾ ਸੁਆਦ ਹੀ ਬੜਾ ਵਧੀਆ ਸੀ। ਸੱਚੇ ਪਾਤਸ਼ਾਹ ਜੀ ਨੇ ਉਸ ਸਾਧੂ ਨੂੰ ਪੁਛਿਆ ਕਿ ਇਥੇ ਪਹਾੜਾਂ ਵਿੱਚ ਤੁਸੀਂ ਛਕਦੇ ਕੀ ਹੋ? ਉਸਨੇ ਅਰਜ ਕੀਤੀ ਕਿ ਜੀ ਮੈਂ ਰਾਤੀਂ ਬਾਰਾਂ ਇਕ ਵਜੇ ਨਦੀ ਤੇ ਇਸ਼ਨਾਨ ਕਰਨ ਜਾਂਦਾ ਹਾਂ। ਉਸ ਵੇਲੇ ਉਸ ਨਦੀ ਦੇ ਜਲ ਤੇ ਇਕ ਲਾਈਟ ਪੈਂਦੀ ਹੈ ਅਤੇ ਨਦੀ ਦਾ ਸਾਰਾ ਜਲ ਦੁਧ ਬਣ ਜਾਂਦਾ ਹੈ। ਮੈਂ ਉਹ ਦੁਧ ਆਪਣੀ ਲੋੜ ਜੋਗਾ ਆਪਣੀ ਗੁਫ਼ਾ ਵਿੱਚ ਲੈ ਆਉਂਦਾ ਹਾਂ। ਅਜ ਮੈਨੂੰ ਪਤਾ ਸੀ ਕਿ ਤੁਸੀਂ ਮੈਨੂੰ ਦਰਸ਼ਨ ਦੇਣ ਆਓਗੇ। ਇਸ ਲਈ ਮੈਂ ਤੁਹਾਡੇ ਲਈ ਵੀ ਦੁਧ ਲੈ ਆਇਆ ਹਾਂ। ਇੰਨੇ ਬਚਨ ਬਿਲਾਸ ਕਰਨ ਤੋਂ ਬਾਅਦ ਸੱਚੇ ਪਾਤਸ਼ਾਹ ਜੀ ਵਾਪਸ ਆਪਣੇ ਡੇਰੇ ਆ ਗਏ।

ਗੁਰਦਿਆਲ ਸਿੰਘ ਜੀ ਦਸਦੇ ਹਨ ਕਿ ਉਸ ਤੋਂ ਬਾਅਦ ਅਸੀਂ ਉਸੇ ਪਹਾੜੀ ਤੇ ਚੜ੍ਹ ਕੇ ਉਹ ਗੁਫ਼ਾ ਲਭਨ ਵਾਸਤੇ ਗਏ। ਪਰ ਸਾਨੂੰ ਉਹ ਗੁਫ਼ਾ ਨਹੀਂ ਲੱਭੀ। ਧੰਨ ਹਨ ਭਗਵਾਨ ਰਾਮਚੰਦਰ ਜੀ ਦੇ ਅਵਤਾਰ ਭਗਵਾਨ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ। ਸਾਡੀ ਉਹਨਾਂ ਦੇ ਚਰਨਾਂ ਤੇ ਕੋਟੀ ਕੋਟੀ ਨਮਸਕਾਰ ਹੈ।

------

# ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖ ਰਸਿਕ ਬੈਰਾਗੀ।।

ਜਦੋਂ ਕਿਸੇ ਮਨੁੱਖ ਦੇ ਅਤਿ ਉੱਤਮ ਪੂਰਬਲੇ ਕਰਮ ਜਾਗਦੇ ਹਨ ਤਾਂ ਉਸਨੂੰ ਪੂਰੇ ਗੁਰੂ ਦੀ ਪ੍ਰਾਪਤੀ ਹੁੰਦੀ ਹੈ। "ਮਿਟਿਓ ਅੰਧੇਰ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ।।" ਗੁਰੂ ਦੇ ਮਿਲਨ ਨਾਲ ਉਸਦਾ ਅਗਿਆਨਤਾ ਰੂਪੀ ਹਨੇਰਾ ਖ਼ਤਮ ਹੋ ਜਾਂਦਾ ਹੈ ਅਤੇ ਗਿਆਨ ਰੂਪੀ ਚੰਦਰਮਾ ਦਾ ਪ੍ਰਕਾਸ਼ ਹੋ ਜਾਂਦਾ ਹੈ। ਇਹੋ ਜਿਹੇ ਵਡੇ ਭਾਗਾਂ ਵਾਲੇ ਸੰਗੀਤ ਵਿਸ਼ਾਰਦ ਪੰਡਤ ਸ਼ਾਮ ਪ੍ਰਕਾਸ਼ ਜੀ ਮਹਿਤਾ ਹਨ। ਉਹ ਪਹਿਲਾਂ ਫਲਾਈਂਗ ਅਫਸਰ ਦੇ ਅਹੁਦੇ ਉਤੇ ਨੌਕਰੀ ਕਰਦੇ ਰਹੇ ਹਨ। ਹੁਣ ਉਹ ਉੱਚ ਕੋਟੀ ਦੇ ਬੰਸਰੀ ਵਾਦਕ ਹੋਣ ਦੇ ਨਾਲ-ਨਾਲ ਉੱਚ ਕੋਟੀ ਦੇ ਚਿਤਰਕਾਰ ਵੀ ਹਨ। ਉਹ ਸਾਰੇ ਭਾਰਤ ਵਿੱਚ ਕਈ ਥਾਵਾਂ ਤੇ ਸੰਗੀਤ ਦੇ ਸਭਿਆਚਾਰਕ ਪ੍ਰੋਗਰਾਮ ਦੇ ਚੁਕੇ ਹਨ। ਉਹ ਦਸਦੇ ਹਨ ਕਿ ਸੰਨ 1976-77 ਵਿੱਚ ਉਹਨਾਂ ਦੀ ਡਿਊਟੀ ਦਿੱਲੀ ਵਿੱਚ ਸੀ । ਉਥੇ ਅਵਾਇਨੀ ਗਾਲਬ ਹਾਲ ਵਿੱਚ ਨਾਮਧਾਰੀਆਂ ਵਲੋਂ ਸੰਗੀਤ ਸੰਮੇਲਨ ਹੋ ਰਿਹਾ ਸੀ। ਇਹ ਵੀ ਆਪਣੇ ਸੰਗੀਤ ਗੁਰੂ ਹਰੀ ਪ੍ਰਸ਼ਾਦ ਚੌਰਾਸੀਆ ਜੀ ਦੇ ਨਾਲ ਉਥੇ ਪਹੁੰਚੇ। ਉਥੇ

ਸਟੇਜ ਉਤੇ ਸਤਿਗੁਰੂ ਜਗਜੀਤ ਸਿੰਘ ਜੀ ਬੈਠੇ ਸਨ। ਉਹਨਾਂ ਨੂੰ ਚੌਰ ਹੋ ਰਿਹਾ ਸੀ। ਉਹ ਵੀ ਸੁਨਣ ਵਾਲਿਆਂ ਵਿੱਚ ਅਗਲੀ ਲਾਈਨ ਵਿੱਚ ਬੈਠੇ ਸਨ। ਉਹਨਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਕੇ ਬੜੀ ਖਿੱਚ ਲਗੀ। ਉਹਨਾਂ ਨੂੰ ਸੰਗੀਤ ਅਤੇ ਰੁਹਾਨੀਅਤ ਦੇ ਸੁਮੇਲ ਵਿੱਚ ਇਸਤਰ੍ਹਾਂ ਲਗਾ ਜਿਸ ਤਰ੍ਹਾਂ ਸੰਤਾਂ ਮਹਾਤਮਾ ਦੇ ਦਸੇ ਮੁਤਾਬਕ ਸਵਰਗ ਦਾ ਨਜ਼ਾਰਾ ਹੁੰਦਾ ਹੈ। ਉਹ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਮੋਹੇ ਗਏ। ਉਹਨਾਂ ਦੇ ਅੰਦਰ ਸਤਿਗੁਰੂ ਜੀ ਵਾਸਤੇ ਇਕ ਮਿਕਨਾਤੀਸੀ ਜਿਹੀ ਖਿੱਚ ਪੈਦਾ ਹੋ ਗਈ। ਸੰਗੀਤ ਸੰਮੇਲਨ ਖ਼ਤਮ ਹੋਣ ਤੇ ਉਹ ਆਪਣੇ ਗੁਰੂ ਜੀ ਨੂੰ ਛਡਕੇ ਘਰ ਵਾਪਸ ਆਏ ਪਰ ਉਹਨਾਂ ਦਾ ਮਨ ਸਤਿਗੁਰੂ ਜੀ ਵਲ ਹੀ ਲਗਾ ਰਿਹਾ। ਦਿਨ-ਬ-ਦਿਨ ਉਹਨਾਂ ਦੀ ਦਰਸ਼ਨ ਕਰਨ ਦੀ ਤਾਂਘ ਵਧਦੀ ਰਹੀ। ਉਹਨਾਂ ਨੂੰ ਨਹੀਂ ਸੀ ਪਤਾ ਕਿ ਸਤਿਗੁਰੂ ਜੀ ਕਿਥੇ ਰਹਿੰਦੇ ਹਨ। ਲਗਭਗ ਛੇ ਕੁ ਮਹੀਨਿਆਂ ਬਾਅਦ ਇਕ ਵਾਰੀ ਉਹ ਗਾਜ਼ੀਆਬਾਦ ਤੋਂ ਦਿੱਲੀ ਜਾਣ ਵਾਸਤੇ ਬਸ ਤੇ ਚੜੇ ਤਾਂ ਉਹਨਾਂ ਨੂੰ ਇਕ ਨਾਮਧਾਰੀ ਮਿਲਿਆ। ਉਹਨਾਂ ਉਸ ਨਾਮਧਾਰੀ ਕੋਲੋਂ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਪੁਛਿਆ ਕਿ ਉਹ ਕਿਥੇ ਰਹਿੰਦੇ ਹਨ ? ਉਹ ਸਿਖ ਉਹਨਾਂ ਨੂੰ ਜੀਵਨ ਨਗਰ ਲੈ ਗਿਆ। ਉਥੇ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਉਹ ਧੰਨ ਹੋ ਗਏ। ਉਹਨਾਂ ਨੇ ਉਥੇ ਭਜਨ ਵੀ ਲੈ ਲਿਆ। ਉਹ ਦਸਦੇ ਹਨ ਕਿ ਇਹ ਉਹਨਾਂ ਦੀ ਜ਼ਿੰਦਗੀ ਦਾ ਇਕ ਸੁਹਾਵਨਾ ਮੋੜ ਸੀ। ਉਸ ਦਿਨ ਤੋਂ ਬਾਅਦ ਉਹਨਾਂ ਉਤੇ ਸਤਿਗੁਰੂ ਜੀ ਦੀ ਕਿਰਪਾ ਕਿਸ ਤਰ੍ਹਾਂ ਹੁੰਦੀ ਰਹੀ। ਇਹ ਸਾਖੀਆਂ ਥਲੇ ਪੜ੍ਹੋ -

ਸ਼ਾਮ ਮਹਿਤਾ ਜੀ ਦਸਦੇ ਹਨ ਕਿ ਇਹ 1978-79 ਦੀ ਗਲ ਹੈ ਕਿ ਉਹਨਾਂ ਦੀ ਡਿਊਟੀ ਗੁਜਰਾਤ ਦੇ ਕੱਛ ਭੁੱਜ ਇਲਾਕੇ ਵਿੱਚ ਲਗ ਗਈ। ਉਸ ਜਗ੍ਹਾ ਤੇ ਦਰਖ਼ਤ ਬਹੁਤ ਘਟ ਹੁੰਦੇ ਹਨ ਪਰ ਝਾੜੀਆਂ ਅਤੇ ਹਰੇ ਹਰੇ ਘਾਹ ਵਾਲੇ ਮੈਦਾਨ ਬਹੁਤ ਹੁੰਦੇ ਹਨ। ਉਥੇ ਰਹਿਣ ਵਾਲੇ ਲੋਕ ਉਥੇ ਭੇਡਾਂ ਬੱਕਰੀਆਂ, ਚਾਰਦੇ ਹਨ। ਉਹ ਦਸਦੇ ਹਨ ਕਿ ਇਕ ਵਾਰੀ ਉਹ ਕਿਧਰੇ ਜਾ ਰਹੇ ਸਨ ਤਾਂ ਉਹਨਾਂ ਨੂੰ ਇਕ ਜਗ੍ਹਾ ਬੜੀ ਸੁਹਾਵਨੀ ਅਤੇ ਸ਼ਾਂਤ ਲਗੀ। ਉਥੇ ਇਕ ਬੋਹੜ ਦਾ ਦਰਖਤ ਸੀ। ਉਹਨਾਂ ਨੂੰ ਉਹ ਜਗ੍ਹਾ ਭਜਨ ਕਰਨ ਵਾਸਤੇ ਵਧੀਆ ਜਾਪੀ। ਉਥੇ ਪਹੁੰਚ ਕੇ ਉਹ ਬੜੇ ਖੁਸ਼ ਹੋਏ। ਉਸ ਤੋਂ ਬਾਅਦ ਉਹ ਜਦੋਂ ਵੀ ਆਪਣੀ ਡਿਊਟੀ ਤੋਂ ਵਿਹਲੇ ਹੁੰਦੇ ਤਾਂ ਉਸ ਦਰਖ਼ਤ ਦੇ ਥੱਲੇ ਬੈਠਕੇ ਸਮਾਧੀ ਲਗਾ ਕੇ ਭਜਨ ਕਰਦੇ।

ਇਕ ਦਿਨ ਉਹ ਅੱਖਾਂ ਬੰਦ ਕਰਕੇ ਭਜਨ ਕਰਨ ਵਿੱਚ ਲੀਨ ਸਨ । ਉਹਨਾਂ ਨੇ ਕੁਛ ਅਵਾਜ਼ਾਂ ਸੁਣ ਕੇ ਅੱਖਾਂ ਖੋਹਲੀਆਂ। ਉਹਨਾਂ ਨੇ ਵੇਖਿਆ ਕਿ ਉਥੇ ਰਹਿਣ ਵਾਲੇ ਲੋਕ ਆਪਣੀਆਂ ਭੇਡਾਂ ਬਕਰੀਆਂ ਨਾਲ ਉੱਚੀ ਥਾਂ ਤੇ ਖਲੋਕੇ ਉਹਨਾਂ ਨੂੰ ਕੁਛ ਕਹਿ ਰਹੇ ਸਨ। ਪਹਿਲਾਂ ਤਾਂ ਉਹਨਾਂ ਦਾ ਮਨ ਬੜਾ ਖਰਾਬ ਹੋਇਆ ਕਿ ਇਹਨਾਂ ਲੋਕਾਂ ਨੇ ਮੇਰੀ ਬਿਰਤੀ ਖਰਾਬ ਕੀਤੀ ਹੈ। ਪਰ ਫਿਰ ਉਹਨਾਂ ਨੇ ਵੇਖਿਆ ਕਿ ਉਹਨਾਂ ਦੇ ਸੱਜੇ ਪਾਸੇ ਲਗਭਗ 5-6 ਫੁੱਟ ਦੀ ਦੂਰੀ ਤੇ ਇਕ ਬੜਾ ਤਗੜਾ ਬਘਿਆੜ ਖਲੋਤਾ ਹੈ। ਉਹ ਵੇਖਕੇ ਘਬਰਾ ਗਏ ਅਤੇ ਡਰ ਗਏ। ਉਹਨਾਂ ਕੋਲ ਉਸ ਵੇਲੇ ਉਸਦਾ ਮੁਕਾਬਲਾ ਕਰਨ ਵਾਸਤੇ ਕੁਛ ਵੀ ਨਹੀਂ ਸੀ। ਉਹਨਾਂ ਦੇ ਹੱਥ ਵਿੱਚ ਇਕ ਉੱਨ ਦੀ ਮਾਲਾ ਅਤੇ ਇਕ ਬੰਸਰੀ ਹੀ ਸੀ। ਉਹ ਸੋਚਨ ਲਗ ਪਏ ਕਿ ਹੁਣ ਇਸ ਬਘਿਆੜ ਨੇ ਮੇਰੇ ਉਤੇ ਹਮਲਾ

ਕਰ ਦੇਣਾ ਹੈ। ਪਰ ਉਹ ਬੜੇ ਹੈਰਾਨ ਹੋਏ ਜਦੋਂ ਉਹਨਾਂ ਨੇ ਵੇਖਿਆ ਕਿ ਉਹ ਬਘਿਆੜ ਬੜਾ ਸ਼ਾਂਤ ਹੋ ਕੇ ਚਲਾ ਗਿਆ ਅਤੇ ਉਸਦੇ ਪਿਛੇ ਇਕ ਬਘਿਆੜੀ ਵੀ ਜਿਹੜੀ ਉਹਨਾਂ ਦੇ ਖਬੇ ਪਾਸੇ ਖਲੋਤੀ ਸੀ ਉਹ ਵੀ ਸ਼ਾਂਤ ਹੋ ਕੇ ਜਾ ਰਹੀ ਸੀ। ਜਦੋਂ ਉਹ ਦੋਵੇਂ ਚਲੇ ਗਏ ਤਾਂ ਉਥੋਂ ਦੇ ਵਸਨੀਕ ਉਹਨਾਂ ਦੇ ਪੈਰਾਂ ਤੇ ਮੱਥਾ ਟੇਕਨ ਲਗ ਪਏ। ਨਾਲੇ ਆਪਣੇ ਹੱਥ ਵਿਖਾਉਣ ਲਗ ਪਏ ਕਿ ਦਸੋ ਸਾਡੀ ਕਿਸਮਤ ਵਿੱਚ ਕੀ ਲਿਖਿਆ ਹੈ। ਮੈਹਤਾ ਜੀ ਨੇ ਕਿਹਾ ਕਿ ਨਾ ਤਾਂ ਮੈਂ ਸੰਤ ਹਾਂ ਅਤੇ ਨਾ ਹੀ ਜੋਤਸ਼ੀ ਹਾਂ। ਮੈਂ ਤਾਂ ਤੁਹਾਡੇ ਵਰਗਾ ਹੀ ਹਾਂ।

ਉਹ ਦਸਦੇ ਹਨ ਕਿ ਨਾਮ ਸਿਮਰਨ ਕਰਦਿਆਂ ਇੰਨੀ ਨੇੜੇ ਹੋਣ ਦੇ ਬਾਵਜੂਦ ਉਹਨਾਂ ਜੰਗਲੀ ਜਾਨਵਰਾਂ ਨੇ ਉਹਨਾਂ ਦਾ ਕੋਈ ਨੁਕਸਾਨ ਨਾ ਕੀਤਾ। ਨਾਮ ਦੀ ਮਹਿਮਾ ਅਪਰੰਪਾਰ ਹੈ। ਇਥੇ ਸੱਚੇ ਪਾਤਸ਼ਾਹ ਜੀ ਦਾ ਇਕ ਬਚਨ ਯਾਦ ਆਉਂਦਾ ਹੈ। ਇਕ ਵਾਰੀ ਉਹਨਾਂ ਨੇ ਉਪਦੇਸ਼ ਦਿੰਦਿਆਂ ਫੁਰਮਾਇਆ ਸੀ ਕਿ ਸਵਾਮੀ ਰਾਮਤੀਰਥ ਜੀ ਜੰਗਲੀ ਜਾਨਵਰਾਂ ਨੂੰ ਜੱਫੀਆਂ ਪਾ ਲੈਂਦੇ ਸਨ। ਉਹ ਕਹਿੰਦੇ ਸਨ ਇਹ ਵੀ ਮੇਰੇ ਅਕਾਲ ਪੁਰਖ ਦੇ ਬਣਾਏ ਹੋਏ ਹਨ। ਮਹਿਤਾ ਜੀ ਦਸਦੇ ਹਨ ਕਿ ਇਹ ਭਾਵੇਂ ਇਕ ਸਧਾਰਨ ਜਿਹੀ ਘਟਨਾ ਸੀ ਪਰ ਉਹਨਾਂ ਵਾਸਤੇ ਉਹਨਾਂ ਦੇ ਗੁਰੂ ਸਤਿਗੁਰੂ ਜਗਜੀਤ ਸਿੰਘ ਜੀ ਦੀ ਉਹਨਾਂ ਉਤੇ ਹੋਈ ਬੜੀ ਕਿਰਪਾ ਸੀ ਜਿਨ੍ਹਾਂ ਨੇ ਉਹਨਾਂ ਨੂੰ ਨਾਮ ਦਾਨ ਦੇ ਕੇ ਉਹਨਾਂ ਦੀ ਜ਼ਿੰਦਗੀ ਬਦਲ ਦਿਤੀ ਸੀ ਅਤੇ ਉਹਨਾਂ ਨੂੰ ਰੂਹਾਨੀ ਜ਼ਿੰਦਗੀ ਦੇ ਰਾਹ ਤੇ ਟੋਰ ਦਿਤਾ ਸੀ। ਉਹ ਦਸਦੇ ਹਨ ਕਿ ਮੈਂ ਭਾਵੇਂ ਇਹਨੂੰ ਇਕ ਅਜੂਬਾ ਨਹੀਂ ਸਾਂ ਸਮਝਦਾ ਅਤੇ ਐਵੇਂ ਇਕ ਸਧਾਰਨ ਜਿਹੀ ਘਟਨਾ ਹੀ ਸਮਝਦਾ ਸਾਂ ਪਰ ਜਦੋਂ ਹੋਰ ਵੀ ਅਜੀਬ ਘਟਨਾਵਾਂ ਵਾਪਰੀਆਂ ਤਾਂ ਮੈਨੂੰ ਵਿਸ਼ਵਾਸ ਹੋ ਗਿਆ ਕਿ ਨਾਮ ਸਿਮਰਨ ਕਿਸੇ ਅਨਪੜ੍ਹ ਨੂੰ ਵੀ ਉੱਚਾ ਚੁਕ ਦਿੰਦਾ ਹੈ ਅਤੇ ਆਦਮੀ ਨੂੰ ਮੁਸ਼ਕਲਾਂ ਵਿੱਚੋਂ ਕਢ ਦਿੰਦਾ ਹੈ। ਉਹਨਾਂ ਦੇ ਦਸਨ ਮੁਤਾਬਕ ਉਹਨਾਂ ਨਾਲ ਇਕ ਹੋਰ ਬੜੀ ਅਜੀਬ ਘਟਨਾ ਵਾਪਰੀ। ਲਗਭਗ ਇਕ ਮਹੀਨੇ ਕੁ ਬਾਅਦ ਉਹ ਫਿਰ ਉਸੇ ਬੋਹੜ ਥੱਲੇ ਬੈਠਕੇ ਅੱਖਾਂ ਮੀਟ ਕੇ ਨਾਮ ਸਿਮਰਨ ਕਰਨ ਵਿੱਚ ਲੀਨ ਸਨ। ਉਹਨਾਂ ਨੂੰ ਅੱਖਾਂ ਬੰਦ ਵਿਚੋਂ ਹੀ ਬਾਹਰ ਦਾ ਸਾਰਾ ਨਜ਼ਾਰਾ ਦਿਸਨ ਲਗ ਪਿਆ। ਉਹਨਾਂ ਨੇ ਅੱਖਾਂ ਖੋਹਲੀਆਂ ਅਤੇ ਬੜੇ ਹੈਰਾਨ ਹੋਏ ਕਿ ਜੋ ਕੁਛ ਅੱਖਾਂ ਬੰਦ ਕਰਕੇ ਦਿਸ ਰਿਹਾ ਸੀ ਉਹ ਹੀ ਅੱਖਾਂ ਖੋਹਲ ਕੇ ਦਿਸ ਰਿਹਾ ਹੈ। ਉਹ ਸੋਚਨ ਲਗੇ ਕਿ ਇਹ ਕਿਸ ਤਰ੍ਹਾਂ ਹੋਇਆ ਹੈ। ਇਸ ਅਨੁਭਵ ਨੂੰ ਪੱਕਾ ਕਰਨ ਵਾਸਤੇ ਉਹਨਾਂ ਨੇ ਫਿਰ ਅੱਖਾਂ ਬੰਦ ਕਰ ਲਈਆਂ। ਪਰ ਫਿਰ ਦੂਸਰੀ ਵਾਰੀ ਉਹਨਾਂ ਨੂੰ ਬੰਦ ਅੱਖਾਂ ਨਾਲ ਕੁਛ ਨਾ ਦਿਸਿਆ। ਉਹ ਅਜੂਬਾ ਸਿਰਫ ਇਕੋ ਵਾਰੀ ਹੀ ਹੋਇਆ ਸੀ। ਪਰ ਉਹ ਦਸਦੇ ਹਨ ਕਿ ਉਹਨਾਂ ਨੂੰ ਇਹ ਪੱਕਾ ਵਿਸ਼ਵਾਸ ਹੋ ਗਿਆ ਕਿ ਇਹ ਸਾਰਾ ਅਜੂਬਾ ਮੇਰੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਹੀ ਮੇਰੇ ਉਤੇ ਹੋਈ ਕਿਰਪਾ ਦਾ ਫਲ ਹੈ। ਜਿਹੜੇ ਦਿਨ ਬ ਦਿਨ ਉਹਨਾਂ ਨੂੰ ਯੋਗੀ ਬਨਣ ਦੇ ਰਾਹ ਉਤੇ ਟੋਰ ਰਹੇ ਹਨ। ਉਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਣ ਗਾਉਂਦੇ ਨਹੀਂ ਥਕਦੇ। ਉਹ ਦੀਨ ਦੁਨੀਆਂ ਦੇ ਵਾਲੀ ਸਤਿਗੁਰੂ ਜਗਜੀਤ ਸਿੰਘ ਜੀ ਹੈਨ ਹੀ ਐਸੇ। "ਐਸੀ ਲਾਲ ਤੁਝ ਬਿਨੁ ਕਉਨ ਕਰੈ" ਸਾਡੀ ਉਹਨਾਂ ਦੇ ਚਰਨਾਂ ਤੇ ਅਨੇਕਾਂ ਵਾਰੀ ਡੰਡਉਤ ਬੰਦਨਾ ਹੈ।

------

# ਸੇਵਕ ਕਉ ਨਿਕਟੀ ਹੋਏ ਦਿਖਾਵੈ

ਸਤਿਗੁਰੂ ਸਦਾ ਹੀ ਸਿਖ ਦੇ ਨੇੜੇ ਹੁੰਦਾ ਹੈ। ਉਹ ਸਿਖ ਦੀ ਅਰਦਾਸ ਸੁਣਦਾ ਹੈ। ਇਸਦਾ ਸਪਸ਼ਟ ਉਦਾਹਰਨ ਸ਼ਾਮ ਮਹਿਤਾ ਜੀ ਉਤੇ ਹੋਈ ਕਿਰਪਾ ਦੀ ਵਾਰਤਾ ਪੜ੍ਹੋ :-

ਉਹ ਦਸਦੇ ਹਨ ਕਿ ਸੰਨ 1982 ਤੋਂ 1985 ਤਕ ਉਹ ਪੂਰਬੀ ਬੰਗਾਲ ਦੇ ਇਕ ਸ਼ਹਿਰ ਵਿੱਚ ਸਨ। ਗਰਮੀਆਂ ਦੀਆਂ ਛੁਟੀਆਂ ਵਿੱਚ ਉਹਨਾਂ ਨੇ ਅੰਬਾਲੇ ਜਾਣ ਲਈ ਆਪਣੇ ਇਕ ਦੋਸਤ ਨੂੰ ਹਾਵੜਾ ਐਕਸਪ੍ਰੈਸ ਗਡੀ ਦੀਆਂ ਵਾਪਸੀ ਟਿਕਟਾਂ ਬੁਕ ਕਰਵਾਉਣ ਲਈ ਕਿਹਾ। ਉਹਨਾਂ ਦੇ ਦੋਸਤ ਨੇ ਗਲਤੀ ਨਾਲ ਡੁਪਲੀਕੇਟ ਹਾਵੜਾ ਐਕਸਪ੍ਰੈਸ ਵਿੱਚ ਬੁਕਿੰਗ ਕਰਵਾ ਦਿਤੀ। ਉਹ ਗਡੀ ਅੰਬਾਲੇ ਪਹੁੰਚਨ ਲਈ ਬਹੁਤ ਜ਼ਿਆਦਾ ਵਕਤ ਲੈਂਦੀ ਸੀ। ਉਹ ਦਸਦੇ ਹਨ ਕਿ ਸਫਰ ਦੇ ਦੌਰਾਨ ਉਹਨਾਂ ਨੂੰ ਪਤਾ ਹੀ ਨਾ ਲਗਾ ਕਿ ਉਹਨਾਂ ਕੋਲ ਸਾਰੇ ਪੈਸੇ ਖਤਮ ਹੋ ਗਏ। ਉਹਨਾਂ ਨੂੰ ਸਮਝ ਨਾ ਆਏ ਕਿ ਹੁਣ ਕੀ ਕੀਤਾ ਜਾਏ। ਕਿਸੇ ਨਾਲ ਦੀ ਸਵਾਰੀ ਕੋਲੋਂ ਪੈਸੇ ਮੰਗਨੇ ਤਾਂ ਬੜੀ ਬੇਇਜ਼ਤੀ ਵਾਲੀ ਗਲ ਹੋਣੀ ਸੀ। ਜਦੋਂ ਉਹਨਾਂ ਦੀ ਘਰਵਾਲੀ ਅਤੇ ਬੱਚਿਆਂ ਨੂੰ ਪਤਾ ਲਗਾ ਕਿ ਪੈਸੇ ਨਹੀਂ ਹਨ ਤਾਂ ਉਹ ਬੜੇ ਔਖੇ ਹੋਏ। ਉਹਨਾਂ ਦੀ ਘਰਵਾਲੀ ਕਿ ਕਿਹਾ ਕਿ ਹੁਣ ਆਖੋ ਆਪਣੇ ਗੁਰੂ ਜੀ ਨੂੰ। ਉਹਨਾਂ ਵਾਸਤੇ ਇਹ ਇਕ ਚੈਲੇਂਜ ਹੀ ਸੀ। ਉਹਨਾਂ ਨੇ ਆਪਣੀ ਮਾਲਾ ਫੜੀ ਅਤੇ ਉਤਲੀ ਸੀਟ ਤੇ ਜਾਕੇ ਭਜਨ ਕਰਨ ਲਗ ਪਏ ਨਾਲੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਅਰਜ਼ ਕੀਤੀ ਕਿ ਹੇ ਸਤਿਗੁਰੂ ਜੀ ਮੇਰੀ ਮਦਦ ਕਰੋ। ਤਿੰਨ ਚਾਰ ਮਿੰਟਾਂ ਬਾਅਦ ਉਹ ਥਲੇ ਉਤਰ ਕੇ ਡਬੇ ਦੇ ਦਰਵਾਜੇ ਕੋਲ ਖਲੋ ਕੇ ਉਥੇ ਆਉਂਦੇ ਜਾਂਦੇ ਲੋਕਾਂ ਨੂੰ ਵੇਖਣ ਲਗ ਪਏ। ਇੰਨੇ ਚਿਰ ਵਿੱਚ ਉਹਨਾਂ ਨੂੰ ਆਪਣਾ ਇਕ ਦੋਸਤ ਦਿਸ ਪਿਆ। ਉਹ ਗਡੀ ਵਿੱਚ ਥਾਂ ਲਭ ਰਿਹਾ ਸੀ। ਉਹਦੇ ਨਾਲ ਉਹਦਾ ਪਰਵਾਰ ਵੀ ਸੀ। ਮਹਿਤਾ ਜੀ ਨੇ ਉਹਨਾਂ ਸਾਰਿਆਂ ਨੂੰ ਆਪਣੇ ਡਬੇ ਵਿੱਚ ਬੁਲਾ ਲਿਆ। ਉਹਨਾਂ ਨੇ ਦੋਸਤ ਨੂੰ ਆਪਣੇ ਪੈਸੇ ਖਤਮ ਹੋਣ ਦੀ ਮੁਸ਼ਕਲ ਦਸੀ। ਉਹ ਕਹਿਣ ਲਗਾ ਕਿ ਲੌ ਇਹ ਕਿਹੜੀ ਵਡੀ ਗਲ ਹੈ। ਉਸਨੇ ਪੈਸੇ ਕਢ ਕੇ ਮਹਿਤਾ ਜੀ ਨੂੰ ਫੜਾ ਦਿਤੇ। ਮਹਿਤਾ ਜੀ ਬੜੇ ਹੈਰਾਨ ਹੋਏ ਕਿ ਮੈਂ ਅਜੇ ਹੁਣੇ ਹੀ ਆਪਣੇ ਸਤਿਗੁਰੂ ਜੀ ਅਗੇ ਅਰਦਾਸ ਕੀਤੀ ਸੀ। ਝਟ ਹੀ ਮੈਨੂੰ ਪੈਸੇ ਦੇਣ ਵਾਲਾ ਦੋਸਤ ਮਿਲ ਗਿਆ ਹੈ। ਉਹ ਕਹਿੰਦੇ ਹਨ ਕਿ ਸਤਿਗੁਰੂ ਜਗਜੀਤ ਸਿੰਘ ਇਸ ਤਰ੍ਹਾਂ ਆਪਣੇ ਸਿਖਾਂ ਦੀ ਮੁਸ਼ਕਲ ਹਲ ਕਰ ਦਿੰਦੇ ਹਨ।

ਧੰਨ ਧੰਨ ਹਨ ਸਤਿਗੁਰੂ ਸੱਚੇ ਪਾਤਸ਼ਾਹ ਜੀ। "ਜਹ ਜਹ ਕਾਜ ਕਿਰਤ ਸੇਵਕ ਕੀ ਤਹਾ ਤਹਾ ਉਠ ਧਾਵੈ" ਉਹ ਸਦਾ ਹੀ ਸਾਡੇ ਨੇੜੇ ਹਨ। ਉਹਨਾਂ ਦੇ ਚਰਨਾਂ ਤੇ ਸਾਡੀ ਕੋਟੀ ਕੋਟੀ ਨਮਸਕਾਰ ਹੈ।

------

# ਹਰਿ ਸਾਜਨੁ ਸਭ ਕੇ ਨਿਕਟਿ ਖੜਾ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਿਆਰ ਵਿੱਚ ਭਿੱਜੇ ਸ਼ਾਮ ਮਹਿਤਾ ਜੀ ਦਸਦੇ ਹਨ ਕਿ ਸਤਿਗੁਰੂ ਜੀ ਦੁਨੀਆਂ ਦੇ ਲੱਖਾਂ ਸਿਖਾਂ ਦੇ ਦਿਲਾਂ ਵਿੱਚ ਵਸਦੇ ਹਨ।

ਉਹਨਾਂ ਨਾਲ ਹੋਈ ਇਕ ਸੁਖਾਵੀਂ ਘਟਨਾ ਇਸ ਤਰ੍ਹਾਂ ਹੈ -

ਉਹ ਦਸਦੇ ਹਨ ਕਿ ਉਹ 1979 ਤੋਂ 1981 ਤੱਕ ਰਾਜਸਥਾਨ ਦੇ ਇਕ ਸ਼ਹਿਰ ਜੋਧਪੁਰ ਵਿੱਚ ਸਨ। ਉਹ ਮੰਦੋਰ ਗਾਰਡਨ ਵਿੱਚ ਸਿਮਰਨ ਕਰਨ ਲਈ ਜਾਂਦੇ ਹੁੰਦੇ ਸਨ। ਮੰਦੋਰ ਗਾਰਡਨ ਜੋਧਪੁਰ ਤੋਂ ਬਾਹਰ ਇਕ ਨਵੇਕਲੀ ਥਾਂ ਤੇ ਬਣਿਆ ਹੋਇਆ ਹੈ। ਉਥੇ ਪਹੁੰਚਨ ਵਾਸਤੇ ਉਹਨਾਂ ਨੂੰ ਇਕ ਪੁਲ ਪੈਦਲ ਚਲ ਕੇ ਪਾਰ ਕਰਨਾ ਪੈਂਦਾ ਸੀ। ਉਸ ਤੋਂ ਬਾਅਦ ਉਹ ਬੱਸ ਜਾਂ ਟੈਂਪੂ ਤੇ ਬੈਠ ਕੇ ਮੰਦੋਰ ਗਾਰਡਨ ਪਹੁੰਚ ਕੇ ਉਥੇ ਬਣਿਆਂ ਇਕ ਚਰਚ ਲੰਘ ਕੇ ਦਰਗਾਹ (ਮੁਸਲਮਾਨਾਂ ਦੀ ਪੂਜਾ ਦੀ ਜਗ੍ਹਾ) ਦੇ ਨੇੜੇ ਇੱਕ ਨਿਵੇ ਕਲੀ ਜਿਹੀ ਜਗ੍ਹਾ ਤੇ ਬੈਠਕੇ ਸਿਮਰਨ ਕਰਦੇ ਸਨ। ਇਕ ਦਿਨ ਉਹ ਪੁਲ ਤੋਂ ਪੈਦਲ ਲੰਘ ਰਹੇ ਸਨ ਕਿ ਉਹਨਾਂ ਦੇ ਦਿਲ ਵਿੱਚ ਖਿਆਲ ਆਇਆ ਕਿ ਮੈਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕੀਤਿਆਂ ਕਿੰਨੇ ਸਾਲ ਹੋ ਗਏ ਹਨ। ਉਹਨਾਂ ਨੂੰ ਦਰਸ਼ਨ ਕਰਨ ਦੀ ਬੜੀ ਤਾਂਘ ਪੈਦਾ ਹੋਈ। ਉਸੇ ਵਕਤ ਹੀ ਉਹਨਾਂ ਨੂੰ ਸਾਹਮਣੇਂ ਪਾਸਿਓਂ ਇਕ ਸਿਖ ਸਕੂਟਰ ਤੇ ਆਉਂਦਾ ਦਿਸ ਪਿਆ। ਉਸਨੇ ਨਾਮਧਾਰੀ ਕਪੜੇ ਪਾਏ ਹੋਏ ਸਨ। ਜਿਸ ਵੇਲੇ ਉਹ ਸਿਖ ਉਹਨਾਂ ਦੇ ਨੇੜੇ ਪਹੁੰਚਿਆ ਤਾਂ ਉਹਦਾ ਸਕੂਟਰ ਖਰਾਬ ਹੋ ਗਿਆ। ਮਹਿਤਾ ਜੀ ਨੇ ਉਸ ਦੇ ਕੋਲ ਜਾ ਕੇ ਪੁਛਿਆ ਕਿ ਕੀ ਤੁਸੀਂ ਨਾਮਧਾਰੀ ਹੋ ? ਉਸਨੇ ਜੁਆਬ ਦਿੱਤਾ ਕਿ ਹਾਂ ਮੈਂ ਨਾਮਧਾਰੀ ਹਾਂ। ਮਹਿਤਾ ਜੀ ਨੇ ਉਸ ਦੇ ਕੋਲੋਂ ਸੱਚੇ ਪਾਤਸ਼ਾਹ ਜੀ ਦੀ ਸਿਹਤ ਬਾਰੇ ਪੁਛਿਆ ਨਾਲੇ ਇਹ ਪੁਛਿਆ ਕਿ ਅਜਕਲ ਸਤਿਗੁਰੂ ਜੀ ਕਿਥੇ ਹਨ ? ਉਹਨਾਂ ਨੂੰ ਬੜੀ ਹੈਰਾਨੀ ਹੋਈ ਨਾਲੇ ਖੁਸ਼ੀ ਹੋਈ ਜਦੋਂ ਉਸ ਸਿਖ ਨੇ ਦਸਿਆ ਕਿ ਸਤਿਗੁਰੂ ਜੀ ਅਧੇ ਕੁ ਘੰਟੇ ਤਕ ਹਵਾਈ ਜਹਾਜ ਰਾਹੀਂ ਜੋਧਪੁਰ ਪਹੁੰਚ ਰਹੇ ਹਨ। ਉਹ ਸਿਖ ਉਹਨਾਂ ਦੇ ਦਰਸ਼ਨ ਕਰਨ ਵਾਸਤੇ ਹੀ ਜਾ ਰਿਹਾ ਸੀ। ਉਹਨਾਂ ਨੂੰ ਬੜੀ ਖੁਸ਼ੀ ਹੋਈ ਕਿ ਅਜ ਮੈਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਹੋ ਜਾਣਗੇ। ਉਹਨਾਂ ਨੂੰ ਹੋਰ ਵੀ ਖੁਸ਼ੀ ਹੋਈ ਕਿ ਉਸ ਸਿਖ ਦਾ ਸਕੂਟਰ ਝਟ ਹੀ ਠੀਕ ਹੋ ਗਿਆ ਅਤੇ ਉਹ ਮਹਿਤਾ ਜੀ ਨੂੰ ਆਪਣੇ ਸਕੂਟਰ ਤੇ ਹੀ ਬਿਠਾਕੇ ਹਵਾਈ ਅੱਡੇ ਪਹੁੰਚ ਗਿਆ। ਉਥੇ ਪਹੁੰਚ ਕੇ ਉਹਨਾਂ ਨੂੰ ਸਤਿਗੁਰੂ ਜੀ ਦੇ ਦਰਸ਼ਨ ਹੋ ਗਏ। ਸ਼ਾਮ ਮਹਿਤਾ ਜੀ ਨੇ ਸੱਚੇ ਪਾਤਸ਼ਾਹ ਜੀ ਨੂੰ ਰਾਗ ਯਮਨ ਸੁਣਾਇਆ। ਕੋਈ ਅੱਧਾ ਕੁ ਘੰਟਾ ਸੱਚੇ ਪਾਤਸ਼ਾਹ ਜੀ ਬੰਸਰੀ ਵਾਦਨ ਸੁਣਦੇ ਰਹੇ। ਉਹਨਾਂ ਨੇ ਬਚਨ ਕੀਤਾ ਕਿ ਚੌਰਾਸੀਆ ਜੀ ਨੂੰ ਸੰਗੀਤ ਦੇ ਕਈ ਵਖਰੇ ਵਖਰੇ ਢੰਗ ਆਉਂਦੇ ਹਨ (ਸਤਿਗੁਰੂ ਜੀ ਮਹਿਤਾ ਜੀ ਦੇ ਸੰਗੀਤ ਗੁਰੂ ਹਰੀ ਪ੍ਰਸ਼ਾਦ ਚੌਰਾਸੀਆ ਜੀ ਬਾਰੇ ਬਚਨ ਕਰ ਰਹੇ ਸਨ)।

ਜਦੋਂ ਸੱਚੇ ਪਾਤਸ਼ਾਹ ਜੀ ਜੋਧਪੁਰ ਤੋਂ ਚਲੇ ਗਏ ਤਾਂ ਮਹਿਤਾ ਜੀ ਬੜੇ ਹੈਰਾਨ ਹੋਏ ਕਿ ਸਤਿਗੁਰੂ ਜੀ ਨੂੰ ਕਿਸਤਰ੍ਹਾਂ ਪਤਾ ਸੀ ਕਿ ਮੈਨੂੰ ਦਰਸ਼ਨ ਕਰਨ ਦੀ ਇੱਛਾ ਹੈ। ਉਹਨਾਂ ਬਿਨਾਂ ਦੇਰੀ ਕੀਤੇ ਮੈਨੂੰ ਪ੍ਰਤੱਖ ਦਰਸ਼ਨ ਦੇ ਦਿਤੇ ਹਨ। ਉਹ ਕਹਿੰਦੇ ਹਨ ਕਿ ਸਤਿਗੁਰੂ ਜੀ ਸਾਰੀ ਦੁਨੀਆਂ ਦੇ ਲੱਖਾਂ ਸਿੱਖਾਂ ਦੇ ਹਿਰਦਿਆਂ ਵਿੱਚ ਵਸਦੇ ਹਨ।

ਧੰਨ ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ "ਘਟ ਘਟ ਵਾਸੀ ਸਰਬ ਨਿਵਾਸੀ" ਸਤਿਗੁਰੂ ਜੀ। ਸਾਡੀ ਉਹਨਾਂ ਦੇ ਚਰਨਾਂ ਤੇ ਅਨੇਕਾਂ ਵਾਰੀ ਡੰਡਉਤ ਬੰਦਨਾ ਹੈ।

------

# ਦੀਨਾਂ ਦੇ ਦਿਆਲ ਸਤਿਗੁਰੂ ਜਗਜੀਤ ਸਿੰਘ ਜੀ

ਸਤਿਗੁਰੂ ਜਗਜੀਤ ਸਿੰਘ ਜੀ ਸਰਬ ਕਲਾ ਸਮਰੱਥ ਸਤਿਗੁਰੂ ਜੀ ਹਨ। ਜੇ ਉਹਨਾਂ ਦੀ ਕਿਰਪਾ ਹੋਵੇ ਤਾਂ ਵਡੇ ਵਡੇ ਰੋਗ ਜਿਨ੍ਹਾਂ ਵਾਸਤੇ ਡਾਕਟਰ ਆਪ੍ਰੇਸ਼ਨ ਦਸਦੇ ਹਨ ਉਹ ਆਪ੍ਰੇਸ਼ਨ ਦੀ ਗਲ ਤੇ ਦੂਰ ਦਵਾਈ ਵੀ ਖਾਣ ਤੋਂ ਬਗੈਰ ਹੀ ਠੀਕ ਹੋ ਜਾਂਦੇ ਹਨ। ਥੱਲੇ ਲਿਖੀ ਸਾਖੀ ਪੜ੍ਹੋ:-

ਨਵਾਂ ਗ੍ਰਾਮ ਜ਼ਿਲਾ ਮੋਹਾਲੀ ਰਹਿਣ ਵਾਲੇ ਸੰਤ ਸੁਰਿੰਦਰ ਸਿੰਘ ਜੀ ਦਸਦੇ ਹਨ ਕਿ ਸੰਨ 2007 ਵਿੱਚ ਉਹਨਾਂ ਦੇ ਪੇਟ ਵਿੱਚ ਬੜੀ ਦਰਦ ਹੋਈ। ਉਹਨਾਂ ਨੇ ਡਾਕਟਰ ਨੂੰ ਵਿਖਾਇਆ ਤਾਂ ਡਾਕਟਰ ਨੇ ਦਸਿਆ ਕਿ ਸਾਰੇ ਟੈਸਟ ਕਰਵਾਉਣੇ ਪੈਣਗੇ। ਫਿਰ ਪਤਾ ਲਗੇਗਾ ਕਿ ਕੀ ਤਕਲੀਫ ਹੈ। ਉਹਦੇ ਦਸੇ ਮੁਤਾਬਕ ਸਾਰੇ ਟੈਸਟ ਕਰਵਾਏ ਤਾਂ ਪਤਾ ਲਗਾ ਕਿ ਉਹਨਾਂ ਦੀ ਕਿਡਨੀ ਖਰਾਬ ਹੋ ਗਈ ਹੈ। ਇਹੋ ਜਿਹੇ ਮਰੀਜ ਨੂੰ ਡਾਇਲੈਸਿਸ ਕਰਵਾਉਣੀ ਪੈਂਦੀ ਹੈ। ਇਹ ਡਾਇਲੈਸਿਸ ਪਹਿਲਾਂ ਹਰ ਮਹੀਨੇ, ਫਿਰ ਕੁਝ ਸਮੇਂ ਬਾਅਦ ਹਰ ਪੰਦਰਾਂ ਦਿਨਾਂ ਬਾਅਦ, ਫਿਰ ਹਰ ਹਫਤੇ ਅਤੇ ਤੇ ਫਿਰ ਹਰ ਰੋਜ਼ ਹੀ ਕਰਵਾਉਣੀ ਪੈਂਦੀ ਹੈ। ਅਖੀਰ ਬੰਦਾ ਖਤਮ ਹੋ ਜਾਂਦਾ ਹੈ। ਸੁਣ ਕੇ ਸਾਰਿਆਂ ਦੇ ਪੈਰਾਂ ਥਲਿਓਂ ਜਿਵੇਂ ਜਮੀਨ ਹੀ ਨਿਕਲ ਗਈ। ਫੈਸਲਾ ਹੋਇਆ ਕਿ ਪੀ. ਜੀ. ਆਈ. ਚੰਡੀਗੜ੍ਹ ਵਿਖਾ ਲੈਂਦੇ ਹਾਂ। ਉਥੇ ਵਿਖਾਣ ਤੇ ਵੀ ਡਾਕਟਰਾਂ ਨੇ ਦਸਿਆ ਕਿ ਇਹਨਾਂ ਦਾ ਇਲਾਜ ਸਿਰਫ ਡਾਇਲੈਸਿਸ ਹੀ ਹੈ। ਹੋਰ ਕੋਈ ਇਲਾਜ ਨਹੀਂ। ਅਤਿ ਨਿਰਾਸ਼ਤਾ ਵਿੱਚ ਘਰ ਵਾਲਿਆਂ ਨੂੰ ਇਕ ਆਸ ਦੀ ਕਿਰਨ ਨਜ਼ਰ ਆਈ । ਉਹ ਸੀ ਦੁਨੀਆਂ ਦੇ ਮਾਲਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਚਰਨਾਂ ਵਿੱਚ ਅਰਜ਼ ਕਰਨੀ। ਸੋ ਉਹ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਜਾ ਹਾਜਰ ਹੋਏ। ਉਹਨਾਂ ਨੇ ਦਿਆਲਤਾ ਦੇ ਸਾਗਰ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਜੋਈ ਕੀਤੀ ਕਿ ਸੰਤ ਸੁਰਿੰਦਰ ਸਿੰਘ ਜੀ ਨੂੰ ਡਾਕਟਰਾਂ ਨੇ ਦਸਿਆ ਹੈ ਕਿ ਇਹਨਾਂ ਦੀ ਕਿਡਨੀ ਖਰਾਬ ਹੋ ਗਈ ਹੈ। ਆਪ ਜੀ ਕਿਰਪਾ ਕਰੋ। ਸੱਚੇ ਪਾਤਸ਼ਾਹ ਜੀ ਨੇ ਉਸ ਸਮੇਂ ਹੀ ਕਿਰਪਾ ਕਰ ਦਿਤੀ। ਨਦਰੀ ਨਦਰ ਨਿਹਾਲ ਕਰ ਦਿਤਾ। ਉਸੇ ਸਮੇਂ ਹੀ ਬੀਮਾਰੀ ਖਤਮ ਹੋ ਗਈ। ਕੋਈ ਡਾਇਲੈਸਿਸ ਕਰਵਾਉਣ ਦੀ ਲੋੜ ਹੀ ਨਹੀਂ ਪਈ। ਹੁਣ ਅਜ ਤਕ ਉਹ ਬਿਲਕੁਲ ਠੀਕ ਹਨ। ਕਦੀ ਕੋਈ ਥੋਹੜੀ ਬਹੁਤ ਦਵਾਈ ਖਾਣ ਦੀ ਲੋੜ ਪੈ ਜਾਂਦੀ ਹੈ। ਧੰਨ ਹਨ ਦੀਨਾਂ ਦੇ ਦਿਆਲ ਸਰਬ ਕਲਾ ਸਮਰੱਥ ਡਾਕਟਰਾਂ ਦੇ ਵੀ ਵਡੇ ਡਾਕਟਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ। ਸਾਡੀ ਉਹਨਾਂ ਦੇ ਚਰਨਾਂ ਤੇ ਅਨੇਕਾਂ ਵਾਰੀ ਡੰਡਉਤ ਬੰਦਨਾ ਹੈ।

------

# ਅੰਧ ਲਖੈ ਬਦਰੋ ਸੁਣੈ ਜੋ ਤੁਮ ਕਰੋ ਸਹਾਇ

ਅਕਾਲ ਪੁਰਖ ਸਤਿਗੁਰੂ ਜਗਜੀਤ ਸਿੰਘ ਜੀ ਸਰਬ ਕਲਾ ਸਮਰੱਥ ਸਤਿਗੁਰੂ ਜੀ ਜੋ ਚਾਹਨ ਸੋ ਕਰਨ। ਉਹਨਾਂ ਦੀ ਕਿਰਪਾ ਦਾ ਕੋਈ ਅੰਤ ਨਹੀਂ। ਬਿਅੰਤ ਪਾਤਸ਼ਾਹ ਜੀ

ਦੇ ਕੌਤਕ ਵੀ ਬਿਅੰਤ ਹਨ। ਇਕ ਬੱਚੀ, ਜਿਹੜੀ ਜਨਮ ਤੋਂ ਹੀ ਸੁਨਣ ਅਤੇ ਬੋਲਣ ਤੋਂ ਅਸਮਰੱਥ ਸੀ ਅਤੇ ਜਿਸਨੂੰ ਡਾਕਟਰਾਂ ਨੇ ਲਾਇਲਾਜ ਕਹਿ ਦਿਤਾ ਸੀ, ਉਹ ਬੱਚੀ ਸੱਚੇ ਪਾਤਸ਼ਾਹ ਜੀ ਦੀ ਕਿਰਪਾ ਨਾਲ ਬਿਲਕੁਲ ਠੀਕ ਹੈ ਅਤੇ ਆਮ ਬੱਚਿਆਂ ਦੀ ਤਰ੍ਹਾਂ ਹੀ ਸਕੂਲ ਜਾਂਦੀ ਅਤੇ ਪੜ੍ਹਦੀ ਹੈ। ਥਲੇ ਲਿਖੀ ਸਾਖੀ ਪੜ੍ਹੋ:-

ਮੋਹਾਲੀ ਰਹਿਣ ਵਾਲੇ ਸੰਤ ਸੁਖਦੇਵ ਸਿੰਘ ਜੀ ਦਸਦੇ ਹਨ ਕਿ ਸੰਨ 2004 ਵਿੱਚ ਉਹਨਾਂ ਦੇ ਘਰ ਬੇਟੀ ਦਾ ਜਨਮ ਹੋਇਆ ਉਸਦਾ ਨਾਮ ਉਹਨਾਂ ਨੇ ਵਾਣੀ ਰਖਿਆ। ਪਹਿਲਾਂ ਤਾਂ ਘਰ ਵਾਲਿਆਂ ਨੂੰ ਕੁਛ ਪਤਾ ਨਾ ਲਗਾ। ਪਰ ਜਦੋਂ ਉਹ ਦੋ ਸਾਲਾਂ ਦੀ ਹੋ ਕੇ ਵੀ ਕੋਈ ਗਲ ਨਹੀਂ ਕਰਨ ਲਗੀ ਅਤੇ ਉਹ ਨੂੰ ਕਿਸੇ ਅਵਾਜ ਦਾ ਵੀ ਪਤਾ ਨਹੀਂ ਸੀ ਲਗਦਾ ਤਾਂ ਘਰ ਵਾਲਿਆਂ ਨੂੰ ਸਮਝ ਆਈ ਕਿ ਇਹ ਤਾਂ ਬੋਲਣ ਅਤੇ ਸੁਨਣ ਤੋਂ ਅਸਮਰੱਥ ਹੈ। ਉਹਨਾਂ ਨੇ ਡਾਕਟਰਾਂ ਨੂੰ ਵਿਖਾਇਆ। ਡਾਕਟਰਾਂ ਦੇ ਦਸਨ ਮੁਤਾਬਕ ਉਹ ਜਨਮ ਤੋਂ ਹੀ ਗੂੰਗੀ ਅਤੇ ਬੋਲੀ ਸੀ। ਉਹ ਬੜੇ ਦੁਖੀ ਹੋਏ। ਸੰਤ ਸੁਖਦੇਵ ਸਿੰਘ ਜੀ ਨੇ ਆਪਣੀ ਬੇਟੀ ਨੂੰ ਚੰਡੀਗੜ੍ਹ ਪੀ. ਜੀ. ਆਈ. ਦੇ ਡਾਕਟਰਾਂ ਨੂੰ ਵੀ ਵਿਖਾਇਆ। ਉਹਨਾਂ ਨੇ ਵੀ ਇਹ ਹੀ ਦਸਿਆ ਕਿ ਇਸ ਨੂੰ ਗੂੰਗੇ ਬੋਲੇ ਬੱਚਿਆਂ ਦੇ ਸਕੂਲ ਵਿੱਚ ਦਾਖਲ ਕਰਾ ਦਿਓ। ਇਹਦਾ ਹੋਰ ਕੋਈ ਇਲਾਜ ਨਹੀਂ। ਸੰਤ ਸੁਖਦੇਵ ਸਿੰਘ ਜੀ ਸੋਚਨ ਲਗੇ ਕਿ ਅਜੇ ਤਾਂ ਇਹ ਬੱਚੀ ਹੈ। ਵੱਡੀ ਹੋ ਕੇ ਇਹ ਕੀ ਕਰੇਗੀ? ਉਹਨਾਂ ਨੇ ਸੋਚਿਆ ਕਿ ਕਿਉਂ ਨਾ ਸਮਰੱਥ ਸਤਿਗੁਰੂ ਜੀ ਜਿਹੜੇ ਡਾਕਟਰਾਂ ਦੇ ਡਾਕਟਰ ਹਨ ਉਹਨਾਂ ਦੇ ਚਰਨਾਂ ਵਿੱਚ ਬੇਨਤੀ ਕਰੀਏ। ਸੋ ਉਹਨਾਂ ਨੇ ਆਪਣੀ ਬੇਟੀ ਨੂੰ ਲੈ ਕੇ ਅਕਾਲ ਪੁਰਖ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਹਾਜਰ ਹੋ ਕੇ ਬੇਨਤੀ ਕੀਤੀ ਕਿ ਗਰੀਬ ਨਿਵਾਜ ਜੀ ਇਸ ਬੱਚੀ ਉਤੇ ਕਿਰਪਾ ਕਰੋ। ਸੱਚੇ ਪਾਤਸ਼ਾਹ ਜੀ ਨੇ ਇਸ਼ਾਰੇ ਦੇ ਨਾਲ ਹੀ ਕਿਰਪਾ ਕਰ ਦਿਤੀ। ਸੰਤ ਜੀ ਦਸਦੇ ਹਨ ਕਿ ਉਸੇ ਵੇਲੇ ਬੱਚੀ 75% ਠੀਕ ਹੋ ਗਈ। ਉਹ ਸੱਚੇ ਪਾਤਸ਼ਾਹ ਜੀ ਦੀਆਂ ਖੁਸ਼ੀਆਂ ਨਾਲ ਝੋਲੀ ਭਰ ਕੇ ਘਰ ਵਾਪਸ ਆਏ। ਹੁਣ ਉਹ ਬੱਚੀ ਆਮ ਬੱਚਿਆਂ ਦੀ ਤਰ੍ਹਾਂ ਹੀ ਸਕੂਲ ਜਾਂਦੀ ਅਤੇ ਪੜ੍ਹਦੀ ਹੈ। ਧੰਨ ਧੰਨ ਹਨ ਕਰਨ ਕਾਰਨ ਸਮਰੱਥ ਸਤਿਗੁਰੂ ਜਗਜੀਤ ਸਿੰਘ ਜੀ। ਤਿਥੈ ਤੂ ਸਮਰਥੁ ਜਿਥੈ ਕੋਇ ਕਾਹਿ'' ਉਹਨਾਂ ਦੇ ਚਰਨਾਂ ਵਿੱਚ ਸਾਡੀ ਅਨੇਕਾਂ ਵਾਰੀ ਡੰਡਉਤ ਬੰਦਨਾ ਹੈ।

------

# ਕਰਣ ਕਾਰਣ ਸਮਰੱਥ ਪ੍ਰਭ ਜੋ ਕਰੇ ਸੁ ਹੋਈ

ਸਤਿਗੁਰੂ ਜਗਜੀਤ ਸਿੰਘ ਜੀ ਸਦਾ ਹੀ ਸਾਡੇ ਨੇੜੇ ਤੋਂ ਨੇੜੇ ਹਨ। ਉਹ ਹਰ ਪਲ ਸਾਨੂੰ ਦੇਖ ਰਹੇ ਹਨ ਅਤੇ ਸਭ ਕੁਝ ਕਰਨ ਦੇ ਸਮਰੱਥ ਹਨ। ਉਹ ਅੰਤਰਜਾਮੀ ਸਾਡੇ ਦਿਲਾਂ ਦੀਆਂ ਜਾਣਦੇ ਹਨ। ਉਹ ਸਿੱਖ ਦੇ ਦਿਲ ਦੀ ਇਛਿਆ ਕਿਸ ਤਰ੍ਹਾਂ ਪੂਰੀ ਕਰਦੇ ਹਨ। ਇਕ ਸਾਖੀ ਪੜ੍ਹੋ:-

24 ਜੂਨ 1993 ਨੂੰ ਮਲੇਰ ਕੋਟਲੇ ਦੇ ਸ਼ਹੀਦੀ ਸਥਾਨ ਦਾ ਨੀਂਹ ਪੱਥਰ ਰਖਣ ਵਾਸਤੇ ਉਸ ਵੇਲੇ ਦੇ ਮੁਖ ਮੰਤਰੀ ਸ੍ਰ: ਬਿਅੰਤ ਸਿੰਘ ਜੀ ਨੇ ਆਉਣਾ ਸੀ। ਸ੍ਰੀ ਸਤਿਗੁਰੂ

ਜੀ ਨੇ ਸੇਵਕ ਦਿਆਲ ਸਿੰਘ ਜੀ ਨੂੰ ਹੁਕਮ ਕੀਤਾ ਕਿ ਉਦਘਾਟਨ ਵਾਲੇ ਦਿਨ ਵਧ ਤੋਂ ਵਧ ਸੰਗਤ ਆਉਣੀ ਚਾਹੀਦੀ ਹੈ। ਇਹ ਹੁਕਮ ਕਰਨ ਤੋਂ ਬਾਅਦ ਸੱਚੇ ਪਾਤਸ਼ਾਹ ਜੀ ਆਪ ਕਨੇੜਾ ਚਲੇ ਗਏ। ਸੱਚੇ ਪਾਤਸ਼ਾਹ ਜੀ ਦੇ ਹੁਕਮ ਅਨੁਸਾਰ ਕੁਛ ਸਿੱਖ ਜੀਪ ਲੈ ਕੇ ਜੰਮੂ ਵਾਲੇ ਪਾਸੇ ਸਾਧ ਸੰਗਤ ਨੂੰ ਸੱਚੇ ਪਾਤਸ਼ਾਹ ਜੀ ਦਾ ਹੁਕਮ ਦਸਨ ਵਾਸਤੇ ਗਏ। ਉਦੋਂ ਅੱਤ ਦੀ ਗਰਮੀ ਸੀ। ਜਦੋਂ ਉਹ ਘਰ ਘਰ ਜਾ ਕੇ ਸੁਨੇਹਾ ਦੇ ਚੁੱਕੇ ਤਾਂ ਉਹਨਾਂ ਨੂੰ ਟੈਲੀਫੂਨ ਆਇਆ ਕੀ ਤਰੀਕ ਅਗੇ ਪੈ ਗਈ ਹੈ। ਤੁਸੀਂ ਫਿਰ ਦੁਬਾਰਾ ਦਸਨ ਲਈ ਜਾਓ। ਉਹ ਗੁਰੂ ਪਿਆਰੇ ਸਿਖ ਹੁਕਮ ਦੇ ਬੱਝੇ ਫਿਰ ਦੁਬਾਰਾ ਘਰ ਘਰ ਗਏ। ਉਹਨਾਂ ਸਿੱਖਾਂ ਵਿੱਚ ਭੈਣੀ ਸਾਹਿਬ ਰਹਿਣ ਵਾਲੇ ਇਕ ਸਿਖ ਕਸ਼ਮੀਰ ਸਿੰਘ ਜੀ ਵੀ ਸਨ। ਉਹਨਾਂ ਦੇ ਮਨ ਵਿੱਚ ਇਹ ਗਲ ਆਈ ਕਿ ਜੇ ਸਾਡੀ ਸੇਵਾ ਪ੍ਰਵਾਨ ਹੈ ਤਾਂ ਸਾਨੂੰ ਮਲੇਰਕੋਟਲੇ ਪਹੁੰਚਦਿਆਂ ਸਤਿਗੁਰੂ ਜੀ ਦੇ ਦਰਸ਼ਨ ਹੋਣ। ਨਾਲੇ ਸੱਚੇ ਪਾਤਸ਼ਾਹ ਜੀ ਮੇਰੇ ਨਾਲ ਕੋਈ ਬਚਨ ਕਰਨ। ਉਹਨਾਂ ਨੂੰ ਮਲੇਰਕੋਟਲੇ ਪਹੁੰਚਦਿਆਂ ਦਰਸ਼ਨ ਤਾਂ ਹੋ ਗਏ ਪਰ ਬਚਨ ਕਰਨ ਵਾਲੀ ਇੱਛਾ ਪੂਰੀ ਨਾ ਹੋਈ। ਉਸ ਦਿਨ ਸੱਚੇ ਪਾਤਸ਼ਾਹ ਜੀ ਭੈਣੀ ਸਾਹਿਬ ਚਲੇ ਗਏ। ਉਦੋਂ ਗਰਮੀ ਆਪਣੇ ਪੂਰੇ ਜੋਬਨ ਤੇ ਸੀ। ਰਾਤੀਂ ਇਕ ਵਜੇ ਦਿਆਲ ਸਿੰਘ ਜੀ ਨੂੰ ਸੱਚੇ ਪਾਤਸ਼ਾਹ ਜੀ ਦਾ ਫੋਨ ਆਇਆ ਕਿ ਸਾਧ ਸੰਗਤ ਇਕ ਮਾਲਾ ਭਜਨ ਦੀ ਅਤੇ ਇਕ ਮਾਲਾ ਭਗੌਤੀਆਂ ਦੀ ਕਰਕੇ ਅਰਦਾਸ ਕਰੇ ਕਿ ਗਰਮੀ ਘਟੇ। ਪਰ ਇਹ ਤਾਂ ਉਹਨਾਂ ਦਾ ਆਪਣੀ ਕਿਰਪਾ ਉਤੇ ਪਰਦਾ ਪਾਣ ਵਾਲੀ ਗਲ ਹੀ ਸੀ। ਕੋਈ ਅਧੇ ਕੁ ਘੰਟੇ ਬਾਅਦ ਹੀ ਇੰਨੀ ਬਾਰਸ਼ ਹੋਈ ਕਿ ਠੰਢ ਹੋ ਗਈ। ਪੱਖੇ ਵੀ ਬੰਦ ਕਰਨੇ ਪੈ ਗਏ। ਮੀਂਹੁ ਪਇਆ ਪਰਮੇਸਰਿ ਪਾਇਆ। ਜੀਅ ਜੰਤ ਸਭਿ ਸੁਖੀ ਵਸਾਇਆ।। ਪਰਮੇਸ਼ਰ ਸਤਿਗੁਰੂ ਜੀ ਨੇ ਜੀਅ ਜੰਤ ਸਭ ਸੁਖੀ ਕਰ ਦਿਤੇ।

ਸਵੇਰੇ 24 ਜੂਨ ਨੂੰ ਸੱਚੇ ਪਾਤਸ਼ਾਹ ਜੀ ਨੇ ਆਸਾ ਦੀ ਵਾਰ ਵਿੱਚ ਦਰਸ਼ਨ ਦਿਤੇ। ਕਸ਼ਮੀਰ ਸਿੰਘ ਜੀ ਉਦੋਂ ਪਹਿਰੇ ਤੇ ਖਲੋਤੇ ਸਨ। ਉਹਨਾਂ ਦੇ ਮਨ ਵਿੱਚ ਝੋਰਾ ਸੀ ਕਿ ਸੱਚੇ ਪਾਤਸ਼ਾਹ ਜੀ ਨੇ ਮੇਰੇ ਨਾਲ ਕੋਈ ਬਚਨ ਨਹੀਂ ਕੀਤਾ। ਵਾਰ ਤੋਂ ਬਾਅਦ ਸੱਚੇ ਪਾਤਸ਼ਾਹ ਜੀ ਆਪਣੇ ਡੇਰੇ ਚਲੇ ਗਏ। 10 ਵਜੇ ਸ਼ਹੀਦਾਂ ਦੇ ਨਮਿੱਤ ਪਾਠਾਂ ਦੇ ਭੋਗ ਪਏ। ਉਸ ਤੋਂ ਬਾਅਦ ਹੁਕਮ ਹੋਇਆ ਕਿ ਸਾਰਾ ਪੰਡਾਲ ਖਾਲੀ ਕਰ ਦਿਓ। ਸਾਰੀ ਸੰਗਤ ਬਾਹਰ ਚਲੀ ਗਈ। ਮੁੱਖ ਮੰਤਰੀ ਦੇ ਆਉਣ ਸਦਕਾ ਪੁਲਿਸ ਦਾ ਪਹਿਰਾ ਸੀ। ਪੁਲਿਸ ਦੇ ਪਹਿਰੇ ਵਿੱਚ ਹੀ ਇਕ ਇਕ ਕਰਕੇ ਸਾਧ ਸੰਗਤ ਅੰਦਰ ਆਈ। ਕਸ਼ਮੀਰ ਸਿੰਘ ਜੀ ਕੋਸ਼ਸ਼ ਕਰਕੇ ਅਗੇ ਆ ਕੇ ਬੈਠ ਗਏ। ਮਨ ਵਿੱਚ ਇਹ ਹੀ ਇੱਛਾ ਸੀ ਕਿ ਸੱਚੇ ਪਾਤਸ਼ਾਹ ਜੀ ਮੇਰੇ ਨਾਲ ਕੋਈ ਬਚਨ ਕਰਨ। ਅੰਤਰਜਾਮੀ ਸਤਿਗੁਰੂ ਜੀ ਸਿਖ ਦੇ ਅੰਦਰ ਦੀ ਬੁਝ ਕੇ ਆਪਣੇ ਆਸਨ ਤੋਂ ਉਠ ਕੇ ਤਿੰਨ ਚਾਰ ਸੇਵਕਾਂ ਸਮੇਤ ਉਸੇ ਪਾਸੇ ਆਏ ਅਤੇ ਕਸ਼ਮੀਰ ਸਿੰਘ ਜੀ ਦੇ ਕੋਲ ਆਕੇ ਹੁਕਮ ਕੀਤਾ ਕਿ ਕਸ਼ਮੀਰ ਸਾਰੀ ਸੰਗਤ ਨੂੰ ਵਿਰਲਾ ਵਿਰਲਾ ਕਰਕੇ ਬਿਠਾ ਤਾਂ ਕਿ ਪੰਡਾਲ ਭਰਿਆ ਹੋਇਆ ਦਿਸੇ। ਕਸ਼ਮੀਰ ਸਿੰਘ ਜੀ ਆਪਣੀ ਇਛਾ ਪੂਰੀ ਹੋਈ ਵੇਖ ਕੇ ਖੁਸ਼ ਹੋ ਗਏ। ਉਹਨਾਂ ਨੇ ਸਤਿ ਬਚਨ ਆਖਕੇ ਸਾਰੀ ਸੰਗਤ ਨੂੰ ਖੁਲ੍ਹਾ ਖੁਲ੍ਹਾ ਕਰਕੇ ਬਿਠਾ ਦਿਤਾ। ਧੰਨ ਹਨ ਦਿਲਾਂ ਦੀ ਜਾਨਣਹਾਰ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ। ਉਸ ਸਰਬ ਕਲਾ ਸਮਰੱਥ

ਸਤਿਗੁਰੂ ਜੀ ਦੇ ਚਰਨਾਂ ਤੇ ਅਨੇਕਾਂ ਵਾਰੀ ਡੰਡਉਤ ਬੰਦਨਾ ਹੈ। ਹੇ ਸਤਿਗੁਰੂ ਜੀ ਕਿਰਪਾ ਕਰਕੇ ਆਪਣਾ ਹੱਥ ਦੇ ਕੇ ਸਾਨੂੰ ਡੋਲਨ ਤੋਂ ਬਚਾਈ ਰਖੋ।

------

# ਪਾਰਬ੍ਰਹਮ ਪ੍ਰਭ ਭਏ ਦਇਆਲਾ। ਦੁਖੁ ਮਿਟਿਆ ਸਭ ਪਰਵਾਰੀ ॥

ਕਿਸੇ ਦੇ ਗੁਰਦੇ ਵਿੱਚ ਪਥਰੀ ਹੋ ਗਈ ਹੋਵੇ ਅਤੇ ਡਾਕਟਰਾਂ ਦੇ ਕਹਿਣ ਮੁਤਾਬਕ ਉਸਦਾ ਇਲਾਜ ਸਿਰਫ ਆਪ੍ਰੇਸ਼ਨ ਹੀ ਹੋਵੇ। ਪਰ ਉਹ ਪੱਥਰੀ ਬਿਨਾਂ ਆਪ੍ਰੇਸ਼ਨ ਤੋਂ ਹੀ ਨਿਕਲ ਜਾਂਵੇ ਅਤੇ ਮਰੀਜ਼ ਨੂੰ ਪਤਾ ਵੀ ਨਾ ਲਗੇ ਕਿ ਇਹ ਕਿਸਤਰ੍ਹਾਂ ਹੋਇਆ ਹੈ। ਇਹ ਇਕ ਅਸੰਭਵ ਜਿਹੀ ਗਲ ਹੈ। ਪਰ ਅਸੰਭਵ ਨੂੰ ਸੰਭਵ ਕਰ ਵਿਖਾਉਣਾ ਉਸ ਅਕਾਲ ਪੁਰਖ ਸਤਿਗੁਰੂ ਜਗਜੀਤ ਸਿੰਘ ਜੀ ਦਾ ਹੀ ਕੰਮ ਹੈ।

ਸ੍ਰੀ ਭੈਣੀ ਸਾਹਿਬ ਰਹਿਣ ਵਾਲੇ ਸੰਤ ਬਲਬੀਰ ਸਿੰਘ ਜੀ ਕੋਈ 1991-92 ਸੰਨ ਦੇ ਨੇੜੇ ਦੀ ਇਕ ਵਾਰਤਾ ਇਸਤਰ੍ਹਾਂ ਦਸਦੇ ਹਨ। ਉਹਨਾਂ ਦੀ ਮਾਤਾ ਜੀ ਨੂੰ ਵੱਖੀ ਵਿੱਚ ਬੜੀ ਦਰਦ ਸੀ। ਸੰਤਾਂ ਨੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਜ਼ ਕੀਤੀ ਕਿ ਮਾਤਾ ਜੀ ਨੂੰ ਬੜੀ ਤਕਲੀਫ ਹੈ। ਹੁਕਮ ਹੋਇਆ ਕਿ ਮਾਤਾ ਨੂੰ ਦੀਪਕ ਹਸਪਤਾਲ ਲੈ ਜਾਓ। ਹਸਪਤਾਲ ਲੈ ਕੇ ਗਏ ਤਾਂ ਡਾਕਟਰ ਨੇ ਐਕਸਰੇ ਵਗੈਰਾ ਕਰਕੇ ਦਸਿਆ ਕਿ ਇਹਨਾਂ ਦੇ ਗੁਰਦੇ ਵਿੱਚ ਪੱਥਰੀ ਹੈ। ਇਸਦਾ ਇਲਾਜ ਸਿਰਫ ਆਪ੍ਰੇਸ਼ਨ ਨਾਲ ਹੀ ਹੋ ਸਕਦਾ ਹੈ। ਪਰ ਮਾਤਾ ਜੀ ਨੇ ਕਿਹਾ ਕਿ ਮੈਂ ਆਪ੍ਰੇਸ਼ਨ ਨਹੀਂ ਕਰਾਉਣਾ। ਬਲਬੀਰ ਸਿੰਘ ਜੀ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕਰਨ ਆਏ ਤਾਂ ਸੱਚੇ ਪਾਤਸ਼ਾਹ ਜੀ ਨੇ ਪੁਛਿਆ ਕਿ ਡਾਕਟਰ ਕੀ ਆਖਦਾ ਹੈ। ਉਹਨਾਂ ਨੇ ਅਰਜ਼ ਕੀਤੀ ਕਿ ਐਕਸਰੇ ਵਿੱਚ ਉਹਨਾਂ ਦੇ ਗੁਰਦੇ ਵਿੱਚ ਪੱਥਰੀ ਨਿਕਲੀ ਹੈ। ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਚੰਗਾ ਹੋਇਆ ਪੱਥਰੀ ਨਿਕਲ ਗਈ ਹੈ। ਬਸ ਇਸ ਬਚਨ ਤੋਂ ਬਾਅਦ ਉਹਨਾਂ ਦੀ ਮਾਤਾ ਨੂੰ ਵੱਖੀ ਦੀ ਪੀੜ ਠੀਕ ਹੋ ਗਈ। ਸੱਚੇ ਪਾਤਸ਼ਾਹ ਜੀ ਦੇ ਬਚਨ ਕਰਨ ਨਾਲ ਕਿ ਚੰਗਾ ਹੋਇਆ ਪੱਥਰੀ ਨਿਕਲ ਗਈ ਹੈ। ਪੱਥਰੀ ਨਿਕਲ ਗਈ। ਧੰਨ ਹਨ ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ। ਸਾਡੀ ਉਹਨਾਂ ਦੇ ਚਰਨਾਂ ਤੇ ਅਨਿਕ ਵਾਰੀ ਨਮਸਕਾਰ ਹੈ। ਵਾਹ ਚੋਜੀਆ ਤੇਰੇ ਚੋਜ ਨਿਰਾਲੇ।

------

# ਦੂਖ ਰੋਗ ਸੰਤਾਪ ਉਤਰੇ

ਜ਼ਿਲਾ ਜੀਂਦ ਦੇ ਰਹਿਣ ਵਾਲੇ ਬੀਬੀ ਜਗਦੀਸ਼ ਕੌਰ ਜੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਣ ਗਾਉਂਦੇ ਨਹੀਂ ਥਕਦੇ। ਉਹ ਆਪਣੇ ਪਤੀ ਦੇਵ ਸੰਤ ਵਸੱਨ ਸਿੰਘ ਉਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਹੋਈ ਕਿਰਪਾ ਬਾਰੇ ਇਸ ਤਰ੍ਹਾਂ ਦਸਦੇ ਹਨ।

ਸੰਨ 1978 ਵਿੱਚ ਸੰਤ ਵੱਸਨ ਸਿੰਘ ਜੀ ਦੀ ਕਮਰ ਵਿੱਚ ਟੀ. ਬੀ. ਦੀ ਤਕਲੀਫ਼ ਹੋ ਗਈ। ਉਹ ਨੌਕਰੀ ਕਰਦੇ ਸਨ। ਕਿਸੇ ਨੂੰ ਬੀਮਾਰੀ ਦਾ ਪਤਾ ਨਹੀਂ ਸੀ ਲਗਦਾ। ਛੇ ਮਹੀਨੇ ਜਗ੍ਹ ਜਗ੍ਹਾ ਤੇ ਭਟਕਦੇ ਰਹੇ। ਕਿਸੇ ਨੇ ਕਹਿਣਾ ਭੂਤ ਚੰਬੜਿਆ ਹੈ। ਕਿਸੇ ਨੇ ਕਹਿਣਾ ਧਰਨ ਸੁਕ ਗਈ ਹੈ। ਹਾਲਤ ਇੰਨੀ ਖਰਾਬ ਹੋ ਗਈ ਸੀ ਕਿ ਆਪਣੀਆਂ ਲੱਤਾਂ ਦੇ ਭਾਰ ਖੜੇ ਵੀ ਨਹੀਂ ਸਨ ਹੋ ਸਕਦੇ। ਬੀਬੀ ਜੀ ਦੇ ਪਿਤਾ ਜੀ ਨੇ ਹੀ ਚੁਕ ਕੇ ਬੱਸ ਜਾਂ ਗਡੀ ਵਿੱਚ ਬਿਠਾਨਾ। ਕੋਈ ਵਿਸ਼ਵਾਸ ਹੀ ਨਹੀਂ ਸੀ ਕਰਦਾ ਕਿ ਇਹ ਠੀਕ ਹੋ ਜਾਣਗੇ। ਉਹਨਾਂ ਨੇ ਭੈਣੀ ਸਾਹਿਬ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਜ ਕੀਤੀ ਕਿ ਜਾਂ ਇਹਨੂੰ ਠੀਕ ਕਰ ਦਿਓ ਜਾਂ ਪਾਰ ਕਰ ਦਿਓ। ਹੁਕਮ ਹੋਇਆ ਕਿ ਚੰਡੀਗੜ੍ਹ ਲੈ ਜਾਓ। ਚੰਡੀਗੜ੍ਹ ਦਾ ਤਾਂ ਇਕ ਬਹਾਨਾ ਹੀ ਸੀ। ਕਿਰਪਾ ਤਾਂ ਆਪਣੀ ਕਰ ਹੀ ਦਿਤੀ ਸੀ।

ਸੱਚੇ ਪਾਤਸ਼ਾਹ ਜੀ ਨੇ ਕੋਲੋਂ ਪੈਸੇ ਦੇ ਕੇ ਇਕ ਚਿੱਠੀ ਸੰਤ ਚੰਨਣ ਸਿੰਘ ਜੀ ਨੂੰ ਲਿਖ ਦਿਤੀ। ਚੰਡੀਗੜ੍ਹ ਪਹੁੰਚ ਕੇ ਸੰਤਾਂ ਨੂੰ ਹਸਪਤਾਲ ਦਾਖਲ ਕਰਾ ਦਿਤਾ। ਹਸਪਤਾਲ ਵਾਲਿਆਂ ਨੇ ਆਪ੍ਰੇਸ਼ਨ ਕਰਕੇ ਗਲੀ ਹੋਈ ਹਡੀ ਕਢ ਦਿਤੀ। ਦੋ ਹਫਤੇ ਬਾਅਦ ਘਰ ਆ ਗਏ। ਬਿਲਕੁਲ ਠੀਕ ਹੋ ਗਏ। ਸਾਲ ਬਾਅਦ ਫਿਰ ਉਹ ਹੀ ਨੌਕਰੀ ਮਿਲ ਗਈ। 2-3 ਸਾਲਾਂ ਬਾਅਦ ਫਿਰ ਦਿਮਾਗੀ ਬੀਮਾਰੀ ਹੋ ਗਈ। ਤਿੰਨ ਮਹੀਨੇ ਨੌਕਰੀ ਤੇ ਨਾ ਜਾ ਸਕੇ। ਉਦੋਂ ਉਹ ਜੀਵਨ ਨਗਰ ਰਹਿੰਦੇ ਸਨ। ਬੀਬੀ ਜੀ ਨੇ ਸੱਚੇ ਪਾਤਸ਼ਾਹ ਜੀ ਅਗੇ ਅਰਜ ਕੀਤੀ । ਹੁਕਮ ਹੋਇਆ ਕਿ ਉਹਨੂੰ ਮੇਰੇ ਕੋਲ ਲੈ ਕੇ ਆਓ। ਸੱਚੇ ਪਾਤਸ਼ਾਹ ਜੀ ਆਪ ਕਾਰ ਵਿਚ ਬੈਠ ਕੇ ਮਸਤਾਨ ਗੜ੍ਹ ਚਲੇ ਗਏ। ਵਸੱਨ ਸਿੰਘ ਜੀ ਟੁਰ ਕੇ ਮਸਤਾਨ ਗੜ੍ਹ ਪਹੁੰਚ ਗਏ। ਸੱਚੇ ਪਾਤਸ਼ਾਹ ਜੀ ਨੇ ਉਹਨਾਂ ਦੀ ਬੀਮਾਰੀ ਬਾਰੇ ਕੋਈ ਬਚਨ ਨਹੀਂ ਕੀਤਾ। ਸਿਰਫ ਇਹ ਹੀ ਹੁਕਮ ਕੀਤਾ ਕਿ ਜਾ ਕੇ ਨੌਕਰੀ ਕਰ। ਇਹ ਨੌਕਰੀ ਨਹੀਂ ਛਡਨੀ। ਉਸੇ ਸਮੇਂ ਬਿਲਕੁਲ ਠੀਕ ਹੋ ਗਏ। ਅਗਲੇ ਦਿਨ ਵਾਪਸ ਨੌਕਰੀ ਤੇ ਵੀ ਪਹੁੰਚ ਗਏ। ਜਾ ਕੇ ਤਿੰਨ ਮਹੀਨੇ ਦੀ ਤਨਖਾਹ ਵੀ ਮਿਲ ਗਈ। ਉਸ ਤੋਂ ਬਾਅਦ ਹੁਣ ਤਕ ਬਿਲਕੁਲ ਠੀਕ ਹਨ। ਧੰਨ ਧੰਨ ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ। ਉਹ "ਸਤਿਗੁਰੂ ਕਰਨ ਕਾਰਣ ਸਮਰਥ ਪ੍ਰਭ ਜੋ ਕਰੇ ਸੁ ਹੋਈ। ਖਿਨ ਮਹਿ ਥਾਪਿ ਉਥਾਪਦਾ ਤਿਸੁ ਬਿਨੁ ਨਹੀਂ ਕੋਈ।।" ਹੇ ਸਤਿਗੁਰੂ ਜੀ ਆਪ ਜੀ ਦੇ ਚਰਨਾਂ ਤੇ ਅਨੇਕਾਂ ਵਾਰੀ ਡੰਡਉਤ ਬੰਦਨਾ।

------

# ਜਿਥੇ ਔਖੀ ਬਣਦੀ ਭੀੜ ਉਥੇ ਸਤਿਗੁਰੂ ਚਾਹੀਦਾ

ਸਤਿਗੁਰੂ ਸਦਾ ਹੀ ਬਾਣੇ ਬਿਰਦ ਦੀ ਲਾਜ ਰੱਖਦਾ ਹੈ। ਕਨੇਡਾ ਵਿੱਚ ਰਹਿਣ ਵਾਲੇ ਇਕ ਸਿੱਖ ਬਚਿੱਤਰ ਸਿੰਘ ਜੀ ਦਾ ਪਿਛੋਕੜ ਨਾਮਧਾਰੀ ਹੈ। ਪਰ ਉਹ ਮਾਸ ਸ਼ਰਾਬ ਖਾਣ ਪੀਣ ਵਾਲੇ ਅਤੇ ਦਾੜ੍ਹੀ ਕੇਸ ਕਟਵਾਉਣ ਵਾਲੇ ਬਣ ਗਏ। ਉਹ ਟੋਪੀ ਵੀ ਪਾਂਦੇ ਸਨ। ਸਤਿਗੁਰੂ ਜੀ ਨੇ ਕਿਰਪਾ ਕੀਤੀ ਅਤੇ ਉਹ ਸਤਿਗੁਰੂ ਦੇ ਚਰਨਾਂ ਨਾਲ ਜੁੜ

ਗਏ। ਉਹ ਸੰਨ 1987 ਦੀ ਇਕ ਘਟਨਾ ਦਸਦੇ ਹਨ ਜਦੋਂ ਉਹ ਸਤਿਗੁਰੂ ਜੀ ਦੀ ਕਿਰਪਾ ਨਾਲ ਸਿੱਖੀ ਬਾਣਾ ਧਾਰਨ ਕਰ ਚੁੱਕੇ ਸੀ। ਉਹ ਕਨੇਡਾ ਵਿੱਚ ਟੈਕਸੀ ਚਲਾਉਂਦੇ ਸਨ। ਇਕ ਦਿਨ ਰਾਤ ਦੇ ਕੋਈ ਡੇਢ ਕੁ ਵਜੇ ਉਹ ਸਵਾਰੀ ਨੂੰ ਛਡ ਕੇ ਵਾਪਸ ਆ ਰਹੇ ਸਨ ਤਾਂ ਇਕ ਚੁਰਸਤੇ ਤੇ ਬੱਤੀਆਂ ਸਨ। ਉਹਨਾਂ ਦੇ ਕੋਲ ਦੋ ਆਦਮੀ ਖਲੋਤੇ ਠੰਢ ਨਾਲ ਕੰਬ ਰਹੇ ਸਨ। ਉਹਨਾਂ ਦੇ ਹੱਥ ਦੇਣ ਤੇ ਉਹਨਾਂ ਨੇ ਗੱਡੀ ਰੋਕ ਲਈ। ਬਚਿੱਤਰ ਸਿੰਘ ਜੀ ਨੇ ਪੁਛਿਆ ਕਿ ਕਿੱਥੇ ਜਾਣਾ ਹੈ? ਜਿਥੇ ਉਹਨਾਂ ਨੇ ਦਸਿਆ ਉਹ ਉਧਰ ਵਲ ਚਲ ਪਏ। ਕੋਈ ਦਸਾਂ ਕੁ ਮਿੰਟਾਂ ਬਾਅਦ ਉਹਨਾਂ ਦੋਹਾਂ ਨੇ ਚਾਕੂ ਕਢ ਲਏ ਅਤੇ ਉਹਨਾਂ ਨੂੰ ਮਾਰਨ ਲਈ ਅਗੇ ਵਧੇ। ਬਚਿੱਤਰ ਸਿੰਘ ਜੀ ਨੇ ਗਡੀ ਵਿੱਚ ਲਗੀ ਬੁਲੇਟ ਪਰੂਫ ਸ਼ੀਲਡ ਉਤੇ ਚੁਕ ਦਿੱਤੀ ਅਤੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਕੀਤੀ ਕਿ ਹੇ ਸਤਿਗੁਰੂ ਜੀ ਮੈਨੂੰ ਬਲ ਬਖਸ਼ੋ। ਅਰਦਾਸ ਕਰਦਿਆਂ ਹੀ ਉਹਨਾਂ ਦਾ ਸਰੀਰ ਬੱਜਰ ਵਰਗਾ ਬਣ ਗਿਆ ਜਦੋਂ ਉਹਨਾਂ ਨੇ ਪਿਛੇ ਵਲ ਵੇਖਿਆ ਤਾਂ ਉਹ ਬੜੇ ਡਰੇ ਹੋਏ ਬੈਠੇ ਸਨ। ਸਤਿਗੁਰੂ ਜੀ ਨੇ ਉਹਨਾਂ ਨੂੰ ਪਤਾ ਨਹੀਂ ਕੀ ਵਿਖਾਇਆ। ਫਿਰ ਬਚਿੱਤਰ ਸਿੰਘ ਜੀ ਦੇ ਮਨ ਵਿੱਚ ਵਿਚਾਰ ਆਇਆ ਅਤੇ ਉਹਨਾਂ ਨੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਕੀਤੀ ਕਿ ਹੇ ਸਤਿਗੁਰੂ ਜੀ ਜੇ ਮੈਂ ਇਹਨਾਂ ਨਾਲ ਲੜਾਂਗਾ ਤੇ ਫਿਰ ਕੋਰਟ ਕਚਹਿਰੀ ਵਿੱਚ ਖੁਆਰ ਹੋਵਾਂਗਾ ਤੇ ਪੈਸੇ ਵੀ ਖਰਾਬ ਕਰਾਂਗਾ। ਆਪ ਹੀ ਕਿਰਪਾ ਕਰਕੇ ਇਹਨਾਂ ਨੂੰ ਸੁਮੱਤ ਬਖ਼ਸ਼ੋ। ਇਹ ਅਰਦਾਸ ਕਰਦਿਆਂ ਹੀ ਉਹਨਾਂ ਦਾ ਸਰੀਰ ਨਾਰਮਲ ਹੋ ਗਿਆ। ਉਹ ਬੰਦੇ ਵੀ ਅਰਾਮ ਨਾਲ ਬੈਠੇ ਰਹੇ। ਜਦੋਂ ਉਹਨਾਂ ਦੀ ਦਸੀ ਹੋਈ ਜਗ੍ਹਾ ਤੇ ਪਹੁੰਚੇ ਤਾਂ ਉਹਨਾਂ ਬੰਦਿਆਂ ਨੇ ਬਚਿੱਤਰ ਸਿੰਘ ਜੀ ਨੂੰ ਪੈਸੇ ਵੀ ਦਿਤੇ ਅਤੇ ਉਹਨਾਂ ਕੋਲੋਂ ਮਾਫੀ ਵੀ ਮੰਗੀ। ਬਚਿੱਤਰ ਸਿੰਘ ਜੀ ਨੇ ਸਤਿਗੁਰੂ ਜੀ ਦਾ ਲਖ ਲਖ ਧੰਨਵਾਦ ਕੀਤਾ ਅਤੇ ਆਪਣੇ ਘਰ ਨੂੰ ਚਲੇ ਗਏ।

ਐਸੇ ਹਨ ਸਾਡੇ ਸਤਿਗੁਰੂ ਜਗਜੀਤ ਸਿੰਘ ਜੀ ਦਰ ਆਇਆਂ ਦੀ ਰਖਿਆ ਕਰਨ ਵਾਲੇ। ਸਾਡੀ ਉਹਨਾਂ ਦੇ ਚਰਨਾਂ ਤੇ ਕੋਟਾਨ ਕੋਟ ਨਮਸਕਾਰ ਹੈ।

------

# ਇਛਾ ਪੂਰਕ ਸਰਬ ਸੁਖਦਾਤਾ ਹਰਿ ਜਾ ਕੈ ਵਸਿ ਹੈ ਕਾਮ ਧੇਨਾ।।

ਸਤਿਗੁਰੂ ਜਗਜੀਤ ਸਿੰਘ ਜੀ ਸੁੱਖਾਂ ਦੇ ਦਾਤੇ ਹਨ ਉਹ ਇੱਛਾ ਪੂਰਕ ਹਨ। ਉਹ ਸਿੱਖਾਂ ਦੀ ਇਛਾ ਕਿਸ ਤਰ੍ਹਾਂ ਪੂਰੀ ਕਰਦੇ ਹਨ। ਇਕ ਆਪ ਬੀਤੀ ਸਾਖੀ ਲਿਖ ਰਹੀ ਹਾਂ:-

ਵਿਆਹ ਤੋਂ ਪਹਿਲਾਂ ਮੈਂ ਸਰਸੇ ਰਹਿੰਦੀ ਸਾਂ। ਉਥੇ ਰਹਿੰਦਿਆਂ ਆਪਣੇ ਮਾਤਾ ਜੀ ਅਤੇ ਵਡੀ ਭੈਣ ਜੀ ਦੇ ਨਾਲ ਰੋਜ਼ ਸਵੇਰੇ ਗੁਰਦੁਆਰੇ ਆਸਾ ਦੀ ਵਾਰ ਵਿੱਚ ਜਾਣ ਦੀ ਆਦਤ ਪਈ ਹੋਈ ਸੀ। ਸੰਨ 1960 ਵਿੱਚ ਮੇਰਾ ਵਿਆਹ ਹੋ ਗਿਆ ਅਤੇ ਮੈਂ ਸ਼ਿਮਲੇ ਆ ਗਈ । ਉਥੇ ਸਾਡੇ ਤੋਂ ਬਗੈਰ ਕੋਈ ਨਾਮਧਾਰੀ ਪਹਿਰਾਵੇ ਵਾਲਾ ਨਹੀਂ ਸੀ ਰਹਿੰਦਾ।

ਕਿਸੇ ਨਾਮਧਾਰੀ ਸਿਖ ਸਾਧ ਦੇ ਦਰਸ਼ਨ ਵੀ ਦੁਰਲੱਭ ਹੋ ਗਏ। ਇਸ ਕਰਕੇ ਮਨ ਬੜਾ ਉਦਾਸ ਰਹਿਣ ਲਗ ਪਿਆ।

ਇਹ ਕੋਈ 1968-69 ਸੰਨ ਦੇ ਨੇੜੇ ਦੀ ਗਲ ਹੈ ਕਿ ਅਸੀਂ ਮੰਡੀ ਗਏ। ਉਥੇ ਸੱਚੇ ਪਾਤਸ਼ਾਹ ਜੀ ਦੀ ਕੋਠੀ ਦਰਸ਼ਨ ਕਰਨ ਗਏ ਤਾਂ ਵੇਖਿਆ ਕਿ ਸੰਗਤ ਮਿਟੀ ਢੋਣ ਦੀ ਸੇਵਾ ਕਰ ਰਹੀ ਸੀ। ਬੜਾ ਹੀ ਵਧੀਆ ਨਜ਼ਾਰਾ ਬਣਿਆ ਹੋਇਆ ਸੀ। ਸੱਚੇ ਪਾਤਸ਼ਾਹ ਜੀ ਦੇ ਅਤੇ ਸਾਰੇ ਗੁਰੂ ਪਰਵਾਰ ਦੇ ਖੁਲ੍ਹੇ ਦਰਸ਼ਨ ਹੋ ਰਹੇ ਸਨ। ਸਾਨੂੰ ਤਾਂ ਇਹ ਇਕ ਦੁਰਲਭ ਨਜ਼ਾਰਾ ਹੀ ਜਾਪਿਆ। ਅਸੀਂ ਵੀ ਸੇਵਾ ਕਰਨ ਵਾਲਿਆਂ ਵਿੱਚ ਸ਼ਾਮਲ ਹੋ ਗਏ। ਸੇਵਾ ਕਰਨ ਤੋਂ ਬਾਅਦ ਅਸੀਂ ਕੋਠੀ ਦੇ ਦਰਸ਼ਨ ਕਰਨ ਵਾਸਤੇ ਉਤੇ ਚੜ੍ਹੇ। ਉਥੇ ਵਡਾ ਸਾਰਾ ਹਾਲ ਕਮਰਾ ਸੀ। ਉਸ ਕਮਰੇ ਦੇ ਇਕ ਦਰਵਾਜੇ ਰਾਹੀਂ ਅਸੀਂ ਅੰਦਰ ਵੜੇ ਅਤੇ ਦੂਸਰੇ ਦਰਵਾਜੇ ਰਾਹੀਂ ਸੱਚੇ ਪਾਤਸ਼ਾਹ ਜੀ ਅੰਦਰ ਆ ਗਏ। ਅੰਤਰਜਾਮੀ ਸਤਿਗੁਰੂ ਜੀ ਨੇ ਮੇਰੇ ਬਾਰੇ ਪੁਛਿਆ ਕਿ ਬੀਬੀ ਨੇ ਅਗੇ ਕੋਠੀ ਦੇ ਦਰਸ਼ਨ ਨਹੀਂ ਕੀਤੇ ਹੋਏ। ਮੈਂ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਸਾਨੂੰ ਵੀ ਸਾਧ ਸੰਗਤ ਵਿੱਚ ਲੈ ਕੇ ਆਓ। ਹੁਕਮ ਹੋਇਆ ਕਿ ਅਰਦਾਸ ਕਰਿਆ ਕਰ। ਉਸ ਤੋਂ ਬਾਅਦ ਮੈਂ ਰੋਜ ਰਾਤ ਨੂੰ ਕੀਰਤਨ ਸੋਹਿਲੇ ਦਾ ਪਾਠ ਕਰਨ ਤੋਂ ਬਾਅਦ ਅਰਦਾਸ ਕਰਨੀ ਸ਼ੁਰੂ ਕਰ ਦਿਤੀ ਕਿ ਸੱਚੇ ਪਾਤਸ਼ਾਹ ਜੀ ਸਾਨੂੰ ਵੀ ਸਾਧ ਸੰਗਤ ਵਿੱਚ ਲੈ ਕੇ ਆਓ। ਇਸ ਤਰ੍ਹਾਂ ਤਿੰਨ ਚਾਰ ਸਾਲ ਲੰਘ ਗਏ। ਇਕ ਰਾਤ ਮੈਨੂੰ ਸੁਫਨਾ ਆਇਆ ਕਿ ਮੈਂ ਇਕ ਪੈਲੀ ਜਿਹੀ ਦੇ ਕੋਲ ਪੈਰਾਂ ਭਾਰ ਬੈਠੀ ਹੋਈ ਹਾਂ ਅਤੇ ਸੱਚੇ ਪਾਤਸ਼ਾਹ ਜੀ ਵੀ ਮੇਰੇ ਕੋਲ ਹੀ ਆ ਕੇ ਬੈਠ ਜਾਂਦੇ ਹਨ। ਮੈਂ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਆਪਨੇ ਹੁਕਮ ਕੀਤਾ ਸੀ ਕਿ ਅਰਦਾਸ ਕਰਿਆ ਕਰ। ਮੈਂ ਰੋਜ ਅਰਦਾਸ ਕਰਦੀ ਹਾਂ ਪਰ ਮੇਰਾ ਕੁਛ ਨਹੀਂ ਬਣਿਆ। ਉਹਨਾਂ ਨੇ ਹੁਕਮ ਕੀਤਾ ਕਿ ਹੁਣ ਮੈਂ ਕਰਾਂਗਾ। ਬਸ ਇਥੇ ਹੀ ਇਕ ਕਰਿਸ਼ਮਾ ਹੋ ਗਿਆ। ਕੋਈ ਤਿੰਨ ਚਾਰ ਦਿਨ ਬਾਅਦ ਹੀ ਮੇਰੇ ਪਤੀਦੇਵ ਨੂੰ ਮੰਡੀ ਟਰਾਂਸਫਰ ਦੇ ਆਰਡਰ ਆ ਗਏ। ਇਹ ਜਿਥੇ ਨੌਕਰੀ ਕਰਦੇ ਸਨ ਉਹ ਇਕ ਵਖਰਾ ਹੀ ਸੈਂਟਰ ਸੀ। ਉਸ ਸੈਂਟਰ ਦੇ ਇਹ ਆਪ ਹੀ ਇੰਚਾਰਜ ਸਨ। ਇਕ ਬੀਬੀ ਇਹਨਾਂ ਦੀ ਅਸਿਸਟੈਂਟ ਸੀ। ਉਹ ਬਿਲਕੁਲ ਵੀ ਮੰਡੀ ਨਹੀਂ ਸੀ ਜਾਣਾ ਚਾਹੁੰਦੀ। ਉਸਦੀ ਪਹੁੰਚ ਵੀ ਬਹੁਤ ਸੀ। ਪਰ ਸੱਚੇ ਪਾਤਸ਼ਾਹ ਜੀ ਦੀ ਕਿਰਪਾ ਨਾਲ ਜਿਸ ਦਿਨ ਇਹਨਾਂ ਨੂੰ ਟਰਾਂਸਫਰ ਦੀ ਚਿਠੀ ਮਿਲੀ ਉਸ ਦਿਨ ਉਹ ਬੀਬੀ ਛੁੱਟੀ ਤੇ ਸੀ। ਉਸ ਦਿਨ ਛਨਿਛਰ ਵਾਰ ਸੀ। ਇਹਨਾਂ ਨੇ ਝਟਪਟ ਸਾਰੇ ਸੈਂਟਰ ਦਾ ਸਮਾਨ ਇਕ ਮਜਦੂਰ ਦੀ ਮਦਦ ਨਾਲ ਪੈਕ ਕਰ ਲਿਆ ਅਤੇ ਟਰੱਕ ਵੀ ਮੰਗਵਾ ਕੇ ਸਾਰਾ ਸਮਾਨ ਮੰਡੀ ਭੇਜ ਦਿਤਾ ਤਾਂ ਕਿ ਉਸ ਬੀਬੀ ਨੂੰ ਪਤਾ ਲਗਣ ਤੋਂ ਪਹਿਲਾਂ ਹੀ ਸਾਰਾ ਕੰਮ ਹੋ ਜਾਵੇ। ਅਗਲੇ ਦਿਨ ਐਤਵਾਰ ਅਸੀਂ ਘਰ ਦਾ ਸਮਾਨ ਪੈਕ ਕਰਕੇ ਬੱਸ ਤੇ ਚੜ੍ਹ ਕੇ ਮੰਡੀ ਪਹੁੰਚ ਗਏ। ਸੋਮਵਾਰ ਜਦੋਂ ਉਹ ਬੀਬੀ ਦਫਤਰ ਆਈ ਤਾਂ ਉਹ ਬੜੀ ਔਖੀ ਹੋਈ ਕਿ ਇਹ ਸਾਰਾ ਕੁਛ ਕਿਸ ਤਰ੍ਹਾਂ ਹੋ ਗਿਆ ਹੈ। ਇਹ ਕੁਛ ਉਸ ਸੁਫਨੇ ਦੇ ਆਉਣ ਤੋਂ ਬਾਅਦ ਕੋਈ ਸੱਤਾਂ ਕੁ ਦਿਨਾਂ ਦੇ ਅੰਦਰ ਅੰਦਰ ਹੀ ਹੋ ਗਿਆ।

ਸਤਿਗੁਰੂ ਜਗਜੀਤ ਸਿੰਘ ਜੀ ਦੀ ਮਹਿਮਾ ਦਾ ਤਾਂ ਅੰਤ ਹੀ ਨਹੀਂ। "ਇਛਾ ਪੂਰਕ ਸਰਬ ਸੁਖਦਾਤਾ ਹਰਿ ਜਾ ਕੈ ਵਸਿ ਹੇ ਕਾਮਧੇਨਾ।। ਸੋ ਐਸਾ ਹਰਿ ਧਿਆਈਐ

ਮੇਰੇ ਜੀਅੜੇ ਤਾ ਸਰਬ ਸੁਖ ਪਾਵਹਿ ਮੇਰਾ ਮਨਾ।।" ਆਓ ਐਸੇ ਸੁੱਖਾਂ ਦੇ ਦਾਤੇ ਸਰਬ ਕਲਾ ਸਮਰੱਥ ਕੁਲ ਬ੍ਰਹਿਮੰਡ ਦੇ ਮਾਲਕ ਅਕਾਲ ਪੁਰਖ ਦੇ ਸਰਗੁਣ ਸਰੂਪ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਧੰਨ ਧੰਨ ਧੰਨ ਧੰਨ ਕਹਿ ਲਈਏ ਅਤੇ ਉਹਨਾਂ ਦੇ ਚਰਨਾਂ ਤੇ ਸ਼ਰਧਾ ਪੂਰਵਕ ਸੀਸ ਨਿਵਾ ਲਈਏ।

------

# ਪ੍ਰਭ ਕਿਰਪਾ ਤੇ ਬੰਧਨ ਤੂਟੈ

## ਜਾ ਕਉ ਮੁਸਕਲ ਅਤਿ ਬਣੈ ਢੋਈ ਕੋਇਨ ਦੇਇ ।।
## ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ।।
## ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ।।
## ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ।।

ਜਦੋਂ ਬੰਦਾ ਸਾਰੇ ਪਾਸਿਆਂ ਤੋਂ ਨਿਰਾਸ ਹੋ ਕੇ ਸਤਿਗੁਰੂ ਦੇ ਚਰਨਾਂ ਵਿੱਚ ਹਾਜਰ ਹੁੰਦਾ ਹੈ ਤਾਂ ਸਤਿਗੁਰੂ ਜੀ ਉਸਦੀ ਕਿਸ ਤਰ੍ਹਾਂ ਖਲਾਸੀ ਕਰਾਉਂਦੇ ਹਨ। ਇਕ ਵਾਰਤਾ ਪੜ੍ਹੋ:-

ਸੰਤ ਭਗਵੰਤ ਸਿੰਘ ਦਾ ਪਿਤਾ ਪੁਰਖੀ ਨਾਮਧਾਰੀ ਪ੍ਰੀਵਾਰ ਪਿੰਡ ਵਡਾਲਾ ਜੌਹਲ (ਅੰਮ੍ਰਿਤਸਰ) ਵਿਚ ਰਹਿ ਰਿਹਾ ਹੈ। ਜ਼ਿਮੀਦਾਰਾ ਕਾਰੋਬਾਰ ਹੈ। ਵੱਡੇ ਦੋ ਪੁੱਤਰ ਸਰਕਾਰੀ ਨੌਕਰੀ ਕਰਦੇ ਹਨ ਅਤੇ ਛੋਟੇ ਦੋ ਪੁੱਤਰ ਖੇਤੀਬਾੜੀ ਦਾ ਕੰਮ ਸਾਂਭਦੇ ਹਨ। ਭਗਵੰਤ ਸਿੰਘ ਜੀ ਦੇ ਮਾਤਾ ਜੀ ਬਹੁਤ ਸ਼ਰਧਾ ਵਾਲੇ ਭਜਨੀਕ ਸਨ। ਅਗੋਂ ਇਹਨਾਂ ਦੀ ਸੁਪਤਨੀ ਵੀ ਬਹੁਤ ਗੁਰਮੁਖ ਪਰਿਵਾਰ ਵਿਚੋਂ ਨੇਕ ਇਸਤਰੀ ਹੈ। ਅੱਜ ਤੋਂ ਬਾਰਾਂ ਕੁ ਸਾਲ ਪਹਿਲਾਂ 1998 ਸੰਨ ਵਿੱਚ ਇਹਨਾਂ ਦਾ ਪਿੰਡ ਦੇ ਹੀ ਇਕ ਜ਼ਿਮੀਂਦਾਰ ਨਾਲ ਜ਼ਮੀਨ ਦੀ ਵੱਟ ਤੋਂ ਝਗੜਾ ਹੋ ਗਿਆ। ਜਿਸ ਵਿੱਚ ਦੋਹਾਂ ਪਾਰਟੀਆਂ ਨੂੰ ਸੱਟਾਂ ਲਗ ਗਈਆਂ। ਰਾਜੀਨਾਮਾ ਨਾ ਹੋਣ ਕਾਰਨ ਸੰਤ ਭਗਵੰਤ ਸਿੰਘ ਅਤੇ ਉਸਦੇ ਤਿੰਨਾਂ ਪੁੱਤਰਾਂ ਤੇ ਧਾਰਾ 326 IPC ਦਾ ਕੇਸ ਅਦਾਲਤ ਵਿੱਚ ਚਲ ਪਿਆ। ਹੇਠਲੀ ਅਦਾਲਤ ਨੇ ਵੱਡਾ ਪੁੱਤਰ ਜੋ ਨੌਕਰੀ ਕਰਦਾ ਹੈ ਉਸ ਨੂੰ ਬਰੀ ਕਰ ਦਿਤਾ ਅਤੇ ਬਾਕੀਆਂ ਨੂੰ ਤਿੰਨ ਤਿੰਨ ਸਾਲ ਦੀ ਕੈਦ ਦੀ ਸਜ਼ਾ ਸੁਣਾਈ। ਜਮਾਨਤਾਂ ਕਰਵਾ ਕੇ ਇਹਨਾਂ ਨੇ ਸ਼ੈਸ਼ਨ ਅਦਾਲਤ ਵਿੱਚ ਅਪੀਲ ਕਰ ਦਿਤੀ। ਅਪੀਲ ਦਾ ਫੈਸਲਾ ਹੋਣ ਤੋਂ ਕੁਛ ਦਿਨ ਪਹਿਲਾਂ ਇਹਨਾਂ ਸਾਰਿਆਂ ਨੇ ਸ੍ਰੀ ਭੈਣੀ ਸਾਹਿਬ ਪਹੁੰਚ ਕੇ ਜਥੇਦਾਰ ਨਿਸ਼ਾਨ ਸਿੰਘ ਤਲਵੰਡੀ ਨੂੰ ਨਾਲ ਲੈ ਕੇ ਕੋਠੀ ਜਾ ਕੇ ਪਾਤਸ਼ਾਹ ਜੀ ਨੂੰ ਅਰਜ ਕੀਤੀ ਕਿ ਗਰੀਬ ਨਿਵਾਜ ਸਾਡੇ ਤੇ ਕਿਰਪਾ ਕਰੋ। ਸਾਡਾ ਬਚਾਅ ਹੋਵੇ ਜੀ। ਹਜੂਰੀ ਸੇਵਕ ਨੇ ਇਹ ਅਰਜ਼ ਪਾਤਸ਼ਾਹ ਜੀ ਨੂੰ ਦਸੀ ਅਤੇ ਇਹ ਸਾਰੇ ਮੱਥਾ ਟੇਕ ਕੇ ਪਿਛੇ ਹਟ ਗਏ ਅਤੇ ਵਾਪਸ ਟੁਰ ਪਏ। ਸਤਿਗੁਰੂ ਜੀ ਦਿਆਲਤਾ ਦੇ ਘਰ ਵਿੱਚ ਆਏ ਅਤੇ ਸੇਵਕ ਨੂੰ ਹੁਕਮ ਕੀਤਾ ਕਿ ਜਿਨ੍ਹਾਂ ਨੇ ਕੇਸ

ਬਾਰੇ ਅਰਜ ਕੀਤੀ ਹੈ ਉਹਨਾਂ ਨੂੰ ਬੁਲਾਓ। ਹਜ਼ੂਰੀ ਸੇਵਕਾਂ ਨੇ ਹੁਕਮ ਮੰਨਦੇ ਹੋਏ ਸੰਤ ਭਗਵੰਤ ਸਿੰਘ ਜੀ ਅਤੇ ਉਹਨਾਂ ਦੇ ਪੁੱਤਰਾਂ ਨੂੰ ਅਵਾਜ ਦਿਤੀ ਕਿ ਤੁਹਾਨੂੰ ਸਤਿਗੁਰੂ ਜੀ ਨੇ ਬੁਲਾਇਆ ਹੈ। ਸਾਰੇ ਦੌੜ ਕੇ ਪਿਛੇ ਆਏ ਅਤੇ ਸਨਮੁਖ ਖੜੇ ਹੋ ਗਏ। ਪਾਤਸ਼ਾਹ ਜੀ ਨੇ ਅੰਦਰੋਂ ਸੇਵਕ ਨੂੰ ਕਿਹਾ ਕਿ ਪੁਛੋ ਕੇਸ ਕਾਹਦਾ ਚਲਦਾ ਹੈ? ਇਹਨਾਂ ਨੇ ਅਰਜ ਕੀਤੀ ਕਿ ਜੀ ਫੌਜ਼ਦਾਰੀ ਦਾ ਕੇਸ ਹੈ। ਪਾਤਸ਼ਾਹ ਜੀ ਨੇ ਫਿਰ ਪੁਛਿਆ ਕਿ ਕਿਸਦੇ ਨਾਲ ਚਲਦਾ ਹੈ ਕੇਸ? ਇਹਨਾਂ ਨੇ ਦਸਿਆ ਕਿ ਪਿੰਡ ਦਾ ਹੀ ਬੰਦਾ ਹੈ। ਪਾਤਸ਼ਾਹ ਜੀ ਨੇ ਫਿਰ ਬਚਨ ਕੀਤਾ ਕਿ ਨਾਮਧਾਰੀ ਹੈ ਕਿ ਗੈਰ ਨਾਮਧਾਰੀ? ਇਹਨਾਂ ਨੇ ਦਸਿਆ ਕਿ ਜੀ ਉਹ ਗੈਰ ਨਾਮਧਾਰੀ ਹੈ। ਪਾਤਸ਼ਾਹ ਜੀ ਨੇ ਫਿਰ ਪੁਛਿਆ ਕਿ ਉਸਦਾ ਨਾਮ ਕੀ ਹੈ। ਇਹਨਾਂ ਨੇ ਅਰਜ ਕੀਤੀ ਕਿ ਜੀ ਉਸਦਾ ਨਾਮ ਕਮਰ ਸਿੰਘ ਹੈ। ਇਹ ਸੁਣ ਕੇ ਪਾਤਸ਼ਾਹ ਜੀ ਨੇ ਅਰਜ ਪ੍ਰਵਾਨ ਕਰ ਲਈ ਅਤੇ ਉਹ ਸਾਰੇ ਵਾਪਸ ਆ ਗਏ। ਇਹਨਾਂ ਦੇ ਮਨਾਂ ਨੂੰ ਬਹੁਤ ਚੈਨ ਆਇਆ ਕਿ ਕ੍ਰਿਪਾ ਕਰਕੇ ਆਪ ਬਚਨ ਕੀਤੇ ਹਨ ਦਇਆ ਕਰਨਗੇ।

ਫੈਸਲੇ ਦੀ ਤਰੀਕ ਤੇ ਸਾਰੇ ਅਦਾਲਤ ਪਹੁੰਚ ਗਏ। ਜੱਜ ਨੇ ਇਕ ਹਫਤਾ ਤਰੀਕ ਅਗੇ ਪਾ ਦਿਤੀ ਅਤੇ ਹੁਕਮ ਕੀਤਾ ਕਿ 23.4.2010 ਨੂੰ ਸਾਰੇ ਦੋਸ਼ੀ ਅਦਾਲਤ ਵਿਚ ਹਾਜ਼ਰ ਹੋਣ। ਅਦਾਲਤ ਦੇ ਵਕੀਲ ਤੇ ਹੋਰ ਕਰਮਚਾਰੀ ਕਹਿ ਰਹੇ ਸਨ ਕਿ ਤੁਹਾਡਾ ਬਚਾਅ ਨਹੀਂ ਹੋਣਾ। ਜੱਜ ਬਹੁਤ ਸਖ਼ਤ ਹੈ। ਫੈਸਲੇ ਦੀ ਤਰੀਕ ਤੇ ਜਦੋਂ ਫਿਰ ਸਾਰੇ ਹਾਜਰ ਹੋਏ ਤਾਂ ਜੱਜ ਨੇ ਕਿਹਾ ਕਿ ਤੁਸੀਂ ਜਿਹੜੀ ਰੋਟੀ ਪਾਣੀ ਖਾਣਾ ਪੀਣਾ ਹੈ ਖਾ ਲਵੋ ਅਤੇ ਠੀਕ ਦੋ ਵਜੇ ਹਾਜਰ ਹੋਵੋ। ਇਹ ਸੁਣਕੇ ਸਾਰੇ ਸਮਝ ਗਏ ਕਿ ਜੱਜ ਸਜਾ ਹੀ ਦੇਵੇਗੀ। ਮਨ ਡਰ ਰਹੇ ਸੀ । ਜਦੋਂ ਦੋ ਵਜੇ ਪੇਸ਼ ਹੋਏ ਤਾਂ ਜੱਜ ਨੇ ਫੈਸਲਾ ਸੁਣਾਉਣਾ ਸ਼ੁਰੂ ਕੀਤਾ। ਜੱਜ ਇਹ ਬੋਲ ਰਹੀ ਸੀ ਕਿ ਮੈਂ ਤਿੰਨੇ ਦੋਸ਼ੀ ਇਸ ਕੇਸ ਵਿੱਚੋਂ ਬਰੀ ਕਰਦੀ ਹਾਂ। ਇਹ ਸੁਣ ਕੇ ਸਾਰਿਆਂ ਦੀਆਂ ਅੱਖਾਂ ਵਿੱਚ ਖੁਸ਼ੀ ਦੇ ਹੰਝੂ ਵਹਿ ਰਹੇ ਸੀ ਅਤੇ ਸਤਿਗੁਰੂ ਜੀ ਦਾ ਧੰਨਵਾਦ ਕਰ ਰਹੇ ਸੀ ਕਿ ਤੁਸੀਂ ਆਪਣੇ ਪੰਥ ਦੀ ਲਾਜ ਰਖੀ ਹੈ। ਜੱਜ ਨੇ ਕੁਝ ਲਿਖਤੀ ਕਾਰਵਾਈ ਕਰਾਈ ਅਤੇ ਸਾਰੇ ਘਰ ਵਾਪਸ ਆ ਗਏ।

ਕੁਝ ਦਿਨਾਂ ਬਾਅਦ ਸੰਤ ਭਗਵੰਤ ਸਿੰਘ ਜੀ ਨੂੰ ਸੱਚੇ ਪਾਤਸ਼ਾਹ ਜੀ ਨੇ ਰਾਤ ਨੂੰ ਦਰਸ਼ਨ ਦਿਤੇ। ਉਹਨਾਂ ਨੇ ਵੇਖਿਆ ਕਿ ਜੱਜ ਦੀ ਕੁਰਸੀ ਤੇ ਸੱਚੇ ਪਾਤਸ਼ਾਹ ਜੀ ਆਪ ਬੈਠੇ ਹਨ ਅਤੇ ਜੱਜ ਹੱਥ ਜੋੜ ਕੇ ਕੋਲ ਖਲੋਤੀ ਹੈ। ਪਾਤਸ਼ਾਹ ਜੀ ਨੇ ਆਪਣੇ ਹਸਤ ਕਮਲ ਦੀ ਉਂਗਲੀ ਕਰਕੇ ਕਿਹਾ ਕਿ ਮੈਂ ਇਹ ਤਿੰਨੇ ਬਰੀ ਕੀਤੇ ਹਨ। ਫਿਰ ਇਹ ਦ੍ਰਿਸ਼ ਅਲੋਪ ਹੋ ਗਿਆ। ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਜਿਹੜੇ ਪੰਜਵੇਂ ਪਾਤਸ਼ਾਹ ਦੀ ਰਚੀ ਗੁਰਬਾਣੀ ਅਨੁਸਾਰ ਆਪਣੇ ਸਿੱਖਾਂ ਨੂੰ ਕੈਦ ਤੋਂ ਮੁਕਤੀ ਦਿਵਾਉਂਦੇ ਹਨ।

ਪ੍ਰਭ ਕਿਰਪਾ ਤੇ ਬੰਧਨ ਤੂਟੇ।। ਗੁਰਪ੍ਰਸਾਦਿ ਨਾਨਕ ਹਉ ਛੂਟੈ।। ਸਾਡੀ ਉਹਨਾਂ ਦੇ ਚਰਨਾਂ ਤੇ ਅਨਿਕ ਬਾਰ ਡੰਡਉਤ ਬੰਦਨਾ ਹੈ। ਹੇ ਸਰਬ ਕਲਾ ਸਮਰੱਥ ਸਤਿਗੁਰੂ ਜੀ ਆਪਣੀ ਕਿਰਪਾ ਕਰਕੇ ਸਾਨੂੰ ਡੋਲਨ ਤੋਂ ਬਚਾਈ ਰਖੋ।

------

# ਭਏ ਕ੍ਰਿਪਾਲ ਗੋਵਿੰਦ ਗੁਸਾਈ ॥
# ਮੇਘੁ ਵਰਸੈ ਸਭਨੀ ਥਾਈ ॥
# ਦੀਨ ਦਇਆਲ ਸਦਾ ਕਿਰਪਾਲਾ ਠਾਢਿ ਪਾਈ ਕਰਤਾਰੇ ਜੀਉ ।

ਸਤਿਗੁਰੂ ਜਗਜੀਤ ਸਿੰਘ ਜੀ ਸੋਲਾਂ ਕਲਾਂ ਸੰਪੂਰਨ ਸਤਿਗੁਰੂ ਜੀ ਹਨ । ਉਹ ਅਨੰਤ ਕਲਾ ਦੇ ਮਾਲਿਕ ਹਨ । ਭੈਣੀ ਸਾਹਿਬ ਰਹਿਣ ਵਾਲੇ ਡਾਕਟਰ ਇਕਬਾਲ ਸਿੰਘ ਜੀ ਉਹਨਾਂ ਦੀ ਕਿਰਪਾ ਬਾਰੇ ਸਾਖੀ ਇਸ ਤਰ੍ਹਾਂ ਦਸਦੇ ਹਨ _

ਇਹ ਉਹਨਾਂ ਦੀ ਹੱਡਬੀਤੀ ਘਟਨਾ ਜੂਨ 2001 ਦੀ ਹੈ । ਉਹ ਸੱਚੇ ਪਾਤਸ਼ਾਹ ਜੀ ਨੂੰ ਮਾਲਸ਼ ਕਰਨ ਵਾਸਤੇ ਸੱਚੇ ਪਾਤਸ਼ਾਹ ਜੀ ਦੀ ਕੋਠੀ ਗਏ । ਉਸ ਦਿਨ ਅੱਤ ਦੀ ਗਰਮੀ ਪੈ ਰਹੀ ਸੀ । ਕੋਠੀ ਪਹੁੰਚਕੇ ਉਹਨਾਂ ਨਾਲ ਸੱਚੇ ਪਾਤਸ਼ਾਹ ਜੀ ਦੇ ਸੇਵਕ ਨੇ ਗਲ ਕਰਦਿਆਂ ਦਸਿਆ ਕਿ ਉਸਨੇ ਥੋਹੜੀ ਦੇਰ ਪਹਿਲਾਂ ਮੀਟਰ ਵੇਖਿਆ ਸੀ ਤਾਂ ਗਰਮੀ 47 ਡਿਗਰੀ ਸੀ । ਉਸ ਦਿਨ ਮੀਂਹ ਪੈਣ ਦਾ ਵੀ ਕੋਈ ਅਸਾਰ ਨਜ਼ਰ ਨਹੀਂ ਸੀ ਆ ਰਿਹਾ । ਡਾਕਟਰ ਸਾਹਿਬ ਨੇ ਸੱਚੇ ਪਾਤਸ਼ਾਹ ਜੀ ਨੂੰ ਮਾਲਸ਼ ਕਰਦਿਆਂ ਚਰਨਾਂ ਵਿੱਚ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਗਰਮੀ ਬਹੁਤ ਜਿਆਦਾ ਹੈ । ਆਪ ਜੀ ਕਿਰਪਾ ਕਰੋ ਤਾਂ ਮੀਂਹ ਪੈ ਜਾਵੇ । ਆਪ ਜੀ ਨੇ ਇੰਗਲੈਂਡ ਵਿੱਚ ਵੀ ਮੀਂਹ ਪਾਕੇ ਤਪਦੇ ਹਿਰਦੇ ਠਾਰੇ ਸਨ । ਸੱਚੇ ਪਾਤਸ਼ਾਹ ਜੀ ਨੇ ਮੁਸਕਰਾ ਕੇ ਬਚਨ ਕੀਤਾ ਕਿ ਵੇਖੋ ਕੀ ਬਣਦਾ ਹੈ ? ਇਸ ਅਰਜ਼ ਕਰਨ ਤੋਂ ਬਾਅਦ ਅਜੇ ਥੋੜ੍ਹਾ ਸਮਾਂ ਹੀ ਹੋਇਆ ਸੀ ਕਿ ਕੁਛ ਆਵਾਜ਼ ਜਿਹੀ ਆਈ । ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਕਾਹਦੀ ਆਵਾਜ਼ ਹੈ ? ਡਾਕਟਰ ਸਾਹਿਬ ਨੇ ਅੰਦਾਜੇ ਨਾਲ ਦੱਸਿਆ ਕਿ ਜਾਪਦਾ ਹੈ ਜਿਵੇਂ ਬਦਲ ਗੱਜਿਆ ਹੈ । ਸੱਚੇ ਪਾਤਸ਼ਾਹ ਜੀ ਨੇ ਫਿਰ ਬਚਨ ਕੀਤਾ। ਵੇਖੋ ਕੀ ਬਣਦਾ ਹੈ । ਮਾਲਸ਼ ਕਰਨ ਤੋਂ ਬਾਅਦ ਜਦੋਂ ਡਾਕਟਰ ਸਾਹਿਬ ਕੋਠੀ ਤੋਂ ਬਾਹਰ ਨਿਕਲੇ ਤਾਂ ਬੜੇ ਹੈਰਾਨ ਹੋਏ ਕਿ ਬੜਾ ਸੰਘਣਾ ਮੀਂਹ ਵਾਲਾ ਬੱਦਲ ਬਣਿਆ ਹੋਇਆ ਸੀ ਅਤੇ ਥੋਹੜਾ ਥੋਹੜਾ ਮੀਂਹ ਸ਼ੁਰੂ ਹੋ ਗਿਆ ਸੀ । ਜਦੋਂ ਉਹ ਕੋਠੀ ਦੇ ਬਾਹਰਲੇ ਗੇਟ ਕੋਲ ਪਹੁੰਚੇ ਤਾਂ ਬਾਰਸ਼ ਬਹੁਤ ਤੇਜ਼ ਹੋ ਗਈ ਸੀ । ਘਰ ਪਹੁੰਚਦਿਆਂ ਬਾਰਸ਼ ਹੋਰ ਤੇਜ਼ ਹੋ ਗਈ ਸੀ । ਉਹਨਾਂ ਨੇ ਮੀਂਹ ਵਿੱਚ ਕੁਰਸੀ ਰਖ ਕੇ ਸੱਚੇ ਪਾਤਸ਼ਾਹ ਜੀ ਦੇ ਰਹਿਮਤਾਂ ਭਰੇ ਮੀਂਹ ਦਾ ਅਨੰਦ ਲਿਆ । ਚਾਰ ਪੰਜ ਘੰਟੇ ਬੜੀ ਤੇਜ਼ ਬਾਰਸ਼ ਹੋਈ । ਪਾਰਕ ਵਿੱਚ ਗਿਠ ਗਿਠ ਪਾਣੀ ਖਲੋ ਗਿਆ । ਸਤਿਗੁਰੂ ਜਗਜੀਤ ਸਿੰਘ ਕਰਨ ਕਾਰਨ ਸਮਰੱਥ ਹਨ । ਉਹ ਧੰਨ ਹਨ । ਇੰਦਰ ਵਿਚਾਰਾ ਤਾਂ ਉਹਨਾਂ ਦੇ ਦਰ ਤੇ ਹੱਥ ਬੰਨ੍ਹ ਕੇ ਖਲੋਤਾ ਹੁੰਦਾ ਹੈ । ਸਾਡੀ ਉਹਨਾਂ ਦੇ ਚਰਨਾਂ ਤੇ ਕੋਟੀ ਕੋਟੀ ਨਮਸਕਾਰ ਹੈ ।

------

# ਆਪਣਾ ਕਾਰਜ ਆਪਿ ਸਵਾਰੇ ਆਪੇ ਧਾਰਨ ਧਾਰੇ

ਸਤਿਗੁਰੂ ਆਪਣੇ ਸਿਖ ਕੋਲੋਂ ਭਜਨ ਬੰਦਗੀ ਜਾਂ ਸੇਵਾ ਆਪੇ ਹੀ ਕਰਵਾਉਂਦਾ ਹੈ। ਸਾਡਾ ਤਾਂ ਸਿਰਫ ਨਾਂ ਹੀ ਹੁੰਦਾ ਹੈ। ਕਰਨ ਕਾਰਨ ਉਹ ਆਪ ਹੀ ਹੁੰਦਾ ਹੈ। ਇਸ ਭਾਵ ਦੀ ਇਕ ਸਾਖੀ ਪੜ੍ਹੋ:-

ਦਿੱਲੀ ਰਹਿਣ ਵਾਲੇ ਇਕ ਗੁਰੂ ਪਿਆਰੇ ਸਿਖ ਅਵਤਾਰ ਸਿੰਘ ਜੀ ਸਪੁੱਤਰ ਲਾਭ ਸਿੰਘ ਜੀ ਦਸਦੇ ਹਨ ਕਿ ਦਿੱਲੀ ਵਿੱਚ ਸਤਿਗੁਰੂ ਜੀ ਦੇ ਦਰਸ਼ਨਾਂ ਨਮਿੱਤ ਅਖੰਤ ਵਰਨੀਆਂ ਹੋ ਰਹੀਆਂ ਸਨ। ਇਹ ਵਾਰਤਾ ਕੋਈ ਸੰਨ 2008 ਦੇ ਲਗਪਗ ਦੀ ਹੈ। ਅਵਤਾਰ ਸਿੰਘ ਜੀ ਵੀ ਰੋਜ਼ ਸਵੇਰੇ 2 ਵਜੇ ਵਰਨੀ ਦੀ ਰੌਲ ਲਗਾਉਂਦੇ ਸਨ। ਉਹ ਸਵੇਰੇ ਇਕ ਵਜੇ ਉਠ ਕੇ ਇਸ਼ਨਾਨ ਪਾਣੀ ਕਰਕੇ 2 ਵਜੇ ਵਰਨੀ ਵਿੱਚ ਪਹੁੰਚ ਜਾਂਦੇ ਸਨ। ਇਕ ਦਿਨ ਉਹਨਾਂ ਦੀ ਘੜੀ ਖਲੋ ਗਈ। ਇਸ ਕਰਕੇ ਇਕ ਵਜੇ ਦਾ ਅਲਾਰਮ ਨਾ ਵਜਿਆ। ਉਹ 1½ ਵਜੇ ਤਕ ਸੁੱਤੇ ਹੀ ਰਹੇ। ਸਤਿਗੁਰੂ ਜੀ ਨੇ ਐਸੀ ਕਿਰਪਾ ਕੀਤੀ ਕਿ ਉਹਨਾਂ ਦੇ ਮੂੰਹ ਦੇ ਉਤੇ ਪਾਣੀ ਦੇ ਛਿੱਟੇ ਪੈਣ ਲਗ ਪਏ। ਉਹ ਝਟਪਟ ਉਠ ਬੈਠੇ ਅਤੇ ਵੇਖਿਆ ਕਿ ਇਕ ਵੱਜ ਚੁੱਕਾ ਸੀ ਪਰ ਘੜੀ 12½ ਤੇ ਹੀ ਖਲੋਤੀ ਸੀ। ਇਹ ਵੇਖ ਕੇ ਉਹਨਾਂ ਦੀ ਹਾਲਤ ਵੈਰਾਗੀ ਹੋ ਗਈ ਕਿ ਸੱਚੇ ਪਾਤਸ਼ਾਹ ਜੀ ਨੇ ਆਪ ਪਾਣੀ ਦੇ ਛਿਟੇ ਮਾਰ ਕੇ ਮੈਨੂੰ ਜਗਾਇਆ ਹੈ। ਉਹਨਾਂ ਨੇ ਉਸੇ ਵੈਰਾਗੀ ਹਾਲਤ ਵਿੱਚ ਹੀ ਉਠਕੇ ਇਸ਼ਨਾਨ ਕੀਤਾ ਅਤੇ ਵਰਨੀ ਵਿੱਚ ਪਹੁੰਚ ਗਏ। ਧੰਨ ਹਨ ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ। ਉਹ ਹਰ ਘੜੀ ਹਰ ਪਲ ਸਾਡੇ ਨਾਲ ਹੀ ਹਨ। ਸਤਿਗੁਰੂ ਜੀ ਕਿਰਪਾ ਕਰਨ ਸਾਨੂੰ ਆਪਣੇ ਦਰਸ਼ਨ ਕਰਨ ਵਾਲੀਆਂ ਅੱਖਾਂ ਬਖ਼ਸ਼ਨ। ਸਾਡੀ ਉਹਨਾਂ ਦੇ ਚਰਨਾਂ ਤੇ ਅਨਿਕ ਵਾਰੀ ਡੰਡਉਤ ਬੰਦਨਾ ਹੈ।

------

# ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ

ਸ੍ਰੀ ਭੈਣੀ ਸਾਹਿਬ ਦੀ ਬਿਰਧਸ਼ਾਲਾ ਵਿੱਚ ਇੱਕ ਬੜੀ ਉੱਚੀ ਬਿਰਤੀ ਵਾਲੇ ਬਿਰਧ ਸੰਤ ਜੋਗਾ ਸਿੰਘ ਜੀ ਰਹਿੰਦੇ ਸਨ। ਉਹਨਾਂ ਨੇ ਪਹਿਲਾਂ ਸਤਿਗੁਰੂ ਪਰਤਾਪ ਸਿੰਘ ਜੀ ਦੇ ਪਿਆਰ ਦਾ ਬੜਾ ਨਿੱਘ ਮਾਣਿਆ ਸੀ। ਹੁਣ ਉਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਿਆਰੇ ਸਿਖ ਹਨ। ਉਹ ਇਕ ਪੁਰਾਣੀ ਯਾਦ ਨੂੰ ਤਾਜ਼ਾ ਕਰਦੇ ਹੋਏ ਇਸ ਤਰ੍ਹਾਂ ਦਸਦੇ ਹਨ -

ਇਕ ਵਾਰੀ ਪਿੰਡ ਕਰੀਵਾਲੇ ਦੇ ਇਕ ਸਿੰਘ ਕਰਨੈਲ ਸਿੰਘ ਜੀ ਨੇ ਅਖੰਡ ਪਾਠ ਕਰਾਇਆ। ਉਹਨਾਂ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਭੋਗ ਤੇ ਦਰਸ਼ਨ ਦੇਣ ਦੀ ਅਰਜ਼ ਕੀਤੀ। ਸੱਚੇ ਪਾਤਸ਼ਾਹ ਜੀ ਨੇ ਦਰਸ਼ਨ ਦੇਣ ਦੀ ਕਿਰਪਾ ਕੀਤੀ।

ਅਰਦਾਸ ਹੋਣ ਲਗਿਆਂ ਇਕ ਪਾਠੀ ਦਰਬਾਰ ਸਾਹਿਬ ਦੀ ਤਾਬਿਆ ਬੈਠਾ ਰਹਿੰਦਾ ਹੈ। ਉਹ ਭੋਗ ਤੋਂ ਬਾਅਦ ਵਾਕ ਲੈਂਦਾ ਹੈ। ਬਾਕੀ ਪਾਠੀਆਂ ਨੇ ਜੋਗਾ ਸਿੰਘ ਜੀ ਨੂੰ ਕਿਹਾ ਕਿ ਦਰਬਾਰ ਸਾਹਿਬ ਦੀ ਤਾਬਿਆ ਤੁਸੀਂ ਬੈਠਿਆ ਜੇ ਅਤੇ ਵਾਕ ਵੀ ਤੁਸੀਂ ਹੀ ਲਿਆ ਜੇ। ਬਾਕੀ ਪਾਠੀਆਂ ਨੂੰ ਪਾਠ ਕਰਦਿਆਂ ਸਤਿਗੁਰੂ ਜੀ ਦੇ ਕੋਲੋਂ ਬੜਾ ਝਾਕਾ ਆਉਂਦਾ ਹੈ। ਸੋ ਉਹ ਹੀ ਤਾਬਿਆ ਬੈਠ ਗਏ। ਜਦੋਂ ਅਰਦਾਸ ਤੋਂ ਬਾਅਦ ਉਹ ਵਾਕ ਲੈਣ ਲਗੇ ਤਾਂ ਵਾਕ ਬੜਾ ਸੌਖਾ ਆਇਆ। "ਅਤਿ ਊਚਾ ਤਾਕਾ ਦਰਬਾਰਾ।। ਅੰਤ ਨਹੀ ਕਿਛ ਪਾਰਾਵਾਰਾ।।" ਉਹਨਾਂ ਦੇ ਮਨ ਵਿੱਚ ਇਹ ਗਲ ਆਈ ਕਿ ਸਤਿਗੁਰੂ ਜੀ ਟੋਕਦੇ ਬੜਾ ਹਨ। ਪਰ ਵਾਕ ਬੜਾ ਸੌਖਾ ਆਇਆ ਹੈ। ਇਸ ਵਿੱਚ ਮੈਂ ਭੁਲਦਾ ਨਹੀਂ। ਸੋ ਸੱਚੇ ਪਾਤਸ਼ਾਹ ਜੀ ਮੈਨੂੰ ਨਹੀਂ ਟੋਕਨਗੇ।

ਉਹ ਦਸਦੇ ਹਨ ਕਿ ਅੰਤਰਜਾਮੀ ਸਤਿਗੁਰੂ ਜੀ ਨੇ ਮੇਰੇ ਮਨ ਦੀ ਬੁਝ ਲਈ ਕਿ ਇਹਨੂੰ ਹੰਕਾਰ ਆ ਗਿਆ ਹੈ। ਚਾਹੀਦਾ ਤਾਂ ਇਹ ਸੀ ਕਿ ਮੈਂ ਅਰਦਾਸ ਕਰਦਾ ਕਿ ਸੱਚੇ ਪਾਤਸ਼ਾਹ ਜੀ ਪਾਠ ਕਰਨ ਦੀ ਬੁੱਧੀ ਬਖਸ਼ੋ। ਪਰ ਹੋਇਆ ਇਸ ਤੋਂ ਉਲਟ। ਹੰਕਾਰ ਆ ਗਿਆ ਕਿ ਮੈਂ ਭੁਲਦਾ ਨਹੀਂ।

ਉਹਨਾਂ ਨੇ ਵਾਕ ਲੈਣਾ ਸ਼ੁਰੂ ਕਰ ਦਿਤਾ ਤੇ ਸਤਿਗੁਰੂ ਜੀ ਨੇ ਟੋਕਨਾ ਸ਼ੁਰੂ ਕਰ ਦਿਤਾ। ਉਹ ਆਪਣੇ ਮਨੋਂ ਬੜੇ ਸਹਿਜ ਨਾਲ ਤੇ ਲਗਾਂ ਮਾਤ੍ਰਾਂ ਲਾ ਕੇ ਪੜ੍ਹਨ ਪਰ ਫਿਰ ਵੀ ਸਤਿਗੁਰੂ ਜੀ ਟੋਕੀ ਜਾਣ। ਉਹਨਾਂ ਨੇ ਸੋਚਿਆ ਕਿ ਇਕੋ ਸਕੂਲ ਦੇ ਪੜ੍ਹੇ ਹੋਏ ਹਾਂ ਫਿਰ ਮੈਨੂੰ ਟੋਕਦੇ ਕਿਉਂ ਹਨ। ਸਤਿਗੁਰੂ ਜੀ ਉਹਨਾਂ ਨੂੰ ਅੱਖਰ ਅਖਰ ਤੇ ਟੋਕੀ ਜਾਣ ਤੇ ਸੰਗਤ ਹੱਸਨ ਲਗ ਪਈ। ਉਹ ਬੜੇ ਸ਼ਰਮਿੰਦੇ ਹੋਏ। ਜਦੋਂ ਸਤਿਗੁਰੂ ਜੀ ਨੇ ਬਹੁਤ ਟੋਕਿਆ ਤਾਂ ਉਹਨਾਂ ਨੇ ਸੋਚਿਆ ਕਿ ਮੈਂ ਮਨ ਵਿੱਚ ਹੰਕਾਰ ਕੀਤਾ ਸੀ ਕਿ ਵਾਕ ਬੜਾ ਸੌਖਾ ਆਇਆ ਹੈ। ਮੈਂ ਭੁਲਦਾ ਨਹੀਂ। ਸੱਚੇ ਪਾਤਸ਼ਾਹ ਜੀ ਮੇਰੇ ਮਨ ਦਾ ਹੰਕਾਰ ਤੋੜ ਰਹੇ ਹਨ। ਉਹਨਾਂ ਨੂੰ ਇਹ ਅਹਿਸਾਸ ਹੋ ਗਿਆ ਕਿ ਮੇਰੇ ਕੋਲੋਂ ਗਲਤੀ ਹੋਈ ਹੈ ਤਾਂ ਉਹ ਮਨ ਵਿੱਚ ਬੜਾ ਪਛਤਾਏ। ਉਧਰੋਂ ਵਾਕ ਵਿੱਚ ਪੰਗਤੀ ਆ ਗਈ ਲਾਖ ਜੋਗੀਸਰ ਕਰਤੇ ਜੋਗਾ।। ਲਾਖ ਭੋਗੀਸਰ ਭੋਗਹਿ ਭੋਗਾ।" ਜਦੋਂ ਉਹਨਾਂ ਦਾ ਮਨ ਨੀਵਾਂ ਹੋ ਗਿਆ। ਉਹਨਾਂ ਨੇ ਇਹ ਪੰਗਤੀ ਪੜ੍ਹੀ ਤਾਂ ਸਤਿਗੁਰੂ ਜੀ ਨੇ ਬਚਨ ਕੀਤਾ ਕਿ ਜੇ ਜੋਗਾ ਏਂ ਤੇ ਪੜ੍ਹੀ ਜਾ। ਫਿਰ ਉਹਨਾਂ ਨੇ ਸਾਰਾ ਵਾਕ ਪੜ੍ਹਿਆ। ਉਹ ਦਸਦੇ ਹਨ ਕਿ ਸਤਿਗੁਰੂ ਜੀ ਨੇ ਉਹਨਾਂ ਦਾ ਹੰਕਾਰ ਤੋੜਿਆ। ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ

------

# ਪਵਿੱਤਰ ਮੁਖਾਰਬਿੰਦ ਤੋਂ ਉਚਾਰੇ ਬਚਨ ਦੀ ਕਰਾਮਾਤ

ਗੁਰਬਾਣੀ ਦਸਦੀ ਹੈ ਕਿ ਬ੍ਰਹਿਮੰਡ ਦੀ ਹਰ ਚੀਜ ਦਾ ਬਿਨਾਸ ਭਾਵੇਂ ਹੋ ਜਾਵੇ ਹੈ ਪਰ ਸਾਧ ਬਚਨ ਬਿਰਥਾ ਨਹੀਂ ਜਾ ਸਕਦਾ। ਫਿਰ ਜੇ ਬਚਨ ਕਰਨ ਵਾਲਾ ਸਾਧਾਂ ਨੂੰ ਬਨਾਉਣ ਵਾਲਾ ਆਪ ਅਕਾਲ ਪੁਰਖ ਹੀ ਹੋਵੇ ਤਾਂ ਉਸਦਾ ਬਚਨ ਕਿਸਤਰ੍ਹਾਂ ਬਿਰਥਾ ਜਾ ਸਕਦਾ ਹੈ। ਇਸ ਦੀ ਪੁਸ਼ਟੀ ਲਈ ਸ੍ਰੀ ਭੈਣੀ ਸਾਹਿਬ ਰਹਿਣ ਵਾਲੇ ਸਨਮਾਨਯੋਗ ਸੂਬਾ ਬਲਵਿੰਦਰ ਸਿੰਘ ਜੀ ਦੀ ਲਿਖੀ ਵਾਰਤਾ ਪੜ੍ਹੋ -

ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਾਵਨ ਪਵਿੱਤਰ ਮੁਖਾਰਬਿੰਦ ਤੋਂ ਸਹਿਜ ਸੁਭਾ ਉਚਾਰਨ ਕੀਤੇ ਬੋਲ ਨੇ ਇਕ ਇਨਸਾਨ ਦੀ ਜ਼ਿੰਦਗੀ ਵਿੱਚ ਇਡਾ ਵਡਾ ਪਲਟਾ ਕਿਸ ਤਰ੍ਹਾਂ ਲਿਆ ਦਿਤਾ ਹਰੇਕ ਸਧਾਰਨ ਵਿਅਕਤੀ ਦੇ ਮਨ ਵਿੱਚ ਹੈਰਾਨੀ ਪਰਗਟ ਕਰਦਾ ਹੈ। ਪੰਜਾਬ ਸਰਕਾਰ ਦੇ ਪਸ਼ੂ ਪਾਲਣ ਵਿਭਾਗ ਦੇ ਉੱਚ ਅਹੁਦੇ ਤੇ ਬਿਰਾਜਮਾਨ ਸ. ਹਰਿੰਦਰਜੀਤ ਸਿੰਘ ਸੰਦਾ ਨਾਲ ਸਬੰਧਤ ਇਹ ਕੌਤਕ ਨਵੰਬਰ 2009 ਵਿੱਚ ਇਸ ਤਰ੍ਹਾਂ ਵਾਪਰਿਆ ਕਿ ਪਸ਼ੂ ਪਾਲਣ ਵਿਭਾਗ ਪੰਜਾਬ ਨੂੰ ਭਾਰਤ ਸਰਕਾਰ ਦੇ ਇਕ ਵਿਸ਼ੇਸ਼ ਆਦੇਸ਼ ਮੁਤਾਬਕ ਕਿ ਪੰਜਾਬ ਵਿੱਚ ਖਾਸ ਕਰਕੇ ਸਾਹੀਵਾਲ ਨਸਲ ਦੀਆਂ ਗਊਆਂ ਦੀ ਨਸਲ ਸੁਧਾਰ ਲਈ ਉਚੇਚੇ ਯਤਨ ਕੀਤੇ ਜਾਣ। ਇਸ ਪ੍ਰੋਗ੍ਰਾਮ ਦੇ ਮੁਤਾਬਕ ਚੰਡੀਗੜ੍ਹ ਤੋਂ ਸ੍ਰ. ਹਰਿੰਦਰਜੀਤ ਸਿੰਘ ਸੰਦਾ, ਜੋ ਉਸ ਵੇਲੇ ਡਿਪਟੀ ਡਾਇਰੈਕਟਰ ਪਸ਼ੂ ਪਾਲਣ ਵਿਭਾਗ ਸਨ, ਸ੍ਰੀ ਭੈਣੀ ਸਾਹਿਬ ਦੀ ਗਊਸ਼ਾਲਾ ਵਿੱਚ ਗਊਆਂ ਅਤੇ ਵੱਛਿਆਂ ਦੀ ਭਾਲ ਵਿੱਚ ਆਏ ਜਿੱਥੋਂ ਉਹਨਾਂ ਨੇ ਸਾਹੀਵਾਲ ਨਸਲ ਦੇ ਕੁਝ ਛੋਟੇ ਵੱਛੇ ਲੈਣ ਦਾ ਫੈਸਲਾ ਲਿਆ। ਜਿਸ ਵੇਲੇ ਇਸ ਸਾਰੇ ਪ੍ਰੋਗ੍ਰਾਮ ਦੀ ਅਰਜ਼ ਕਰਨ ਅਤੇ ਪ੍ਰਵਾਨਗੀ ਲੈਣ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਆਣ ਹਾਜ਼ਰ ਹੋਏ ਤਾਂ ਹਜ਼ੂਰੀ ਸੇਵਕ ਨੇ ਸਾਰੀ ਅਰਜ਼ ਸਤਿਗੁਰੂ ਜੀ ਦੇ ਹਜ਼ੂਰ ਕੀਤੀ ਕਿ ਸ੍ਰ. ਹਰਿੰਦਰਜੀਤ ਸਿੰਘ ਜੀ ਚੰਡੀਗੜ੍ਹ ਤੋਂ ਪੰਜਾਬ ਸਰਕਾਰ ਦੇ ਪਸ਼ੂ ਪਾਲਣ ਮਹਿਕਮੇ ਤੋਂ ਇਥੇ ਸਾਹੀਵਾਲ ਨਸਲ ਸੁਧਾਰ ਲਈ ਵੱਛੇ ਲੈਣ ਲਈ ਆਏ ਹਨ ਅਤੇ ਇਹ ਸਰਕਾਰੀ ਮਹਿਕਮੇ ਦੇ ਡਿਪਟੀ ਡਾਇਰੈਕਟਰ ਹਨ। ਸ੍ਰੀ ਸਤਿਗੁਰੂ ਜੀ ਨੇ ਆਪਣੇ ਪਵਿਤ੍ਰ ਮੁਖਾਰਬਿੰਦ ਤੋਂ ਬਚਨ ਕੀਤਾ ਕਿ ਇਹ ਡਾਇਰੈਕਟਰ ਹਨ। ਸਾਰੇ ਹੈਰਾਨ ਹੋ ਗਏ ਜਦੋਂ ਥੋਹੜੇ ਸਮੇਂ ਬਾਅਦ ਜਲਦੀ ਹੀ ਸ੍ਰ. ਹਰਿੰਦਰਜੀਤ ਸਿੰਘ ਸੰਦਾ ਡਾਇਰੈਕਟਰ ਦੀ ਕੁਰਸੀ ਤੇ ਬਿਰਾਜਮਾਨ ਹੋ ਗਏ। ਫਿਰ ਉਹ ਉਚੇਚੇ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਜੀ ਦਾ ਧੰਨਵਾਦ ਕਰਨ ਆਏ ਤੇ ਅਰਜ਼ ਕੀਤੀ ਕਿ ਇਹ ਸਭ ਆਪ ਜੀ ਦੇ ਕੀਤੇ ਬਚਨ ਦੀ ਬਦੌਲਤ ਹੈ ਕਿ ਮੈਂ ਉੱਚ ਅਹੁਦੇ ਤੇ ਪਹੁੰਚ ਗਿਆ ਹਾਂ ਭਾਵ ਡਾਇਰੈਕਟਰ ਪਸ਼ੂ ਪਾਲਣ ਵਿਭਾਗ ਹਾਂ।

ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾਂ ਤੂ ਸਾਹਿਬ ਗੁਣੀ ਨਿਧਾਨਾ।।
ਤੁਮਰੀ ਮਹਿਮਾ ਬਰਨ ਨ ਸਾਕਉ ਤੂੰ ਠਾਕੁਰ ਊਚ ਭਗਵਾਨਾ।

ਸੱਚੇ ਪਾਤਸ਼ਾਹ ਜੀ ਆਪ ਜੀ ਦੇ ਕੌਤਕਾਂ ਦਾ ਤਾਂ ਅੰਤ ਹੀ ਨਹੀਂ। ਆਪ ਜੀ ਧੰਨ ਹੋ। ਸਾਡੀ ਆਪ ਜੀ ਦੇ ਚਰਨਾਂ ਵਿੱਚ ਕੋਟੀ ਕੋਟੀ ਨਮਸਕਾਰ ਹੈ।

------

# ਭਗਤਾ ਕੀ ਟੇਕ ਤੂੰ ਸੰਤਾ ਕੀ ਓਟ ਤੂੰ ਸਚਾ ਸਿਰਜਨੌਹਾਰਾ ।।

ਸਤਿਗੁਰੂ ਜੀ ਨੇ ਕਿਸੇ ਕਿਸੇ ਦੇ ਮਨ ਵਿੱਚ ਕਿੰਨੀ ਨਿਮਰਤਾ ਅਤੇ ਸ਼ਰਧਾ ਭਰ ਛਡੀ ਹੁੰਦੀ ਹੈ। ਵੇਖ ਸੁਣ ਕੇ ਹੈਰਾਨ ਹੋ ਜਾਈਦਾ ਹੈ। ਗੁਰਬਾਣੀ ਵਿੱਚ ਸਤਿਗੁਰੂ ਜੀ ਦਸਦੇ ਹਨ "ਆਪਸ ਕਉ ਜੋ ਜਾਨੈ ਨੀਚਾ ।। ਸੋਊ ਗਨੀਐ ਸਭ ਤੇ ਊਚਾ"। ਇਹੋ

ਜਿਹੀ ਉੱਚੀ ਸੁੱਚੀ ਭਾਵਨਾ ਵਾਲੇ ਲੁਧਿਆਣੇ ਦੇ ਇਕ ਬੀਬੀ ਅਮਰਦੀਪ ਕੌਰ ਜੀ ਦੀ ਲਿਖੀ ਸਾਖੀ ਉਹਨਾਂ ਦੇ ਆਪਣੇ ਸ਼ਬਦਾਂ ਵਿੱਚ ਹੀ ਪੜ੍ਹੋ:

ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ
ਹੇ ਜਗਜੀਤ, ਅਜੀਤ ਮਹਾਂ ਗੁਰੂ
ਜੀਤ ਰਹੋ ਜਗ ਭੀਤ ਸਦਾ ਹੀ,

ਹੇ ਜਗਜੀਅਤ, ਜਗਤ ਨੂੰ ਜੀਵਤ ਰਖਣ ਵਾਲੇ ਸਤਿਗੁਰੂ ਆਪ ਜੀ ਦੇ ਪਵਿਤਰ ਚਰਨਾਂ ਤੇ ਕੋਟਿ ਕੋਟਿ ਨਮਸਕਾਰ ਪ੍ਰਵਾਨ ਕਰਨਾ।

ਕੋਈ ਵੀ ਗੁਰੂ ਜਸ ਲਿਖ ਨਹੀਂ ਸਕਦਾ। ਉਸਦੀ ਮਹਿਮਾ ਬਿਅੰਤ ਹੈ। ਹਰ ਇਕ ਦਾ ਮਨ ਹੁੰਦਾ ਹੈ ਕਿ ਮੈਂ ਗੁਰੂ ਜਸ ਕਰਾਂ। ਫਿਰ ਥੋਹੜਾ ਜਿਹਾ ਲਿਖਣ ਵਾਸਤੇ ਪ੍ਰਵਾਨਗੀ ਦੇ ਦਿੰਦੇ ਹਨ ਕਿ ਚਲ ਲਿਖ ਲੈ। ਆਪ ਲਿਖਾਉਂਦੇ ਹਨ ਅਸੀਂ ਲਿਖਦੇ ਹਾਂ। ਆਪ ਕਰਾਉਂਦੇ ਹਨ। ਅਸੀਂ ਕਰਦੇ ਹਾਂ।

ਬਿਅੰਤ ਬਿੰਅਤ ਗੁਣ ਤੇਰੇ। ਕੁਛ ਆਪ ਬੀਤੀ ਲਿਖਣ ਨੂੰ ਮਨ ਹੋਇਆ ਕਿ ਪੜ੍ਹ ਕੇ ਕੋਈ ਗੁਰੂ ਚਰਨਾਂ ਨਾਲ ਜੁੜ ਜਾਵੇ।

ਸੰਨ ਯਾਦ ਨਹੀਂ ਸਤਿਗੁਰੂ ਜੀ ਸ਼ਾਮ ਨੂੰ ਖੇਡ ਦੇ ਮੈਦਾਨ ਵਿੱਚ ਖਿਡਾਰੀਆਂ ਨੂੰ ਦਰਸ਼ਨ ਦੇਣ ਦੀ ਕ੍ਰਿਪਾ ਕਰਦੇ ਹੁੰਦੇ। ਕਦੇ ਕਦੇ ਅਸੀਂ ਵੀ ਪਰਵਾਰ ਸਮੇਤ ਦਰਸ਼ਨਾਂ ਦਾ ਆਨੰਦ ਮਾਣਦੇ ਹੁੰਦੇ। ਜਦੋਂ ਤਕ ਸਤਿਗੁਰੂ ਜੀ ਖੇਡ ਦੇ ਮੈਦਾਨ ਵਿੱਚ ਕਿਰਪਾ ਕਰਦੇ ਰਹਿੰਦੇ ਉਨੀ ਦੇਰ ਉਥੋਂ ਜਾਣ ਨੂੰ ਦਿਲ ਨਾ ਕਰਨਾ। ਇਕ ਦਿਨ ਸਤਿਗੁਰੂ ਜੀ ਇਸੇ ਤਰ੍ਹਾਂ ਕਿਰਪਾ ਕਰ ਰਹੇ ਸਨ। ਸੰਗਤ ਵੀ ਥੋਹੜੀ ਬਹੁਤ ਬੈਠੀ ਹੋਈ ਸੀ। ਆਉਂਦੇ ਮੱਥਾ ਟੇਕ ਕੇ ਥੋਹੜੀ ਦੂਰੀ ਤੇ ਬੈਠ ਜਾਂਦੇ। ਜਿਥੋਂ ਸਤਿਗੁਰੂ ਜੀ ਦੇ ਦਰਸ਼ਨ ਹੁੰਦੇ ਰਹਿਣ। ਸਤਿਗੁਰੂ ਜੀ ਕਾਰ ਵਿੱਚ ਬਿਰਾਜਮਾਨ ਹੁੰਦੇ। ਕਿਸੇ ਕਿਸੇ ਤੇ ਖਾਸ ਕਿਰਪਾ ਕਰਕੇ ਉਹਨਾਂ ਨਾਲ ਬਚਨ ਵੀ ਕਰ ਲੈਂਦੇ। ਅਸੀਂ ਲਲਚਾਈਆਂ ਨਜ਼ਰਾਂ ਨਾਲ ਸਤਿਗੁਰੂ ਜੀ ਨੂੰ ਨਿਹਾਰਦੇ ਰਹਿੰਦੇ। ਇਕ ਦਿਨ ਬੈਠਿਆਂ ਬੈਠਿਆਂ ਬੇਟੀ ਨੇ ਪੁਛਿਆ ਮੰਮੀ ਸਤਿਗੁਰੂ ਜੀ ਉਹਨਾਂ ਨਾਲ ਬਚਨ ਕਰਦੇ ਹਨ ਸਾਡੇ ਨਾਲ ਕਿਉਂ ਨਹੀਂ ਕਰਦੇ। ਐਂਵੇ ਸਹਿਜ ਸੁਭਾ ਮੂੰਹੋਂ ਨਿਕਲ ਗਿਆ ਕਿ ਬੱਚੇ ਅਸੀਂ ਤਾਂ ਕੂੜੇ ਵਾਲੇ ਡਬੇ ਹਾਂ। ਜਿਸ ਡਬੇ ਵਿੱਚ ਕੂੜਾ ਪਿਆ ਹੋਵੇ ਹਰ ਕੋਈ ਮੂੰਹ ਪਰ੍ਹਾਂ ਕਰ ਲੈਂਦਾ ਹੈ। ਇੰਨੀ ਗਲ ਮੇਰੀ ਪੂਰੀ ਨਹੀਂ ਸੀ ਹੋਈ ਕਿ ਸਤਿਗੁਰੂ ਜੀ ਨੇ ਆਪ ਕ੍ਰਿਪਾ ਕਰਕੇ ਹਸਤ ਕਮਲ ਨਾਲ ਇਸ਼ਾਰਾ ਕਰਕੇ ਮੈਨੂੰ ਬੁਲਾ ਲਿਆ ਤੇ ਕਿਰਪਾ ਕਰਕੇ ਕਿਹਾ ਕਿ ਇਹ ਬੇਟਾ ਤੁਹਾਡਾ ਹੈ। ਜੋ ਸਾਡਾ 15 ਸਾਲਾਂ ਦਾ ਬੇਟਾ ਸਤਿਗੁਰੂ ਜੀ ਦੀ ਕਿਰਪਾ ਨਾਲ ਸਵਾਰਿਆ ਹੋਇਆ ਕੋਲ ਹੀ ਖੜਾ ਸੀ ਵਲ ਇਸ਼ਾਰਾ ਕਰਕੇ ਪੁਛਿਆ। ਮੈਂ ਆਖਿਆ ਹਾਂ ਜੀ ਆਪ ਜੀ ਦੀ ਕਿਰਪਾ ਹੈ। ਅਸੀਂ ਸਾਰਾ ਪਰਵਾਰ ਸਤਿਗੁਰੂ ਜੀ ਦੀ ਕਾਰ ਕੋਲ ਜਾ ਕੇ ਖਲੋ ਗਏ। ਸਤਿਗੁਰੂ ਜੀ ਨੇ ਫਿਰ ਬਚਨ ਕੀਤਾ ਬੇਟਾ ਆਪਣੇ ਬਾਣੇ ਵਿੱਚ ਰਹਿੰਦਾ ਹੈ। ਮੈਂ ਆਖਿਆ "ਹਾਂ ਜੀ" ਆਪ ਜੀ ਦੀ ਕਿਰਪਾ ਸਦਕਾ।" ਫਿਰ ਸਤਿਗੁਰੂ ਜੀ ਨੇ ਬੇਟੇ ਨੂੰ ਪੁਛਿਆ "ਬਾਣੀ ਪੜ੍ਹਦਾ ਹੁੰਦਾ ਹੈ? ਬੇਟੇ ਨੇ ਕਿਹਾ ਕਿ ਹਾਂ ਜੀ। ਸਤਿਗੁਰੂ ਜੀ ਨੇ ਆਪਣਾ ਹਸਤ ਕਮਲ ਉਪਰ ਚੁਕ ਕੇ ਸ਼ਾਬਾਸ਼ ਦਿਤੀ ਤੇ ਬਚਨ ਕੀਤਾ, "ਸ਼ਾਬਾਸ਼ ਬੇਟੇ। ਸ਼ਾਬਾਸ਼!" ਉਹ ਖੁਸ਼ੀਆ ਬਖ਼ਸ਼ ਕੇ

ਸਤਿਗੁਰੂ ਜੀ ਨੇ ਸਾਡੇ ਜਨਮ ਜਨਮ ਦੇ ਭਰਮ ਕਢ ਦਿਤੇ ਕਿ ਤੁਸੀਂ ਮੇਰੇ ਹੋ ਮੈਂ ਤੁਹਾਨੂੰ ਆਪਣਾ ਬਣਾਇਆ ਹੈ। ਮੇਰੇ ਹੀ ਰਹੋਗੇ। ਬੇਟੇ ਦੀਆਂ ਭੁੱਬਾਂ ਨਿਕਲ ਗਈਆਂ। ਸਾਰਾ ਟੱਬਰ ਵੈਰਾਗੀ ਹੋ ਗਿਆ। ਲੁਧਿਆਣੇ ਵਾਲੇ ਸੂਬਾ ਜੀ ਤੇ ਦਲੀਪ ਸਿੰਘ ਜੀ ਨਾਮਧਾਰੀ ਲੁਧਿਆਣੇ ਵਾਲੇ (ਜਿਹੜੇ ਚੜ੍ਹਾਈ ਕਰ ਗਏ ਹਨ) ਉਹ ਕੋਲ ਹੀ ਖੜੇ ਸਨ ਉਹਨਾਂ ਨੇ ਬੇਟੇ ਨੂੰ ਪਿਆਰ ਗਲਵਕੜੀ ਵਿੱਚ ਲੈ ਲਿਆ ਤੇ ਕਿਹਾ ਕਿ ਇਹ ਬੱਚੇ ਸਤਿਗੁਰੂ ਜੀ ਦੇ ਸ਼ਾਬਾਸ਼ ਦੇ ਹਕਦਾਰ ਹਨ।

ਧੰਨ ਸਤਿਗੁਰੂ ਜਗਜੀਤ ਸਿੰਘ ਜੀ ਅਸੀਂ ਕੀ ਹਾਂ। ਸਾਨੂੰ ਕਿਥੇ ਬਿਠਾ ਦਿੰਦੇ ਹੋ। ਅਸੀਂ ਆਪ ਜੀ ਦੀ ਕਿਰਪਾ ਸਦਕਾ ਆਪ ਜੀ ਦੇ ਆਸਰੇ ਅਸਮਾਨਾਂ ਵਿਚ ਉੱਡਦੇ ਹਾਂ। ਸਾਨੂੰ ਦੁਨੀਆਂ ਦੀ ਨਿੰਦਾ ਕੁਛ ਨਹੀਂ ਕਹਿੰਦੀ। ਸਤਿਗੁਰੂ ਜੀ ਕਿਰਪਾ ਕਰਨ। ਇਹੋ ਜਿਹੀ ਕਿਰਪਾ ਹਰ ਪ੍ਰਾਨੀ ਤੇ ਰਹੇ। ਉਹ ਹਰ ਇਕ ਤੇ ਕਿਰਪਾ ਕਰਦੇ ਹਨ। ਅਸੀਂ ਕਿਰਪਾ ਸਾਂਭ ਨਹੀਂ ਸਕਦੇ। ਸਤਿਗੁਰੂ ਜੀ ਤਾਂ ਘਟ ਘਟ ਵਾਸੀ ਹਨ। ਧੰਨ ਸਤਿਗੁਰੂ ਜਗਜੀਤ ਸਿੰਘ ਜੀ।

------

# ਨਿਹੁੰ ਲਾਇਆ ਜੀ ਮੈਂ ਕਾਰੀਗਰ ਜਾਣਕੇ

ਸਾਡਾ ਨਿਹੁੰ ਸਰੀਰ ਦੇ ਰਚਨਹਾਰ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਜੀ ਨਾਲ ਹੈ। ਇਕ ਲਕੜੀ ਦਾ ਕਾਰੀਗਰ ਲਕੜੀ ਦੇ ਵਲਵਿੰਗ ਕੱਢ ਕੇ ਸਿਧੀ ਕਰ ਲੈਂਦਾ ਹੈ। ਮਕਾਨ ਵਾਲਾ ਮਕਾਨ ਨੂੰ ਸਵਾਰ ਲੈਂਦਾ ਹੈ। ਸਾਡਾ ਕਾਰੀਗਰ ਅਜਿਹਾ ਹੈ ਜਿਹੜਾ ਸਰੀਰ ਦੇ ਵਲ ਵਿੰਗ ਕਢ ਕੇ ਉਹਨੂੰ ਸਵਾਰ ਸਕਦਾ ਹੈ। ਜਿਸ ਬੀਬੀ ਵਾਸਤੇ ਡਾਕਟਰਾਂ ਨੇ ਫੈਸਲਾ ਦੇ ਦਿਤਾ ਹੋਵੇ ਕਿ ਇਹ ਮਾਂ ਨਹੀਂ ਬਣ ਸਕਦੀ। ਇਸਦਾ ਸਰੀਰ ਬੱਚਾ ਪੈਦਾ ਕਰਨ ਦੇ ਯੋਗ ਨਹੀਂ। ਪਰ ਸਤਿਗੁਰੂ ਦੇ ਹੁਕਮ ਅਨੁਸਾਰ ਭਜਨ ਦੀ ਮਾਲਾ ਅਤੇ ਭਗਉਤੀਆਂ ਦੀ ਮਾਲਾ ਕਰਨ ਨਾਲ ਉਸਦੀ ਗੋਦ ਹਰੀ ਹੋ ਜਾਵੇ ਤਾਂ ਇਸ ਤੋਂ ਵਡਾ ਕ੍ਰਿਸ਼ਮਾ ਹੋਰ ਕੀ ਹੋ ਸਕਦਾ ਹੈ। ਇਸਦਾ ਪ੍ਰਤੱਖ ਪ੍ਰਮਾਨ ਥਲੇ ਲਿਖੀ ਸਾਖੀ ਪੜ੍ਹ ਕੇ ਮਿਲਦਾ ਹੈ। ਇਹ ਸਾਖੀ ਬਰਮਿੰਘਮ (ਇੰਗਲੈਂਡ) ਰਹਿਣ ਵਾਲੇ ਬੀਬੀ ਸੁਖਬੀਰ ਕੌਰ ਜੀ ਜਿਹੜੇ ਪਹਿਲਾਂ ਲੁਧਿਆਣੇ ਰਹਿੰਦੇ ਸਨ ਉਹਨਾਂ ਦੀ ਆਪਣੀ ਜਬਾਨੀ ਪੜ੍ਹੋ :-

ਮੇਰੇ ਲੜਕੇ ਗੁਰਪ੍ਰੀਤ ਸਿੰਘ ਦੇਵਗਨ.ਦਾ ਵਿਆਹ ਸੰਨ 2002 ਵਿੱਚ ਹੋਇਆ। ਦੋ ਤਿੰਨ ਸਾਲ ਕੋਈ ਬੱਚਾ ਨਾ ਹੋਇਆ। ਉਸ ਵਕਤ ਲੜਕਾ ਇੰਗਲੈਂਡ ਰਹਿੰਦਾ ਸੀ। ਉਹ ਆਉਂਦਾ ਰਹਿ ਕੇ ਚਲਾ ਜਾਂਦਾ। ਪਰ ਇਸ ਤਰ੍ਹਾਂ ਸਮਾਂ ਲੰਘਦਾ ਗਿਆ। ਅਸੀਂ ਪਹਿਲਾਂ ਮਾਡਲ ਟਾਊਨ ਦੀਪ ਹਸਪਤਾਲ ਵਿੱਚ ਲੜਕੀ ਅਤੇ ਲੜਕੇ ਦਾ ਚੈੱਕਅੱਪ ਕਰਵਾਇਆ ਕਿ ਜੇਕਰ ਕੋਈ ਕਮਜੋਰੀ ਹੋਵੇ ਅਤੇ ਦੁਆਈ ਦੀ ਲੋੜ ਹੋਵੇ ਤਾਂ ਦੁਆਈ ਦੁਆ ਦਿੰਦੇ ਹਾਂ। ਬੱਚਾ ਚਾਹੀਦਾ ਹੈ। ਡਾਕਟਰਾਂ ਨੇ ਕਿਹਾ ਕਿ ਲੜਕਾ ਤਾਂ ਠੀਕ ਹੈ ਪਰ ਲਕੜੀ ਦੀਆਂ ਟਿਊਬਾਂ ਬੰਦ ਹਨ। ਬੱਚਾ ਨਹੀਂ ਹੋ ਸਕਦਾ। ਹਾਂ ਟੈਸਟ ਟਿਊਬ ਬੇਬੀ ਹੋ ਸਕਦਾ ਹੈ। ਅਸੀਂ ਕਿਹਾ ਕਿ ਚਲੋ ਇਕ ਹੋਰ ਡਾਕਟਰ ਇਕਬਾਲ ਸਿੰਘ ਨੂੰ ਵੀ ਵਿਖਾ

ਦਿੰਦੇ ਹਾਂ। ਉਸਨੇ ਵੀ ਬੜੇ ਐਕਸ-ਰੇ ਵਗੈਰਾ ਕਰ ਕੇ ਕਿਹਾ ਕਿ ਟਿਊਬਾਂ ਬੰਦ ਹਨ। ਬੱਚਾ ਨਹੀਂ ਹੋ ਸਕਦਾ। ਤੁਸੀਂ ਟੈਸਟ ਟਿਊਬ ਬੇਬੀ ਦਾ ਇਲਾਜ ਕਰਵਾ ਲਵੋ। ਅਸੀਂ ਕਿਹਾ ਕਿ ਚਲੋ ਇਸ ਤਰ੍ਹਾਂ ਕਰ ਲੈਂਦੇ ਹਾਂ। ਉਸਨੇ ਸਾਡੇ ਕੋਲੋਂ ਤਿੰਨ ਲੱਖ ਰੁਪਿਆ ਲੈ ਲਿਆ ਅਤੇ ਤਿੰਨ ਵਾਰੀ ਕੋਸ਼ਸ਼ ਕੀਤੀ ਪਰ ਕੁਝ ਨਾ ਬਣਿਆ। ਸਾਡਾ ਮਨ ਬਹੁਤ ਉਦਾਸ ਹੋ ਗਿਆ। ਇਸ ਦੌਰਾਨ ਲੜਕਾ ਇੰਗਲੈਂਡ ਚਲਾ ਗਿਆ। ਸਾਡੀ ਨੂੰਹ ਨੂੰ ਵੀ ਵੀਜ਼ਾ ਮਿਲ ਗਿਆ। ਉਹ ਵੀ ਇੰਗਲੈਂਡ ਚਲੀ ਗਈ। ਜਾਣ ਤੋਂ ਪਹਿਲਾਂ ਸੱਚੇ ਪਾਤਸ਼ਾਹ ਜੀ ਅਗੇ ਅਰਜ਼ ਕਰ ਗਈ ਕਿ ਜਿਥੇ ਆਪ ਜੀ ਨੇ ਵਿਆਹ ਕੀਤਾ ਹੈ। ਉਹ ਮਾਂ ਬਾਪ ਦਾ ਇਕੋ ਬੇਟਾ ਹੈ। ਮੈਨੂੰ ਬੱਚੇ ਦੀ ਦਾਤ ਦਿਓ। ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਤੁਸੀਂ ਦੋਵੇਂ ਜੀ ਤੜਕੇ ਉਠ ਕੇ ਇਕ ਮਾਲਾ ਨਾਮ ਸਿਮਰਨ ਦੀ ਅਤੇ ਇਕ ਮਾਲਾ ਭਗਉਤੀਆਂ ਦੀ ਚਾਲੀ ਦਿਨ ਕਰੋ। ਜਦੋਂ ਚਾਲੀ ਦਿਨ ਹੋ ਗਏ ਤਾਂ ਉਹਨਾਂ ਨੇ ਪਾਤਸ਼ਾਹ ਜੀ ਅਗੇ ਅਰਜ ਕੀਤੀ ਕਿ ਚਾਲੀ ਦਿਨ ਹੋ ਗਏ ਹਨ। ਅਗੋਂ ਕੀ ਹੁਕਮ ਹੈ। ਤਾਂ ਪਾਤਸ਼ਾਹ ਜੀ ਨੇ ਕਿਹਾ ਕਿ ਠੀਕ ਹੈ। ਕੋਈ ਹੁਕਮ ਨਾ ਕੀਤਾ। ਮੇਰੇ ਲੜਕੇ ਨੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਹੁਣ ਤਾਂ ਬਹੁਤ ਦੇਰ ਹੋ ਗਈ ਹੈ। ਆਪ ਜੀ ਕਿਰਪਾ ਕਰੋ। ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਜੇ ਭਾਗਾਂ ਵਿੱਚ ਨਾ ਹੋਵੇ। ਮੁੰਡਾ ਚੁਪ ਕਰ ਗਿਆ। ਅਗੋਂ ਕੁਛ ਨਾ ਬੋਲਿਆ। ਥੋੜ੍ਹੀ ਦੇਰ ਬਾਅਦ ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਤਗੜੇ ਹੋ ਕੇ ਭਜਨ ਕਰੋ।

ਇਸ ਤੋਂ ਬਾਅਦ ਉਹ ਦੋਵੇਂ ਜੀ ਲੇਡੀ ਡਾਕਟਰ ਕੋਲੋਂ ਸਲਾਹ ਲੈਣ ਲਈ ਗਏ ਕਿ ਅਸੀਂ ਟੈਸਟ ਟਿਊਬ ਬੇਬੀ ਦਾ ਇਲਾਜ ਕਰਾਉਣਾ ਹੈ। ਲੇਡੀ ਡਾਕਟਰ ਮੇਮ ਸੀ। ਉਹ ਕਹਿਣ ਲਗੀ ਕਿ (Finger Cross) ਫਿੰਗਰ ਕਰਾਸ ਕਰ ਕੇ ਰੱਖ ਮੈਂ ਤੈਨੂੰ ਖੁਸ਼ਖ਼ਬਰੀ ਦਿੰਦੀ ਹਾਂ। ਤੇਰੇ ਬੱਚਾ ਹੋਣ ਵਾਲਾ ਹੈ। ਵੇਖੋ ਕਿਧਰ ਗਈ ਡਾਕਟਰਾਂ ਦੀ ਡਾਕਟਰੀ ਜਿਹੜੀ ਟੈਸਟ ਟਿਊਬ ਬੇਬੀ ਦੇ ਇਲਾਜ ਵਿੱਚ ਵੀ ਫੇਲ੍ਹ ਹੋ ਗਈ ਅਤੇ ਜਿਹੜਾ ਡਾਕਟਰਾਂ ਦਾ ਡਾਕਟਰ ਹੈ ਉਹ ਭਜਨ ਅਤੇ ਭਗਉਤੀਆਂ ਦੀ ਮਾਲਾ ਦੀ ਦੁਆਈ ਨਾਲ ਬੱਚਾ ਦੇ ਦਿੰਦਾ ਹੈ। ਤਾਂ ਹੀ ਤਾਂ ਕਹਿੰਦੀ ਹਾਂ "ਸਾਰਾ ਜਗ ਢੂੰਢਿਆ ਵੈਦ ਨਹੀਂ ਲਭਿਆ, ਲਭਿਆ ਈ ਭੈਣੀ ਸਾਹਿਬ ਜਾ। ਨੀ ਸੰਗਤੇ ਲਭਿਆ ਈ ਭੈਣੀ ਸਾਹਿਬ ਜਾ। ਟੀਕਾ ਨਹੀਂ ਲਾਉਂਦਾ ਗੋਲੀ ਨਹੀਂ ਦਿੰਦਾ ਨਾਮ ਵਾਲੀ ਦਿੰਦਾ ਹੈ ਦੁਆ। ਨੀ ਸੰਗਤੇ ਨਾਮ ਵਾਲੀ ਦਿੰਦਾ ਹੈ ਦੁਆ।"

ਫਿਰ ਉਹ ਬੱਚੀ ਮਾਂ ਦੇ ਪੇਟ ਵਿੱਚ ਹੀ ਸੁਫਨੇ ਵਿੱਚ ਮਾਂ ਨੂੰ ਕਹਿੰਦੀ ਸੀ ਕਿ ਮੇਰਾ ਨਾਂ ਗੰਗਾ ਰਖਿਆ ਜੇ। ਜਦੋਂ ਪੈਦਾ ਹੋਣ ਦਾ ਸਮਾਂ ਆਇਆ ਤਾਂ ਉਹ ਜਨਮ ਨਾ ਲਵੇ। ਡਾਕਟਰ ਕਹਿਣ ਲਗਾ ਕਿ ਮੈਨੂੰ 32 ਸਾਲ ਹੋ ਗਏ ਹਨ ਮੈਂ ਅਜਿਹਾ ਬੱਚਾ ਨਹੀਂ ਵੇਖਿਆ ਜਿਹੜਾ ਜਨਮ ਨਹੀਂ ਲੈ ਰਿਹਾ। ਬੱਚੇ ਦੀ ਧੜਕਨ ਬੰਦ ਹੋ ਗਈ। ਇਹ ਵੇਖ ਕੇ ਡਾਕਟਰ ਕਹਿਣ ਲਗਾ ਕਿ ਮੈਨੂੰ ਮੇਜਰ ਆਪ੍ਰੇਸ਼ਨ ਕਰਨਾ ਪਵੇਗਾ। ਇਹ ਕਹਿਕੇ ਉਹ ਚਲਾ ਗਿਆ। ਅਸੀਂ ਉਥੋਂ ਸੱਚੇ ਪਾਤਸ਼ਾਹ ਜੀ ਅਗੇ ਅਰਜ ਕਰਨ ਲਈ ਟੈਲੀਫ਼ੂਨ ਕੀਤਾ। ਤਾਂ ਸੰਤ ਰਛਪਾਲ ਸਿੰਘ ਜੀ ਨੇ ਫੋਨ ਚੁਕਿਆ। ਉਹਨਾਂ ਨੇ ਕਿਹਾ ਕਿ ਸੱਚੇ ਪਾਤਸ਼ਾਹ ਜੀ ਨੇ ਕਿਰਪਾ ਕਰ ਦਿਤੀ ਹੈ। ਉਸੇ ਸਮੇਂ ਧੜਕਨ ਸ਼ੁਰੂ ਹੋ ਗਈ ਅਤੇ

ਨਾਰਮਲ ਬੱਚੀ ਪੈਦਾ ਹੋਈ । ਸੱਚੇ ਪਾਤਸ਼ਾਹ ਜੀ ਅਗੇ ਉਸਦਾ ਨਾਂ ਪੁਛਨ ਵਾਸਤੇ ਅਰਜ ਕੀਤੀ। ਸੱਚੇ ਪਾਤਸ਼ਾਹ ਜੀ ਨੇ ਵੀ ਉਸਦਾ ਨਾਂ ਗੰਗਾ ਹੀ ਰਖਿਆ। ਧੰਨ ਧੰਨ ਧੰਨ ਧੰਨ ਹਨ ਕੌਤਕਹਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ। ਸਾਡੀ ਉਹਨਾਂ ਦੇ ਚਰਨਾਂ ਤੇ ਡੰਡਉਤ ਬੰਦਨਾ ਹੈ।

------

# ਸੋ ਸਤਿਗੁਰੂ ਪਿਆਰਾ ਮੇਰੈ ਨਾਲਿ ਹੈ ਜਿਥੈ ਕਿਥੈ ਮੈਨੋ ਲਏ ਛਡਾਈ

ਸਿਖ ਭੁਲਨਹਾਰ ਹੈ ਪਰ ਸਤਿਗੁਰੂ ਸਦਾ ਹੀ ਬਖਸ਼ਿੰਦ ਹੈ। ਉਹ ਆਪਣਾ ਬਿਰਦ ਪਾਲਦਾ ਹੈ। ਸਿਖ ਹੋ ਕੇ ਵਾਲ ਕਟਾਨਾ ਬਹੁਤ ਵਡਾ ਪਾਪ ਹੈ। ਇੰਨੀ ਵਡੀ ਭੁਲ ਕਰਕੇ ਜਦੋਂ ਕੋਈ ਤਕਲੀਫ ਆਉਂਦੀ ਹੈ ਤਾਂ ਫਿਰ ਸਤਿਗੁਰੂ ਦੀ ਕਿਰਪਾ ਹੀ ਛੁਟਕਾਰਾ ਕਰਦੀ ਹੈ। ਇਸਦੇ ਬਾਰੇ ਇਕ ਵਾਰਤਾ ਪੜ੍ਹੋ:-

ਇਹ ਵਾਰਤਾ ਕੋਈ 2004 ਜਾਂ 2005 ਸੰਨ ਦੇ ਨੇੜੇ ਦੀ ਹੈ। ਨਵਾਂ ਸ਼ਹਿਰ ਪਿੰਡ ਵਜੀਦ ਦੇ ਰਹਿਣ ਵਾਲੇ ਸੰਤ ਚੈਨ ਸਿੰਘ ਨਾਮਧਾਰੀ ਦਾ ਲੜਕਾ ਲਾਲ ਸਿੰਘ (ਲਾਲੀ) ਇੰਗਲੈਂਡ ਗਿਆ। ਉਥੇ ਜਾਕੇ ਉਸਨੇ ਦਾੜ੍ਹੀ ਅਤੇ ਕੇਸ ਕਟਵਾ ਦਿਤੇ। ਉਥੇ ਕੋਈ ਵਿਹਾਰ ਸ਼ੁਰੂ ਕਰ ਲਿਆ। ਪਰ ਥੋਹੜੇ ਸਮੇਂ ਬਾਅਦ ਕੋਈ ਐਸਾ ਕਾਰਨ ਬਣ ਗਿਆ ਕਿ ਪੁਲੀਸ ਨੇ ਉਸ ਨੂੰ ਫੜ ਲਿਆ। ਉਸ ਉਤੇ ਕੇਸ ਬਣ ਗਿਆ ਅਤੇ ਜੇਲ੍ਹ ਹੋ ਗਈ। ਉਥੇ ਰਹਿਣ ਵਾਲੇ ਉਸ ਦੇ ਰਿਸ਼ਤੇਦਾਰ ਵਕੀਲ ਕਰਕੇ ਕੇਸ ਲੜਦੇ ਰਹੇ। ਪਰ ਸਾਲ ਤਕ ਕੋਈ ਸੁਣਵਾਈ ਨਾ ਹੋਈ। ਉਸਦੀ ਕੋਈ ਜਮਾਨਤ ਵੀ ਨਾ ਹੋ ਸਕੀ। ਖਰਚਾ ਬਹੁਤ ਹੋ ਗਿਆ ਪਰ ਸਭ ਵਿਅਰਥ।

ਪਿੰਡ ਵਜੀਦ ਰਹਿਣ ਵਾਲੇ ਉਸ ਦੇ ਪਿਤਾ ਜੀ ਨੇ ਸ੍ਰੀ ਭੈਣੀ ਸਾਹਿਬ ਆਕੇ ਸੱਚੇ ਪਾਤਸ਼ਾਹ ਜੀ ਅਗੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਕਿਰਪਾ ਕਰੋ ਮੁੰਡਾ ਬਰੀ ਹੋਵੇ ਅਤੇ ਕੰਮ ਤੇ ਲਗ ਜਾਵੇ। ਅਸੀਂ ਤੇ ਪੈਸੇ ਵਲੋਂ ਬਹੁਤ ਔਖੇ ਹੋ ਗਏ ਹਾਂ। ਸਾਡੇ ਉਤੇ ਗਰੀਬੀ ਛਾ ਗਈ ਹੈ। ਹੁਕਮ ਹੋਇਆ ਕਿ ਕਾਕਾ ਕੇਸ ਰਖ ਲਵੇ। 40 ਦਿਨ ਇਕ ਮਾਲਾ ਭਜਨ ਦੀ ਅਤੇ ਇਕ ਭਗਉਤੀਆਂ ਦੀ ਕਰੋ ਅਤੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਚਰਨਾਂ ਵਿੱਚ ਅਰਦਾਸ ਕਰੋ ਕਿ ਕਿਰਪਾ ਹੋਵੇ। ਇਸ ਹੁਕਮ ਤੋਂ ਬਾਅਦ ਚੈਨ ਸਿੰਘ ਜੀ ਆਪਣੇ ਪਿੰਡ ਚਲੇ ਗਏ। ਉਥੇ ਜਾਕੇ 40 ਦਿਨ ਇਕ ਮਾਲਾ ਭਜਨ ਦੀ ਅਤੇ ਇਕ ਭਗਉਤੀਆਂ ਦੀ ਕੀਤੀ। ਪਰ ਮੁੰਡਾ ਰਿਹਾ ਨਾ ਹੋ ਸਕਿਆ। ਉਹਨਾਂ ਨੇ ਫਿਰ ਭੈਣੀ ਸਾਹਿਬ ਆ ਕੇ ਅਰਜ ਕੀਤੀ। ਹੁਕਮ ਹੋਇਆ ਕਿ ਫਿਰ 13 ਦਿਨ ਇਕ ਮਾਲਾ ਭਜਨ ਦੀ ਅਤੇ ਇਕ ਭਗਉਤੀਆਂ ਦੀ ਕਰੋ। ਉਹ ਫਿਰ ਪਿੰਡ ਜਾ ਕੇ 13 ਦਿਨ ਮਾਲਾ ਕਰਦੇ ਰਹੇ। ਪਰ ਮੁੰਡਾ ਫਿਰ ਵੀ ਰਿਹਾ ਨਾ ਹੋਇਆ। ਉਹਨਾਂ ਨੇ ਫਿਰ ਸ੍ਰੀ ਭੈਣੀ ਸਾਹਿਬ ਆ ਕੇ ਚਰਨਾਂ ਵਿੱਚ ਅਰਜ ਕੀਤੀ। ਹੁਕਮ ਹੋਇਆ ਕਿ 10 ਦਿਨ ਹੋਰ ਮਾਲਾ ਕਰੋ। ਉਹਨਾਂ ਨੇ

ਹੁਕਮ ਮੰਨ ਕੇ ਫਿਰ 10 ਦਿਨ ਮਾਲਾ ਕੀਤੀਆਂ।

ਉਸ ਤੋਂ ਬਾਅਦ ਸੱਚੇ ਪਾਤਸ਼ਾਹ ਜੀ ਨੇ ਇੰਗਲੈਂਡ ਜੇਲ੍ਹ ਵਿੱਚ ਲਾਲੀ ਨੂੰ ਦਰਸ਼ਨ ਦਿਤੇ। ਉਹਨਾਂ ਨੇ ਹੁਕਮ ਕੀਤਾ ਕਿ ਅਜ ਮੈਂ ਤੈਨੂੰ ਜੇਲ੍ਹ ਤੋਂ ਬਰੀ ਕਰਵਾ ਦਿਆਂਗਾ। ਪਰ ਹੁਣ ਤੂੰ ਦਾੜ੍ਹੀ ਤੇ ਕੇਸ ਨਾ ਕਟਵਾਈਂ। ਨਾਲੇ ਰੋਜ ਇਕ ਮਾਲਾ ਭਜਨ ਦੀ ਕਰੀਂ। ਦੂਸਰੇ ਪਾਸੇ ਲਾਲੀ ਦਾ ਕੇਸ ਕਰਨ ਵਾਲੇ ਜੱਜ ਨੂੰ ਸੁਫਨੇ ਵਿੱਚ ਦਰਸ਼ਨ ਦੇ ਕੇ ਉਹਦੇ ਕੋਲੋਂ ਲਾਲੀ ਦੀ ਫਾਈਲ ਕਢਵਾ ਕੇ ਲਾਲੀ ਨੂੰ ਬਰੀ ਕਰਨ ਦਾ ਹੁਕਮ ਲਿਖਵਾਇਆ। ਨਾਲੇ ਜੱਜ ਨੂੰ ਹੁਕਮ ਕੀਤਾ ਕਿ ਆਪਣੀ ਗਡੀ ਤੇ ਦੋ ਬੰਦੇ ਨਾਲ ਦੇ ਕੇ ਉਸ ਨੂੰ ਉਸਦੇ ਘਰ ਛਡ ਕੇ ਆ। ਦੂਸਰੇ ਦਿਨ ਲਾਲੀ ਦਾ ਕੇਸ ਲਗਨਾ ਸੀ। ਜੱਜ ਨੇ ਉਸਨੂੰ ਜੇਲ੍ਹ ਤੋਂ ਆਪ ਮੰਗਵਾਇਆ ਅਤੇ ਬਰੀ ਦਾ ਹੁਕਮ ਦੇ ਕੇ ਆਪਣੀ ਗਡੀ ਵਿੱਚ ਆਪਣੇ ਦੋ ਬੰਦੇ ਉਸ ਦੇ ਨਾਲ ਭੇਜ ਕੇ ਉਸ ਨੂੰ ਘਰ ਪਹੁੰਚਾਇਆ। ਮੁੰਡੇ ਨੇ ਘਰ ਆਕੇ ਆਪਣੇ ਪਿਤਾ ਜੀ ਨੂੰ ਫੋਨ ਕੀਤਾ ਕਿ ਅਜ ਮੈਂ ਘਰ ਆ ਗਿਆ ਹਾਂ। ਮੈਨੂੰ ਸੱਚੇ ਪਾਤਸ਼ਾਹ ਜੀ ਨੇ ਸੁਫਨੇ ਵਿੱਚ ਦਰਸ਼ਨ ਦੇ ਕੇ ਬਰੀ ਕਰਵਾਇਆ ਹੈ। ਉਸਨੇ ਨਾਲ ਇਹ ਵੀ ਦਸਿਆ ਕਿ ਸੱਚੇ ਪਾਤਸ਼ਾਹ ਜੀ ਨੇ ਜੱਜ ਨੂੰ ਵੀ ਦਰਸ਼ਨ ਦੇ ਕੇ ਮੇਰੀ ਫਾਈਲ ਕਢਵਾ ਕੇ ਮੈਨੂੰ ਬਰੀ ਕਰਨ ਦਾ ਹੁਕਮ ਲਿਖਵਾਇਆ ਸੀ। ਚੈਨ ਸਿੰਘ ਜੀ ਸੱਚੇ ਪਾਤਸ਼ਾਹ ਜੀ ਦਾ ਧੰਨਵਾਦ ਕਰਨ ਲਈ ਸ੍ਰੀ ਭੈਣੀ ਸਾਹਿਬ ਆਏ। ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਅਖੰਡ ਪਾਠ ਕਰਵਾ ਦਿਓ। ਉਹਨਾਂ ਨੇ ਹੁਕਮ ਮੰਨ ਕੇ ਅਖੰਡ ਪਾਠ ਕਰਵਾਇਆ। ਇਹ ਸਾਰੀ ਸਾਖੀ ਉਹਨਾਂ ਨੇ ਦੀਵਾਨ ਲਾਉਣ ਲਈ ਗਏ ਸ੍ਰੀ ਭੈਣੀ ਸਾਹਿਬ ਵਾਲੇ ਸੰਤ ਬਲਬੀਰ ਸਿੰਘ ਜੀ ਨੂੰ ਆਪ ਦਸੀ। ਉਹਨਾਂ ਨੇ ਨਾਲ ਇਹ ਵੀ ਦਸਿਆ ਕਿ ਹੁਣ ਲਾਲੀ ਨੂੰ ਉਥੇ ਰਹਿਣ ਦੀ ਅਤੇ ਕੰਮ ਕਰਨ ਦੀ ਵੀ ਇਜ਼ਾਜ਼ਤ ਮਿਲ ਗਈ ਹੈ। ਸਤਿਗੁਰੂ ਜੀ ਦੀ ਕਿਰਪਾ ਕਰਕੇ ਹੀ ਹੁਣ ਸਾਡੀ ਗਰੀਬੀ ਵੀ ਦੂਰ ਹੋ ਗਈ ਹੈ। ਧੰਨ ਹਨ ਕਰਨ ਕਾਰਨ ਸਮਰੱਥ ਸਤਿਗੁਰੂ ਜਗਜੀਤ ਸਿੰਘ ਜੀ। ਕਦੀ ਵੀ ਉਹਨਾਂ ਦੇ ਹੁਕਮਾਂ ਤੋਂ ਉਲਟ ਨਹੀਂ ਚਲਣਾ ਚਾਹੀਦਾ। ਸਾਡੀ ਉਹਨਾਂ ਦੇ ਚਰਨਾਂ ਤੇ ਅਨਿਕ ਬਾਰ ਡੰਡਉਤ ਬੰਦਨਾ ਹੈ।

------

# ਤਪਤਿ ਮਾਹਿ ਠਾਢਿ ਵਰਤਾਈ।
# ਅਨਦੁ ਭਇਆ ਦੁਖ ਨਾਠੇ ਭਾਈ।।

ਸਤਿਗੁਰੂ ਆਪਣੇ ਸਿੱਖਾਂ ਦੀ ਚਿੰਤਾ ਕਿਸ ਤਰ੍ਹਾਂ ਦੂਰ ਕਰਦੇ ਹਨ ਇਕ ਸਾਖੀ ਪੜ੍ਹੋ:-

ਘਰੌਂਡਾ ਤਸੀਲ (ਕਰਨਾਲ) ਦੇ ਰਹਿਣ ਵਾਲੇ ਸ੍ਰ: ਬਲਦੇਵ ਸਿੰਘ ਜੀ ਪਹਿਲਾਂ ਨਾਮਧਾਰੀ ਨਹੀਂ ਸਨ। ਉਹ ਸੰਨ 1981 ਵਿੱਚ ਕਿਸੇ ਦੇ ਨਾਲ ਭੈਣੀ ਸਾਹਿਬ ਗਏ। ਉਥੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਦਰਸ਼ਨ ਕੀਤਾ ਅਤੇ ਭਜਨ ਲੈ ਲਿਆ। ਉਹ ਪੀ. ਡਬਲਯੂ.ਡੀ. ਦੇ ਇਲੈਕਟ੍ਰਿਕਲ ਡਿਪਾਰਟਮੈਂਟ ਵਿੱਚ ਨੌਕਰੀ ਕਰਦੇ ਸਨ। 9-10 ਮਈ 1983 ਨੂੰ ਉਹਨਾਂ ਦੀ ਬਦਲੀ ਭਵਾਨੀ ਦੀ ਹੋ ਗਈ। ਉਹ ਉਥੇ ਜਾਣਾ ਨਹੀਂ ਸਨ

ਚਾਹੁੰਦੇ। ਇੱਕ ਤਾਂ ਉਹ ਜਗ੍ਹਾ ਵਧੀਆ ਨਹੀਂ ਸੀ ਤੇ ਦੂਸਰਾ ਉਹ ਘਰ ਤੋਂ ਦੂਰ ਨਹੀਂ ਸਨ ਜਾਣਾ ਚਾਹੁੰਦੇ। ਉਹਨਾਂ ਨੇ ਆਪਣੀ ਬਦਲੀ ਰੁਕਵਾਉਣ ਦੇ ਬੜੇ ਯਤਨ ਕੀਤੇ। ਕਈ ਲੀਡਰਾਂ ਨੂੰ ਮਿਲੇ। ਪਰ ਕੋਈ ਗਲ ਨਾ ਬਣ ਸਕੀ।

ਇਕ ਦਿਨ ਅੰਮ੍ਰਿਤ ਵੇਲੇ ਉਹਨਾਂ ਨੂੰ ਸੁਫਨੇ ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਹੋਏ। ਸੱਚੇ ਪਾਤਸ਼ਾਹ ਜੀ ਇਕ ਪਲੰਘ ਉਤੇ ਬਿਰਾਜਮਾਨ ਸਨ ਅਤੇ ਉਹਨਾਂ ਦੀ ਹਜ਼ੂਰੀ ਵਿੱਚ ਕੁਛ ਸਿੱਖ ਬੈਠੇ ਸਨ। ਉਹ ਵੀ ਉਹਨਾਂ ਦੇ ਕੋਲ ਬੈਠ ਗਏ। ਸੱਚੇ ਪਾਤਸ਼ਾਹ ਜੀ ਨੇ ਪੁਛਿਆ ਕਿ ਸਿੱਖਾ ਉਦਾਸ ਕਿਉਂ ਹੈ? ਉਹਨਾਂ ਨੇ ਜੁਆਬ ਦਿਤਾ ਕਿ ਜੀ ਮੈਂ ਉਦਾਸ ਨਹੀਂ ਹਾਂ। ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਨਾਲੇ ਤੇ ਉਦਾਸ ਹੈਂ ਤੇ ਨਾਲੇ ਝੂਠ ਬੋਲਦਾ ਹੈਂ। ਉਹਨਾਂ ਨੇ ਅਰਜ ਕੀਤੀ ਕਿ ਤੁਸੀਂ ਅੰਤਰਜਾਮੀ ਹੋ। ਮੈਂ ਕੀ ਦਸਾਂ? ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਤੂੰ ਚੰਡੀਗੜ੍ਹ ਚਲਾ ਜਾਹ। ਤੇਰੀ ਬਦਲੀ ਰੁਕ ਜਾਵੇਗੀ। ਅੱਗੋਂ ਬਲਦੇਵ ਸਿੰਘ ਜੀ ਨੇ ਅਰਜ ਕੀਤੀ ਕਿ ਚੰਡੀਗੜ੍ਹ ਮੇਰਾ ਕੋਈ ਵਾਕਫ ਨਹੀਂ। ਕੋਈ ਐਮ. ਐਲ.ਏ. ਜਾਂ ਕੋਈ ਮੰਤਰੀ ਨੂੰ ਮੈਂ ਨਹੀਂ ਜਾਣਦਾ। ਕਿਸਦੇ ਕੋਲ ਜਾਵਾਂ। ਪਰ ਫਿਰ ਹੁਕਮ ਹੋਇਆ ਕਿ ਤੂੰ ਚਲਾ ਜਾਹ। ਕੋਈ ਨ ਕੋਈ ਆਪੇ ਮਿਲ ਜਾਵੇਗਾ।

ਬਲਦੇਵ ਸਿੰਘ ਜੀ ਨੇ ਸਵੇਰੇ ਉਠ ਕੇ ਇਸ਼ਨਾਨ ਕਰਕੇ ਨਿਤਨੇਮ ਕੀਤਾ ਅਤੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਕਰਕੇ ਚੰਡੀਗੜ੍ਹ ਚਲ ਪਏ। ਉਹਨਾਂ ਨੇ ਘਰ ਵਿੱਚ ਕਿਸੇ ਨੂੰ ਨ ਦਸਿਆ। ਚੰਡੀਗੜ੍ਹ ਪਹੁੰਚ ਕੇ ਦੁਪਹਿਰ ਤਕ ਆਪਣੇ ਡਿਪਾਰਟਮੈਂਟ ਦੇ ਮੰਤਰੀ ਨੂੰ ਮਿਲਣ ਦੀ ਕੋਸ਼ਸ਼ ਕਰਦੇ ਰਹੇ ਪਰ ਮੰਤਰੀ ਨੂੰ ਨ ਮਿਲ ਸਕੇ। ਉਹਨਾਂ ਦੇ ਨਾਲ ਇਕ ਹੋਰ ਆਦਮੀ ਸੀ ਜਿਹੜਾ ਆਪਣੀ ਬਦਲੀ ਰੁਕਵਾਉਣਾ ਚਾਹੁੰਦਾ ਸੀ। ਦੋਵੇਂ ਜਨੇ ਨਿਰਾਸ਼ ਹੋ ਕੇ ਉਥੇ ਇਕ ਬਗੀਚੇ ਵਿੱਚ ਖਾਣਾ ਖਾਣ ਲਈ ਬੈਠ ਗਏ। ਅਚਾਨਕ ਉਸੇ ਡਿਪਾਰਟਮੈਂਟ ਦੇ ਮੰਤਰੀ ਦੀ ਗਡੀ ਉਹਨਾਂ ਦੇ ਕੋਲ ਹੀ ਆਕੇ ਰੁਕ ਗਈ। ਗਡੀ ਵਿੱਚੋਂ ਡਰਾਈਵਰ ਨਿਕਲ ਕੇ ਉਹਨਾਂ ਦੇ ਕੋਲ ਹੀ ਆ ਕੇ ਖਲੋ ਗਿਆ। ਉਹ ਡਰਾਈਵਰ ਬਲਦੇਵ ਸਿੰਘ ਜੀ ਦੇ ਨਾਲ ਦੇ ਆਦਮੀ ਨੂੰ ਜਾਣਦਾ ਸੀ। ਉਹਨੇ ਪੁਛਿਆ ਕਿ ਤੁਸੀਂ ਕਿਸ ਤਰ੍ਹਾਂ ਆਏ ਹੋ? ਉਹਨਾਂ ਨੇ ਜੁਆਬ ਦਿਤਾ ਕਿ ਅਸੀਂ ਪੀ. ਡਬਲਯੂ. ਡੀ. ਦੇ ਡਿਪਾਰਟਮੈਂਟ ਦੇ ਮੰਤਰੀ ਨੂੰ ਮਿਲਣਾ ਹੈ ਅਤੇ ਆਪਣੀ ਬਦਲੀ ਕੈਂਸਲ ਕਰਵਾਉਣੀ ਹੈ। ਪਰ ਸਾਨੂੰ ਕੋਈ ਮਿਲਣ ਨਹੀਂ ਦੇ ਰਿਹਾ। ਉਹ ਡਰਾਈਵਰ ਕਹਿਣ ਲਗਾ ਕਿ ਇਹ ਤੇ ਕੋਈ ਵਡੀ ਗਲ ਨਹੀਂ। ਮੈਂ ਉਸੇ ਮੰਤਰੀ ਦਾ ਡਰਾਈਵਰ ਹਾਂ। ਚਲੋ ਮੈਂ ਤੁਹਾਨੂੰ ਉਹਨਾਂ ਦੇ ਕੋਲ ਲੈ ਚਲਦਾ ਹਾਂ। ਉਹਨਾਂ ਨੇ ਡਰਾਈਵਰ ਦੇ ਨਾਲ ਜਾ ਕੇ ਬਦਲੀ ਕੈਂਸਲ ਕਰਵਾਉਣ ਲਈ ਅਰਜੀ ਦਿਤੀ। ਮੰਤਰੀ ਨੇ ਉਸੇ ਵੇਲੇ ਹੀ ਬਦਲੀ ਕੈਂਸਲ ਦੇ ਆਰਡਰ ਕਰ ਦਿਤੇ।

ਸਤਿਗੁਰੂ ਕਰਨ ਕਾਰਨ ਸਮਰੱਥ ਅਕਾਲ ਪੁਰਖ ਹੈ। ਸਾਰੀ ਸ੍ਰਿਸ਼ਟੀ ਦੀ ਡੋਰੀ ਉਹਦੇ ਹੱਥ ਵਿੱਚ ਹੈ। ਜਦੋਂ ਸਤਿਗੁਰੂ ਜੀ ਦੇ ਸੁਫਨੇ ਵਿੱਚ ਦਰਸ਼ਨ ਹੁੰਦੇ ਹਨ ਤਾਂ ਉਹ ਸਤਿਗੁਰੂ ਜੀ ਆਪ ਹੀ ਹੁੰਦੇ ਹਨ। ਉਹਨਾਂ ਦਾ ਸੁਫਨੇ ਵਿੱਚ ਬਚਨ ਕੀਤਾ ਵੀ ਨਿਰਰਥਕ ਨਹੀਂ ਹੁੰਦਾ। ''ਸੁਣਿ ਸਖੀਏ ਮੇਰੀ ਨੀਦ ਭਲੀ ਮੈ ਆਪਨੜਾ ਪਿਰੁ ਮਿਲਿਆ''

ਸਤਿਗੁਰੂ ਜੀ ਦਾ ਸੁਪਨ ਦਰਸ਼ਨ ਵੀ ਭਾਗਾਂ ਨਾਲ ਹੀ ਹੁੰਦਾ ਹੈ। ਧੰਨ ਧੰਨ ਧੰਨ ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ! ਸਾਡੀ ਉਹਨਾਂ ਦੇ ਚਰਨਾਂ ਤੇ ਅਨਿਕ ਵਾਰ ਡੰਡਉਤ ਬੰਦਨਾ।

------

# ਐਸੀ ਲਾਲ ਤੁਝ ਬਿਨ ਕਵਣ ਕਰੇ

ਬਿਅੰਤ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਕੌਤਕ ਵੀ ਬਿਅੰਤ ਹਨ। ਉਹਨਾਂ ਦਾ ਅੰਤ ਤਾਂ ਸ਼ੇਸ਼ਨਾਗ ਵੀ ਨਹੀਂ ਪਾ ਸਕਦਾ। ਸੰਨ 1995 ਦੀ ਇਕ ਵਾਰਤਾ ਪੜ੍ਹੋ:-

ਉਹਨਾਂ ਦਿਨਾਂ ਵਿੱਚ ਇਕ ਸੰਤ ਗੁਰਨਾਮ ਸਿੰਘ ਜੀ ਪਾਠੀ ਸ੍ਰੀ ਭੈਣੀ ਸਾਹਿਬ ਹੀ ਰਹਿੰਦੇ ਸਨ। ਉਹਨਾਂ ਦਾ 1½ ਸਾਲ ਦਾ ਬੱਚਾ ਗੰਗਾ ਸਿੰਘ ਬੀਮਾਰ ਹੋ ਗਿਆ। ਉਹਨਾਂ ਨੇ ਸੱਚੇ ਪਾਤਸ਼ਾਹ ਜੀ ਅਗੇ ਅਰਜ ਕੀਤੀ। ਹੁਕਮ ਹੋਇਆ ਕਿ ਇਸ ਨੂੰ ਦੀਪ ਹਸਪਤਾਲ ਲੈ ਜਾਓ। ਗੁਰਨਾਮ ਸਿੰਘ ਜੀ ਬੱਚੇ ਨੂੰ ਲੈ ਕੇ ਹਸਪਤਾਲ ਚਲੇ ਗਏ। ਡਾਕਟਰ ਨੇ ਸਾਰਾ ਚੈੱਕਅਪ ਕਰਕੇ ਦਸਿਆ ਕਿ ਇਸ ਨੂੰ ਟੀ. ਬੀ. ਹੈ। ਉਥੇ ਉਸਦਾ ਇਲਾਜ ਚਲਦਾ ਰਿਹਾ। ਪਰ ਕੋਈ ਫਰਕ ਨਾ ਪਿਆ। ਬੱਚਾ ਬੜਾ ਹੀ ਕਮਜੋਰ ਹੋ ਗਿਆ। ਗੁਰਨਾਮ ਸਿੰਘ ਜੀ ਨੇ ਦੁਬਾਰਾ ਅਰਜ ਕੀਤੀ। ਸੱਚੇ ਪਾਤਸ਼ਾਹ ਜੀ ਨੇ ਪੁਛਿਆ ਕਿ ਇਹ ਨੂੰ ਪਹਿਲਾਂ ਕਿਧਰੇ ਵਿਖਾਇਆ ਹੈ। ਉਹਨਾਂ ਨੇ ਅਰਜ ਕੀਤੀ ਕਿ ਜੀ ਆਪ ਜੀ ਦੇ ਹੁਕਮ ਮੁਤਾਬਕ ਇਸ ਨੂੰ ਦੀਪ ਹਸਪਤਾਲ ਲੈ ਕੇ ਗਏ ਸੀ। ਡਾਕਟਰ ਨੇ ਦਸਿਆ ਹੈ ਕਿ ਇਸ ਨੂੰ ਟੀ. ਬੀ. ਹੈ। ਉਹਨਾਂ ਨੇ ਕਈ ਦੁਆਈਆਂ ਦਿਤੀਆਂ ਪਰ ਬੱਚਾ ਠੀਕ ਨਹੀਂ ਹੋਇਆ। ਸੱਚੇ ਪਾਤਸ਼ਾਹ ਜੀ ਨੇ ਕੁਝ ਚਿਰ ਚੁੱਪ ਰਹਿਣ ਤੋਂ ਬਾਅਦ ਹੁਕਮ ਕੀਤਾ ਕਿ ਇੰਨੇ ਬੱਚੇ ਨੂੰ ਟੀ. ਬੀ. ਨਹੀਂ ਹੋ ਸਕਦੀ। ਗੁਰਨਾਮ ਸਿੰਘ ਜੀ ਨੇ ਅਰਜ ਕੀਤੀ ਕਿ ਇਹ ਠੀਕ ਨਹੀਂ ਹੋ ਰਿਹਾ। ਹੁਕਮ ਹੋਇਆ ਕਿ ਇਸ ਨੂੰ ਲੈ ਕੇ ਅੰਮ੍ਰਿਤਸਰ ਜਾਓ ਅਤੇ ਉਥੇ ਮਹੰਤ ਸੰਤੋਖ ਸਿੰਘ ਨੂੰ ਮਿਲੋ ਅਤੇ ਉਸ ਨੂੰ ਆਖੋ ਕਿ ਬੱਚੇ ਨੂੰ ਮਜੀਠਾ ਰੋਡ ਤੇ ਡਾਕਟਰ ਭਾਟੀਆ ਨੂੰ ਵਿਖਾਵੇ। ਉਹ ਬੱਚੇ ਨੂੰ ਅੰਮ੍ਰਿਤਸਰ ਮਹੰਤ ਸੰਤੋਖ ਸਿੰਘ ਕੋਲ ਲੈ ਗਏ ਅਤੇ ਫਿਰ ਡਾਕਟਰ ਭਾਟੀਆ ਨੂੰ ਵਿਖਾਇਆ। ਡਾਕਟਰ ਭਾਟੀਆ ਨੇ ਸਾਰੇ ਟੈਸਟ ਕੀਤੇ ਅਤੇ ਪਿਛਲੀਆਂ ਰਿਪੋਰਟਾਂ ਵੇਖ ਕੇ ਦਸਿਆ ਕਿ ਇਸ ਨੂੰ ਟੀ. ਬੀ. ਨਹੀਂ ਹੈ। ਇਹ ਵੈਸੇ ਹੀ ਕਮਜ਼ੋਰ ਹੈ। ਉਸਨੇ ਆਪਣੀ ਸਮਝ ਮੁਤਾਬਕ ਬੱਚੇ ਨੂੰ ਦੁਆਈਆਂ ਦਿੱਤੀਆਂ। ਉਹਨਾਂ ਦੁਆਈਆਂ ਨਾਲ ਹੀ ਬੱਚਾ ਬਿਲਕੁਲ ਠੀਕ ਹੋ ਗਿਆ। ਦੁਆਈਆਂ ਦਾ ਤਾਂ ਬਹਾਨਾ ਹੀ ਸੀ। ਕਿਰਪਾ ਤਾਂ ਸਤਿਗੁਰੂ ਜੀ ਨੇ ਕਰ ਦਿਤੀ ਸੀ ਕਿ ਇੰਨੇ ਬੱਚੇ ਨੂੰ ਟੀ. ਬੀ. ਨਹੀਂ ਹੋ ਸਕਦੀ। ਫਿਰ ਟੀ. ਬੀ. ਕਿੱਥੋਂ ਰਹਿਣੀ ਸੀ। ਹੁਣ ਤਕ ਉਹ ਬੱਚਾ ਬਿਲਕੁਲ ਠੀਕ ਹੈ। ਧੰਨ ਹਨ ਕਰਨ ਕਾਰਨ ਸਮਰੱਥ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਜੀ। ਉਹਨਾਂ ਦੇ ਚਰਨਾਂ ਤੇ ਸਾਡੀ ਕੋਟੀ ਕੋਟੀ ਪ੍ਰਣਾਮ ਹੈ।

------

# ਕਰਨ ਕਾਰਨ ਸਮਰੱਥ ਸਤਿਗੁਰੂ

ਹੇ ਸਤਿਗੁਰੂ ਜੀ ਆਪ ਜੀ ਦੇ ਕੌਤਕਾਂ ਦਾ ਤਾਂ ਅੰਤ ਹੀ ਨਹੀਂ। ਆਪ ਜੀ ਨੇ ਆਪਨੀ ਬੜੀ ਵਡੀ ਕਿਰਪਾ ਕਰਕੇ ਸਾਨੂੰ ਆਪਣੇ ਚਰਨਾਂ ਨਾਲ ਲਾਇਆ ਹੈ। ਆਪ ਜੀ ਆਪਣੇ ਸਿੱਖਾਂ ਤੇ ਕਿਰਪਾ ਕਰਦੇ ਹੋ। ਸਾਧ ਸੰਗਤ ਜੀ ਉਹਨਾਂ ਦੀ ਕਿਰਪਾ ਦੀ ਇਕ ਹੋਰ ਵਾਰਤਾ ਪੜ੍ਹੋ:-

ਇਹ ਵਾਰਤਾ ਕੋਈ 1970 ਸੰਨ ਦੀ ਹੈ। ਮਲਕ ਫਾਰਮ (ਯੂ. ਪੀ.) ਰਹਿਣ ਵਾਲੇ ਸੰਤ ਜੀਤ ਸਿੰਘ ਜੀ ਦੇ ਬੇਟੇ ਬਲਬੀਰ ਸਿੰਘ ਜੀ ਨੂੰ ਸੱਜੇ ਪਾਸੇ ਵੱਖੀ ਵਿਚ ਦਰਦ ਹੋਣ ਲਗ ਪਈ। ਡਾਕਟਰਾਂ ਕੋਲੋਂ ਇਲਾਜ ਕਰਵਾਇਆ ਪਰ ਕੋਈ ਫਰਕ ਨਾ ਪਿਆ। ਸਾਲ ਭਰ ਇਲਾਜ ਹੁੰਦਾ ਰਿਹਾ ਪਰ ਸਭ ਵਿਅਰਥ। ਕਈ ਵੈਦਾਂ ਕੋਲੋਂ ਵੀ ਇਲਾਜ ਕਰਵਾਇਆ। ਪਰ ਪੀੜ ਨਾ ਹਟੀ। ਕਿਸੇ ਨੇ ਉਹਨਾਂ ਨੂੰ ਦਸਿਆ ਕਿ ਇਕ ਮੁਸਲਮਾਨ ਝਾੜਾ ਵਗੈਰਾ ਕਰਦਾ ਹੈ। ਉਹਦੇ ਕੋਲੋਂ ਇਲਾਜ ਕਰਵਾ ਕੇ ਦੇਖੋ। ਉਹ ਵੀ ਕਰਾ ਕੇ ਵੇਖ ਲਿਆ। ਪਰ ਕੋਈ ਫਰਕ ਨਾ ਪਿਆ। ਬਲਬੀਰ ਸਿੰਘ ਦੀ ਮਾਤਾ ਨੇ ਇਹ ਸੁਖਨਾ ਸੁੱਖੀ ਕਿ ਮੇਰੇ ਪੰਜ ਪੁੱਤਰ ਹਨ। ਬਲਬੀਰ ਸਿੰਘ ਮਰੇ ਨਾ। ਮੈਂ ਇਹ ਨੂੰ ਗੁਰੂ ਘਰ ਨੂੰ ਮੱਥਾ ਟੇਕ ਦਿਆਂਗੀ। ਜੀਤ ਸਿੰਘ ਜੀ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਨਿਮਾਣੇ ਹੋ ਕੇ ਅਰਦਾਸ ਕੀਤੀ ਕਿ ਸੱਚੇ ਪਾਤਸ਼ਾਹ ਜੀ ਇਹ ਬੱਚਾ ਆਪ ਜੀ ਦਾ ਹੀ ਹੈ। ਆਪ ਜੀ ਕਿਰਪਾ ਕਰਕੇ ਇਸ ਨੂੰ ਠੀਕ ਕਰ ਦਿਓ।

ਇਸ ਤੋਂ 2-3 ਦਿਨ ਬਾਅਦ ਬਲਬੀਰ ਸਿੰਘ ਨੂੰ ਸੁਫਨੇ ਵਿੱਚ ਸਤਿਗੁਰੂ ਜੀ ਦੇ ਦਰਸ਼ਨ ਹੋਏ। ਸਤਿਗੁਰੂ ਜੀ ਆਪਣੇ ਨਾਲ ਇਕ ਡਾਕਟਰ ਨੂੰ ਲੈ ਕੇ ਆਏ। ਉਸ ਡਾਕਟਰ ਨੂੰ ਹੁਕਮ ਕੀਤਾ ਕਿ ਇਸ ਮੁੰਡੇ ਦਾ ਆਪ੍ਰੇਸ਼ਨ ਕਰ। ਉਸ ਡਾਕਟਰ ਨੇ ਬਲਬੀਰ ਸਿੰਘ ਦੇ ਪੇਟ ਤੇ ਚੀਰਾ ਦੇ ਕੇ ਅੰਦਰੋਂ ਕੁਛ ਕੱਢ ਕੇ ਸੱਚੇ ਪਾਤਸ਼ਾਹ ਜੀ ਨੂੰ ਵਿਖਾਇਆ ਅਤੇ ਚੀਰੇ ਵਾਲੀ ਥਾਂ ਤੇ ਟਾਂਕੇ ਲਗਾ ਕੇ ਉਤੇ ਰੂੰ ਰਖ ਕੇ ਪੱਟੀ ਕਰ ਦਿਤੀ। ਇਸ ਤੋਂ ਬਾਅਦ ਸੱਚੇ ਪਾਤਸ਼ਾਹ ਜੀ ਅਲੋਪ ਹੋ ਗਏ। ਉਹਨਾਂ ਦੇ ਜਾਣ ਤੋਂ ਬਾਅਦ ਬਲਬੀਰ ਸਿੰਘ ਨੂੰ ਬੜੀ ਦਰਦ ਮਹਿਸੂਸ ਹੋਈ ਅਤੇ ਜਾਗ ਆ ਗਈ। ਜਾਗਨ ਤੇ ਵੀ ਉਸਨੂੰ ਦਰਦ ਹੋ ਰਹੀ ਸੀ ਅਤੇ ਪਤਾ ਲਗ ਰਿਹਾ ਸੀ ਕਿ ਮੇਰਾ ਆਪ੍ਰੇਸ਼ਨ ਹੋਇਆ ਹੈ ਅਤੇ ਉਤੇ ਪੱਟੀ ਰੱਖੀ ਹੋਈ ਹੈ। ਉਹ ਉਸ ਜਗ੍ਹਾ ਤੇ ਹੱਥ ਰੱਖ ਕੇ ਹੀ ਬਾਹਰ ਪਿਸ਼ਾਬ ਕਰਨ ਗਿਆ। ਉਸਨੇ ਸੋਚਿਆ ਕਿ ਵੇਖਾਂ ਤੇ ਸਹੀ ਕਿ ਮੇਰਾ ਆਪ੍ਰੇਸ਼ਨ ਕਿਡਾ ਕੁ ਹੋਇਆ ਹੈ। ਜਦੋਂ ਉਸਨੇ ਕਮੀਜ਼ ਚੁੱਕ ਕੇ ਵੇਖਿਆ ਤਾਂ ਉਥੇ ਨਿਸ਼ਾਨ ਤਕ ਵੀ ਨਹੀਂ ਸੀ। ਉਹ ਬੜਾ ਹੈਰਾਨ ਹੋਇਆ। ਉਸਨੇ ਆਪਣੇ ਘਰ ਵਾਲਿਆਂ ਨੂੰ ਵੀ ਦਸਿਆ। ਸਾਰੇ ਹੈਰਾਨ ਸਨ। ਉਸ ਤੋਂ ਬਾਅਦ ਦਰਦ ਵੀ ਖਤਮ ਹੋ ਗਈ। ਧੰਨ ਹਨ ਕਰਨ ਕਾਰਨ ਸਮਰੱਥ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ। ਸਾਡੀ ਉਹਨਾਂ ਦੇ ਚਰਨਾਂ ਤੇ ਅਨਿਕ ਵਾਰ ਡੰਡਉਤ ਬੰਦਨਾ ਹੈ।

# ਪਗ ਸਿੱਧੀ ਹੀ ਬੰਨ੍ਹਣੀ ਹੈ।

ਜਦੋਂ ਸਿਖ ਆਪਣੇ ਗੁਰੂ ਦੇ ਦਸੇ ਹੁਕਮ ਅਨੁਸਾਰ ਆਪਣੇ ਅਸੂਲਾਂ ਤੇ ਅੜ ਜਾਵੇ ਤਾਂ ਸਤਿਗੁਰੂ ਵੀ ਉਸਦੇ ਅੰਗ ਸੰਗ ਹੁੰਦਾ ਹੈ। ਦੂਸਰੀ ਧਿਰ ਆਪੇ ਹੀ ਨਿਓਂ ਜਾਂਦੀ ਹੈ। ਮੋਹਾਲੀ ਵਿੱਚ ਰਹਿਣ ਵਾਲੇ ਸੰਤ ਗੁਰਮੀਤ ਸਿੰਘ ਜੀ ਆਪਣੀ ਵਾਰਤਾ ਇਸ ਤਰ੍ਹਾਂ ਦੱਸਦੇ ਹਨ:-

ਉਹਨਾਂ ਦਾ ਬੇਟਾ ਸਵਰਨ ਸਿੰਘ ਮੋਹਾਨੀ ਵਿੱਚ ਸ਼ਿਵਾਲਿਕ ਪਬਲਿਕ ਸਕੂਲ ਵਿੱਚ ਨੌਵੀਂ ਕਲਾਸ ਵਿੱਚ ਪੜ੍ਹਦਾ ਹੈ। ਸਕੂਲ ਵਿੱਚ ਸਾਰੇ ਬੱਚੇ ਡਿੰਗੀ ਪਗ ਹੀ ਬੰਨ੍ਹਦੇ ਸਨ। ਜਦੋਂ ਸਵਰਨ ਸਿੰਘ ਨੌਂਵੀ ਜਮਾਤ ਵਿੱਚ ਹੋਇਆ ਤਾਂ ਸਕੂਲ ਦੇ ਅਸੂਲਾਂ ਮੁਤਾਬਕ ਪੱਗ ਬੰਨ੍ਹਣੀ ਜਰੂਰੀ ਸੀ। ਸੰਤ ਗੁਰਮੀਤ ਸਿੰਘ ਜੀ ਨੇ ਸਕੂਲ ਦੇ ਪ੍ਰਿੰਸੀਪਲ ਨੂੰ ਕਿਹਾ ਕਿ ਅਸੀਂ ਨਾਮਧਾਰੀ ਹਾਂ ਤੇ ਸਾਡਾ ਬੱਚਾ ਸਿਧੀ ਪਗ ਬੰਨ੍ਹੇਗਾ। ਪਰ ਸਕੂਲ ਦਾ ਪ੍ਰਿੰਸੀਪਲ ਨਹੀਂ ਮੰਨਿਆ। ਪ੍ਰਿੰਸੀਪਲ ਦੀ ਘਰਵਾਲੀ ਕਹਿਣ ਲਗੀ ਕਿ ਸਾਡੀ ਯੂਨੀਫਾਰਮ ਹੀ ਇਹ ਹੈ। ਇਸ ਲਈ ਅਸੀਂ ਚਿੱਟੀ ਪੱਗ (ਨਾਮਧਾਰੀਆਂ ਵਾਲੀ) ਬੰਨ੍ਹਣ ਦੀ ਇਜ਼ਾਜ਼ਤ ਨਹੀਂ ਦਿਆਂਗੇ। ਸੰਤਾਂ ਨੇ ਬੜਾ ਕਿਹਾ ਪਰ ਸਭ ਵਿਅਰਥ। ਅਖੀਰ ਸੰਤਾਂ ਨੇ ਕਿਹਾ ਕਿ ਜੇਕਰ ਤੁਸੀਂ ਬੱਚੇ ਨੂੰ ਸਿਧੀ ਪੱਗ ਨਹੀਂ ਬੰਨ੍ਹਣ ਦਿਓਗੇ ਤਾਂ ਅਸੀਂ ਬੱਚੇ ਨੂੰ ਸਕੂਲ ਵਿੱਚੋਂ ਕਢਵਾ ਲਵਾਂਗੇ। ਸਕੂਲ ਦਾ ਪ੍ਰਿੰਸੀਪਲ ਕਹਿਣ ਲਗਾ ਕਿ ਤੁਸੀਂ ਸਾਨੂੰ ਇੰਨਾ ਮਜਬੂਰ ਕਿਉਂ ਕਰਦੇ ਹੋ? ਇਸ ਪਗ ਨਾਲ ਇਹ ਬੱਚਾ ਬਾਕੀਆਂ ਨਾਲੋਂ ਵਖਰਾ ਹੀ ਲਗੇਗਾ। ਸੰਤਾਂ ਨੇ ਕਿਹਾ ਕਿ ਸਾਡੇ ਸਤਿਗੁਰੂ ਜੀ ਨੇ ਸਾਨੂੰ ਬਾਕੀਆਂ ਨਾਲੋਂ ਵਖਰਾ ਹੀ ਬਣਾਇਆ ਹੈ।

ਸਕੂਲ ਤੋਂ ਬਾਹਰ ਆਉਣ ਤੋਂ ਬਾਅਦ ਸੰਤਾਂ ਨੇ ਸੋਚਿਆ ਕਿ ਚਲੋ ਕਲ੍ਹ ਭੈਣੀ ਸਾਹਿਬ ਚਲ ਕੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਜ ਕਰਦੇ ਹਾਂ। ਸੰਤ ਜੀ ਅਗਲੇ ਦਿਨ ਭੈਣੀ ਸਾਹਿਬ ਗਏ ਅਤੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਜ ਕੀਤੀ, ਉਹਨਾਂ ਨੇ ਸੰਤ ਰਛਪਾਲ ਸਿੰਘ ਨੂੰ ਕਿਹਾ ਕਿ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਜ ਕਰਨੀ ਹੈ ਕਿ ਸਕੂਲ ਵਾਲੇ ਬੱਚੇ ਨੂੰ ਨਾਮਧਾਰੀ ਪੱਗ ਨਹੀਂ ਬੰਨ੍ਹਣ ਦਿੰਦੇ। ਸੰਤ ਰਛਪਾਲ ਸਿੰਘ ਨੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਅਰਜ ਕੀਤੀ ਤਾਂ ਸੱਚੇ ਪਾਤਸ਼ਾਹ ਜੀ ਨੇ ਆਪਣੀ ਦਸਤਾਰ ਵਲ ਇਸ਼ਾਰਾ ਕਰਕੇ ਹੁਕਮ ਕੀਤਾ ਕਿ ਇਹ ਹੀ ਪੱਗ ਬੰਨ੍ਹਣੀ ਹੈ। ਸਤਿਗੁਰੂ ਜੀ ਆਪੇ ਕਿਰਪਾ ਕਰਨਗੇ। ਅਗਲੇ ਦਿਨ ਜਦੋਂ ਸੰਤ ਜੀ ਆਪਣੇ ਬੱਚੇ ਨੂੰ ਲੈ ਕੇ ਸਕੂਲ ਗਏ ਤਾਂ ਅਗੋਂ ਹੀ ਪ੍ਰਿੰਸੀਪਲ ਮਿਲ ਗਿਆ। ਸੰਤਾਂ ਦੇ ਕੁਛ ਕਹਿਣ ਤੋਂ ਪਹਿਲਾਂ ਹੀ ਪ੍ਰਿੰਸੀਪਲ ਬੋਲ ਪਿਆ ਕਿ ਬੱਚੇ ਨੂੰ ਸਕੂਲ ਭੇਜ ਦਿਓ। ਪਗ ਨਾਮਧਾਰੀਆਂ ਵਾਲੀ ਹੀ ਬੰਨ੍ਹੇ। ਸਾਨੂੰ ਕੋਈ ਇਤਰਾਜ਼ ਨਹੀਂ। ਅਜ ਸੱਚ ਮੁੱਚ ਉਹ ਬੱਚਾ ਸਕੂਲ ਵਿੱਚ ਵਖਰਾ ਹੀ ਨਜ਼ਰ ਆਉਂਦਾ ਹੈ ਅਤੇ ਦੂਰੋਂ ਹੀ ਦਿਸ ਪੈਂਦਾ ਹੈ।

ਧੰਨ ਹਨ ਸਿਖੀ ਸਿਦਕ ਕੇ ਰਾਖੇ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ।

------

# ਭੂਲੇ ਸਿਖ ਗੁਰੂ ਸਮਝਾਏ।
# ਉਝੜਿ ਜਾਦੇ ਮਾਰਗਿ ਪਾਏ।

ਸਤਿਗੁਰੂ ਬਿਰਦ ਪਾਲਕ ਹੈ। ਇਹ ਉਸਦੀ ਵਡਿਆਈ ਹੈ ਕਿ ਉਹ ਵਿਛੜੇ ਹੋਏ ਸਿੱਖਾਂ ਨੂੰ ਬਖ਼ਸ਼ ਕੇ ਫਿਰ ਚਰਨੀਂ ਲਾ ਲੈਂਦਾ ਹੈ। ''ਜੇ ਭੁਲੀ ਜੇ ਚੁਕੀ ਸਾਈਂ ਭੀ ਤਹਿੰਜੀ ਕਾਢੀਆ''। ਉਹ ਆਪਣੇ ਸਿਖ ਦੀਆਂ ਭੁਲਾਂ ਨੂੰ ਨਹੀਂ ਚਿਤਾਰਦਾ। ਜੇ ਅਸੀਂ ਉਸਦੇ ਹੁਕਮਾਂ ਦੀ ਕੋਈ ਅਵਗਿਆ ਕਰ ਲੈਂਦੇ ਹਾਂ ਪਰ ਅਗੇ ਤੋਂ ਇਹੋ ਜਿਹੀ ਅਵਗਿਆ ਨਾ ਕਰਨ ਦੀ ਸੱਚੇ ਦਿਲੋਂ ਬਖ਼ਸ਼ਸ਼ ਮੰਗਦੇ ਹਾਂ ਤਾਂ ਉਹ ਸਾਨੂੰ ਬਖ਼ਸ਼ ਲੈਂਦਾ ਹੈ। ਆਪਣੇ ਇਕ ਪਿਆਰੇ ਸਿਖ ਉਤੇ ਜਿਹੜਾ ਸਤਿਗੁਰੂ ਤੋਂ ਵਿਛੜ ਗਿਆ ਸੀ, ਪਰ ਫਿਰ ਯਾਦ ਕਰ ਕਰਕੇ ਰੋਂਦਾ ਸੀ, ਕਿਸ ਤਰ੍ਹਾਂ ਕਿਰਪਾ ਕੀਤੀ। ਥਲੇ ਲਿਖੀ ਸਾਖੀ ਪੜ੍ਹੋ:-

ਸਤਿਗੁਰੂ ਪਰਤਾਪ ਸਿੰਘ ਜੀ ਨੇ ਮਹਾਰਾਜ ਬੀਰ ਸਿੰਘ ਜੀ ਅਤੇ ਇਕ ਪਿਆਰੇ ਸਿੱਖ ਸਾਧੂ ਸਿੰਘ ਜੀ ਨੂੰ ਜਹਾਜ ਉਡਾਉਣ ਦੀ ਟ੍ਰੇਨਿੰਗ ਦੁਆਈ। ਸਾਧੂ ਸਿੰਘ ਜੀ ਪਾਇਲਟ ਬਣ ਕੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦਾ ਜਹਾਜ ਉਡਾਉਂਦੇ ਹੁੰਦੇ ਸਨ। ਪਹਿਲਾਂ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨਾਲ ਅਤੇ ਫਿਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਉਹਨਾਂ ਦਾ ਬੜਾ ਹੀ ਪਿਆਰ ਸੀ। ਉਹਨਾਂ ਨੇ ਪਾਕਿਸਤਾਨ ਤੋਂ ਆਕੇ ਜਲੰਧਰ ਆਪਣਾ ਮਕਾਨ ਬਣਾਇਆ। ਸਤਿਗੁਰੂ ਪਰਤਾਪ ਸਿੰਘ ਜੀ ਅਤੇ ਫਿਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਈ ਵਾਰੀ ਉਹਨਾਂ ਦੇ ਘਰ ਚਰਨ ਪਾਉਣ ਦੀ ਅਤੇ ਠਹਿਰਣ ਦੀ ਵੀ ਕਿਰਪਾ ਕੀਤੀ। ਪਰ ਐਸੀ ਬਿਧ ਬਣੀ ਕਿ ਉਹ ਕਿਸੇ ਗਲ ਤੋਂ ਨਰਾਜ਼ ਹੋ ਕੇ ਸ੍ਰੀ ਭੈਣੀ ਸਾਹਿਬ ਤੋਂ ਹੀ ਚਲੇ ਗਏ। ਉਹਨਾਂ ਨੇ ਡਲਹੌਜੀ ਜਾ ਕੇ ਆਪਣਾ ਹੋਟਲ ਬਣਾ ਲਿਆ ਅਤੇ ਫਿਰ ਮਕਾਨ ਵੀ ਉਥੇ ਹੀ ਬਣਾ ਲਿਆ। ਉਹ ਹੋਟਲ ਦਾ ਕੰਮ ਕਰਨ ਲਗ ਪਏ ਅਤੇ ਫਿਰ ਸ਼ਰਾਬ ਵੀ ਪੀਣੀ ਸ਼ੁਰੂ ਕਰ ਦਿਤੀ। ਪਰ ਅੰਦਰੋਂ ਵਿਛੋੜੇ ਦਾ ਬਹੁਤ ਵਡਾ ਦੁਖ ਸੀ। ਉਹ ਸ਼ਰਾਬ ਵੀ ਪੀਂਦੇ ਨਾਲੇ ਭਜਨ ਵੀ ਕਰਦੇ। ਪਰ ਨਾਲ ਸਤਿਗੁਰੂ ਨੂੰ ਯਾਦ ਕਰ ਕਰ ਕੇ ਰੋਂਦੇ ਸੀ। ਉਹਨਾਂ ਦੀ ਘਰਵਾਲੀ ਨੇ ਕਹਿਣਾ ਕਿ ਜੇ ਇੰਨਾ ਹੀ ਪਿਆਰ ਹੈ ਤਾਂ ਸ਼ਰਾਬ ਪੀਣੀ ਛਡ ਦਿਓ ਅਤੇ ਫਿਰ ਸ੍ਰੀ ਭੈਣੀ ਸਾਹਿਬ ਜਾ ਕੇ ਰਹਿਣ ਲਗ ਪਵੋ। ਉਹ ਬਖ਼ਸ਼ਨਹਾਰ ਹਨ। ਫਿਰ ਪਹਿਲਾਂ ਦੀ ਤਰ੍ਹਾਂ ਹੀ ਨਾਲ ਰਹਿਣਾ ਸ਼ੁਰੂ ਕਰ ਦਿਓ। ਪਰ ਸਾਧੂ ਸਿੰਘ ਜੀ ਨੇ ਕਹਿਣਾ ਕਿ ਹੁਣ ਇਹ ਮੂੰਹ ਸਤਿਗੁਰੂ ਨੂੰ ਵਿਖਾਉਣ ਵਾਲਾ ਨਹੀਂ ਰਿਹਾ। ਯਾਦ ਕਰਦੇ ਰਹਿਣਾ ਅਤੇ ਕਹਿਣਾ ਕਿ ਆਪੇ ਆਕੇ ਮਿਲਣਗੇ ਅਤੇ ਮੈਨੂੰ ਪਾਪੀ ਨੂੰ ਪਵਿਤ੍ਰ ਕਰਨਗੇ। ਫਿਰ ਭੈਣੀ ਸਾਹਿਬ ਵੀ ਜਾਇਆ ਕਰਾਂਗੇ। ਅਖੀਰ ਇਕ ਦਿਨ ਸਿਖ ਦੀ ਸੱਚੀ ਪੁਕਾਰ ਸਤਿਗੁਰੂ ਜੀ ਦੇ ਚਰਨਾਂ ਵਿੱਚ ਪ੍ਰਵਾਨ ਹੋਈ। ਉਹਨਾਂ ਨੇ ਸੇਵਕਾਂ ਨੂੰ ਹੁਕਮ ਕੀਤਾ ਕਿ ਗਡੀਆਂ ਤਿਆਰ ਕਰੋ ਕਿਸੇ ਸਿਖ ਨੂੰ ਮਿਲਣ ਜਾਣਾ ਹੈ। ਸ੍ਰੀ ਸਤਿਗੁਰੂ ਜੀ ਮਾਤਾ ਜੀ ਅਤੇ ਹੋਰ ਸੇਵਕਾਂ ਸਮੇਤ ਸ੍ਰੀ ਭੈਣੀ ਸਾਹਿਬ ਤੋਂ ਲੁਧਿਆਣੇ, ਜਲੰਧਰ ਅਤੇ ਪਠਾਨਕੋਟ ਹੁੰਦੇ ਹੋਏ ਉਸ ਵਕਤ ਡਲਹੌਜ਼ੀ ਪਹੁੰਚੇ ਜਿਸ ਵਕਤ ਸੰਤ ਸਾਧੂ ਸਿੰਘ ਜੀ ਬਜ਼ਾਰ ਦੀ ਸੈਰ ਕਰਨ ਵਾਸਤੇ ਆਪਣੇ

ਡਰਾਈਵਰ ਨਾਲ ਗਡੀ ਤੇ ਬਜਾਰ ਗਏ ਹੋਏ ਸਨ। ਉਹ ਗਡੀ ਪਾਰਕ ਕਰਕੇ ਫਲ ਮੰਡੀ ਵਲ ਗਏ। ਬਜਾਰ ਵਿਚ ਫਲ ਬਹੁਤ ਆਏ ਹੋਏ ਸਨ। ਫਲ ਵੇਖ ਕੇ ਉਹਨਾਂ ਦੇ ਮਨ ਵਿੱਚ ਆਈ ਕਿ ਇਹ ਫਲ ਤਾਂ ਸ੍ਰੀ ਸਤਿਗੁਰੂ ਜੀ ਦੇ ਛਕਨ ਵਾਲੇ ਹਨ। ਇਸ ਵਿਚਾਰ ਦੇ ਨਾਲ ਹੀ ਮਨ ਹੀ ਮਨ ਵਿੱਚ ਅਰਜ ਕੀਤੀ ਕਿ ਹੇ ਸਤਿਗੁਰੂ ਜੀ ਆਪਨੇ ਰਾਮਚੰਦਰ ਜੀ ਦੇ ਜਾਮੇ ਵਿੱਚ ਭੀਲਨੀ ਦੇ ਜੂਠੇ ਬੇਰ ਖਾਧੇ ਸੀ। ਫਿਰ ਭਗਵਾਨ ਕ੍ਰਿਸ਼ਨ ਦੇ ਰੂਪ ਵਿੱਚ ਬਿਦਰ ਦੀ ਘਰਵਾਲੀ ਕੋਲੋਂ ਕੇਲਿਆਂ ਦੇ ਛਿਲੜ ਖਾਧੇ ਸੀ। ਅਜ ਮੇਰੀ ਵੀ ਮੁਰਾਦ ਪੂਰੀ ਕਰੋ। ਇਹ ਫਲ ਆਪ ਜੀ ਦੇ ਹੀ ਖਾਣ ਵਾਲੇ ਹਨ। ਇਹ ਅਰਜ ਕਰਕੇ ਉਹਨਾਂ ਨੇ ਫਲ ਦੀਆਂ ਬਾਰਾਂ ਪੇਟੀਆਂ ਲੈ ਕੇ ਸੜਕ ਤੇ ਰਖੀਆਂ ਅਤੇ ਗਡੀ ਦੀ ਉਡੀਕ ਕਰਨ ਲਗੇ ਜਿਹੜੀ ਡਰਾਈਵਰ ਲੈਣ ਗਿਆ ਸੀ। ਗਡੀ ਆਈ ਤਾਂ ਕੁਝ ਪੇਟੀਆਂ ਗਡੀ ਦੀਆਂ ਸੀਟਾਂ ਤੇ ਰਖੀਆਂ ਅਤੇ ਕੁਛ ਗਡੀ ਦੀ ਡਿਗੀ ਖੋਹਲ ਕੇ ਵਿੱਚ ਰਖਣ ਹੀ ਲਗੇ ਸਨ ਕਿ ਸਤਿਗੁਰੂ ਜੀ ਦੀ ਯਾਦ ਆਈ ਅਤੇ ਅਰਜ ਕੀਤੀ ਹੇ ਅੰਤਰਜਾਮੀ ਘਟ ਘਟ ਦੀ ਜਾਨਣ ਵਾਲੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜਿਵੇਂ ਬੇਬੇ ਨਾਨਕੀ ਦੀ ਅਰਜ ਸੁਣ ਕੇ ਪ੍ਰਸ਼ਾਦਾ ਛਕਨ ਆਏ। ਉਵੇਂ ਹੀ ਤਤਛਿਨ ਆਓ। ਇਹ ਫਲ ਛਕੋ ਅਤੇ ਮੇਰੇ ਤਪਦੇ ਹਿਰਦੇ ਨੂੰ ਠਾਰੋ। ਜਿਵੇਂ ਬਧਿਕ ਨੇ ਕ੍ਰਿਸ਼ਨ ਭਗਵਾਨ ਜੀ ਦੇ ਚਰਨ ਵਿੱਚ ਪਦਮ ਨੂੰ ਹਿਰਨ ਦੀ ਅੱਖ ਸਮਝਕੇ ਤੀਰ ਮਾਰਿਆ ਸੀ ਅਤੇ ਭੱਜ ਕੇ ਜਾਕੇ ਆਪਣਾ ਸ਼ਿਕਾਰ ਫੜਨ ਗਿਆਂ ਵੇਖਿਆ। ਬਹੁਤ ਹੈਰਾਨ ਹੋਇਆ ਅਤੇ ਦੁਖੀ ਹੋ ਕੇ ਚਰਨਾਂ ਤੇ ਢਹਿ ਪਿਆ ਅਤੇ ਬਹੁਤ ਰੋਇਆ । ਪਰ ਕ੍ਰਿਸ਼ਨ ਭਗਵਾਨ ਨੇ ਉਸਦੇ ਔਗੁਣਾਂ ਨੂੰ ਨਾ ਚਿਤਾਰਦਿਆਂ ਉਸਨੂੰ ਬਾਹਵਾਂ ਤੋਂ ਫੜ ਕੇ ਗਲੇ ਨਾਲ ਲਾ ਲਿਆ ਸੀ ਅਤੇ ਬਹੁਤ ਪਿਆਰ ਕੀਤਾ ਸੀ। ਆਪ ਜੀ ਉਹ ਹੀ ਹੋ। ਮੈਨੂੰ ਪਾਪੀ ਨੂੰ ਗਲ ਨਾਲ ਲਾਓ ਤੇ ਅਉਗੁਣ ਕੀਤੇ ਨਾ ਚਿਤਾਰੋ। ਮਨ ਸਤਿਗੁਰੂ ਦੇ ਪਿਆਰ ਵਿਚ ਮਗਨ ਹੋਇਆ। ਉਹ ਫਲ ਦੀਆਂ ਪੇਟੀਆਂ ਗਡੀ ਵਿਚ ਰਖੀ ਜਾ ਰਹੇ ਸਨੇ ਕਿ ਸਤਿਗੁਰੂ ਜੀ ਨੇ ਉਹਨਾਂ ਦੇ ਕੋਲ ਹੀ ਜਾ ਕੇ ਗਡੀ ਰੁਕਵਾ ਲਈ। ਸਾਧੂ ਸਿੰਘ ਜੀ ਨੇ ਪਠਾਣੀ ਸੂਟ ਪਾਇਆ ਹੋਇਆ ਸੀ। ਉਹ ਜਦੋਂ ਗਡੀ ਦੀ ਡਿਗੀ ਵਿਚ ਫਲ ਰਖ ਕੇ ਸਿਧੇ ਹੋਏ ਤਾਂ ਆਖਿਆ ਕਿ ਇਹ ਫਲ ਉਦੋਂ ਹੀ ਕਢਾਂਗਾ ਜਦੋਂ ਆਪ ਆਕੇ ਆਖੋਗੇ ਕਿ ਸਾਧੂ ਸਿੰਘ ਜੀ ਲਿਆਓ ਫਲ ਛਕੀਏ। ਐਨ ਉਸੇ ਵੇਲੇ ਸ੍ਰੀ ਸਤਿਗੁਰੂ ਜੀ ਸੰਤ ਸਾਧੂ ਸਿੰਘ ਜੀ ਕੋਲ ਗਡੀ ਰੁਕਵਾ ਕੇ ਬਾਹਰ ਨਿਕਲੇ। ਸਤਿਗੁਰੂ ਜੀ ਦੇ ਨਾਲ ਆਏ ਸਾਰੇ ਸੇਵਕ ਵੀ ਬਾਹਰ ਨਿਕਲੇ। ਡਲਹੌਜੀ ਦੇ ਮੇਨ ਬਜਾਰ ਦਾ ਮੇਨ ਚੌਂਕ ਸੀ। ਉਥੇ ਪਹਿਲਾਂ ਹੀ ਬਹੁਤ ਭੀੜ ਸੀ। ਸ੍ਰੀ ਸਤਿਗੁਰੂ ਜੀ ਅਤੇ ਹੋਰ ਸੰਗਤ ਨੂੰ ਵੇਖ ਕੇ ਬਹੁਤ ਲੋਕ ਇਕਠੇ ਹੋ ਗਏ। ਸ੍ਰੀ ਸਤਿਗੁਰੂ ਜੀ ਸਾਧੂ ਸਿੰਘ ਜੀ ਦੇ ਪਿਛੇ ਜਾ ਕੇ ਖੜੇ ਹੋ ਗਏ। ਉਹਨਾਂ ਨੇ ਵੇਖਿਆ ਕਿ ਇਹ ਇੰਨੇ ਸਾਰੇ ਨਾਮਧਾਰੀ ਕਿੱਥੋਂ ਆ ਗਏ। ਪਿਛੇ ਵੇਖਿਆ ਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜਗ ਨੂੰ ਜਿੱਤਣ ਵਾਲੇ ਜਗਤ ਦਾ ਭਲਾ ਕਰਨ ਆਏ ਹੋਏ ਸਨ। ਆਪਣੇ ਸਾਹਮਣੇ ਆਪਣੇ ਮਿਤ੍ਰ ਪਿਆਰੇ ਮਹਿਬੂਬ ਨੂੰ ਵੇਖ ਕੇ ਬੇਹੱਦ ਹੈਰਾਨ ਵੀ ਹੋਏ ਅਤੇ ਖੁਸ਼ ਵੀ ਹੋਏ । ਮਨ ਵੈਰਾਗੀ ਹੋ ਗਿਆ ਅਤੇ ਚਰਨਾਂ ਤੇ ਢਹਿ ਪਏ। ਸ੍ਰੀ ਸਤਿਗੁਰੂ ਜੀ ਨੇ ਬਾਹਵਾਂ ਤੋਂ ਫੜ ਕੇ ਗਲੇ ਨਾਲ ਲਾਇਆ ਅਤੇ ਘੁੱਟ ਕੇ ਜੱਫੀ ਪਾਈ ਅਤੇ ਪੁਛਿਆ ਸੰਤ ਸਾਧੂ ਸਿੰਘ

ਜੀ ਆਪ ਨੂੰ ਕਦੀ ਮੇਰੀ ਯਾਦ ਨਹੀਂ ਆਈ। ਸਾਧੂ ਸਿੰਘ ਜੀ ਸਜਲ ਅੱਖਾਂ ਅਤੇ ਭਰੇ ਗਲੇ ਨਾਲ ਬੋਲੇ ਬਖ਼ਸ਼ੋ ਸੱਚੇ ਪਾਤਸ਼ਾਹ ਮੈਂ ਬਹੁਤ ਪਾਪੀ ਹਾਂ। ਮੈਨੂੰ ਆਪ ਜੀ ਦੀ ਬਹੁਤ ਯਾਦ ਆਉਂਦੀ ਸੀ। ਅਹਿ ਫਲ ਮੈਂ ਆਪ ਜੀ ਦੇ ਲਈ ਹੀ ਖਰੀਦੇ ਹਨ। ਆਪ ਜੀ ਕਿਰਪਾ ਕਰਕੇ ਘਰ ਚਰਨ ਪਾਓ ਤੇ ਇਹ ਫਲ ਛਕੋ। ਉਹ ਸ੍ਰੀ ਸਤਿਗੁਰੂ ਜੀ ਵਾਲੀ ਗਡੀ ਵਿੱਚ ਬੈਠ ਕੇ ਘਰ ਗਏ। ਸ੍ਰੀ ਸਤਿਗੁਰੂ ਜੀ ਨੇ ਕਿਰਪਾ ਕਰਕੇ ਘਰ ਚਰਨ ਪਾਏ । ਸਾਰੇ ਜੀਆਂ ਨੂੰ ਨਿਵਾਜਿਆ। ਸੱਚੇ ਪਾਤਸ਼ਾਹ ਜੀ ਨੇ ਅਤੇ ਨਾਲ ਆਈ ਸਾਧ ਸੰਗਤ ਨੇ ਬੜੇ ਪਿਆਰ ਨਾਲ ਫਲ ਛਕੇ। ਬਹੁਤ ਖੁਸ਼ੀਆਂ ਬਖ਼ਸ਼ੀਆਂ। ਸਾਧੂ ਸਿੰਘ ਜੀ ਨੇ ਬਾਰਾਂ ਸਾਲਾਂ ਬਾਅਦ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਆਨੰਦ ਮਾਣਿਆ। ਸ੍ਰੀ ਸਤਿਗੁਰੂ ਜੀ ਰਾਤ ਉਹਨਾਂ ਦੇ ਘਰ ਹੀ ਰਹੇ। ਅਗਲੇ ਦਿਨ ਉਹਨਾਂ ਨੂੰ ਖੁਸ਼ੀਆਂ ਦੇ ਕੇ ਵਾਪਸ ਭੈਣੀ ਸਾਹਿਬ ਆ ਗਏ। ਉਸ ਤੋਂ ਬਾਅਦ ਸਾਧੂ ਸਿੰਘ ਜੀ ਨੇ ਸ਼ਰਾਬ ਪੀਣੀ ਛਡ ਦਿਤੀ ਅਤੇ ਸ੍ਰੀ ਭੈਣੀ ਸਾਹਿਬ ਆਉਣ ਜਾਣ ਲਗ ਪਏ। ਧੰਨ ਧੰਨ ਧੰਨ ਹਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬਖ਼ਸ਼ਨਹਾਰ ਸਤਿਗੁਰੂ ਜੀ। ਸਾਡੀ ਉਹਨਾਂ ਦੇ ਚਰਨਾਂ ਤੇ ਅਨੇਕਾਂ ਵਾਰੀ ਡੰਡਉਤ ਬੰਦਨਾ ਹੈ।

------

# ਜਿਨ ਮਸਤਕਿ ਧੁਰਿ ਹਰਿ ਲਿਖਿਆ ਤਿਨਾ ਸਤਿਗੁਰੁ ਮਿਲਿਆ

ਉਹ ਪਿਆਰਾ ਸਤਿਗੁਰੂ ਪਤਾ ਨਹੀਂ ਕਿਸਦੇ ਉਤੇ ਤ੍ਰੁਠ ਪੈਂਦਾ ਹੈ। ਕੋਈ ਪਤਾ ਨਹੀਂ ਉਸਦੀ ਬਖ਼ਸ਼ਿਸ਼ ਦਾ ਮੀਂਹ ਕਿਥੇ ਪੈ ਜਾਣਾ ਹੈ। ਇਕ ਬੀਬੀ ਜੀ ਜਿਨ੍ਹਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਕੁਛ ਪਤਾ ਨਹੀਂ ਸੀ, ਉਹਨਾਂ ਉਤੇ ਅਜਿਹੀ ਕਿਰਪਾ ਹੋਈ ਕਿ ਉਹ ਹੁਣ ਸਤਿਗੁਰੂ ਦੇ ਪਿਆਰ ਵਿੱਚ ਪੂਰੀ ਤਰ੍ਹਾਂ ਰੰਗੇ ਹੋਏ ਹਨ। ਉਹਨਾਂ ਦੀ ਇਕ ਵਾਰਤਾ ਇਸ ਤਰ੍ਹਾਂ ਹੈ:-

ਲੁਧਿਆਣੇ ਰਹਿਣ ਵਾਲੇ ਬਾਊ ਸੁਖਵੰਤ ਲਾਲ ਜੀ ਦੇ ਘਰੋਂ ਬੀਬੀ ਕਿਰਨ ਜੀ 1976 ਸੰਨ ਦੀ ਵਾਰਤਾ ਇਸ ਤਰ੍ਹਾਂ ਦਸਦੇ ਹਨ। ਉਹਨਾਂ ਦਾ ਵਿਆਹ 12 ਦਸੰਬਰ 1976 ਨੂੰ ਹੋਇਆ। ਉਹਨਾਂ ਦੇ ਵਿਆਹ ਤੋਂ 22 ਦਿਨ ਬਾਅਦ ਉਹਨਾਂ ਦੇ ਪਤੀ ਸੁਖਵੰਤ ਲਾਲ ਜੀ ਨੂੰ ਪੇਟ ਵਿੱਚ ਬੜੀ ਦਰਦ ਸ਼ੁਰੂ ਹੋ ਗਈ। ਡਾਕਟਰ ਨੂੰ ਵਿਖਾਇਆ ਤਾਂ ਉਹਨਾਂ ਨੇ ਸਕੈਨਿੰਗ ਕਰਕੇ ਦਸਿਆ ਕਿ ਇਹਨਾਂ ਨੂੰ ਅਪੈਂਡੇਸਾਈਟਸ ਦੀ ਦਰਦ ਹੈ। ਨਾੜੀ ਬਹੁਤ ਫੁਲ ਗਈ ਹੋਈ ਹੈ। ਉਹਨਾਂ ਦਿਨਾਂ ਵਿੱਚ ਬਾਊ ਸੁਖਵੰਤ ਲਾਲ ਜੀ ਦੇ ਪਰਵਾਰ ਵਾਲਿਆਂ ਨੂੰ ਨਾਮਧਾਰੀਆਂ ਬਾਰੇ ਕੁਛ ਪਤਾ ਨਹੀਂ ਸੀ। ਉਹਨਾਂ ਦੇ ਘਰ ਦੇ ਨੇੜੇ ਹੀ ਲਾਲ ਕਿੰਗ ਮੋਟਰ ਵਾਲੇ ਨਾਮਧਾਰੀਆਂ ਦਾ ਘਰ ਸੀ। ਉਹਨਾਂ ਦਿਨਾਂ ਵਿੱਚ ਉਹਨਾਂ ਦੇ ਘਰ ਕੋਈ ਨਾਮਧਾਰੀ ਸੰਤ ਆਏ ਹੋਏ ਸਨ। ਲਾਲ ਕਿੰਗ ਵਾਲੇ ਬਾਊ ਸੁਖਵੰਤ ਲਾਲ ਜੀ ਨੂੰ ਅਤੇ ਉਹਨਾਂ ਦੀ ਘਰਵਾਲੀ ਨੂੰ ਆਪਣੇ ਘਰ ਲੈ ਗਏ। ਉਥੇ ਉਹਨਾਂ ਨੇ ਦੋਹਾਂ ਜੀਆਂ ਨੂੰ ਉਹਨਾਂ ਸੰਤਾਂ ਕੋਲੋਂ ਭਜਨ ਦੁਆ ਦਿਤਾ। ਸੰਤਾਂ ਨੇ ਭਜਨ

ਦੇਣ ਦੇ ਨਾਲ ਇਹ ਆਖਿਆ ਹੁਣ ਤੋਂ ਬਾਅਦ ਤੁਸੀਂ ਮਾਸ ਅੰਡਾ ਸਿਗਰਟ ਸ਼ਰਾਬ ਵਗੈਰਾ ਕੋਈ ਚੀਜ਼ ਨਹੀਂ ਵਰਤਣੀ। ਨਾਲ ਹੀ ਉਹਨਾਂ ਨੇ ਬੀਬੀ ਕਿਰਨ ਨੂੰ ਉੱਨ ਦੀ ਮਾਲਾ ਦੇ ਕੇ ਕਿਹਾ ਕਿ ਬੀਬੀ ਤੂੰ ਰੋਜ ਕੇਸੀਂ ਇਸਨਾਨ ਕਰਕੇ ਆਸਨ ਵਿਛਾ ਕੇ ਜਲ ਦਾ ਗੜਵਾ ਕੋਲ ਰਖ ਕੇ ਪੂਰਬ ਵਾਲੇ ਪਾਸੇ ਮੂੰਹ ਕਰਕੇ 40 ਦਿਨ ਰੋਜ ਇਕ ਭਜਨ ਦੀ ਮਾਲਾ ਕਰਨੀ ਹੈ। ਬੀਬੀ ਜੀ ਨੇ ਉਹਨਾਂ ਦੇ ਹੁਕਮ ਅਨੁਸਾਰ ਦੂਸਰੇ ਦਿਨ ਤੋਂ ਹੀ ਮਾਲਾ ਕਰਨੀ ਸ਼ੁਰੂ ਕਰ ਦਿਤੀ। ਮਾਲਾ ਕਰਦਿਆਂ ਅਜੇ ਉਹਨਾਂ ਨੂੰ ਸੱਤ ਦਿਨ ਹੀ ਹੋਏ ਸਨ ਕਿ ਭਜਨ ਕਰਦਿਆਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਤੱਖ ਦਰਸ਼ਨ ਹੋ ਗਏ। ਉਹਨਾਂ ਦੇ ਚੇਹਰੇ ਤੇ ਮਾਤਾ ਦੇ ਦਾਗ ਸਨ। ਉਹਨਾਂ ਦੇ ਚੇਹਰੇ ਤੋਂ ਰੋਸ਼ਨੀ ਦੀਆਂ ਕਿਰਨਾਂ ਨਿਕਲ ਰਹੀਆਂ ਸਨ। ਉਸ ਰੋਸ਼ਨੀ ਦੇ ਨਾਲ ਸਾਰਾ ਕਮਰਾ ਭਰ ਗਿਆ। ਬੀਬੀ ਜੀ ਦਸਦੇ ਹਨ ਕਿ ਮੈਂ ਆਖਿਆ ਇਹ ਤੇ ਦੁਨੀਆਂ ਦਾ ਮਾਲਕ ਹੈ। ਉਸ ਦੀਨ ਦੁਨੀਆਂ ਦੇ ਮਾਲਕ ਨੇ ਇਹ ਬਚਨ ਕੀਤਾ ਕਿ ਬਾਊ ਜੀ ਨੂੰ ਕੋਈ ਦਰਦ ਨਹੀਂ । ਉਹਨਾਂ ਨੂੰ ਕੋਈ ਦੁਆਈ ਨਹੀਂ ਦੇਣੀ। ਇਹ ਬਚਨ ਕਰਕੇ ਉਹ ਬਾਹਰ ਚਲੇ ਗਏ। ਬੀਬੀ ਜੀ ਉਹਨਾਂ ਦੇ ਪਿਛੇ ਟੁਰ ਪਏ। ਉਹਨਾਂ ਦੇ ਘਰ ਦੇ ਬਾਹਰ ਇਕ ਨਾਲੀ ਸੀ। ਉਥੇ ਜਾ ਕੇ ਸੱਚੇ ਪਾਤਸ਼ਾਹ ਜੀ ਅਲੋਪ ਹੋ ਗਏ। ਬੀਬੀ ਜੀ ਉਥੇ ਹੀ ਬੇਸੁੱਧ ਹੋ ਕੇ ਡਿਗ ਪਏ। ਘਰ ਵਾਲਿਆਂ ਨੇ ਸਮਝਿਆ ਕਿ ਇਸ ਨੂੰ ਕੁਝ ਚੰਬੜ ਗਿਆ ਹੈ। ਉਹ ਉਹਨਾਂ ਨੂੰ ਚੁੱਕ ਕੇ ਅੰਦਰ ਲੈ ਆਏ। ਹੋਸ਼ ਆਉਣ ਤੇ ਬੀਬੀ ਜੀ ਨੇ ਆਪਣੇ ਨਾਲ ਬੀਤੀ ਸਾਰੀ ਵਾਰਤਾ ਦਸੀ ਤੇ ਆਖਿਆ ਕਿ ਬਾਊ ਜੀ ਨੂੰ ਕੋਈ ਤਕਲੀਫ ਨਹੀਂ ਹੈ। ਇਹਨਾਂ ਨੂੰ ਕੋਈ ਦੁਆਈ ਦੇਣ ਦੀ ਲੋੜ ਨਹੀਂ। ਪਰ ਉਹਨਾਂ ਦੇ ਜੇਠ ਨੇ ਆਖਿਆ ਕਿ ਇਹ ਐਵੇ ਗਲਾਂ ਕਰਦੀ ਹੈ। ਪਰ ਫਿਰ ਵੀ ਬੀਬੀ ਜੀ ਦੇ ਕਹਿਣ ਤੇ ਉਹਨਾਂ ਨੇ ਬਾਊ ਜੀ ਦੀ ਫਿਰ ਸਕੈਨਿੰਗ ਕਰਵਾਈ। ਪਹਿਲਾਂ ਜਿਹੜੀ ਨਾੜੀ ਬਹੁਤ ਫੁਲੀ ਹੋਈ ਸੀ ਉਹ ਸਕੈਨਿੰਗ ਵਿਚ ਬਿਲਕੁਲ ਨਾਰਮਲ ਆਈ। ਜਿਸ ਡਾਕਟਰ ਨੂੰ ਪਹਿਲਾਂ ਵਿਖਾਇਆ ਸੀ ਉਸੇ ਡਾਕਟਰ ਨੂੰ ਫਿਰ ਵਿਖਾਇਆ। ਡਾਕਟਰ ਕਹਿਣ ਲਗਾ ਕਿ ਜਿਸ ਆਦਮੀ ਦੀ ਪਹਿਲਾਂ ਸਕੈਨਿੰਗ ਕਰਵਾਈ ਸੀ ਉਹ ਆਦਮੀ ਹੋਰ ਸੀ। ਇਹ ਆਦਮੀ ਹੀ ਹੋਰ ਹੈ। ਇੰਨੀ ਫੁਲੀ ਹੋਈ ਨਾੜੀ ਆਪੇ ਕਿਸ ਤਰ੍ਹਾਂ ਠੀਕ ਹੋ ਸਕਦੀ ਹੈ। ਘਰ ਵਾਲਿਆਂ ਨੇ ਦਸਿਆ ਕਿ ਇਹ ਸਾਡੇ ਗੁਰੂ ਜੀ ਦੀ ਕਿਰਪਾ ਹੋਈ ਹੈ। ਉਹ ਬੜਾ ਹੈਰਾਨ ਹੋਇਆ ਅਤੇ ਕਹਿਣ ਲਗਾ ਕਿ ਅਕਾਲ ਪੁਰਖ ਜੋ ਚਾਹੇ ਸੋ ਕਰ ਸਕਦਾ ਹੈ। ਬੀਬੀ ਜੀ ਦਸਦੇ ਹਨ ਕਿ ਬਾਊ ਸੁਖਵੰਤ ਲਾਲ ਜੀ ਦਾ ਪਰਵਾਰ ਮਾਸ, ਅੰਡੇ, ਸ਼ਰਾਬ, ਸਿਗਰਟ ਵਗੈਰਾ ਖਾਣ ਪੀਣ ਵਾਲੇ ਸਨ। ਪਰ ਸਤਿਗੁਰੂ ਜੀ ਦੀ ਕਿਰਪਾ ਨਾਲ ਉਹ ਪੂਰੇ ਵੈਸ਼ਨੂੰ ਬਣ ਗਏ। ਬਾਊ ਜੀ ਜਿੰਨਾ ਚਿਰ ਜੀਉਂਦੇ ਰਹੇ ਉਹ ਭੈਣੀ ਸਾਹਿਬ ਹਰ ਸਾਲ ਦੀਵਾਲੀ ਦਾ ਮੇਲਾ ਕਰਵਾਉਂਦੇ ਰਹੇ। ਸੰਨ 1997 ਵਿੱਚ ਉਹ ਆਪਣੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਜਾ ਬਿਰਾਜੇ। ਸਤਿਗੁਰੂ ਜਗਜੀਤ ਸਿੰਘ ਜੀ ਧੰਨ ਹਨ। ਉਹਨਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ। ਸਤਿਗੁਰੂ ਜੀ ਕਿਰਪਾ ਕਰਨ ਸਾਨੂੰ ਆਪਣੇ ਚਰਨਾਂ ਦਾ ਪਿਆਰ ਬਖਸ਼ਨ। ਸਾਡੀ ਉਹਨਾਂ ਦੇ ਚਰਨਾਂ ਤੇ ਅਨੇਕਾਂ ਵਾਰੀ ਡੰਡਉਤ ਬੰਦਨਾ ਹੈ।

------

# ਤਿਥੈ ਤੂ ਸਮਰਥੁ ਜਿਥੈ ਕੋਇ ਨਾਹਿ

ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਕਰਨ ਕਾਰਨ ਸਮਰੱਥ ਸਤਿਗੁਰੂ ਜੀ ਅਸੰਭਵ ਨੂੰ ਸੰਭਵ ਕਰਨ ਦੇ ਸਮਰੱਥ ਹਨ। ਇਸ ਬਾਰੇ ਇਕ ਸਾਖੀ ਪੜ੍ਹੋ:-

ਹਿਸਾਰ ਰਹਿਣ ਵਾਲੇ ਸੁਰਿੰਦਰ ਸਿੰਘ ਜੀ ਸੰਨ 1981 ਦੇ ਨੇੜੇ ਦੀ ਇਕ ਵਾਰਤਾ ਇਸ ਤਰ੍ਹਾਂ ਦਸਦੇ ਹਨ। ਉਹਨਾਂ ਦੇ ਮਾਮੇ ਦੇ ਪੁੱਤਰ ਬਲਬੀਰ ਸਿੰਘ ਨੂੰ ਛਾਤੀ ਵਿੱਚ ਪੀੜ ਹੋਣ ਲਗ ਪਈ। ਉਸ ਵੇਲੇ ਉਸ ਦੀ ਉਮਰ ਕੋਈ 17-18 ਸਾਲਾਂ ਦੇ ਲਗਪਗ ਹੀ ਸੀ। ਉਹ ਕੋਇੰਬਟੂਰ (ਮਦਰਾਸ) ਵਿੱਚ ਪਰਵਾਰ ਤੋਂ ਵਖਰਾ ਇੱਕਲਾ ਹੀ ਰਹਿੰਦਾ ਸੀ। ਉਸਨੇ ਹਸਪਤਾਲ ਵਿੱਚ ਚੈਕਅੱਪ ਕਰਾਇਆ ਤਾਂ ਡਾਕਟਰਾਂ ਨੇ ਦਸਿਆ ਕਿ ਤੁਹਾਡੇ ਦਿਲ ਵਿਚ ਇਕ ਛੇਕ ਹੈ। ਆਪ੍ਰੇਸ਼ਨ ਕਰਾਉਣਾ ਪਵੇਗਾ। ਉਸਦਾ ਇਕ ਭਰਾ ਕਲੱਕਤੇ ਰਹਿੰਦਾ ਸੀ। ਉਹ ਉਥੇ ਉਹਦੇ ਕੋਲ ਚਲਾ ਗਿਆ। ਉਥੇ ਜਾ ਕੇ ਹਸਪਤਾਲ ਚੈਕਅੱਪ ਕਰਾਇਆ ਤਾਂ ਉਹਨਾਂ ਨੇ ਵੀ ਇਹ ਹੀ ਦਸਿਆ ਕਿ ਤੁਹਾਡੇ ਦਿਲ ਵਿੱਚ ਇੱਕ ਛੇਕ ਹੈ। ਆਪ੍ਰੇਸ਼ਨ ਕਰਾਉਣਾ ਪਵੇਗਾ। ਪਰ ਅਸੀਂ ਜ਼ਿੰਮੇਵਾਰੀ ਨਹੀਂ ਲੈਂਦੇ ਕਿ ਤੁਸੀਂ ਬਚ ਜਾਓਗੇ। ਸੁਣ ਕੇ ਉਹ ਬੜਾ ਦੁਖੀ ਹੋਇਆ। ਉਸਦੇ ਭਰਾ ਨੇ ਆਖਿਆ ਕਿ ਜਾ ਕੇ ਆਪਣੇ ਰਿਸ਼ਤੇਦਾਰਾਂ ਨੂੰ ਮਿਲ ਆ। ਫਿਰ ਆ ਕੇ ਆਪ੍ਰੇਸ਼ਨ ਕਰਵਾ ਲਵੀਂ। ਉਹ ਆਪਣੇ ਰਿਸ਼ਤੇਦਾਰਾਂ ਨੂੰ ਮਿਲਣ ਲਈ ਗਿਆ। ਉਥੋਂ ਹਿਸਾਰ ਰਹਿੰਦੇ ਆਪਣੇ ਭੂਆ ਕਰਤਾਰ ਕੌਰ ਜੀ ਨੂੰ ਵੀ ਮਿਲਣ ਲਈ ਆਇਆ। ਉਹ ਰਾਤੀਂ ਹਿਸਾਰ ਪਹੁੰਚਿਆ ਅਤੇ ਸਵੇਰੇ ਹੀ ਸੱਚੇ ਪਾਤਸ਼ਾਹ ਜੀ ਉਸ ਦੀ ਭੂਆ ਜੀ ਦੇ ਘਰ ਦਰਸ਼ਨ ਦੇਣ ਲਈ ਆ ਗਏ। ਉਸਦੀ ਭੂਆ ਜੀ ਨੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਜ ਕੀਤੀ ਕਿ ਮੈਂ ਅਗੇ ਬੜੇ ਦੁਖ ਵੇਖੇ ਹਨ। ਹੁਣ ਕਿਰਪਾ ਕਰੋ ਮੈਨੂੰ ਹੋਰ ਦੁਖ ਨਾ ਦੇਖਣਾ ਪਵੇ। ਸੱਚੇ ਪਾਤਸ਼ਾਹ ਜੀ ਨੇ ਪੁਛਿਆ ਕਿ ਬੀਬੀ ਕੀ ਗਲ ਹੈ? ਉਹਨਾਂ ਨੇ ਅਰਜ ਕੀਤੀ ਕਿ ਮੇਰੇ ਭਤੀਜੇ ਦੇ ਦਿਲ ਵਿੱਚ ਛੇਕ ਹੈ। ਆਪ੍ਰੇਸ਼ਨ ਕਰਵਾਉਣਾ ਪਵੇਗਾ। ਪਰ ਪਤਾ ਨਹੀਂ ਉਹ ਬਚ ਸਕੇਗਾ ਕਿ ਨਹੀਂ ? ਸੱਚੇ ਪਾਤਸ਼ਾਹ ਜੀ ਨੇਤਰ ਬੰਦ ਕਰਕੇ ਥੋਹੜੀ ਦੇਰ ਸੋਚਦੇ ਰਹੇ। ਦੋ ਕੁ ਮਿੰਟਾਂ ਬਾਅਦ ਨੇਤਰ ਖੋਹਲ ਕੇ ਪੁਛਿਆ ਕਿ ਕਾਕਾ ਸ਼ਰਾਬ ਤੇ ਨਹੀਂ ਪੀਂਦਾ, ਬਲਬੀਰ ਨੇ ਜੁਆਬ ਦਿਤਾ ਕਿ ਜੀ ਮੈਂ ਸ਼ਰਾਬ ਪੀਂਦਾ ਹਾਂ। ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਸ਼ਰਾਬ ਛਡ ਅਤੇ 40 ਦਿਨ ਇਕ ਭਜਨ ਦੀ ਅਤੇ ਇਕ ਭਗਉਤੀਆਂ ਦੀ ਮਾਲਾ ਕਰਿਆ ਕਰ। ਉਹ ਕਹਿਣ ਲਗਾ ਕਿ ਮੈਨੂੰ ਨਹੀਂ ਪਤਾ ਕਿ ਭਗਉਤੀਆਂ ਦੀ ਮਾਲਾ ਕਿਸ ਤਰ੍ਹਾਂ ਕਰੀਦੀ ਹੈ? ਹੁਕਮ ਹੋਇਆ ਕਿ ਚਲ ਤੂੰ ਭਜਨ ਦੀ ਮਾਲਾ ਹੀ ਕਰ ਲਿਆ ਕਰ। ਇਸ ਬਚਨ ਤੋਂ ਬਾਅਦ ਉਹ ਦਿੱਲੀ ਰਹਿੰਦੇ ਆਪਣੇ ਭਰਾ ਕੋਲ ਚਲਾ ਗਿਆ। ਉਥੇ ਜਾ ਕੇ ਸੱਚੇ ਪਾਤਸ਼ਾਹ ਜੀ ਦੇ ਹੁਕਮ ਅਨੁਸਾਰ ਰੋਜ਼ ਇਕ ਮਾਲਾ ਭਜਨ ਦੀ ਕਰਨ ਲਗ ਪਿਆ। ਮਾਲਾ ਕਰਦਿਆਂ ਅਜੇ ਇਕ ਮਹੀਨਾ ਹੀ ਹੋਇਆ ਸੀ ਕਿ ਉਸਦੇ ਦਿਲ ਦੀ ਪੀੜ ਠੀਕ ਹੋ ਗਈ। ਚਾਲੀ ਦਿਨ ਮਾਲਾ ਕਰਨ ਤੋਂ ਬਾਅਦ ਉਹ ਕਲੱਕਤੇ ਚਲਾ ਗਿਆ। ਉਥੇ ਜਾ ਕੇ ਡਾਕਟਰ ਨੂੰ ਵਿਖਾਇਆ। ਡਾਕਟਰ ਵੇਖ ਦੇ ਬੜੇ ਹੈਰਾਨ ਹੋਏ ਕਿ ਇਹ ਦਿਲ ਦਾ ਛੇਕ ਕਿਸ ਤਰ੍ਹਾਂ ਬੰਦ ਹੋ ਗਿਆ ਹੈ। ਉਹ ਕਹਿਣ ਲਗੇ ਕਿ ਇਥੇ ਤਾਂ

ਆਪ੍ਰੇਸ਼ਨ ਦਾ ਨਿਸ਼ਾਨ ਵੀ ਨਹੀਂ ਦਿਸਦਾ। ਉਹਨਾਂ ਨੇ ਬਲਬੀਰ ਨੂੰ ਪੁਛਿਆ ਕਿ ਇਹ ਦਿਲ ਦਾ ਛੇਕ ਤਾਂ ਆਪ੍ਰੇਸ਼ਨ ਤੋਂ ਬਗੈਰ ਠੀਕ ਹੀ ਨਹੀਂ ਹੋ ਸਕਦਾ। ਤੁਸੀਂ ਕਿਸ ਦੇ ਕੋਲੋਂ ਇਲਾਜ ਕਰਵਾਇਆ ਹੈ? ਬਲਬੀਰ ਨੇ ਜੁਆਬ ਦਿਤਾ ਕਿ ਮੈਂ ਉਸ ਡਾਕਟਰ ਕੋਲੋਂ ਆਪ੍ਰੇਸ਼ਨ ਕਰਵਾਇਆ ਹੈ ਜਿਸਦੀ ਕਿਰਪਾ ਦੇ ਨਾਲ ਵਡੇ ਵਡੇ ਆਪ੍ਰੇਸ਼ਨ ਵੀ ਬਿਨਾਂ ਚੀਰ ਫਾੜ ਤੋਂ ਹੋ ਜਾਂਦੇ ਹਨ। ਜਿਹੜਾ ਕੁਲ ਦੁਨੀਆਂ ਦਾ ਮਾਲਕ ਹੈ। ਉਹ ਸਾਰੀ ਸ੍ਰਿਸ਼ਟੀ ਤੋਂ ਵਡਾ ਡਾਕਟਰ ਹੈ। ਸਾਡੀ ਉਸ ਸਮਰੱਥ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਤੇ ਡੰਡਉਤ ਬੰਦਨਾ ਹੈ। ਆਓ ਸਾਰੇ ਮਿਲਕੇ ਉਸ ਸਤਿਗੁਰੂ ਨੂੰ ਧੰਨ ਧੰਨ ਕਹਿ ਲਈਏ।

------

# ਜਲਿ ਥਲਿ ਮਹੀ ਅਲਿ ਪੂਰਿਆ ਸੁਆਮੀ ਸਿਰਜਨਹਾਰੁ।। ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ।।

ਉਹ ਸੁਆਮੀ ਸਿਰਜਣਹਾਰ ਸਤਿਗੁਰੂ ਜਗਜੀਤ ਸਿੰਘ ਜੀ, ਉਹ ਕਣ ਕਣ ਵਿੱਚ ਰਮੇ ਹੋਏ ਸਤਿਗੁਰੂ ਜਗਜੀਤ ਸਿੰਘ ਜੀ ਪਤਾ ਨਹੀਂ ਕਿਥੇ ਕਿਥੇ ਪ੍ਰਗਟ ਹੋ ਕੇ ਕਿਸ ਕਿਸ ਦਾ ਭਲਾ ਕਰਦੇ ਹਨ। ਇਕ ਕਵੀ ਨੇ ਲਿਖਿਆ ਹੈ "ਤਾਰੇ ਗਿਣੇ ਜਾਤ ਹੈਂ, ਨਾ ਤਾਰੇ ਗਿਣੇ ਜਾਤ ਹੈਂ" ਅਰਥਾਤ ਅਸਮਾਨ ਦੇ ਤਾਰੇ ਤੇ ਭਾਂਵੇਂ ਕੋਈ ਗਿਣ ਵੀ ਲਵੇ ਪਰ ਸਤਿਗੁਰੂ ਜੀ ਨੇ ਕਿੰਨਿਆਂ ਨੂੰ ਤਾਰਿਆ ਹੈ। ਇਹ ਨਹੀਂ ਗਿਣਿਆਂ ਜਾ ਸਕਦਾ। ਉਹਨਾਂ ਦੀ ਕਿਰਪਾ ਦੀ ਇਕ ਸਾਖੀ ਪੜ੍ਹੋ:-

ਪਿੰਡ ਜਾਗੋ ਵਾਲ ਜ਼ਿਲ੍ਹਾ ਸੰਗਰੂਰ ਰਹਿਣ ਵਾਲੇ ਇਕ ਸੰਤ ਜੰਗੀਰ ਸਿੰਘ ਜੀ ਦਸਦੇ ਹਨ ਕਿ ਉਹਨਾਂ ਦੇ ਭੂਆ ਜੀ ਹਰਨਾਮ ਕੌਰ ਨਾਮਧਾਰੀ ਸਨ। ਪਰ ਉਹਨਾਂ ਦੇ ਪਤੀ ਕੱਟੜ ਅਕਾਲੀ ਸਨ। ਉਹਨਾਂ ਦੇ ਭੂਆ ਜੀ ਦੀ ਬੇਟੀ ਭੈਣ ਬਲ਼ਬੀਰ ਕੌਰ ਪਾਕਿਸਤਾਨ ਬਣਨ ਤੋਂ ਪਹਿਲਾਂ ਤਿੰਨ ਵਾਰੀ ਭੈਣੀ ਸਾਹਿਬ ਹੋ ਆਈ ਸੀ ਅਤੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਦਰਸ਼ਨ ਕੀਤੇ ਹੋਏ ਸਨ। ਪਰ ਇਥੇ ਆਕੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਨਹੀਂ ਸਨ ਕੀਤੇ। ਉਸਨੇ ਭਜਨ ਲਿਆ ਹੋਇਆ ਸੀ।

ਇਹ ਵਾਰਤਾ ਲਗਪਗ ਸੰਨ 1994 ਦੀ ਹੈ। ਉਸਦਾ ਇਕ ਬੇਟਾ ਅਮਰੀਕਾ ਰਹਿੰਦਾ ਹੈ। ਉਹ ਨਾਮਧਾਰੀ ਨਹੀਂ ਹੈ ਅਤੇ ਕੇਸ ਦਾੜ੍ਹੀ ਕਟਾਂਦਾ ਹੈ। ਬਲਬੀਰ ਕੌਰ ਆਪਣੇ ਬੇਟੇ ਕੋਲ ਅਮਰੀਕਾ ਗਈ ਸੀ। ਉਥੇ ਜਾਕੇ ਉਸ ਨੂੰ ਅਧਰੰਗ ਦਾ ਅਟੈਕ ਹੋ ਗਿਆ। ਹਸਪਤਾਲ ਦਾਖਲ ਕਰਾਇਆ। 75000 ਰੁ: ਖਰਚ ਹੋ ਗਏ ਪਰ ਠੀਕ ਨਾ ਹੋਈ। ਡਾਕਟਰ ਨੇ ਜੁਆਬ ਦੇ ਦਿਤਾ ਕਿ ਇਹ ਪੰਜ ਦਿਨ ਤੋਂ ਵਧ ਨਹੀਂ ਜੀ ਸਕਦੀ। ਉਹ ਸੋਚਣ ਲਗੀ ਕਿ ਹੁਣ ਤੇ ਮੈਂ ਕਿਸੇ ਨੂੰ ਨਹੀਂ ਮਿਲ ਸਕਦੀ। ਮੈਨੂੰ ਪਿੰਡ ਜਾਗੋਵਾਲ ਕਿਸੇ ਦੇ ਦਰਸ਼ਨ ਨਹੀਂ ਹੋਣੇ। ਇਹਨਾਂ ਸੋਚਾਂ ਵਿੱਚ ਪਈ ਨੂੰ ਉਸਨੂੰ ਹਸਪਤਾਲ ਵਿੱਚ ਹੀ

ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਹੋ ਗਏ। ਉਹਨਾਂ ਨੇ ਪਹਿਲਾਂ ਚਿੱਟੇ ਕਪੜਿਆਂ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਰੂਪ ਵਿੱਚ ਦਰਸ਼ਨ ਦਿੱਤੇ। 2 ਕੁ ਮਿੰਟਾਂ ਬਾਅਦ ਇੱਕ ਸੰਤ ਦਰਸ਼ਨ ਸਿੰਘ ਜੀ (ਜੋ ਕਿ ਰਾੜਾ ਸਾਹਿਬ ਵਾਲਿਆਂ ਦੇ ਸੇਵਕ ਹਨ ਅਤੇ ਉਹ ਉਹਨਾਂ ਨੂੰ ਮੰਨਦੇ ਹਨ) ਬਣ ਕੇ ਦਰਸ਼ਨ ਦਿਤੇ। ਫਿਰ ਦੋ ਕੁ ਮਿੰਟਾਂ ਬਾਅਦ ਸਤਿਗੁਰੂ ਜਗਜੀਤ ਸਿੰਘ ਜੀ ਨੇ ਵਰਤਮਾਨ ਰੂਪ ਵਿੱਚ ਦਰਸ਼ਨ ਦਿਤੇ ਅਤੇ ਬਲਬੀਰ ਕੌਰ ਨੂੰ ਮੋਢਿਆਂ ਤੋਂ ਫੜ ਕੇ ਬਿਠਾ ਦਿਤਾ। ਬਲਬੀਰ ਕੌਰ ਜੀ ਦਸਦੇ ਹਨ ਕਿ ਮੈਂ ਜਾਗਦੀ ਸਾਂ। ਸੁੱਤੀ ਨਹੀਂ ਸਾਂ ਹੋਈ। ਮੇਰਾ ਦਿਲ ਕਰੇ ਕਿ ਮੈਂ ਬੋਲ ਕੇ ਕੋਈ ਗਲ ਕਰਾਂ। ਪਰ ਮੇਰੀ ਜੁਬਾਨ ਨਹੀਂ ਸੀ ਚਲਦੀ। ਮੈਂ ਬੜੀ ਕੋਸ਼ਿਸ਼ ਕੀਤੀ ਅਤੇ ਮੇਰੀ ਜਬਾਨ ਥੋਹੜੀ ਜਿਹੀ ਚਲ ਪਈ। ਮੈਂ ਹਥ ਜੋੜ ਕੇ ਬੇਨਤੀ ਕੀਤੀ ਕਿ ਮੈਂ ਤੁਹਾਨੂੰ ਪਛਾਣਿਆ ਨਹੀਂ। ਤੁਹਾਡਾ ਕੀ ਨਾਂ ਹੈ? ਉਹਨਾਂ ਨੇ ਜੁਆਬ ਦਿਤਾ "ਜਗਜੀਤ"। ਫਿਰ ਬਲਬੀਰ ਕੌਰ ਜੀ ਨੇ ਪੁਛਿਆ ਕਿ ਤੁਹਾਡਾ ਪਿੰਡ ਕਿਹੜਾ ਹੈ। ਉਹਨਾਂ ਨੇ ਜੁਆਬ ਦਿਤਾ "ਭੈਣੀ ਸਾਹਿਬ"। ਇਸ ਤੋਂ ਬਾਅਦ ਸਤਿਗੁਰੂ ਜੀ ਅਲੋਪ ਹੋ ਗਏ। ਬਲਬੀਰ ਕੌਰ ਜੀ ਦੀਆਂ ਲੱਤਾਂ ਬਾਹਵਾਂ ਹਿਲਣ ਲਗ ਪਈਆਂ ਤੇ ਜਬਾਨ ਵੀ ਚਲ ਪਈ। ਉਹਨਾਂ ਨੇ ਡਾਕਟਰ ਨੂੰ ਕਿਹਾ ਕਿ ਸਾਨੂੰ ਛੁਟੀ ਦੇ ਦਿਓ। ਮੈਂ ਹੁਣ ਠੀਕ ਹਾਂ। ਡਾਕਟਰ ਬੜਾ ਹੈਰਾਨ ਹੋਇਆ ਅਤੇ ਪੁਛਣ ਲਗਾ ਕਿ ਤੁਸੀਂ ਕਿਹਦੇ ਕੋਲੋਂ ਦਵਾਈ ਲਈ ਹੈ ਅਤੇ ਕਿੰਨੇ ਪੈਸੇ ਖਰਚ ਆਏ ਹਨ। ਉਹਨਾਂ ਨੇ ਆਖਿਆ ਕਿ ਉਹ ਸਾਡਾ ਆਪਣਾ ਡਾਕਟਰ ਹੈ। ਉਸ ਪੈਸੇ ਨਹੀਂ ਲੈਂਦਾ। ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ। ਉਹ ਸ਼ਾਹਾਂ ਦਾ ਸ਼ਾਹ ਪੈਸੇ ਲੈਂਦਾ ਨਹੀਂ ਦਿੰਦਾ ਹੈ। ਉਹ ਲਛਮੀ ਪਤੀ ਆਪ ਭਗਵਾਨ ਹੈ। ਉਹਦੇ ਦਰ ਤੇ ਕੁਲ ਲੁਕਾਈ ਸਿਜਦਾ ਕਰਦੀ ਹੈ। ਉਹਦੇ ਪਵਿਤ੍ਰ ਚਰਨਾਂ ਤੇ ਸਾਡੀ ਬਾਰੰਬਾਰ ਬੰਦਨਾ ਹੈ।

ਬਲਬੀਰ ਕੌਰ ਜੀ ਅਮਰੀਕਾ ਤੋਂ ਵਾਪਸ ਆਕੇ ਜੰਗੀਰ ਸਿੰਘ ਜੀ ਨਾਲ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕਰਨ ਲਈ ਸ੍ਰੀ ਭੈਣੀ ਸਾਹਿਬ ਗਏ। ਦਰਸ਼ਨ ਕਰਕੇ ਬਹੁਤ ਖੁਸ਼ ਹੋਏ ਕਹਿਣ ਲਗੇ ਕਿ ਇਹ ਹੀ ਸਨ ਜਿੰਨ੍ਹਾਂ ਨੇ ਮੈਨੂੰ ਅਮਰੀਕਾ ਹਸਪਤਾਲ ਵਿੱਚ ਜਾਗਦੀ ਨੂੰ ਪ੍ਰਤੱਖ ਦਰਸ਼ਨ ਦੇ ਕੇ ਰਾਜੀ ਕੀਤਾ ਸੀ। ਉਹਨਾਂ ਨੇ ਬੜੇ ਪ੍ਰੇਮ ਨਾਲ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਤੇ ਮੱਥਾ ਟੇਕਿਆ। ਧੰਨ ਧੰਨ ਧੰਨ ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ। ਸਾਡੀ ਉਹਨਾਂ ਦੇ ਚਰਨਾਂ ਤੇ ਅਨਿਕ ਵਾਰੀ ਡੰਡਉਤ ਬੰਦਨਾ ਹੈ।

------

# ਜਿਸ ਨੋ ਤੂ ਰਖਵਾਲਾ ਮਾਰੇ ਤਿਸੁ ਕਉਣੁ

ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਜੀ ਦੇ ਗੁਣ ਕਹਿਣ ਕਥਨ ਤੋਂ ਬਾਹਰ ਹਨ। ਵਡੇ ਵਡੇ ਰੋਗ ਉਹਨਾਂ ਦੀ ਕਿਰਪਾ ਨਾਲ ਬਿਨਾਂ ਦੁਆਈਆਂ ਤੋਂ ਹੀ ਠੀਕ ਹੋ ਜਾਂਦੇ ਹਨ। ਇਕ ਸਾਖੀ ਪੜ੍ਹੋ:-

ਪਿੰਡ ਜਾਗੋਵਾਲ ਰਹਿਣ ਵਾਲੇ ਇਕ ਗੁਰੂ ਪਿਆਰੇ ਸਿਖ ਨਰਿੰਜਨ ਸਿੰਘ ਜੀ ਦਾ

ਬੇਟਾ ਜਿਸਦਾ ਨਾਮ ਆਤਮਾ ਸਿੰਘ ਹੈ। ਉਹ ਬੜਾ ਬੀਮਾਰ ਹੋ ਗਿਆ। ਇਹ ਕੋਈ ਸੰਨ 1987 ਦੀ ਗਲ ਹੈ। ਉਸ ਵੇਲੇ ਉਸਦੀ ਉਮਰ ਕੋਈ 19 ਸਾਲਾਂ ਦੀ ਸੀ। ਨਰਿੰਜਨ ਸਿੰਘ ਜੀ ਨੇ ਉਸ ਨੂੰ ਦੁਰਾਹੇ ਮੰਡੀ ਹਸਪਤਾਲ ਵਿੱਚ ਦਾਖਲ ਕਰਾਇਆ। ਉਸ ਨੂੰ ਸੜਕੇ ਦੀ ਬੀਮਾਰੀ ਹੋ ਗਈ। ਬੜਾ ਖਰਚਾ ਹੋ ਗਿਆ। ਪਰ ਡਾਕਟਰ ਨੇ ਜੁਆਬ ਦੇ ਦਿਤਾ ਕਿ ਇਹ ਮੇਰੇ ਵਸ ਦਾ ਰੋਗ ਨਹੀਂ। ਤੁਸੀਂ ਇਸ ਨੂੰ ਲੁਧਿਆਣੇ ਲੈ ਜਾਓ। ਨਰਿੰਜਨ ਸਿੰਘ ਜੀ ਨੇ ਕਿਹਾ ਕਿ ਰਾਤ ਦਾ ਵਕਤ ਹੈ। ਸਾਨੂੰ ਰਾਤ ਕਟ ਲੈਣ ਦਿਓ। ਸਵੇਰੇ ਲੈ ਜਾਵਾਂਗੇ। ਉਹਨਾਂ ਨੇ ਇਕ ਮਨ ਹੋ ਕੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਦਾਸ ਕੀਤੀ ਕਿ ਮੇਰਾ ਆਪ ਜੀ ਤੋਂ ਬਿਨਾਂ ਹੋਰ ਕੋਈ ਆਸਰਾ ਨਹੀਂ। ਆਪ ਜੀ ਕਿਰਪਾ ਕਰੋ। ਅਜੇ ਅਰਦਾਸ ਕੀਤੀ ਨੂੰ 15 ਕੁ ਮਿੰਟ ਹੀ ਹੋਏ ਸਨ ਕਿ ਲੜਕਾ ਕਹਿਣ ਲਗਾ ਕਿ ਬਾਪੂ ਜੀ ਮੈਂ ਹੁਣ ਠੀਕ ਹਾਂ। ਛੁਟੀ ਲੈ ਕੇ ਘਰ ਚਲੋ। ਸਵੇਰੇ ਡਾਕਟਰ ਕੋਲੋਂ ਛੁਟੀ ਮੰਗੀ ਕਿ ਲੜਕਾ ਹੁਣ ਰਾਜੀ ਹੈ। ਸਾਨੂੰ ਛੁੱਟੀ ਦੇ ਦਿਉ। ਡਾਕਟਰ ਕਹਿਣ ਲਗਾ ਕਿ ਤੁਸੀਂ ਇਸ ਨੂੰ ਕਿਹੜੀ ਦਵਾਈ ਦਿਤੀ ਹੈ। ਨਰਿੰਜਨ ਸਿੰਘ ਜੀ ਕਹਿਣ ਲਗੇ ਕਿ ਅਸੀਂ ਆਪਣੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਵਾਈ ਵਰਤੀ ਹੈ। ਉਹਨਾਂ ਦੇ ਚਰਨਾਂ ਵਿੱਚ ਅਰਦਾਸ ਕੀਤੀ ਹੈ। ਡਾਕਟਰ ਬੜਾ ਖੁਸ਼ ਹੋਇਆ। ਆਖਣ ਲਗਾ ਕਿ ਤੁਸੀਂ ਨਾਮਧਾਰੀ ਹੋ। ਧੰਨ ਤੁਹਾਡਾ ਗੁਰੂ ਹੈ ਜਿਹੜਾ ਬਿਨਾਂ ਦਵਾਈ ਤੋਂ ਹੀ ਠੀਕ ਕਰ ਦਿੰਦਾ ਹੈ।

ਧੰਨ ਹਨ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ। ਸਾਡੀ ਉਹਨਾਂ ਦੇ ਚਰਨਾਂ ਤੇ ਡੰਡਉਤ ਬੰਦਨਾ ਹੈ।

------

# ਡਾਕਟਰਾਂ ਦਾ ਵੀ ਡਾਕਟਰ ਸਤਿਗੁਰੂ ਜਗਜੀਤ ਸਿੰਘ

ਸੱਚੇ ਪਾਤਸ਼ਾਹ ਜੀ ਆਪਣੇ ਸਿੱਖਾਂ ਉਤੇ ਕਿਸ ਤਰ੍ਹਾਂ ਕਿਰਪਾ ਕਰਦੇ ਹਨ ਇਹ ਸਾਖੀ ਸੰਤ ਅਵਤਾਰ ਸਿੰਘ ਜੀ, ਲੁਧਿਆਣੇ ਦੇ ਵਿਦਿਅਕ ਜਥੇ ਦੇ ਪ੍ਰਧਾਨ, ਦੀ ਉਹਨਾਂ ਦੀ ਆਪਣੀ ਜਬਾਨੀ ਪੜ੍ਹੋ :-

ਇਹ ਵਾਰਤਾ ਉਦੋਂ ਦੀ ਹੈ ਜਦੋਂ ਮੈਂ ਦਸਵੀਂ ਦੇ ਪੇਪਰ ਦੇ ਚੁੱਕਾ ਸੀ ਤੇ ਗੜ੍ਹਦੀਵਾਲ ਆਪਣੇ ਨਾਨਕੇ ਛੁੱਟੀਆਂ ਬਿਤਾਉਣ ਗਿਆ ਸੀ। ਤਕਰੀਬਨ ਦੋ ਮਹੀਨੇ ਬਾਦ ਮੇਰੇ ਪੇਟ ਵਿੱਚ ਦਰਦ ਸ਼ੁਰੂ ਹੋ ਗਈ। ਮੈਂ ਵਾਪਸ ਲੁਧਿਆਣੇ ਆ ਗਿਆ। ਦਰਦ ਹਟਨ ਦਾ ਨਾਂ ਹੀ ਨਹੀਂ ਸੀ ਲੈ ਰਹੀ। ਦਰਦ ਇੰਨੀ ਜ਼ਿਆਦਾ ਸੀ ਕਿ ਪੇਟ ਵਿੱਚ ਗੋਲੇ ਬਣ ਜਾਣੇ। ਘਰ ਦੇ ਸਾਰੇ ਪਰੇਸ਼ਾਨ। ਕੋਈ ਆਖੇ ਬਹਾਨੇ ਬਣਾਂਦਾ ਹੈ। ਕੋਈ ਕਹੇ ਕਿ ਓਪਰੀ ਕਸਰ ਹੈ। ਸਾਡੇ ਦਾਦਾ ਜੀ ਤੇ ਤਾਇਆ ਜੀ ਕਦੀ ਕਿਸੇ ਸਿਆਣੇ ਕੋਲ ਤੇ ਕਦੀ ਕਿਸੇ ਸਿਆਣੇ ਕੋਲ ਲੈ ਕੇ ਜਾਣ। ਪਰ ਦਰਦ ਨਾ ਹਟੀ। ਬਥੇਰੀਆਂ ਲਾਚੀਆਂ ਖਾਧੀਆਂ ਤੇ ਜਲ ਪੀਤਾ। 1984 ਵਿੱਚ ਮੇਰਾ ਵਿਆਹ ਹੋ ਗਿਆ। ਪਰ ਮੈਂ ਪੇਟ ਦਰਦ ਨਾਲ ਬੜਾ

ਪ੍ਰੇਸ਼ਾਨ ਰਹਿੰਦਾ ਸਾਂ। ਘਰ ਵਾਲੇ ਇਹ ਹੀ ਸੋਚਦੇ ਸਨ ਕਿ ਇਹ ਕੰਮ ਤੇ ਜਾਣ ਦੇ ਬਹਾਨੇ ਬਣਾਉਂਦਾ ਹੈ।

ਇਕ ਦਿਨ ਮੈਂ ਤੇ ਮੇਰੀ ਘਰਵਾਲੀ ਭੈਣੀ ਸਾਹਿਬ ਗਏ ਤੇ ਫਿਰ ਉਹ ਹੀ ਕੰਮ ਸ਼ੁਰੂ ਹੋ ਗਿਆ। ਪੇਟ ਦਰਦ ਸ਼ੁਰੂ ਹੋ ਗਈ ਤੇ ਮੈਂ ਗੇਟ ਦੇ ਅੰਦਰ ਹੀ ਲੰਮਾ ਪੈ ਗਿਆ। ਮੇਰੀ ਸਿੰਘਨੀ ਕਹਿਣ ਲਗੀ ਕਿ ਹਰ ਐਤਵਾਰ ਭੈਣੀ ਸਾਹਿਬ ਟੁਰੇ ਰਹਿੰਦੇ ਹੋ। ਇਹ ਤੁਹਾਨੂੰ ਠੀਕ ਨਹੀਂ ਕਰ ਸਕਦੇ। ਉਹ ਉੱਚੀ ਉੱਚੀ ਬੋਲਣ ਲਗ ਪਈ।

ਇੰਨੀ ਦੇਰ ਨੂੰ ਸੰਤ ਦਿਆਲ ਸਿੰਘ ਜੀ ਕੋਠੀ ਦੇ ਕੋਲ ਮਿਲ ਪਏ। ਮੈਂ ਉਹਨਾਂ ਕੋਲ ਅਰਜ ਕੀਤੀ ਤੇ ਸਾਰੀ ਗਲ ਦਸ ਦਿਤੀ। ਉਹ ਕਹਿਣ ਲਗੇ ਕਿ ਸੱਚੇ ਪਾਤਸ਼ਾਹ ਜੀ ਦੀ ਗਡੀ ਇਧਰ ਹੀ ਆਉਣ ਲਗੀ ਹੈ। ਅਰਜ਼ ਕਰ ਲਵਾਂਗੇ। ਜਦੋਂ ਸੱਚੇ ਪਾਤਸ਼ਾਹ ਜੀ ਦੀ ਗਡੀ ਗੇਟ ਦੇ ਅਗੇ ਰੁਕੀ, ਮੈਂ ਅਰਜ਼ ਕੀਤੀ ਸੱਚੇ ਪਾਤਸ਼ਾਹ ਜੀ ਦਸ ਸਾਲ ਹੋ ਗਏ ਹਨ ਮੈਨੂੰ ਪੇਟ ਦਰਦ ਹੁੰਦੀ ਹੈ, ਹਟ ਨਹੀਂ ਰਹੀ। ਸੱਚੇ ਪਾਤਸ਼ਾਹ ਜੀ ਨੇ ਆਪਣੇ ਮੁਖਾਰਬਿੰਦ ਤੋਂ ਬਚਨ ਕੀਤਾ ਕਿ ਕਲ੍ਹ ਦਿੱਲੀ ਤੋਂ ਡਾਕਟਰ ਮੂਸਾ ਜੀ ਨੇ ਆਉਣਾ ਹੈ ਉਹਨਾਂ ਨੂੰ ਦਿਖਾਈਂ। ਮੈਨੂੰ ਨਹੀਂ ਸੀ ਪਤਾ ਕਿ ਸੱਚੇ ਪਾਤਸ਼ਾਹ ਜੀ ਨੇ ਆਪਣੀ ਮਿਹਰ ਦੀ ਨਿਗਾਹ ਕਰਕੇ ਕਿਰਪਾ ਕਰ ਦਿਤੀ ਹੈ। ਮੈਂ ਅਨਜਾਨ ਨੇ ਫਿਰ ਕਹਿ ਦਿਤਾ ਕਿ ਪਾਤਸ਼ਾਹ ਜੀ ਮੈਂ ਬਹੁਤ ਦੁਖੀ ਹਾਂ। ਬੜੇ ਡਾਕਟਰਾਂ ਨੂੰ ਵਿਖਾ ਬੈਠਾ ਹਾਂ। ਸੱਚੇ ਪਾਤਸ਼ਾਹ ਜੀ ਨੇ ਮੈਨੂੰ ਪਿਆਰ ਦਾ ਦਬਕਾ ਮਾਰ ਕੇ ਉਚੀ ਸਾਰੀ ਕਿਹਾ ਕਿ ਜਿਸ ਤਰ੍ਹਾਂ ਮੈਂ ਆਖਿਆ ਹੈ ਉਸ ਤਰ੍ਹਾਂ ਕਰ। ਇਹਨਾਂ ਬਚਨਾਂ ਦੇ ਨਾਲ ਮੇਰੇ ਪੇਟ ਦਾ ਗੋਲਾ ਤੇ ਦਰਦ ਸਭ ਗਾਇਬ ਹੋ ਗਈਆਂ। ਇਹ ਇਕ ਕਰਿਸ਼ਮਾ ਹੀ ਹੋ ਗਿਆ ਸੀ। ਮੈਂ ਡਾਕਟਰ ਮੂਸੇ ਨੂੰ ਵਿਖਾਇਆ ਹੀ ਨਾ।

ਕਾਫੀ ਦਿਨਾਂ ਬਾਅਦ ਜਦੋਂ ਮੈਂ ਡਾਕਟਰ ਮੂਸੇ ਨਾਲ ਗਲ ਕੀਤੀ ਤਾਂ ਉਸਨੇ ਕਿਹਾ ਕਿ ਤੇਰੀ ਦਰਦ ਤਾਂ ਸੱਚੇ ਪਾਤਸ਼ਾਹ ਜੀ ਨੇ ਆਪਣੇ ਬਚਨਾਂ ਨਾਲ ਹੀ ਠੀਕ ਕਰ ਦਿਤੀ ਹੈ। ਇਸ ਤਰ੍ਹਾਂ ਦੇ ਹਨ ਮੇਰੇ ਸਤਿਗੁਰੂ ਜੀ ਡਾਕਟਰਾਂ ਦੇ ਵੀ ਡਾਕਟਰ।

ਧੰਨ ਧੰਨ ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ। ਸਾਡੀ ਉਹਨਾਂ ਦੇ ਚਰਨਾਂ ਤੇ ਕੋਟੀ ਕੋਟੀ ਨਮਸਕਾਰ ਹੈ।

------

# ਤਾਪ ਪਾਪ ਸੰਤਾਪ ਬਿਨਾਸੇ

ਸੱਚੇ ਪਾਤਸ਼ਾਹ ਜੀ ਸਾਧ ਸੰਗਤ ਕੋਲੋਂ ਭਜਨ ਬਾਣੀ ਕਰਾਉਣ ਦਾ ਕੋਈ ਨਾ ਕੋਈ ਢੰਗ ਬਣਾ ਹੀ ਲੈਂਦੇ ਹਨ। ਮਨੁੱਖ ਆਪ ਕੁਝ ਨਹੀਂ ਕਰ ਸਕਦਾ। ''ਕਰਨ ਕਰਾਵਨ ਆਪੇ ਆਪ'' ਉਹਦੀ ਕਿਰਪਾ ਨਾਲ ਹੀ ਸਭ ਕੁਛ ਹੋ ਰਿਹਾ ਹੈ। ਇਸ ਬਾਰੇ ਇਕ ਸਾਖੀ ਪੜ੍ਹੋ:-

ਜਲੰਧਰ ਦੇ ਬੀਬੀ ਸੁਰਜੀਤ ਕੌਰ ਸੁਪਤਨੀ ਸ੍ਰ: ਸੁਖਦੇਵ ਸਿੰਘ ਜੀ ਆਪਣੇ ਨਾਲ ਬੀਤੀ ਇਕ ਸਾਖੀ ਇਸ ਤਰ੍ਹਾਂ ਦਸਦੇ ਹਨ। ਇਹ ਵਾਰਤਾ ਸੰਨ 2007 ਦੇ ਅੱਸੂ ਦਾ ਮੇਲਾ ਸ਼ੁਰੂ ਹੋਣ ਤੋਂ 4-5 ਦਿਨ ਪਹਿਲਾਂ ਦੀ ਹੈ। ਬੀਬੀ ਜੀ ਨੇ ਪ੍ਰਯੋਗ ਵਿੱਚ ਹਿੱਸਾ ਲੈਣ

ਲਈ ਸ੍ਰੀ ਭੈਣੀ ਸਾਹਿਬ ਆਉਣ ਦਾ ਪ੍ਰੋਗਾਮ ਬਣਾਇਆ। ਪਰ ਉਹਨਾਂ ਦੀ ਨੂੰਹ ਕਿਰਨ ਜੀਤ ਨੇ ਕਿਹਾ ਕਿ ਮਾਤਾ ਜੀ ਤੁਸੀਂ ਨਾ ਜਾਓ। ਮੇਰੀ ਸਿਹਤ ਠੀਕ ਨਹੀਂ। ਉਹ ਕਹਿਣ ਲਗੇ ਕਿ ਠੀਕ ਹੈ ਮੈਂ ਨਹੀਂ ਜਾਂਦੀ। ਉਸੇ ਰਾਤ ਕਿਰਨ ਜੀਤ ਨੂੰ ਸੁਫਨਾ ਆਇਆ ਕਿ ਬੀਬੀ ਜੀ ਮੋਢੇ ਤੇ ਬੈਗ ਪਾ ਕੇ ਜਾਣ ਲਗੇ ਹਨ। ਪਰ ਕਿਰਨਜੀਤ ਨੇ ਅਵਾਜ਼ਾਂ ਮਾਰੀਆਂ ਕਿ ਨਾ ਜਾਓ। ਇੰਨੇ ਚਿਰ ਵਿੱਚ ਉਹਨੂੰ ਸੱਚੇ ਪਾਤਸ਼ਾਹ ਜੀ ਦੇ ਗਡੀ ਵਿੱਚੋਂ ਉਤਰਦਿਆਂ ਦੇ ਦਰਸ਼ਨ ਹੋ ਗਏ। ਸੱਚੇ ਪਾਤਸ਼ਾਹ ਜੀ ਨੇ ਉਹ ਨੂੰ ਹਥ ਨਾਲ ਇਸ਼ਾਰਾ ਕੀਤਾ ਕਿ ਤੂੰ ਨਾ ਰੋਕ। ਬੀਬੀ ਜੀ ਨੇ ਪਿਛੇ ਮੁੜ ਕੇ ਕਿਰਨਜੀਤ ਵਲ ਵੇਖਿਆ। ਪਰ ਸੱਚੇ ਪਾਤਸ਼ਾਹ ਜੀ ਨੇ ਉਹਨਾਂ ਨੂੰ ਕਿਹਾ ਕਿ ਤੂੰ ਜਾਹ। ਸੱਚੇ ਪਾਤਸ਼ਾਹ ਜੀ ਦੇ ਨਾਲ ਚਿੱਟੀ ਵਰਦੀ ਪਾਈ ਇਕ ਨਰਸ ਵੀ ਸੀ। ਸੱਚੇ ਪਾਤਸ਼ਾਹ ਜੀ ਨੇ ਨਰਸ ਨੂੰ ਹੁਕਮ ਕੀਤਾ ਕਿ ਇਹ ਕਹਿੰਦੀ ਹੈ ਮੈਂ ਠੀਕ ਨਹੀਂ। ਇਸ ਨੂੰ ਟੀਕਾ ਲਗਾ। ਨਰਸ ਨੇ ਕਿਰਨਜੀਤ ਨੂੰ ਬਾਂਹ ਤੇ ਟੀਕਾ ਲਗਾ ਦਿਤਾ। ਕਿਰਨਜੀਤ ਦੀ ਬਾਂਹ ਵਿੱਚੋਂ ਬੜਾ ਖ਼ੂਨ ਵਗਨ ਲਗ ਪਿਆ। ਖ਼ੂਨ ਬੰਦ ਹੀ ਨਾ ਹੋਵੇ। ਕਿਰਨਜੀਤ ਘਬਰਾ ਕੇ ਰੋਣ ਲਗ ਪਈ। ਫਿਰ ਉਸ ਨੂੰ ਜਾਗ ਆ ਗਈ। ਉਸ ਨੇ ਵੇਖਿਆ ਕਿ ਉਸ ਵੇਲੇ 4 ਵਜੇ ਸਨ। ਉਸ ਨੂੰ ਜਾਗਦੀ ਨੂੰ ਵੀ ਖ਼ੂਨ ਵਗਦਾ ਦਿਸ ਰਿਹਾ ਸੀ। ਨਾਲੇ ਉਸ ਨੂੰ ਬਾਂਹ ਤੇ ਪੀੜ ਹੋਈ ਜਾਵੇ। ਇਹ ਗਲ ਪਹਿਲਾਂ ਉਸਨੇ ਆਪਣੇ ਪਤੀਦੇਵ ਨੂੰ ਦਸੀ ਕਿ ਮੈਨੂੰ ਬਾਂਹ ਤੇ ਦਰਦ ਹੋ ਰਹੀ ਹੈ ਅਤੇ ਅਜੇ ਵੀ ਖ਼ੂਨ ਵਗਦਾ ਪਿਆਹੈ। ਸੱਚੇ ਪਾਤਸ਼ਾਹ ਜੀ ਨੇ ਮੈਨੂੰ ਨਰਸ ਕੋਲੋਂ ਟੀਕਾ ਲਵਾਇਆ ਹੈ। ਹੁਣ ਬਾਂਹ ਦੀ ਪੀੜ ਨਹੀਂ ਹਟ ਰਹੀ ਅਤੇ ਖ਼ੂਨ ਵਗਨਾ ਵੀ ਬੰਦ ਨਹੀਂ ਹੋ ਰਿਹਾ। ਉਹ ਜਾਗਦੀ ਵੀ ਰੋਈ ਜਾਵੇ। ਉਸਦੇ ਪਤੀ ਨੇ ਕਿਹਾ ਕਿ ਮੈਨੂੰ ਤੇ ਕਿਧਰੇ ਖ਼ੂਨ ਨਹੀਂ ਦਿਸ ਰਿਹਾ। ਉਹ ਦੋਵੇਂ ਜਨੇ ਉਠਕੇ ਬਾਹਰ ਆ ਗਏ। ਉਹਨਾਂ ਦੀ ਮਾਤਾ ਜੀ ਇਸ਼ਨਾਨ ਕਰਕੇ ਬਾਹਰ ਆਏ ਸਨ। ਕਿਰਨਜੀਤ ਨੇ ਆਪਣੇ ਨਾਲ ਬੀਤੀ ਸਾਰੀ ਵਾਰਤਾ ਸੁਣਾਈ। ਨਾਲੇ ਦਸੀ ਜਾਵੇ ਨਾਲੇ ਰੋਈ ਜਾਵੇ। ਨਾਲੇ ਕਹਿਣ ਲਗੀ ਕਿ ਤੁਸੀਂ ਭੈਣੀ ਸਾਹਿਬ ਜਾਓ। ਮੈਂ ਤੁਹਾਨੂੰ ਨਹੀਂ ਰੋਕਦੀ। ਸੁਰਜੀਤ ਕੌਰ ਜੀ ਨੇ ਉਸ ਨੂੰ ਕਿਹਾ ਕਿ ਤੂੰ ਰੋ ਨਾ। ਸੱਚੇ ਪਾਤਸ਼ਾਹ ਜੀ ਨੇ ਸੁਫਨੇ ਵਿੱਚ ਤੇਰਾ ਦੁਖ ਕਟ ਦਿਤਾ ਹੈ। ਸੋ ਸੁਰਜੀਤ ਕੌਰ ਜੀ ਭੈਣੀ ਸਾਹਿਬ ਆ ਕੇ ਪ੍ਰਯੋਗ ਵਿੱਚ ਲਗ ਗਏ। ਕਿਰਨਜੀਤ ਬਿਲਕੁਲ ਠੀਕ ਹੋ ਗਈ। ਸਾਰਾ ਮਹੀਨਾ ਉਹ ਠੀਕ ਰਹੀ।

ਧੰਨ ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ। ਸੱਚੇ ਪਾਤਸ਼ਾਹ ਦੁੱਖਾਂ ਰੋਗਾਂ ਤੋਂ ਛੁਟਕਾਰਾ ਕਰਨ ਵਾਲੇ। ਸਾਡੀ ਉਹਨਾਂ ਦੇ ਚਰਨਾਂ ਤੇ ਅਨੇਕਾਂ ਵਾਰੀ ਡੰਡਉਤ ਬੰਦਨਾ ਹੈ।

------

# ਆਵਧ ਕਟਿਓ ਨ ਜਾਤ ਪ੍ਰੇਮ ਰਸ ਚਰਨ ਕਮਲ ਸੰਗਿ।

ਗੁਰਬਾਣੀ ਵਿੱਚ ਸਤਿਗੁਰੂ ਜੀ ਦਸਦੇ ਹਨ ਕਿ ਜਦੋਂ ਸਿਖ ਦੀ ਬਿਰਤੀ ਆਪਣੇ ਸਤਿਗੁਰੂ ਦੇ ਚਰਨਾਂ ਨਾਲ ਜੁੜੀ ਹੁੰਦੀ ਹੈ ਤਾਂ ਉਸ ਨੂੰ ਕੋਈ ਹਥਿਆਰ ਕਟ ਨਹੀਂ ਸਕਦਾ। ਕੋਈ ਉਹਦਾ ਵਾਲ ਵੀ ਵਿੰਗਾ ਨਹੀਂ ਕਰ ਸਕਦਾ। ਇਸ ਦਾ ਪ੍ਰਤੱਖ ਪ੍ਰਮਾਣ ਥਲੇ ਲਿਖੀ ਸਾਖੀ ਤੋਂ ਮਿਲਦਾ ਹੈ:-

ਕਨੇਡਾ ਵਿੱਚ ਰਹਿਣ ਵਾਲੇ ਗੁਰੂ ਪਿਆਰੇ ਸਿਖ ਬਚਿੱਤਰ ਸਿੰਘ ਜੀ ਦਸਦੇ ਹਨ ਕਿ ਉਥੇ ਉਹ ਟੈਕਸੀ ਚਲਾਉਣ ਦਾ ਕੰਮ ਕਰਦੇ ਹਨ। ਇਕ ਰਾਤ ਨੂੰ ਉਹਨਾਂ ਦੀ ਟੈਕਸੀ ਤੇ ਕੋਈ ਕਾਲਾ ਜੈਂਟਲਮੈਨ ਚੜ੍ਹਿਆ। ਉਹਨਾਂ ਨੇ ਉਸਨੂੰ ਪੁਛਿਆ ਕਿ ਕਿਹੜੇ ਪਾਸੇ ਜਾਣਾ ਹੈ। ਉਸ ਨੇ ਉਹਨਾਂ ਨੂੰ ਦਸਿਆ ਕਿ ਹਾਈਵੇ 401 ਵੈਸਟ ਵਲ ਨੂੰ ਚਲੋ। ਉਹਨਾਂ ਨੇ ਆਪਣੀ ਗੱਡੀ 401 ਤੇ ਚੜ੍ਹਾ ਲਈ। ਥੋਹੜੀ ਜਿਹੀ ਦੂਰ ਜਾ ਕੇ ਉਹਨਾਂ ਨੇ ਆਪਣੀ ਗਡੀ ਦੇ ਸ਼ੀਸ਼ੇ ਵਿੱਚੋਂ ਵੇਖਿਆ ਕਿ ਉਸ ਆਦਮੀ ਨੇ ਰਿਵਾਲਵਰ ਕਢ ਲਈ ਹੈ। ਉਹ ਬਹੁਤ ਘਬਰਾ ਗਏ। ਉਹਨਾਂ ਨੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਦਾਸ ਕੀਤੀ ਕਿ ਹੇ ਸਤਿਗੁਰੂ ਜੀ ਮੇਰਾ ਇਥੇ ਆਪ ਜੀ ਤੋਂ ਬਿਨਾਂ ਕੋਈ ਬਚਾਉਣ ਵਾਲਾ ਨਹੀਂ। ਕਿਰਪਾ ਕਰੋ ਮੇਰੀ ਰਖਿਆ ਕਰੋ। ਇੰਨੇ ਚਿਰ ਨੂੰ ਉਸ ਬੰਦੇ ਨੇ ਆਪਣੀ ਰਿਵਾਲਵਰ ਉਹਨਾਂ ਦੀ ਗਰਦਨ ਤੇ ਰਖ ਦਿਤੀ ਅਤੇ ਰਿਵਾਲਵਰ ਦਾ ਟ੍ਰੈਗਰ ਦਬਾਇਆ ਪਰ ਰਿਵਾਲਵਰ ਨਾ ਚਲੀ। ਉਸਨੇ ਫਿਰ ਰਿਵਾਲਵਰ ਖੋਹਲ ਕੇ ਗੋਲੀਆਂ ਕੱਢੀਆਂ ਅਤੇ ਫਿਰ 6 ਦੀਆਂ 6 ਗੋਲੀਆਂ ਰਿਵਾਲਵਰ ਵਿੱਚ ਪਾ ਦਿੱਤੀਆਂ। ਉਸਨੇ ਫਿਰ ਦੁਬਾਰਾ ਉਹਨਾਂ ਦੀ ਗਰਦਨ ਤੇ ਰਿਵਾਲਵਰ ਰਖਿਆ। ਫਿਰ ਟ੍ਰੈਗਰ ਦਬਾਇਆ। ਪਰ ਫਿਰ ਰਿਵਾਲਵਰ ਨਾ ਚਲੀ। ਉਹਨਾਂ ਨੂੰ ਵਿਸ਼ਵਾਸ ਹੋ ਗਿਆ ਕਿ ਹੁਣ ਉਹ ਮੈਨੂੰ ਮਾਰ ਨਹੀਂ ਸਕਦਾ। ਮੇਰਾ ਰਖਣਹਾਰ ਗੁਰੂ ਬੜਾ ਡਾਢਾ ਹੈ। ਉਹ ਜਿਧਰ ਵੀ ਕਹਿੰਦਾ ਬਚਿੱਤਰ ਸਿੰਘ ਜੀ ਉਧਰ ਹੀ ਗਡੀ ਲਈ ਗਏ। ਅਖੀਰ ਇਕ ਉਜਾੜ ਜਗ੍ਹਾ ਤੇ ਜਾ ਕੇ ਉਹਨੇ ਉਹਨਾਂ ਨੂੰ ਗਡੀ ਰੋਕਣ ਲਈ ਕਿਹਾ ਅਤੇ ਮੀਟਰ ਤੇ ਜਿੰਨੇ ਪੈਸੇ ਬਣੇ ਉਹ ਉਹਨਾਂ ਦੀ ਗਡੀ ਦੀ ਅਗਲੀ ਸੀਟ ਤੇ ਸੁਟ ਕੇ ਬਾਹਰ ਨਿਕਲ ਗਿਆ। ਬਾਹਰ ਨਿਕਲ ਕੇ ਹੈਰਾਨ ਜਿਹਾ ਹੋ ਕੇ ਹਸਣ ਲਗ ਪਿਆ। ਬਚਿੱਤਰ ਸਿੰਘ ਜੀ ਨੇ ਅਕਾਲ ਪੁਰਖ ਸਤਿਗੁਰੂ ਜੀ ਦਾ ਧੰਨਵਾਦ ਕੀਤਾ ਅਤੇ ਗਡੀ ਭਜਾ ਕੇ ਲੈ ਗਏ।

ਸਾਧ ਸੰਗਤ ਜੀ ਮਲੇਰ ਕੋਟਲੇ ਜਦੋਂ ਡਿਪਟੀ ਕਮਿਸ਼ਨਰ ਕਾਵਨ ਨੇ ਸਿੱਖਾਂ ਨੂੰ ਸ਼ਹੀਦ ਕਰਨ ਲਈ ਤੋਪ ਚਲਾਉਣ ਦਾ ਹੁਕਮ ਦਿਤਾ ਤਾਂ ਤੋਪ ਨਾ ਚਲੀ। ਤਿੰਨ ਵਾਰੀ ਇਸੇ ਤਰ੍ਹਾਂ ਹੋਇਆ। ਉਸ ਤੋਂ ਬਾਅਦ ਸਰਦਾਰ ਹੀਰਾ ਸਿੰਘ ਜੀ ਨੇ ਕਿਹਾ। ਚਲਾ ਓਏ ਬਿਲਿਆ ਤੋਪ। ਹੁਣ ਮੇਰੇ ਸਤਿਗੁਰੂ ਦਾ ਹੁਕਮ ਆ ਗਿਆ ਹੈ । ਕਾਵਨ ਨੇ ਫਿਰ ਤੋਪ ਚਲਾਉਣ ਦਾ ਹੁਕਮ ਦਿਤਾ ਅਤੇ ਤੋਪ ਚਲੀ। ਇਸ ਘਟਨਾ ਦੇ ਪਿਛੇ ਸਾਰੀ ਸ਼ਕਤੀ ਸਤਿਗੁਰੂ ਰਾਮ ਸਿੰਘ ਜੀ ਦੀ ਹੀ ਸੀ। ਹੁਣ ਵੀ ਤਾਂ ਉਹ ਹੀ ਸਤਿਗੁਰੂ ਰਾਮ ਸਿੰਘ ਜੀ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਰੂਪ ਵਿੱਚ ਗੁਰਗੱਦੀ ਤੇ ਸ਼ੁਭਾਇਮਾਨ ਹਨ। ਅਕਾਲ ਪੁਰਖ ਤਾਂ ਇਕ ਹੀ ਹੈ। ਧੰਨ ਹਨ ਅਕਾਲ ਪੁਰਖ ਦਾ ਅਵਤਾਰ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ। ਸਤਿਗੁਰੂ ਜੀ ਕਿਰਪਾ ਕਰਨ ਸਾਡੀਆਂ ਅੱਖਾਂ ਤੋਂ ਭਰਮ ਦਾ ਪਰਦਾ ਲਾਹ ਕੇ ਸਾਨੂੰ ਆਪਣਾ ਦਰਸ਼ਨ ਦੇਣ। "ਤੁਧੁ ਜੇਵਡੁ ਤੂ ਹੈ ਪਾਰਬ੍ਰਹਮ ਨਾਨਕ ਸਰਣਾਈ।" ਸਤਿਗੁਰੂ ਜੀ ਦੇ ਪਵਿਤ੍ਰ ਚਰਨਾਂ ਤੇ ਸਾਡੀ ਕੋਟੀ ਕੋਟੀ ਨਮਸਕਾਰ ਹੈ।

------

# ਅਪੁਨੇ ਜਨ ਕਾ ਪਰਦਾ ਢਾਕੈ॥

ਸਤਿਗੁਰੂ ਜੀ ਆਪਣੇ ਸੇਵਕ ਦੀ ਲਾਜ ਬਚਾਉਂਦੇ ਹਨ। ਕਈ ਵਾਰੀ ਇਸ ਤਰ੍ਹਾਂ ਦਾ ਅੜਿਕਾ ਪੈ ਜਾਂਦਾ ਹੈ ਕਿ ਨਿਕਲਣ ਦਾ ਰਾਹ ਨਹੀਂ ਲਭਦਾ। ਇਹੋ ਜਿਹੀ ਔਖੀ ਘੜੀ ਵਿੱਚ ਸਤਿਗੁਰੂ ਸਿੱਖ ਦਾ ਸਹਾਈ ਹੁੰਦਾ ਹੈ। ਕਨੇਡਾ ਦੇ ਰਹਿਣ ਵਾਲੇ ਇਕ ਸਿਖ ਬਚਿੱਤਰ ਸਿੰਘ ਜੀ ਜਿਹੜੇ ਟਰੱਕ ਤੇ ਸਮਾਨ ਢੋਣ ਦਾ ਕੰਮ ਕਰਦੇ ਹਨ। ਉਹ ਆਪਬੀਤੀ ਇਸ ਤਰ੍ਹਾਂ ਦਸਦੇ ਹਨ:-

ਇਹ ਗਲ 2002 ਸੰਨ ਦੀ ਹੈ। ਮੈਂ ਟਰੱਕ ਕੰਪਨੀ ਚੋਂ ਲੱਦ ਕੇ ਆਪਣਾ ਟਰੱਕ ਚੈੱਕ ਕੀਤਾ। ਉਸਦੇ ਪਿਛੇ ਐਕਸਲ ਦੇ ਦੋ ਯੂ ਬੋਲਟ ਢਿਲੇ ਸਨ। ਮੈਂ ਟਰੱਕ ਨੂੰ ਆਪਣੇ ਇੰਡੀਅਨ ਦੀ ਵਰਕਸ਼ਾਪ ਵਿੱਚ ਲੈ ਗਿਆ। ਉਸਨੇ ਯੂ ਬੋਲਟ ਦੇਖ ਕੇ ਕਿਹਾ ਕਿ ਇਹ ਡਿਗਦੇ ਨਹੀਂ। ਇਹ ਜਾਮ ਹੋ ਚੁਕੇ ਹਨ। ਤੂੰ ਅਜ ਦੀ ਦਿਹਾੜੀ ਲਾ ਲੈ। ਕਲ੍ਹ ਸ਼ਨੀਵਾਰ ਬਦਲ ਦਿਆਂਗੇ। ਮੈਂ ਟਰੱਕ ਲੈ ਕੇ ਚਲਾ ਗਿਆ। ਪਰ ਮੇਰਾ ਧਿਆਨ ਮੁੜ ਮੁੜ ਕੇ ਯੂ ਬੋਲਟ ਵਲ ਹੀ ਜਾਵੇ। ਜਦੋਂ ਮੇਰਾ ਅਧਾ ਕੰਮ ਹੋ ਗਿਆ ਉਸ ਤੋਂ ਬਾਅਦ ਸ਼ਹਿਰ ਤੋਂ ਬਾਹਰ ਜਾਣਾ ਸੀ। ਮੈਂ ਸੋਚਿਆ ਕਿ ਹਾਈਵੇ ਨਾ ਲਵਾਂ ਸਿਧੀ ਸੜਕ ਵੁਡਵਾਈਨ ਰੋਡ ਲੈ ਲਈ। ਜਦੋਂ ਮੈਂ 2 ਕਿਲੋਮੀਟਰ ਹੀ ਗਿਆ ਸੀ ਅਗੋਂ ਮਿਨੀਸਟਰੀ ਵਾਲੀ ਕਾਰ ਆ ਗਈ। ਜਦੋਂ ਮੈਂ ਕਾਰ ਦੇਖੀ ਤਾਂ ਇਕਦਮ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਅਰਦਾਸ ਕੀਤੀ, ਅਜ ਮੈਨੂੰ ਰਖ ਲਈਂ। ਬਚਾ ਲਈਂ। ਉਹ ਮਿਨੀਸਟਰੀ ਵਾਲੀ ਲੇਡੀ ਸੀ। ਉਸਨੇ ਮੈਨੂੰ ਕਾਗਜ਼ ਲਿਆਉਣ ਲਈ ਕਿਹਾ। ਮੈਂ ਨਾਲੇ ਕਾਗਜ਼ ਫਾਈਲ ਵਿੱਚੋਂ ਕਢੀ ਜਾਂਦਾ ਸਾਂ। ਨਾਲੇ ਸਤਿਗੁਰੂ ਦੇ ਚਰਨਾਂ ਵਿੱਚ ਅਰਦਾਸ ਕਰੀ ਜਾਂਦਾ ਸਾਂ। ਇੰਨੇ ਚਿਰ ਨੂੰ ਕੀ ਦੇਖਿਆ ਕਿ ਇਕ ਛੋਟੀ ਜਿਹੀ ਬਦਲੀ ਉਠੀ ਤੇ ਜ਼ੋਰ ਦੀ ਹਨੇਰੀ ਚਲ ਪਈ। ਨਾਲ ਹੀ ਬਰਫ ਪੈਣੀ ਸ਼ੁਰੂ ਹੋ ਗਈ। ਹਨੇਰੀ ਤੇ ਬਰਫ ਇੰਨੀ ਜ਼ੋਰ ਦੀ ਪੈ ਰਹੀ ਸੀ ਕਿ ਮੈਂ ਬੜੀ ਮੁਸ਼ਕਲ ਨਾਲ ਜਾਕੇ ਕਾਗਜ਼ ਉਸ ਲੇਡੀ ਨੂੰ ਫੜਾਏ ਤੇ ਮੁੜ ਆ ਕੇ ਟਰੱਕ ਵਿੱਚ ਬੈਠ ਗਿਆ। ਬੈਠਾ ਬੈਠਾ ਸਤਿਗੁਰੂ ਦੇ ਚਰਨਾਂ ਵਿੱਚ ਅਰਦਾਸ ਕਰੀਂ ਜਾਂਦਾ ਸਾਂ ਕਿ ਅਜ ਮੈਨੂੰ ਬਚਾ ਲਈਂ। ਮੈਨੂੰ ਪਤਾ ਸੀ ਕਿ ਮੇਰੇ ਯੂ ਬੋਲਟ ਢਿਲੇ ਹਨ। ਜੇ ਉਸ ਲੇਡੀ ਨੇ ਆਕੇ ਟਰੱਕ ਚੈੱਕ ਕਰ ਲਿਆ ਤਾਂ ਮੇਰਾ ਬਹੁਤ ਨੁਕਸਾਨ ਹੋਵੇਗਾ। ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਕਿਰਪਾ ਕੀਤੀ ਉਹ ਲੇਡੀ ਆਪਣੀ ਕਾਰ ਤੋਂ ਬਾਹਰ ਨਾ ਨਿਕਲ ਸਕੀ। ਮੈਨੂੰ ਉਸਨੇ ਹਾਰਨ ਮਾਰ ਕੇ ਬੁਲਾਇਆ। ਮੈਂ ਬੜੀ ਜ਼ੋਰ ਨਾਲ ਆਪਣੇ ਟਰੱਕ ਦਾ ਦਰਵਾਜ਼ਾ ਖੋਹਲਿਆ। ਹਵਾ ਬੜੇ ਜ਼ੋਰ ਦੀ ਚਲ ਰਹੀ ਸੀ ਤੇ ਬਰਫ਼ ਪੈ ਰਹੀ ਸੀ। ਮੈਂ ਉਸ ਲੇਡੀ ਕੋਲੋਂ ਜਾ ਕੇ ਕਾਗਜ਼ ਫੜ ਲਏ ਅਤੇ ਆ ਕੇ ਆਪਣੇ ਟਰੱਕ ਵਿੱਚ ਬੈਠ ਗਿਆ। ਮਨ ਹੀ ਮਨ ਸਤਿਗੁਰੂ ਜੀ ਦਾ ਧੰਨਵਾਦ ਕਰਦਾ ਰਿਹਾ ਕਿ ਸੱਚੇ ਪਾਤਸ਼ਾਹ ਜੀ ਅਜ ਤੁਸੀਂ ਹੀ ਮੇਰੀ ਲਾਜ ਰਖੀ ਹੈ। ਉਹ ਲੇਡੀ ਮੇਰੇ ਅਗੇ ਕਾਰ ਲੈ ਕੇ ਚਲ ਪਈ। ਮੈਂ ਆਪਣੇ ਕਾਗਜ਼ ਫਾਈਲ ਵਿੱਚ ਰਖ ਕੇ ਟਰੱਕ ਟੋਰ ਲਿਆ। ਮੈਂ ਵੀ ਉਧਰ ਹੀ ਉਸੇ ਪਾਸੇ ਜਾਣਾ ਸੀ। ਕੋਈ ਕਿਲੋਮੀਟਰ ਜਾਂ ਅਧਾ ਕਿਲੋ ਮੀਟਰ ਹੀ ਅਗੇ ਗਿਆ ਤਾਂ ਕੀ ਵੇਖਦਾ ਹਾਂ ਕਿ ਨਾ ਉਥੇ ਹਵਾ ਹੈ ਅਤੇ ਨਾ ਹੀ ਬਰਫ ਹੈ। ਮੈਨੂੰ ਸਤਿਗੁਰੂ ਜੀ ਨੇ

ਜਤਾਇਆ ਕਿ ਤੂੰ ਮੈਨੂੰ ਯਾਦ ਕੀਤਾ ਸੀ। ਇਹ ਸਾਰਾ ਕੁਝ ਤੇਰੇ ਬਚਾਅ ਵਾਸਤੇ ਹੀ ਹੋਇਆ ਸੀ। ਮੈ ਇਸ ਸਾਖੀ ਸੁਨਣ ਤੇ ਪੜ੍ਹਣ ਵਾਲਿਆਂ ਨੂੰ ਅਰਜ ਬੇਨਤੀ ਕਰਦਾ ਹਾਂ ਕਿ ਜਦੋਂ ਵੀ ਆਪਣੇ ਘਰੋਂ ਕਿਧਰੇ ਵੀ ਬਾਹਰ ਕਿਸੇ ਵੀ ਕੰਮ ਤੇ ਜਾਣਾ ਹੋਵੇ ਤਾਂ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਦਾਸ ਕਰਕੇ ਜਾਣਾ ਚਾਹੀਦਾ ਹੈ। ਸਤਿਗੁਰੂ ਆਪਣੇ ਸੇਵਕਾਂ ਦੇ ਪੜਦੇ ਢਕਦਾ ਹੈ।

ਸਾਧ ਸੰਗਤ ਜੀ ਸਾਡੇ ਬੜੇ ਵਡੇ ਭਾਗ ਹਨ ਅਸੀਂ ਇਹੋ ਜਿਹੇ ਸਮਰੱਥ ਸਤਿਗੁਰੂ ਦੇ ਲੜ ਲਗੇ ਹਾਂ। ਆਓ ਕੋਸ਼ਿਸ਼ ਕਰੀਏ ਕਿ ਸਾਡੇ ਕੋਲੋਂ ਉਸਦੇ ਹੁਕਮਾਂ ਤੋਂ ਲਾਂਭੇ ਕੋਈ ਛੋਟਾ ਜਿਹਾ ਕੰਮ ਵੀ ਨਾ ਹੋਵੇ। ਤਾਂਕਿ ਉਹ ਦਿਆਲਤਾ ਦਾ ਸਾਗਰ ਆਪਣੀਆਂ ਖੁਸ਼ੀਆਂ ਦੇ ਨਾਲ ਸਾਡੀ ਝੋਲੀ ਭਰ ਦੇਵੇ ਅਤੇ ਅਸੀਂ ਲੋਕ ਸੁਖੀ ਤੇ ਪਰਲੋਕ ਸੁਹੇਲੇ ਹੋ ਸਕੀਏ। ਧੰਨ ਧੰਨ ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ। ਸਾਡੀ ਉਹਨਾਂ ਦੇ ਚਰਨਾਂ ਤੇ ਅਨੇਕਾਂ ਵਾਰੀ ਨਮਸਕਾਰ ਹੈ।

------

# ਜਾਣੀ ਜਾਣ ਦਿਲਾਂ ਦੀਆਂ ਜਾਣਦਾ ਏ

ਸੱਚਾ ਸਤਿਗੁਰੂ ਅੰਤਰਜਾਮੀ ਹੁੰਦਾ ਹੈ। ਉਹ ਘਟ ਘਟ ਵਾਸੀ ਹੈ। ਆਪਣੇ ਸਿਖ ਦੇ ਦੁਖ ਨੂੰ ਕਿਸ ਤਰ੍ਹਾਂ ਦੂਰ ਕਰਦਾ ਹੈ। ਇਕ ਸਾਖੀ ਪੜ੍ਹੋ:-

ਕਨੇਡਾ ਰਹਿਣ ਵਾਲੇ ਗੁਰਸੇਵ ਸਿੰਘ ਜੀ ਸਤਿਗੁਰੂ ਜੀ ਦੀ ਆਪਣੇ ਉਤੇ ਹੋਈ ਕਿਰਪਾ ਬਾਰੇ ਇਸ ਤਰ੍ਹਾਂ ਦਸਦੇ ਹਨ। ਇਹ ਕੋਈ ਸੰਨ 1984-85 ਦੀ ਵਾਰਤਾ ਹੈ। ਉਹਨਾਂ ਦੇ ਆਪਣੇ ਪਰਵਾਰਕ ਮੈਂਬਰਾਂ ਵਿਚ ਕੁਛ ਆਣ ਸੁਖਾਵਾਂ ਵਾਪਰ ਗਿਆ। ਭੈਣਾਂ ਭਰਾਵਾਂ ਦੀ ਆਪਸ ਵਿੱਚ ਬਹੁਤ ਅਨਬਨ ਹੋ ਗਈ। ਉਹਨਾਂ ਦਾ ਮਨ ਬਹੁਤ ਪ੍ਰੇਸ਼ਾਨ ਹੋ ਗਿਆ। ਕੋਈ ਹਲ ਨਾ ਲਭੇ। ਉਹ ਦਸਦੇ ਹਨ ਕਿ ਮਨ ਹਰ ਰੋਜ ਦੁਖੀ ਹੀ ਦੁਖੀ ਹੋਈ ਜਾਵੇ। ਇਕ ਦਿਨ ਸਵੇਰੇ ਉਹ ਸਿਮਰਨ ਕਰਨ ਵਿੱਚ ਲੀਨ ਸਨ। ਫੋਨ ਦੀ ਘੰਟੀ ਵੱਜੀ। ਉਹਨਾਂ ਦੀ ਘਰਵਾਲੀ ਨੇ ਫੋਨ ਚੁਕਿਆ। ਫੋਨ ਉਹਨਾਂ ਦੇ ਮਾਮਾ ਜੀ ਹਰਬਖ਼ਸ਼ ਸਿੰਘ ਰਾਏ ਦਾ ਸੀ। ਉਹ ਵੀ ਕਨੇਡਾ ਹੀ ਰਹਿੰਦੇ ਸਨ। ਉਹਨਾਂ ਨੇ ਕਿਹਾ ਕਿ ਸੱਚੇ ਪਾਤਸ਼ਾਹ ਜੀ ਦਾ ਫੋਨ ਆਇਆ ਹੈ। ਉਹਨਾਂ ਨੇ ਹੁਕਮ ਕੀਤਾ ਕਿ ਗੁਰਸੇਵ ਸਿੰਘ ਨੂੰ ਕਹੋ ਕਿ ਮੈਨੂੰ ਇਸੇ ਬੈਂਗਲੌਰ ਵਾਲੇ ਨੰਬਰ ਤੇ ਫੋਨ ਕਰੇ। ਜੇਕਰ ਨਾਮ ਸਿਮਰਨ ਕਰ ਰਿਹਾ ਹੈ ਤਾਂ ਵੀ ਅਰਦਾਸ ਕਰਕੇ ਹੁਣੇ ਹੀ ਫੋਨ ਕਰੇ। ਗੁਰਸੇਵ ਸਿੰਘ ਜੀ ਨੇ ਉਸੇ ਤਰ੍ਹਾਂ ਹੀ ਕੀਤਾ। ਸਤਿਗੁਰੂ ਜੀ ਨੇ ਫੋਨ ਉਠਾਇਆ। ਸੱਚੇ ਪਾਤਸ਼ਾਹ ਜੀ 10-15 ਮਿੰਟ ਫੋਨ ਤੇ ਹੀ ਬਚਨ ਕਰਦੇ ਰਹੇ। ਪਾਤਸ਼ਾਹ ਜੀ ਨੇ ਆਪਣੇ ਬਚਨਾਂ ਰੂਪੀ ਅੰਮ੍ਰਿਤ ਨਾਲ ਹੀ ਉਹਨਾਂ ਦਾ ਮਨ ਸ਼ਾਂਤ ਕਰ ਦਿਤਾ। ਜਿਹੜੇ ਦੁਖਾਂ ਦੇ ਸਾਗਰ ਵਿੱਚ ਗੋਤੇ ਖਾ ਰਹੇ ਸੀ। ਉਹਨਾਂ ਦਾ ਅੰਦਰ ਖਿੜ ਉਠਿਆ। "ਸਾਂਤਿ ਪਾਈ ਗੁਰਿ ਸਤਿਗੁਰਿ ਪੂਰੇ।। ਸੁਖ ਉਪਜੇ ਬਾਜੇ ਅਨਹਦ ਤੂਰੇ"। ਉਹਨਾਂ ਨੂੰ ਅਨਾਹਦ ਸੁਖ ਦੀ ਪ੍ਰਾਪਤੀ ਹੋ ਗਈ। ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਵੈਨਕੂਵਰ ਵਿੱਚ ਜਿਹੜਾ ਹਰੇਕ੍ਰਿਸ਼ਨਾ ਦਾ ਮੰਦਰ ਹੈ ਉਥੇ ਜਾ ਕੇ 20 ਡਾਲਰ ਮੱਥਾ ਟੇਕ ਆਓ। ਉਹ ਦਸਦੇ ਹਨ ਕਿ ਸਤਿਗੁਰੂ ਜੀ ਨੇ ਮੈਨੂੰ ਜਿਹੜਾ ਸੁਨੇਹਾ ਭੇ

ਜ ਕੇ ਪਰਉਪਕਾਰ ਕੀਤਾ। ਉਹ ਬਿਨਾਂ ਕਿਸੇ ਚਿੱਠੀ ਪੱਤਰ ਜਾਂ ਫੋਨ ਆਦਿ ਤੋਂ ਹੀ ਅੰਦਰਲੀ ਪੁਕਾਰ ਸੁਣ ਕੇ ਕੀਤਾ। ਉਸ ਸੁਖ ਨੂੰ ਉਹ ਆਪ ਹੀ ਅਨੁਭਵ ਕਰ ਸਕਦੇ ਹਨ। ਧੰਨ ਧੰਨ ਧੰਨ ਧੰਨ ਹਨ ਅੰਦਰ ਦੀ ਜਾਨਣਹਾਰ ਪਰਉਪਕਾਰੀ ਘਟ ਘਟ ਵਾਸੀ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ। ਹੇ ਸਤਿਗੁਰੂ ਜੀ "ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾਂ ਤੂ ਸਾਹਿਬ ਗੁਣੀ ਨਿਧਾਨਾ।। ਤੁਮਰੀ ਮਹਿਮਾ ਬਰਨਿ ਨ ਸਾਕਉ ਤੂ ਠਾਕੁਰ ਊਚ ਭਗਵਾਨਾ ।"

------

# ਦੁਖ ਭੰਜਨ ਪੂਰਨ ਕਿਰਪਾਲ

ਦੁੱਖਾਂ ਰੋਗਾਂ ਤੋਂ ਛੁਟਕਾਰਾ ਕਰਨ ਵਾਲੇ ਸਰਬ ਕਲਾ ਸਮਰੱਥ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਜੀ ਦੀ ਕਿਰਪਾ ਦੀ ਇਕ ਵਾਰਤਾ ਪੜ੍ਹੋ:-

ਜੀਵਨ ਨਗਰ ਦੇ ਰਹਿਣ ਵਾਲੇ ਸੰਤ ਸੇਵਾ ਸਿੰਘ ਜੀ ਛੱਪਰਾਂ ਵਾਲੇ ਜਿਹੜੇ ਅਜਕਲ ਭੈਣੀ ਸਾਹਿਬ ਰਹਿ ਕੇ ਸੋਧ ਦੇ ਲੰਗਰ ਦੀ ਸੇਵਾ ਕਰਦੇ ਹਨ ਉਹ ਸੱਚੇ ਪਾਤਸ਼ਾਹ ਜੀ ਦੀ ਜਾਹਰਾ ਕਰਾਮਾਤ ਦੀ ਇਕ ਸਾਖੀ ਇਸ ਤਰ੍ਹਾਂ ਦਸਦੇ ਹਨ। ਇਹ ਕੋਈ 1994-95 ਸੰਨ ਦੇ ਨੇੜੇ ਦੀ ਵਾਰਤਾ ਹੈ। ਐਲਨਾਬਾਦ ਰਹਿਣ ਵਾਲੇ ਇਕ ਮਿਸਤਰੀ ਸਿੰਘ ਸਵਰਨ ਸਿੰਘ ਸਪੁੱਤਰ ਹਰਨਾਮ ਸਿੰਘ ਸੋਧੀ ਨੂੰ ਦੌਰੇ ਪੈ ਜਾਂਦੇ ਸਨ। ਇਥੋਂ ਤਕ ਹੋ ਜਾਂਦਾ ਸੀ ਕਿ ਉਹਨਾਂ ਦੇ ਪ੍ਰਾਣ ਪੰਖੇਰੂ ਹੀ ਨਿਕਲ ਜਾਂਦੇ ਸਨ । ਕਿਸੇ ਨੂੰ ਕੁਝ ਸਮਝ ਨਹੀਂ ਸੀ ਆਉਂਦੀ। ਉਹ ਜੀਵਨ ਨਗਰ ਮਹਾਰਾਜ ਜੀ ਦੇ ਕੋਲ ਬਿਲਡਿੰਗ ਬਣਾਉਣ ਦਾ ਕੰਮ ਕਰਦੇ ਹੁੰਦੇ ਸਨ। ਇਕ ਵਾਰੀ ਜੀਵਨ ਨਗਰ ਮਹਾਰਾਜ ਦੀ ਹਜ਼ੂਰੀ ਵਿੱਚ ਆਸਾ ਦੀ ਵਾਰ ਲਗੀ ਹੋਈ ਸੀ। ਉਹ ਪਰਵਾਰ ਸਮੇਤ ਉਥੇ ਹੀ ਬੈਠੇ ਸਨ। ਉਹਨਾਂ ਨੂੰ ਬੜਾ ਜਬਰਦਸਤ ਦੌਰਾ ਪੈ ਗਿਆ। ਉਹਨਾਂ ਦੇ ਪ੍ਰਾਣ ਪੰਖੇਰੂ ਨਿਕਲ ਗਏ। ਪਰਵਾਰ ਦੇ ਜੀਆਂ ਨੇ ਮਹਾਰਾਜ ਜੀ ਅਗੇ ਅਰਜ ਕੀਤੀ ਕਿ ਆਪ ਜੀ ਕਿਰਪਾ ਕਰੋ। ਇਹਨਾਂ ਨੂੰ ਠੀਕ ਕਰੋ। ਮਹਾਰਾਜ ਜੀ ਨੇ ਧਿਆਨ ਮਗਨ ਹੋਣ ਤੋਂ ਬਾਅਦ ਬਚਨ ਕੀਤਾ ਕਿ ਇਹ ਮੇਰੇ ਵਸ ਤੋਂ ਬਾਹਰ ਦੀ ਗਲ ਹੈ। ਤੁਸੀਂ ਸੱਚੇ ਪਾਤਸ਼ਾਹ ਜੀ ਅਗੇ ਅਰਜ ਕਰੋ। ਉਹ ਹੀ ਕਰ ਸਕਦੇ ਹਨ। ਮੋਇਆਂ ਨੂੰ ਜੀਉਂਦਿਆਂ ਕਰਨ ਦੀ ਸ਼ਕਤੀ ਉਹਨਾਂ ਤੋਂ ਬਗੈਰ ਹੋਰ ਕਿਸੇ ਕੋਲ ਨਹੀਂ। ਬੇਬੇ ਜੀ ਨੇ ਵੀ ਮਹਾਰਾਜ ਜੀ ਅਗੇ ਅਰਜ ਕੀਤੀ ਕਿ ਕਿਰਪਾ ਕਰੋ। ਪਰ ਮਹਾਰਾਜ ਜੀ ਨੇ ਫਿਰ ਉਹ ਹੀ ਜੁਆਬ ਦਿਤਾ ਕਿ ਇਹ ਮੇਰੇ ਵ੍ਸ ਦੀ ਗਲ ਨਹੀਂ ਰਹਿ ਗਈ। ਉਹਨਾਂ ਦੇ ਪਰਵਾਰ ਦੇ ਜੀਆਂ ਨੇ ਇਕ ਮਨ ਹੋ ਕੇ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਜ ਕੀਤੀ ਅਤੇ ਉਹਨਾਂ ਨੂੰ ਘੁਟਿਆ ਨਪਿਆ। ਉਹਨਾਂ ਦੀ ਅਰਜ ਪ੍ਰਵਾਨ ਹੋਈ ਅਤੇ ਘੰਟੇ ਡੇਢ ਘੰਟੇ ਬਾਅਦ ਉਹਨਾਂ ਨੂੰ ਹੋਸ਼ ਆ ਗਈ।

ਇਸ ਤੋਂ ਕੋਈ ਮਹੀਨੇ ਡੇਢ ਮਹੀਨੇ ਬਾਅਦ ਬਸੰਤ ਪੰਚਮੀ ਦੇ ਮੇਲੇ ਤੇ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਐਲਨਾਬਾਦ ਆਸਾ ਦੀ

ਵਾਰ ਲਗੀ। ਉਸ ਸਿਖ ਨੇ ਐਲਨਾਬਾਦ ਆਪਣੀ ਦੁਖ ਭਰੀ ਵਾਰਤਾ ਸੁਣਾ ਕੇ ਅਰਜ ਕੀਤੀ ਕਿ ਕਿਰਪਾ ਕਰੋ ਮੇਰਾ ਦੁਖ ਦੂਰ ਹੋਵੇ। ਉਹਨਾਂ ਨੇ ਦਸਿਆ ਕਿ ਮੈਨੂੰ ਦੌਰਾ ਪੈ ਜਾਂਦਾ ਹੈ ਅਤੇ ਮੈਨੂੰ ਕੁਝ ਪਤਾ ਨਹੀਂ ਲਗਦਾ। ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਹੁਣ ਤੂੰ ਜੀਵਨ ਨਗਰ ਕੋਠੀ ਨਾ ਜਾਵੀਂ। ਮੇਰੀ ਜੁੰਮੇਵਾਰੀ ਹੈ ਕਿ ਤੈਨੂੰ ਦੌਰਾ ਨਹੀਂ ਪੈਂਦਾ। ਉਹਨਾਂ ਨੇ ਸਤਿਬਚਨ ਕਹਿ ਕੇ ਬਚਨ ਮੰਨ ਲਿਆ। ਉਹਨਾ ਨੂੰ ਅਜ ਤਕ ਕੋਈ ਦੌਰਾ ਨਹੀਂ ਪਿਆ। ਉਹ ਬਿਲਕੁਲ ਤੰਦਰੁਸਤ ਹਨ। ਇਹ ਇਕ ਜਾਹਰਾ ਕਰਾਮਾਤ ਹੀ ਸੀ। ਧੰਨ ਹਨ ਘਟ ਘਟ ਵਾਸੀ ਸਤਿਗੁਰੂ ਜਗਜੀਤ ਸਿੰਘ ਜੀ। ਸਾਡੀ ਉਹਨਾਂ ਦੇ ਚਰਨਾਂ ਤੇ ਕੋਟਾਨ ਕੋਟ ਨਮਸਕਾਰ ਹੈ।

------

# ਸਭੇ ਸਾਂਝੀ ਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ।

ਸਤਿਗੁਰੂ ਅਕਾਲ ਪੁਰਖ ਕੁਲ ਬ੍ਰਹਿਮੰਡ ਦਾ ਮਾਲਕ ਹੈ। ਸਾਰੇ ਜੀਵ ਜੰਤੂ ਕੁਲ ਲੁਕਾਈ ਉਹਦੀ ਹੀ ਹੈ। ਕਿਸੇ ਵੀ ਜਾਤੀ ਦਾ ਕੋਈ ਮਨੁਖ ਜਿਹੜਾ ਉਹਦੀ ਸ਼ਰਨ ਵਿੱਚ ਆਉਂਦਾ ਹੈ ਉਹ ਉਸਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖ਼ਸ਼ਦਾ ਹੈ। ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਦੀ ਇਕ ਸਾਖੀ ਪੜ੍ਹੋ :-

ਹਿਸਾਰ ਦੇ ਰਹਿਣ ਵਾਲੇ ਸੰਤ ਸੁਰਿੰਦਰ ਸਿੰਘ ਜੀ ਦਸਦੇ ਹਨ ਕਿ ਸੱਚੇ ਪਾਤਸ਼ਾਹ ਜੀ ਨੇ ਸੰਨ 1995 ਵਿੱਚ ਹਿਸਾਰ ਉਹਨਾਂ ਦੇ ਘਰ ਦਰਸ਼ਨ ਦਿੱਤੇ। ਫਿਰ ਉਥੋਂ ਹਿਸਾਰ ਦੇ ਸੂਬਾ ਚਰਨਜੀਤ ਸਿੰਘ ਜੀ ਦੇ ਘਰ ਚਲੇ ਗਏ। ਉਥੇ ਜਾ ਕੇ ਪ੍ਰਧਾਨ ਗੁਰਬਖ਼ਸ਼ ਸਿੰਘ ਜੀ ਨੂੰ ਭੇਜਿਆ ਕਿ ਜਾਕੇ ਦਲੀਪ ਸਿੰਘ ਨੂੰ ਅਤੇ ਉਸਦੇ ਬੇਟੇ ਸੁਰਿੰਦਰ ਸਿੰਘ ਨੂੰ ਬੁਲਾ ਕੇ ਲਿਆ। ਦਲੀਪ ਸਿੰਘ ਜੀ ਉਚਾ ਸੁਣਦੇ ਸਨ ਇਸ ਲਈ ਉਹਦੇ ਬੇਟੇ ਨੂੰ ਵੀ ਬੁਲਾ ਲਿਆ। ਜਦੋਂ ਉਹ ਦੋਵੇਂ ਜਨੇ ਪਹੁੰਚੇ ਤਾਂ ਸੱਚੇ ਪਾਤਸ਼ਾਹ ਜੀ ਨੇ ਬੜੀ ਮੌਜ ਵਿੱਚ ਬਚਨ ਕੀਤਾ ਬਲੇ ਬਲੇ ਦਲੀਪ ਸਿੰਘ ਚੁਗਾਵੇਂ ਵਾਲਾ। ਫਿਰ ਬਚਨ ਕੀਤਾ ਦਲੀਪ ਸਿੰਘ ਖਾਨਗਾਹ ਡੋਗਰਾ ਵਾਲਾ। ਫਿਰ ਬਚਨ ਕੀਤਾ ਦਲੀਪ ਸਿੰਘ ਹਿਸਾਰ ਵਾਲਾ। ਫਿਰ ਬਚਨ ਕੀਤਾ ਨਹੀਂ ਨਹੀਂ ਦਲੀਪ ਸਿੰਘ ਗੜ੍ਹੀ ਵਾਲਾ। ਫਿਰ ਬਚਨ ਕੀਤਾ ਦਲੀਪ ਸਿੰਘ ਹਿਸਾਰ ਵਾਲਾ। ਫਿਰ ਬਚਨ ਕੀਤਾ ਕਿ ਗੜ੍ਹੀ ਵਿੱਚ ਜਿਹੜਾ ਇਕ ਅਕਾਲੀ ਸਿਖ ਤੁਹਾਡੇ ਕੋਲ ਹੁੰਦਾ ਸੀ ਉਹਦਾ ਨਾਂ ਕੀ ਸੀ ? ਅਗੋਂ ਸੁਰਿੰਦਰ ਸਿੰਘ ਜੀ ਨੇ ਅਰਜ਼ ਕੀਤੀ ਕਿ ਜੀ ਉਹਦਾ ਨਾਂ ਬਸੰਤ ਸਿੰਘ ਸੀ। ਸਤਿਗੁਰੂ ਜੀ ਨੇ ਬਚਨ ਕੀਤਾ ਕਿ ਅਜ ਉਹ ਸਾਨੂੰ ਪਰਵਾਨ ਹੋ ਗਿਆ ਹੈ। ਇਹ ਬਚਨ ਸਤਿਗੁਰੂ ਨੇ ਸਵੇਰੇ 10 ਕੁ ਵਜੇ ਨਾਲ ਕੀਤਾ। ਕਿਸੇ ਨੂੰ ਇਸ ਬਚਨ ਦੇ ਭੇਦ ਦਾ ਪਤਾ ਨਹੀਂ ਲਗਾ ਕਿ ਇਸਦਾ ਕੀ ਮਤਲਬ ਹੈ? ਉਹ ਬਸੰਤ ਸਿੰਘ ਉਦੋਂ ਕਾਸਮਪੁਰਾ ਮਾਝਾ ਫਾਰਮ ਮੁਜੱਫਰ ਨਗਰ ਯੂ. ਪੀ. ਵਿੱਚ ਰਹਿੰਦਾ ਸੀ। ਉਸਨੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਹੁਕਮ ਨਾਲ ਭਜਨ ਪੁਛਿਆ ਹੋਇਆ ਸੀ। ਜਦੋਂ ਸਤਿਗੁਰੂ ਪਰਤਾਪ ਸਿੰਘ ਜੀ ਨੇ ਉਸ ਨੂੰ ਭਜਨ ਲੈਣ ਦਾ ਹੁਕਮ

ਕੀਤਾ ਸੀ ਤਾਂ ਉਸਨੇ ਕਿਹਾ ਸੀ ਕਿ ਭਜਨ ਤੇ ਮੈਂ ਲੈ ਲੈਂਦਾ ਹਾਂ ਪਰ ਮੈਂ ਆਪਣਾ ਬਾਣਾ ਨਹੀਂ ਬਦਲਣਾ।

ਤੀਸਰੇ ਦਿਨ ਉਸ ਸਿਖ ਦਾ ਪੁੱਤਰ ਜਿਹੜਾ ਹਿਸਾਰ ਦੇ ਨੇੜੇ ਹੀ ਰਹਿੰਦਾ ਸੀ ਉਸਨੇ ਆ ਕੇ ਦਸਿਆ ਕਿ ਪਰਸੋਂ ਸਵੇਰੇ 10 ਵਜੇ ਉਸਦੇ ਪਿਤਾ ਜੀ ਚੜ੍ਹਾਈ ਕਰ ਗਏ ਹਨ, ਫਿਰ ਸਮਝ ਆਈ ਕਿ ਦੋ ਦਿਨ ਪਹਿਲਾਂ, ਠੀਕ ਬਸੰਤ ਸਿੰਘ ਦੇ ਚੜ੍ਹਾਈ ਕਰਨ ਵਾਲੇ ਸਮੇਂ ਤੇ ਹੀ, ਸਤਿਗੁਰੂ ਜਗਜੀਤ ਸਿੰਘ ਜੀ ਨੇ ਜਿਹੜਾ ਬਚਨ ਕੀਤਾ ਸੀ ਕਿ ਅਜ ਉਹ ਸਾਨੂੰ ਪਰਵਾਨ ਹੋ ਗਿਆ ਹੈ, ਇਸਦਾ ਕੀ ਮਤਲਬ ਸੀ। ਧੰਨ ਹਨ ਘਟ ਘਟ ਵਿੱਚ ਰਮੇ ਹੋਏ ਘਟ ਘਟ ਦੀ ਜਾਨਣਹਾਰ ਸਤਿਗੁਰੂ ਜਗਜੀਤ ਸਿੰਘ ਜੀ ਅੰਤਰਜਾਮੀ ਸਤਿਗੁਰੂ ਜੀ। ਸਾਡੀ ਉਹਨਾਂ ਦੇ ਚਰਨਾਂ ਤੇ ਬਾਰ ਬਾਰ ਨਮਸਕਾਰ ਹੈ।

------

# ਜਿਥੇ ਖੰਡੇ ਲਸਲਸੇ ਸਾਂਗਾਂ ਦੀ ਪਵੇ ਵਹੀਰ ਉਥੇ ਸਤਿਗੁਰ ਚਾਹੀਦਾ ਜਿਥੇ ਔਖੀ ਬਣਦੀ ਭੀੜ

ਲੁਧਿਆਣੇ ਦੇ ਵਿਦਿਅਕ ਜਥੇ ਦੇ ਪ੍ਰਧਾਨ ਸੰਤ ਅਵਤਾਰ ਸਿੰਘ ਜੀ ਦੇ ਘਰ 10-12 ਉਗ੍ਰਵਾਦੀ ਆ ਗਏ। ਪਰ ਸੱਚੇ ਪਾਤਸ਼ਾਹ ਜੀ ਦੀ ਕਿਰਪਾ ਨਾਲ ਉਹਨਾਂ ਦਾ ਵਾਲ ਵੀ ਵਿੰਗਾ ਨਹੀਂ ਹੋਇਆ। ਉਹਨਾਂ ਦੀ ਆਪਣੀ ਜ਼ਬਾਨੀ ਪੜ੍ਹੋ -

ਪੋਹ ਦੀਆਂ ਰਾਤਾਂ, ਕਹਿਰ ਦੀ ਠੰਢ, ਸਮਾਂ ਰਾਤ ਦੇ 1 ਵਜ ਕੇ 45 ਮਿੰਟ ਦਾ ਅਤੇ ਤਰੀਕ 10 ਦਿਸੰਬਰ ਸੰਨ 1990। ਸਾਧ ਸੰਗਤ ਜੀ ਇਹ ਉਸ ਵਕਤ ਦੀ ਗਲ ਹੈ ਜਦੋਂ ਅੱਤਵਾਦ ਜ਼ੋਰਾਂ ਤੇ ਸੀ। ਰਾਤ ਨੂੰ ਅਸੀਂ ਅਰਾਮ ਨਾਲ ਸੁਤੇ ਹੋਏ ਸੀ। ਅਚਾਨਕ 1 ਵਜ ਕੇ 45 ਮਿੰਟ ਤੇ ਸਾਡਾ ਗੇਟ ਖੜਕਿਆ। ਮਾਤਾ ਜੀ ਇਕਦਮ ਬਾਹਰ ਨੂੰ ਆਏ। ਉਨੀ ਦੇਰ ਤਕ ਅਸੀਂ ਵੀ ਉਠ ਗਏ ਸੀ। ਉਗ੍ਰਵਾਦੀ ਗੇਟ ਦੇ ਉਤੋਂ ਦੀ ਵੇਖਕੇ ਕਹਿਣ ਲਗੇ ਕਿ ਸਾਨੂੰ ਪਾਣੀ ਪਿਆਓ। ਅਸੀਂ ਸਾਰੇ ਡਰ ਗਏ। ਮਾਤਾ ਜੀ ਕਹਿਣ ਲਗੇ ਕਿ ਇੰਨੀ ਠੰਢ ਵਿੱਚ ਪਾਣੀ। ਇੰਨੀ ਦੇਰ ਨੂੰ ਉਹਨਾਂ ਨੇ ਗੇਟ ਦੇ ਉਤੋਂ ਦੀ ਬੰਦੂਕ ਅੰਦਰ ਵਲ ਨੂੰ ਕਰ ਦਿਤੀ। ਮੇਰੇ ਛੋਟੇ ਵੀਰ ਨੇ ਕੋਠੇ ਤੇ ਚੜ੍ਹ ਕੇ ਰੌਲਾ ਪਾ ਦਿੱਤਾ "ਚੋਰ-ਚੋਰ"। ਉਹ ਇਹ ਅਵਾਜ਼ ਸੁਣ ਕੇ ਸਾਡੇ ਨਾਲ ਦੇ ਘਰ, ਜੋ ਕਿ ਸੰਤ ਪ੍ਰਦੁਮਨ ਸਿੰਘ ਦਾ ਸੀ, ਉਹਨਾਂ ਦੀ ਬਾਹਰਲੀ ਦੀਵਾਰ ਤੋਂ ਚੜ੍ਹਕੇ ਦਗੜ ਦਗੜ ਕਰਕੇ ਸਾਡੇ ਕੋਠੇ ਤੇ ਆ ਗਏ ਅਤੇ ਮੇਰੇ ਵੀਰ ਕੋਲ ਆ ਕੇ ਕਹਿਣ ਲਗੇ ਕਿ ਤੂੰ ਸਾਨੂੰ ਚੋਰ ਕਹਿੰਦਾ ਹੈਂ। ਅਸੀਂ ਬਾਬੇ ਹੁੰਦੇ ਹਾਂ। ਸਾਧ ਸੰਗਤ ਜੀ ਉਹ ਵਕਤ ਇਸ ਤਰ੍ਹਾਂ ਦਾ ਸੀ ਸਾਨੂੰ ਪਤਾ ਹੈ ਜਾਂ ਸਾਨੂੰ ਬਚਾਉਣ ਵਾਲੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ, ਜਿੰਨਾਂ ਨੇ ਸਾਨੂੰ ਹਥ ਦੇ ਕੇ ਬਚਾਇਆ। ਉਹਨਾਂ ਉਗ੍ਰਵਾਦੀਆਂ ਨੇ ਸਾਡੀ ਗਲੀ ਵਿੱਚ ਜਿੰਨੇ ਵੀ ਮਕਾਨ ਸਨ ਸਾਰਿਆਂ ਨੂੰ ਬਾਹਰੋਂ ਕੁੰਡੇ ਲਗਾ ਦਿਤੇ ਸਨ। ਤਾਂ ਕਿ ਕੋਈ ਬਾਹਰ ਨਾ ਨਿਕਲ ਸਕੇ। ਇੰਨੀ ਦੇਰ ਨੂੰ ਮੈਂ ਫਟਾ ਫਟ ਮੂੰਹ ਹੱਥ ਧੋ ਕੇ ਆਪਣੇ ਦੋਵੇਂ ਬੱਚੇ ਇਕ ਬੇਟਾ ਤੇ ਇਕ ਬੇਟੀ ਜਿੰਨ੍ਹਾਂ ਦੀ ਉਮਰ 6 ਸਾਲ ਤੇ 2 ਸਾਲ ਸੀ ਦੋਹਾਂ ਹੱਥਾਂ ਨਾਲ ਚੁਕਕੇ ਕੋਠੇ ਉਪਰ ਕਮਰੇ

ਵਿੱਚ ਲੈ ਗਿਆ ਅਤੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਦਾਸ ਕਰਨ ਲਗ ਪਿਆ। ਉਹ ਉਗ੍ਰਵਾਦੀ ਕੁਛ ਉਤੇ ਚਲੇ ਗਏ ਅਤੇ ਕੁਛ ਨੀਚੇ ਰਹਿ ਗਏ। ਉਹਨਾਂ ਮੇਰੇ ਛੋਟੇ ਵੀਰਾਂ ਨੂੰ ਅੰਦਰ ਕਰ ਦਿਤਾ ਅਤੇ ਪਿਤਾ ਜੀਤੇ ਮਾਤਾ ਜੀ ਨੂੰ ਬੈਠਕ ਵਿੱਚ ਲੈ ਗਏ। ਉਹਨਾਂ ਨੇ ਸਾਡੇ ਪਿਤਾ ਜੀ ਤੇ ਕਿਰਪਾਨ ਰਖ ਦਿਤੀ। ਸਾਡੇ ਮਾਤਾ ਜੀ ਪਿਤਾ ਜੀ ਦੇ ਉਤੇ ਲੇਟ ਕੇ ਕਹਿਣ ਲਗੇ ਕਿ ਸੱਚੇ ਪਾਤਸ਼ਾਹ ਜੀ ਇਸ ਘੜੀ ਤੁਸੀਂ ਹੀ ਕਿਰਪਾ ਕਰ ਸਕਦੇ ਹੋ। ਸਾਡੀ ਕੋਈ ਵਾਹ ਨਹੀਂ। ਸਾਡੇ ਤੇ ਕਿਰਪਾ ਕਰੋ। ਉਗ੍ਰਵਾਦੀ ਕਹਿਣ ਲਗੇ ਕਿ ਇਹ ਕੌਣ ਹੈ ਬਚਾ ਲਵੇਗਾ। ਮਾਤਾ ਜੀ ਕਹਿਣ ਲਗੇ ਕਿ ਇਹ ਸਾਡੇ ਸਤਿਗੁਰੂ ਜੀ ਹਨ। ਇਹ ਹੀ ਬਚਾਉਣਗੇ। ਸੱਚੇ ਪਾਤਸ਼ਾਹ ਜੀ ਨੇ ਕਿਰਪਾ ਕੀਤੀ ਉਗ੍ਰਵਾਦੀਆਂ ਨੇ ਇਕਦਮ ਆਪਣੀ ਕਿਰਪਾਨ ਹਟਾ ਲਈ। 2-3 ਜਣੇ ਜਿਹੜੇ ਅੰਦਰ ਸੀ ਉਹਨਾਂ ਨੇ ਮੇਰੇ ਵੀਰਾਂ ਦੇ ਹੱਥ ਬੰਨ੍ਹ ਦਿੱਤੇ ਅਤੇ ਕਮਰੇ ਦੀ ਤੇ ਸਟੋਰ ਦੀ ਫੋਲਾ ਫਾਲੀ ਕਰਨ ਲਗੇ। ਕਮਰੇ ਵਿੱਚ ਅਲਮਾਰੀ ਦੇ ਨੀਚੇ ਸਾਡੇ ਗਹਿਣੇ ਸਨ। ਪਰ ਉਹਨਾਂ ਨੂੰ ਉਹ ਨਹੀਂ ਦਿਸੇ। ਸਤਿਗੁਰੂ ਜੀ ਨੇ ਵੇਖੋ ਕਿਸ ਤਰ੍ਹਾਂ ਸਾਰਾ ਕੁਛ ਬਚਾਇਆ।

ਉਪਰ ਜਿਸ ਕਮਰੇ ਵਿੱਚ ਮੈਂ ਅਰਦਾਸਾਂ ਕਰ ਰਿਹਾ ਸਾਂ ਉਸ ਕਮਰੇ ਦਾ ਦਰਵਾਜ਼ਾ ਬੰਦ ਸੀ ਪਰ ਅੰਦਰੋਂ ਕੁੰਡੀ ਨਹੀਂ ਲਗਾਈ। ਉਹ ਉਪਰ ਦੌੜਾਂ ਲਗਾਈ ਜਾਣ ਅਤੇ ਕਹੀ ਜਾਣ ਕਿ ਚੌਥਾ ਜਣਾ ਕਿਥੇ ਹੈ। ਕਿਉਂਕਿ ਉਹਨਾਂ ਨੇ ਚਾਰ ਜਣੇ ਦੇਖ ਲਏ ਸਨ। ਅਸੀਂ ਅਰਦਾਸ ਕੀਤੀ। ਮੇਰੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਪਹੁੰਚੀ। ਉਹਨਾਂ ਵਿੱਚ ਹਿੰਮਤ ਹੀ ਨਹੀਂ ਰਹੀ ਕਿ ਉਹ ਦਰਵਾਜ਼ਾ ਖੋਹਲ ਲੈਣ।

ਕੁਛ ਦੇਰ ਬਾਅਦ ਬਾਹਰੋਂ ਇਕ ਉਗ੍ਰਵਾਦੀ ਆਇਆ ਤੇ ਕਹਿਣ ਲਗਾ ਕਿ ਸਾਰੇ ਬਾਹਰ ਆ ਜਾਓ ਸਰਦਾਰ ਗੁੱਸੇ ਹੋ ਰਿਹਾ ਹੈ। ਇਹਨਾਂ ਦੇ ਘਰੋਂ ਕੁਛ ਨਹੀਂ ਮਿਲਣਾ ਤੇ ਸਾਰੇ ਜਣੇ ਬਾਹਰ ਚਲੇ ਗਏ। ਉਹ ਜਾਂਦੇ ਜਾਂਦੇ ਕਹਿ ਗਏ ਕਿ ਅੰਦਰੋਂ ਗੇਟ ਬੰਦ ਕਰ ਲਵੋ। ਸਮਾਂ ਬੜਾ ਭਿਆਨਕ ਹੈ। ਅਸੀਂ ਸੱਚੇ ਪਾਤਸ਼ਾਹ ਜੀ ਦਾ ਕੋਟਾਨ ਕੋਟ ਧੰਨਵਾਦ ਕੀਤਾ ਤੇ ਕਰਦੇ ਰਹਾਂਗੇ, ਜਿੰਨ੍ਹਾਂ ਨੇ ਸਾਨੂੰ ਇਹੋ ਜਿਹੇ ਭਿਆਨਕ ਸਮੇਂ ਤੋਂ ਹੱਥ ਦੇ ਕੇ ਬਚਾਇਆ। ਜਦੋਂ ਸਵੇਰੇ ਸਾਰਿਆਂ ਨੂੰ ਪਤਾ ਲਗਾ ਤਾਂ ਸਾਡੇ ਨੇੜੇ ਹੀ ਰਹਿਣ ਵਾਲੇ ਸੰਤ ਮੋਹਨ ਸਿੰਘ ਜੀ ਦੇ ਘਰੋਂ ਸਾਡੇ ਘਰ ਆਏ। ਉਹਨਾਂ ਨੇ ਦਸਿਆ ਕਿ ਮੈਨੂੰ ਰਾਤ ਨੂੰ ਸੱਚੇ ਪਾਤਸ਼ਾਹ ਜੀ ਦੇ ਸੁਫਨੇ ਵਿੱਚ ਦਰਸ਼ਨ ਹੋਏ ਸਨ। ਉਹਨਾਂ ਦੀਆਂ ਗਡੀਆਂ ਬਹੁਤ ਤੇਜ਼ ਸਨ। ਮੈਂ ਅਰਜ਼ ਕੀਤੀ ਕਿ ਸੱਚੇ ਪਾਤਸ਼ਾਹ ਜੀ ਘਰ ਚਰਨ ਪਾਓ। ਸੱਚੇ ਪਾਤਸ਼ਾਹ ਜੀ ਕਹਿਣ ਲਗੇ ਕਿ ਟਾਈਮ ਨਹੀਂ। ਅਗੇ ਮੇਰੇ ਸਿਖ ਦੇ ਘਰ ਭਾਣਾ ਵਰਤ ਰਿਹਾ ਹੈ। ਮੈਂ ਉਥੇ ਪਹੁੰਚਨਾ ਹੈ। ਸਤਿਗੁਰੂ ਜੀ ਆਪਣੇ ਸਿਖਾਂ ਦੀ ਕਿਸ ਤਰ੍ਹਾਂ ਸਹਾਇਤਾ ਕਰਦੇ ਹਨ।

ਜਦੋਂ ਅਗਲੇ ਦਿਨ ਅਸੀਂ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਜ਼ ਕੀਤੀ ਤਾਂ ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਸੱਚੇ ਪਾਤਸ਼ਾਹ ਜੀ ਨੇ ਬਹੁਤ ਕਿਰਪਾ ਕੀਤੀ ਹੈ। ਸੂਲੀ ਤੋਂ ਸੂਲ ਬਣ ਗਿਆ ਹੈ। ਭਜਨ ਕਰਿਆ ਕਰੋ।

ਐਸੇ ਹਨ ਸਾਡੇ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਸੂਲੀ ਨੂੰ ਸੂਲ ਬਨਾਉਣ ਵਾਲੇ। ਸਾਡੀ ਉਹਨਾਂ ਦੇ ਚਰਨਾਂ ਤੇ ਅਨੇਕਾਂ ਵਾਰੀ ਡੰਡਉਤ ਬੰਦਨਾ ਹੈ।

------

# ਜਲ ਡੋਬੇ ਨਾ ਅਗਨੀ ਸਾੜੇ ਜਿਨ੍ਹਾਂ ਨੇ ਤੇਰਾ ਨਾਮ ਜਪਿਆ

ਅਗ, ਪਾਣੀ, ਹਵਾ ਸਭ ਉਸ ਸਮਰੱਥ ਪੁਰਖ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੀ ਅਧੀਨ ਹਨ। ਉਹਨਾਂ ਦੇ ਹੁਕਮ ਤੋਂ ਬਗੈਰ ਕਿਸੇ ਦਾ ਕੁਝ ਨਹੀਂ ਵਿਗਾੜ ਸਕਦੇ। ਇਸ ਦੇਬਾਰੇ ਇਕ ਵਾਰਤਾ ਪੜ੍ਹੋ:-

ਲੁਧਿਆਣੇ ਦੇ ਬੀਬੀ ਸੁਖਵਿੰਦਰ ਕੌਰ ਜੀ ਸੁਪਤਨੀ ਸੰਤ ਦਰਸ਼ਨ ਸਿੰਘ ਜੀ ਸੰਨ 2000 ਦੇ ਨੇੜੇ ਦੀ ਵਾਰਤਾ ਇਸ ਤਰ੍ਹਾਂ ਦਸਦੇ ਹਨ। ਉਹਨਾਂ ਦੇ ਘਰ ਵਿੱਚ ਲਕੜੀ ਦਾ ਕੰਮ ਹੋ ਰਿਹਾ ਸੀ। ਉਹਨਾਂ ਦੇ ਸੰਤਾਂ ਕੋਲੋਂ ਅਚਾਨਕ ਮਾਚਸ ਦੀ ਬਲਦੀ ਹੋਈ ਤੀਲੀ ਲਕੜੀ ਦੇ ਬੂਰੇ ਉਤੇ ਡਿਗ ਪਈ। ਬਰਾਂਡਾ ਲਕੜੀ ਦੇ ਬੂਰੇ ਨਾਲ ਭਰਿਆ ਹੋਇਆ ਸੀ। ਬੂਰੇ ਨੇ ਇਕਦਮ ਅਗ ਫੜ ਲਈ। ਅਗ ਇੰਨੀ ਵਧ ਗਈ ਕਿ ਲਗਦਾ ਸੀ ਛੇਤੀ ਨਹੀਂ ਬੁਝੇਗੀ। ਬੀਬੀ ਜੀ ਇਹ ਵੇਖ ਕੇ ਰੋਣ ਲਗ ਪਏ ਕਿ ਸਾਡਾ ਤੇ ਸਾਰਾ ਘਰ ਹੀ ਸੜ ਚਲਿਆ ਹੈ। ਉਹਨਾਂ ਦੇ ਸੰਤ ਉਸ ਵੇਲੇ ਕਮਰੇ ਦੇ ਅੰਦਰ ਸਨ। ਉਹ ਧੰਨ ਸਤਿਗੁਰੂ ਰਾਮ ਸਿੰਘ ਜੀ, ਧੰਨ ਸਤਿਗੁਰੂ ਰਾਮ ਸਿੰਘ ਜੀ ਕਹਿੰਦੇ ਹੋਏ ਬਾਹਰ ਨਿਕਲੇ। ਉਹਨਾਂ ਦੀਆਂ ਜੁਰਾਬਾਂ ਅਤੇ ਪਜਾਮੇ ਨੂੰ ਕਾਫੀ ਸੇਕ ਲਗ ਗਿਆ। ਪਰ ਉਸ ਸਤਿਗੁਰੂ ਦੀ ਕਿਰਪਾ ਨਾਲ ਨਾ ਤੇ ਪੈਰਾਂ ਨੂੰ ਅਤੇ ਨਾ ਹੀ ਲੱਤਾਂ ਨੂੰ ਸੇਕ ਲਗਿਆ। ਸਤਿਗੁਰੂ ਰਾਮ ਸਿੰਘ ਜੀ ਦਾ ਨਾਂ ਸੁਣ ਕੇ ਅਗਨੀ ਦੇਵਤਾ ਸ਼ਾਂਤ ਹੋ ਗਿਆ। ਇਹ ਇਕ ਕਰਾਮਾਤ ਹੀ ਸੀ ਕਿ ਅਗ ਇਕ ਦਮ ਬੁਝ ਗਈ। ਉਹਨਾਂ ਦੇ ਘਰ ਕੋਈ ਨੁਕਸਾਨ ਨਾ ਹੋਇਆ। ਛੱਤ ਵੀ ਕਾਲੀ ਨਾ ਹੋਈ। ਬੂਹੇ ਬਾਰੀਆਂ ਨੂੰ ਜਰਾ ਵੀ ਸੇਕ ਨਾ ਲਗਿਆ।

ਇਹ ਸਾਰਾ ਕੁਝ ਵੇਖ ਕੇ ਸੰਤ ਦਰਸ਼ਨ ਸਿੰਘ ਜੀ ਅਤੇ ਬੀਬੀ ਸੁਖਵਿੰਦਰ ਕੌਰ ਜੀ ਸਤਿਗੁਰੂ ਜੀ ਦਾ ਧੰਨਵਾਦ ਕਰਨ ਲਈ ਦੂਸਰੇ ਦਿਨ ਸ੍ਰੀ ਭੈਣੀ ਸਾਹਿਬ ਆਏ ਅਤੇ ਆਪਣੀ ਸਾਰੀ ਹਡ ਬੀਤੀ ਸੁਣਾਈ। ਉਹਨਾਂ ਨੇ ਸੜਿਆ ਹੋਇਆ ਪਜਾਮਾ ਅਤੇ ਜੁਰਾਬਾਂ ਵੀ ਵਿਖਾਈਆਂ। ਉਹਨਾਂ ਨੇ ਅਰਜ ਕੀਤੀ ਕਿ ਜੁਰਾਬਾਂ ਤੇ ਪਜਾਮਾ ਸੜ ਗਏ ਹਨ ਪਰ ਮੈਨੂੰ ਆਪ ਜੀ ਦੀ ਕਿਰਪਾ ਨਾਲ ਜਰਾ ਵੀ ਆਂਚ ਨਹੀਂ ਆਈ। ਸਤਿਗੁਰੂ ਜੀ ਨੇ ਹਸ ਕੇ ਬਚਨ ਕੀਤਾ ਕਿ ਇਹ ਕਿਰਪਾ ਸਤਿਗੁਰੂ ਪਰਤਾਪ ਸਿੰਘ ਜੀ ਨੇ ਕੀਤੀ ਹੈ। ਪਰ ਸੰਤਾਂ ਨੇ ਕਿਹਾ ਕਿ ਸਾਡੇ ਉਤੇ ਤਾਂ ਆਪ ਜੀ ਨੇ ਹੀ ਕਿਰਪਾ ਕੀਤੀ ਹੈ। ਸਾਨੂੰ ਹੋਰ ਕੁਝ ਨਹੀਂ ਪਤਾ। ਸੱਚੇ ਪਾਤਸ਼ਾਹ ਜੀ ਨੇ ਹਸ ਕੇ ਖੁਸ਼ੀਆਂ ਦੇ ਦਿਤੀਆਂ। ਧੰਨ ਹਨ ਕਰਨ ਕਾਰਨ ਸਮਰੱਥ ਸਤਿਗੁਰੂ ਜਗਜੀਤ ਸਿੰਘ ਜੀ।

------

# ਵਡੇ ਭਾਗਾਂ ਵਾਲਾ ਬਿੱਜੂ

ਗੁਰੂ ਗੋਬਿੰਦ ਸਿੰਘ ਜੀ ਉਸ ਮਾਲਨ ਨੂੰ ਵਡੇ ਭਾਗਾਂ ਵਾਲੀ ਕਹਿੰਦੇ ਹਨ ਜਿਸਦੇ ਹੱਥ ਭਗਵਾਨ ਕ੍ਰਿਸ਼ਨ ਜੀ ਦੇ ਗਲ ਵਿੱਚ ਮਾਲਾ ਪਾਉਣ ਲਗਿਆਂ ਉਹਨਾਂ ਦੇ ਸਰੀਰ

ਨਾਲ ਛਹ ਗਏ ਸਨ। ਇਥੇ ਇਕ ਵਡੇ ਭਾਗਾਂ ਵਾਲੇ ਜਾਨਵਰ ਬਿੱਜੂ ਦੀ ਵਾਰਤਾ ਪੜ੍ਹੋ। ਕਲਜੁਗ ਦੇ ਭਗਵਾਨ ਸਤਿਗੁਰੂ ਜਗਜੀਤ ਸਿੰਘ ਜੀ ਜਿਸਦੀ ਪੂਛਲ ਫੜ ਕੇ ਕਿੰਨਾ ਚਿਰ ਉਹ ਨੂੰ ਭੁੜਕਾਂਦੇ ਰਹੇ। ਇਸੇ ਤਰ੍ਹਾਂ ਕਿੰਨਾਂ ਹੀ ਚਿਰ ਉਹਦੇ ਨਾਲ ਖੇਡਦੇ ਰਹੇ।

ਜਦੋਂ ਸਤਿਗੁਰੂ ਪਰਤਾਪ ਸਿੰਘ ਜੀ ਸਰੀਰ ਕਰਕੇ ਗੁਰੂ ਗੱਦੀ ਤੇ ਬਿਰਾਜਮਾਨ ਸਨ, ਇਹ ਵਾਰਤਾ ਉਦੋਂ ਦੀ ਹੈ। ਹਰੀ ਮੰਦਰ ਉਦੋਂ ਕਾਨਿਆਂ ਦਾ ਛੱਪਰ ਹੁੰਦਾ ਸੀ। ਸੰਤ ਸੇਵਾ ਸਿੰਘ ਜੀ ਛੱਪਰਾਂ ਵਾਲਿਆਂ ਨੇ ਉਹ ਛੱਪਰ ਨਵਾਂ ਬਣਾਉਣ ਵਾਸਤੇ ਪੁਰਾਣਾ ਛੱਪਰ ਉਤਾਰਿਆ ਤਾਂ ਉਸ ਵਿੱਚੋਂ ਇਕ ਬਿੱਜੂ ਨਿਕਲ ਕੇ ਬਾਗ ਵਾਲੀ ਕੋਠੀ ਵਿੱਚ ਉਗੇ ਇਕ ਸਿੰਮਲ ਦੇ ਰੁਖ ਉਤੇ ਚੜ੍ਹ ਗਿਆ। ਉਸ ਵੇਲੇ ਲਗਪਗ ਅੱਧੀ ਰਾਤ ਦਾ ਸਮਾਂ ਸੀ। ਉਹ ਬਿੱਜੂ ਦਰਖਤ ਤੇ ਚੜ੍ਹ ਕੇ ਬੜਾ ਰੌਲਾ ਪਾਣ ਲਗ ਪਿਆ। ਸਤਿਗੁਰੂ ਪਰਤਾਪ ਸਿੰਘ ਜੀ ਉਸ ਸਮੇਂ ਕੋਠੀ ਦੇ ਅੰਦਰ ਬਿਰਾਜੇ ਹੋਏ ਸਨ। ਬਿਅੰਤ ਪਾਤਸ਼ਾਹ ਜੀ ਨੇ ਉਸ ਵੇਲੇ ਆਪਣੇ ਸੇਵਕ ਗੁਲਜ਼ਾਰ ਸਿੰਘ ਦੇ ਨਾਲ ਇਹ ਕੁਛ ਵੇਖਿਆ ਅਤੇ ਉਸ ਬਿੱਜੂ ਨੂੰ ਫੜਨ ਵਾਸਤੇ ਉਸ ਦਰਖਤ ਤੇ ਚੜ੍ਹ ਗਏ। ਉਹ ਬਿੱਜੂ ਹੋਰ ਉਤੇ ਚੜ੍ਹੀ ਗਿਆ। ਉਸਦੇ ਨਾਲ ਬਿਅੰਤ ਜੀ ਵੀ ਉਤੇ ਚੜ੍ਹੀ ਗਏ। ਜਿਸ ਵੇਲੇ ਬਿੱਜੂ ਅਖੀਰਲੀ ਟਾਹਣੀ ਤੇ ਪਹੁੰਚ ਗਿਆ ਤਾਂ ਮਜਬੂਰੀ ਵਿੱਚ ਉਥੇ ਹੀ ਰੁਕ ਗਿਆ। ਪਾਤਸ਼ਾਹ ਜੀ ਨੇ ਉਸਦੀ ਪੂਛਲ ਫੜ ਲਈ ਅਤੇ ਉਸਨੂੰ ਥਲੇ ਲਮਕਾ ਥਲੇ ਉਤਰ ਆਏ। ਥਲੇ ਉਤਰ ਕੇ ਉਸਦੀ ਪੂਛਲ ਫੜ ਕੇ ਉਸਨੂੰ ਭੁੜਕਾਂਦੇ ਰਹੇ। ਇਸੇ ਤਰ੍ਹਾਂ ਬੜਾ ਚਿਰ ਉਹਦੇ ਨਾਲ ਖੇਡਦੇ ਰਹੇ। ਉਸ ਵਕਤ ਅਧੀ ਰਾਤ ਦਾ ਸਮਾਂ ਸੀ। ਫਿਰ ਸੱਚੇ ਪਾਤਸ਼ਾਹ ਜੀ ਨੇ ਗੁਲਜ਼ਾਰ ਸਿੰਘ ਨੂੰ ਹੁਕਮ ਕੀਤਾ ਕਿ ਰੱਸੀ ਲੈ ਕੇ ਆ ਉਸਦਾ ਗਲਮਾ ਬਣਾ ਕੇ ਬਿੱਜੂ ਦੇ ਗਲ ਵਿੱਚ ਪਾਈਏ। ਗੁਲਜ਼ਾਰ ਸਿੰਘ ਰੱਸੀ ਲੈ ਕੇ ਆਇਆ ਅਤੇ ਬੜੀ ਕੋਸ਼ਿਸ਼ ਕੀਤੀ ਕਿ ਕਿਸੇ ਤਰ੍ਹਾਂ ਬਿੱਜੂ ਦੇ ਗਲ ਵਿੱਚ ਰੱਸੀ ਪੈ ਜਾਵੇ। ਪਰ ਜਦੋਂ ਉਹ ਰੱਸੀ ਪਾਣ ਲਗੇ ਤਾਂ ਬਿੱਜੂ ਅਗੋਂ ਪੰਜਾ ਮਾਰੇ । ਜਦੋਂ ਉਸ ਦੇ ਕੋਲੋਂ ਰੱਸੀ ਨਾ ਪੈ ਸਕੀ ਤਾਂ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਤੂੰ ਇਸ ਨੂੰ ਪੂਛਲ ਤੋਂ ਫੜ ਅਤੇ ਮੈਂ ਇਸਦੇ ਗਲ ਵਿੱਚ ਰੱਸੀ ਪਾ ਦਿੰਦਾ ਹਾਂ। ਗੁਲਜ਼ਾਰ ਸਿੰਘ ਨੇ ਪੂਛਲ ਫੜੀ ਅਤੇ ਬਿਅੰਤ ਜੀ ਰੱਸੀ ਪਾਣ ਲਗੇ। ਪਰ ਉਸ ਦੇ ਹੱਥੋਂ ਪੂਛਲ ਛੁੱਟ ਗਈ ਅਤੇ ਬਿੱਜੂ ਭਜ ਗਿਆ। ਧੰਨ ਹਨ ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ।

ਸੰਤ ਸੇਵਾ ਸਿੰਘ ਜੀ ਦਸਦੇ ਹਨ ਕਿ ਲਗਪਗ ਸੰਨ 2000 ਦੀ ਗਲ ਹੈ ਕਿ ਮਸਤਾਨ ਗੜ੍ਹ ਕੋਠੀ ਦੇ ਉਤਲੇ ਕਮਰੇ ਵਿੱਚ ਸਾਧ ਸੰਗਤ ਵਿੱਚ ਸੱਚੇ ਪਾਤਸ਼ਾਹ ਜੀ ਦੀ ਹਜ਼ੂਰੀ ਵਿੱਚ ਜੀਵਨ ਨਗਰ ਦੇ ਨੰਬਰਦਾਰ ਅਮਰ ਸਿੰਘ ਜੀ ਨੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਤੁਸੀਂ ਬਿੱਜੂ ਫੜ ਲੈਂਦੇ ਹੋ। ਉਹ ਸਾਖੀ ਸੁਣਾਓ। ਸੱਚੇ ਪਾਤਸ਼ਾਹ ਜੀ ਨੇ ਸਾਧ ਸੰਗਤ ਵਿੱਚ ਆਪਣੇ ਮੁਖਾਰਬਿੰਦ ਤੋਂ ਇਹ ਸਾਖੀ ਸੁਣਾਈ।

------

# ਤਾਪ ਉਤਾਰਿਆ ਸਤਿਗੁਰਿ ਪੂਰੇ

ਸਤਿਗੁਰੂ ਜੀ ਆਪਣੇ ਸਿੱਖਾਂ ਤੇ ਕਿਸ ਤਰ੍ਹਾਂ ਕਿਰਪਾ ਕਰਦੇ ਹਨ। ਇਸ ਦੇ ਬਾਰੇ ਮੰਡੀ ਰਹਿਣ ਵਾਲੇ ਬੀਬੀ ਗੁਰਮੀਤ ਕੌਰ ਜੀ ਆਪਣੀ ਹਡਬੀਤੀ ਇਸ ਤਰ੍ਹਾਂ ਦਸਦੇ ਹਨ:-

ਇਹ ਕੋਈ ਸੰਨ 2003 ਦੇ ਨੇੜੇ ਦੀ ਵਾਰਤਾ ਹੈ। ਉਹ ਬਜ਼ਾਰ ਵਿੱਚ ਆਪਣੇ ਧਿਆਨ ਮਗਨ ਚਲੀ ਜਾ ਰਹੇ ਸਨ। ਇਕ ਮੁੰਡਾ ਆਪਣੇ ਸਾਈਕਲ ਤੇ ਉਹਨਾਂ ਦੇ ਸਾਹਮਣਿਓਂ ਲੰਘਿਆ। ਗਲਤੀ ਨਾਲ ਉਸਦਾ ਸਾਈਕਲ ਬੀਬੀ ਜੀ ਦੀ ਛਾਤੀ ਵਿੱਚ ਆ ਕੇ ਵੱਜਾ। ਸੱਟ ਬੜੀ ਜੋਰ ਦੀ ਸੀ। ਉਹਨਾਂ ਨੂੰ ਬੜੀ ਦਰਦ ਹੋਈ। ਦਰਦ ਇੰਨੀ ਜ਼ਿਆਦਾ ਸੀ ਕਿ ਉਹਨਾਂ ਨੂੰ ਸਹਿਣੀ ਮੁਸ਼ਕਲ ਹੋ ਰਹੀ ਸੀ। ਘਰ ਦੇ ਮੈਂਬਰ ਉਹਨਾਂ ਨੂੰ ਡਾਕਟਰ ਦੇ ਕੋਲ ਲੈ ਕੇ ਗਏ। ਡਾਕਟਰ ਨੇ ਐਕਸ ਰੇ ਕਰਾਉਣ ਲਈ ਕਿਹਾ। 2 ਵਾਰੀ ਐਕਸਰੇ ਕਰਵਾਇਆ। ਪਰ ਕੋਈ ਨੁਕਸ ਨਜ਼ਰ ਨਾ ਆਇਆ। ਪਰ ਦਰਦ ਸੀ ਕਿ ਠੀਕ ਹੀ ਨਹੀਂ ਸੀ ਹੋ ਰਹੀ। ਇਸੇ ਤਰ੍ਹਾਂ ਕੋਈ 15-20 ਦਿਨ ਲੰਘ ਗਏ।

ਇਕ ਦਿਨ ਉਹਨਾਂ ਦੀ ਇਕ ਸਹੇਲੀ ਆਪਣੀ ਗਡੀ ਤੇ ਸੱਚੇ ਪਾਤਸ਼ਾਹ ਜੀ ਦੀ ਕੋਠੀ ਸੇਵਾ ਕਰਨ ਜਾ ਰਹੀ ਸੀ। ਉਸਨੇ ਬੀਬੀ ਜੀ ਨੂੰ ਕਿਹਾ ਕਿ ਤੁਸੀਂ ਵੀ ਚਲੋ। ਉਹਨਾਂ ਨੇ ਕਿਹਾ ਕਿ ਮੈਨੂੰ ਤਾਂ ਪੀੜ ਬੜੀ ਹੋ ਰਹੀ ਹੈ। ਮੈਂ ਕਿਸ ਤਰ੍ਹਾਂ ਜਾ ਸਕਦੀ ਹਾਂ। ਉਹ ਕਹਿਣ ਲਗੀ ਕਿ ਤੁਸੀਂ ਕਿਹੜਾ ਮਾੜੇ ਪਾਸੇ ਜਾਣਾ ਹੈ। ਉਹਦੇ ਬਾਰ ਬਾਰ ਕਹਿਣ ਤੇ ਬੀਬੀ ਜੀ ਜਾਣ ਲਈ ਤਿਆਰ ਹੋ ਗਏ। ਪਰ ਜਦੋਂ ਉਹ ਕਾਰ ਤੇ ਚੜ੍ਹਨ ਲਗੇ ਤਾਂ ਉਹਨਾਂ ਦਾ ਹਥ ਕਾਰ ਦੇ ਦਰਵਾਜੇ ਵਿੱਚ ਆ ਗਿਆ। ਹਥ ਬੁਰੀ ਤਰ੍ਹਾਂ ਨਾਲ ਫਿਸ ਗਿਆ। ਹੱਥ ਦਾ ਰੰਗ ਨੀਲਾ ਹੋ ਗਿਆ। ਬੀਬੀ ਜੀ ਬੜੇ ਔਖੇ ਹੋਏ ਕਿ ਅਗੇ ਤੇ ਇਕ ਪੀੜ ਨਹੀਂ ਸੀ ਹਟ ਰਹੀ ਹੁਣ ਹਥ ਨੂੰ ਵੀ ਤਕਲੀਫ ਹੋ ਗਈ ਹੈ। ਪਰ ਇਹ ਵੀ ਸੱਚੇ ਪਾਤਸ਼ਾਹ ਜੀ ਨੇ ਕੋਈ ਕਰਮ ਹੀ ਕਟਿਆ ਸੀ। ਬੀਬੀ ਜੀ ਦਿਲ ਪੱਕਾ ਕਰਕੇ ਕਾਰ ਵਿੱਚ ਬੈਠ ਕੇ ਚਲ ਪਏ। ਕੋਠੀ ਪਹੁੰਚ ਕੇ ਜਦੋਂ ਸੱਚੇ ਪਾਤਸ਼ਾਹ ਜੀ ਦੇ ਕਮਰੇ ਦਾ ਦਰਵਾਜ਼ਾ ਖੋਹਲਿਆ ਤਾਂ ਉਹਨਾਂ ਨੂੰ ਉੱਥੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਦਾ ਜੋੜਾ ਦਿਸ ਪਿਆ ਇਹ ਸੱਚੇ ਪਾਤਸ਼ਾਹ ਜੀ ਦੀ ਕੋਈ ਕਿਰਪਾ ਹੀ ਸੀ। ਬੀਬੀ ਜੀ ਨੇ ਉਹ ਜੋੜਾ ਚੁਕ ਕੇ ਆਪਣੀ ਛਾਤੀ ਦੇ ਨਾਲ ਲਗਾਇਆ। ਨਾਲੇ ਮਨ ਵਿੱਚ ਅਰਜ ਕੀਤੀ ਕਿ ਹੇ ਸੱਚੇ ਪਾਤਸ਼ਾਹ ਜੀ ਤੁਹਾਡੇ ਵਿੱਚ ਸਾਰੇ ਗੁਰੂਆਂ ਦੀ ਸ਼ਕਤੀ ਹੈ। ਕਿਰਪਾ ਕਰੋ ਮੇਰਾ ਦਰਦ ਠੀਕ ਹੋ ਜਾਵੇ। ਇਹ ਇਕ ਜਾਹਰੀ ਕਰਾਮਾਤ ਹੀ ਸੀ ਕਿ ਉਸੇ ਵੇਲੇ ਛਾਤੀ ਦੀ ਵੀ ਅਤੇ ਹਥ ਦੀ ਵੀ ਪੀੜ ਇਕ ਦਮ ਠੀਕ ਹੋ ਗਈ। ਦਰਦ ਦਾ ਨਾਂ ਨਿਸ਼ਾਨ ਵੀ ਨਾ ਰਿਹਾ। ਬੀਬੀ ਜੀ ਦੀ ਹੈਰਾਨੀ ਭਰੀ ਖੁਸ਼ੀ ਦੀ ਹੱਦ ਹੀ ਨਾ ਰਹੀ ਜਿਹੜਾ ਹਥ ਇੰਨਾ ਦਰਦ ਕਰ ਰਿਹਾ ਸੀ ਉਸੇ ਹਥ ਨਾਲ ਉਹਨਾਂ ਨੇ ਸਾਧਾਂ ਦੇ ਬਸਤਰ ਧੋਤੇ। ਧੰਨ ਹਨ ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਰੋਗ ਸੋਗ ਦੂਰ ਕਰਨ ਵਾਲੇ। ਸਾਡੀ ਉਹਨਾਂ ਦੇ ਚਰਨਾਂ ਤੇ ਬਾਰ ਬਾਰ ਨਮਸਕਾਰ ਹੈ।

------

# ਅਪਣਾ ਕਾਰਜ ਆਪਿ ਸਵਾਰੇ ਆਪੇ ਧਾਰਨ ਧਾਰੇ

ਇਕ ਵਾਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਇਕ ਸਿਖ ਦੇ ਅਰਜ ਕਰਨ ਤੇ ਦਸਿਆ ਕਿ ਨਾਮ-ਬਾਣੀ ਨਾਲੋਂ ਵੀ, ਸਿਦਕ ਨਾਲੋਂ ਵੀ, ਬਖਸ਼ਸ਼ ਨਾਲੋਂ ਵੀ ਸਤਿਗੁਰੂ ਜੀ ਦੀਆਂ ਸਾਖੀਆਂ ਵਧੀਆ ਹਨ । ਸਤਿਗੁਰੂ ਜੀ ਦੀਆਂ ਸਾਖੀਆਂ ਪੜ੍ਹਨ ਸੁਨਣ ਦੇ ਨਾਲ, ਸਤਿਗੁਰੂ ਜੀ ਦਾ ਜਸ ਕਰਨ ਦੇ ਨਾਲ ਸਤਿਗੁਰੂ ਜੀ ਦੇ ਚਰਨਾਂ ਤੇ ਸਿਦਕ ਭਰੋਸਾ ਵਧਦਾ

ਹੈ । ਸਤਿਗੁਰੂ ਜੀ ਕਿਸ ਤਰ੍ਹਾਂ ਕਿਰਪਾ ਕਰਦੇ ਹਨ ਇਸ ਬਾਰੇ ਰੋਪੜ ਦੇ ਸੂਬਾ ਸੁਰਿੰਦਰ ਕੌਰ ਜੀ ਖਰਲ ਦੀ ਆਪਣੀ ਜ਼ਬਾਨੀ ਵਾਰਤਾ ਪੜ੍ਹੋ –

ਸ਼ਿਮਲੇ ਵਾਲੀ ਬੀਬੀ ਜਸਬੀਰ ਕੌਰ ਦਾ ਫੋਨ, ਮੈਨੂੰ ਇਸ ਸਾਖੀਆਂ ਵਾਲੀ ਕਿਤਾਬ ਬਾਰੇ ਆਇਆ ਕਿ ਇਸ ਕਿਤਾਬ ਲਈ ਤੁਸੀਂ ਆਪਣੇ ਵਲੋਂ ਕੁਝ ਲਿਖ ਕੇ ਭੇਜ ਦਿਉ । ਮੈਂ ਕਿਹਾ ਕਿ ਚਲੋ ਲਿਖ ਦਿਆਂਗੀ । ਉਹਨਾਂ ਕਿਹਾ ਕਿ ਛੇਤੀ ਲਿਖ ਦੇਣਾ । ਮੈਂ ਉਸ ਵਕਤ ਆਪਣੀ ਕਿਤਾਬ "ਪ੍ਰਕਾਸ਼ ਪੁੰਜ ਭਾਗ ਦੂਜਾ" ਦਾ ਇਕ ਅਧਿਆਏ ' ਗੋਪਾਲ ਰਤਨ" ਲਿਖ ਰਹੀ ਸੀ । ਇਸ ਵਿੱਚ ਮੈਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਰ ਪਖੋਂ ਦੇਣ ਬਾਰੇ ਲਿਖ ਰਹੀ ਹਾਂ । ਮੈਂ ਸੋਚਿਆ ਕਿ ਮੈਂ ਥੋਹੜੇ ਦਿਨ ਠਹਿਰ ਕੇ ਲਿਖ ਦਿਆਂਗੀ । 'ਗੋਪਾਲ ਰਤਨ ' ਅਧਿਆਏ ਵਿੱਚ ਮੈਂ ਨਾਮਧਾਰੀ ਗਊਸ਼ਾਲਾਵਾਂ ਦੇ ਪ੍ਰਬੰਧਕਾਂ ਬਾਰੇ ਲਿਖ ਰਹੀ ਸੀ । ਜਿਹੜੇ ਪੇਪਰ ਮੈਂ ਲਿਖ ਰਹੀ ਸੀ, ਉਹ ਰਾਤ ਸੌਣ ਲੱਗਿਆਂ, ਗੂੜ੍ਹੀ ਨੀਂਦ ਆਈ ਹੋਣ ਕਾਰਣ, ਗੱਦੇ ਦੇ ਥਲੇ ਰਖ ਦਿਤੇ, ਤਾਂ ਕਿ ਗੁੰਮ ਨਾ ਹੋ ਜਾਣ, ਸਵੇਰੇ ਅਗੋਂ ਲਿਖਾਂਗੀ ।

ਅਗਲੀ ਸਵੇਰ ਜਦੋਂ ਮੈਂ ਉਹ ਕਾਗਜ਼ ਲਭਣ ਲਗੀ ਤਾਂ ਉਥੇ ਉਹ ਹੈ ਹੀ ਨਹੀਂ ਸਨ । ਬੈਡੱ ਤੇ ਪਏ ਗਦੇਲੇ ਕਈ ਵਾਰੀ ਚੁਕ ਕੇ ਵੇਖੇ ਪਰ ਕਾਗਜ਼ ਨਹੀਂ ਸਨ ਲਭੇ । ਮੇਰੀ ਬੇਟੀ ਵੀ ਕਹਿਣ ਲਗੀ ਕਿ ਤੁਸੀਂ ਬਾਰ ਬਾਰ ਗਦੇਲੇ ਕਿਉਂ ਚੁਕ ਰਹੇ ਹੋ ? ਮੈਂ ਕਿਹਾ ਕਿ ਰਾਤ ਮੈਂ ਇਥੇ ਹੀ ਕਾਗਜ਼ ਰਖੇ ਸਨ, ਪਰ ਹੁਣ ਉਹ ਇਥੇ ਹੈ ਹੀ ਨਹੀਂ । ਮੈਂ ਬੜੀ ਪ੍ਰੇਸ਼ਾਨ ਹੋ ਗਈ ਕਿ ਕਾਗਜ਼ ਗਏ ਕਿੱਥੇ ? ਕਾਫੀ ਵਕਤ ਖਰਾਬ ਹੋਇਆ, ਪਰ ਕੁਝ ਨਾ ਲਿਖ ਸਕੀ ।

ਫਿਰ ਮੈਂ ਸੋਚਿਆ ਕਿ ਬੀਬੀ ਜਸਬੀਰ ਕੌਰ ਨੇ ਮੈਨੂੰ ਆਪਣੀ ਸਾਖੀਆਂ ਦੀ ਕਿਤਾਬ "ਘਟ ਘਟ ਵਾਸੀ ਭਾਗ ਚੌਥਾ " ਬਾਰੇ ਲਿਖਣ ਲਈ ਕਿਹਾ ਸੀ , ਮੈਂ ਲਿਖਣ ਵਿਚ ਘੌਲ ਕਰ ਗਈ ਇਸ ਲਈ ਕਾਗਜ਼ ਗੁਆਚ ਗਏ ਤੇ ਮੇਰੇ ਕੋਲੋਂ ਕੁਝ ਲਿਖਿਆ ਨਹੀਂ ਜਾ ਰਿਹਾ । ਜਦੋਂ ਮੇਰੇ ਮਨ ਵਿੱਚ ਇਹ ਸੋਚ ਆਈ ਤਾਂ ਮੈਂ ਉਸ ਵੇਲੇ ਆਪਣੇ ਵਲੋਂ ਇਸ ਕਿਤਾਬ ਲਈ " ਹਰਿ ਕੀਆ ਕਥਾ ਕਹਾਣੀਆਂ ਗੁਰਮੀਤ ਸੁਣਾਈਆਂ " ਸਿਰਲੇਖ ਹੇਠ ਆਪਣੀ ਰਾਏ "ਘਟ ਘਟ ਵਾਸੀ ਭਾਗ ਚੌਥਾ" ਬਾਰੇ ਲਿਖ ਦਿਤੀ । ਲਿਖਣ ਮਗਰੋਂ ਮੈਂ ਟੈਲੀਫੋਨ ਤੇ ਹੀ, ਜੋ ਲਿਖਿਆ ਸੀ ਉਹ ਬੀਬੀ ਜੀ ਨੂੰ ਲਿਖਾ ਦਿਤਾ। ਲਿਖਾਨ ਤੋਂ ਥੋਹੜੀ ਦੇਰ ਬਾਅਦ ਹੀ ਗਦੇਲਾ ਚੁਕ ਕੇ ਵੇਖਿਆ ਤਾਂ ਉਹ ਕਾਗਜ਼ ਜਿਹੜੇ ਮੈਂ ਲਭ ਰਹੀ ਸੀ ਤੇ ਮੈਨੂੰ ਕਈ ਵਾਰੀ ਉਥੋਂ ਲਭਿਆਂ ਵੀ ਨਹੀਂ ਸੀ ਮਿਲ ਰਹੇ, ਉਹ ਉਥੋਂ ਹੀ ਮਿਲ ਗਏ । ਮੈਂ ਬੜੀ ਹੈਰਾਨ ਹੋਈ । ਇਹ ਸਤਿਗੁਰਾਂ ਦਾ ਪ੍ਰਤੱਖ ਕੌਤਕ ਸੀ ਕਿ ਉਹ ਪੇਪਰ ਉਥੇ ਮੈਨੂੰ ਪਹਿਲੇ ਕਿਉਂ ਨਹੀਂ ਦਿਸੇ । ਧੰਨ ਧੰਨ, ਧੰਨ, ਧੰਨ, ਹਨ ਕੌਤਕਹਾਰ ਸਤਿਗੁਰੂ ਜਗਜੀਤ ਸਿੰਘ ਜੀ ਅਕਾਲ ਪੁਰਖ ਦਾ ਸਰਗੁਣ ਸਰੂਪ ਸਤਿਗੁਰੂ ਜੀ ।

ਉਹ ਸਦਾ ਹੀ ਅੰਗ ਸੰਗ ਰਹਿਣ ਵਾਲੇ ਹਨ । ਸਾਡੀ ਉਹਨਾਂ ਦੇ ਚਰਨਾਂ ਤੇ ਸਦਾ ਹੀ ਨਮਸਕਾਰ ਹੈ।

------

# ਸਤਿਗੁਰੂ ਪੂਰਾ ਵੈਦ ਹੈ।

ਸਤਿਗੁਰੂ ਜੀ ਦੇ ਕਿਰਪਾ ਕਰਨ ਦੇ ਢੰਗ ਵੀ ਨਿਰਾਲੇ ਹੀ ਹੁੰਦੇ ਹਨ। ਚੋਜੀ ਪ੍ਰੀਤਮ ਦੇ ਨਿਰਾਲੇ ਢੰਗ ਦੀ ਸਾਖੀ ਪੜ੍ਹੋ:-

ਜੀਵਨ ਨਗਰ ਦੇ ਸੰਤ ਸੇਵਾ ਸਿੰਘ ਜੀ ਛੱਪਰਾਂ ਵਾਲੇ ਇਕ ਵਾਰਤਾ ਇਸ ਤਰ੍ਹਾਂ ਸੁਣਾਉਂਦੇ ਹਨ। ਇਹ ਵਾਰਤਾ ਉਸ ਸਮੇਂ ਦੀ ਹੈ ਜਦੋਂ ਖੰਡਾਂ ਬ੍ਰਹਿਮੰਡਾਂ ਦੇ ਮਾਲਕ ਸਤਿਗੁਰੂ ਜਗਜੀਤ ਸਿੰਘ ਜੀ ਅਜੇ ਗੁਰੂਗੱਦੀ ਤੇ ਬਿਰਾਜਮਾਨ ਨਹੀਂ ਸਨ ਹੋਏ। ਇਕ ਸਿਖ ਨੂੰ ਰੀੜ੍ਹ ਦੀ ਹੱਡੀ ਦੀ ਬੜੀ ਤਕਲੀਫ ਸੀ। ਉਹ ਕਈ ਵਾਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਚਰਨਾਂ ਵਿੱਚ ਅਰਜ ਕਰਦਾ ਸੀ ਕਿ ਕਿਰਪਾ ਕਰੋ ਮੇਰਾ ਕਸ਼ਟ ਦੂਰ ਹੋਵੇ। ਸਤਿਗੁਰੂ ਪਰਤਾਪ ਸਿੰਘ ਜੀ ਅਰਜ ਸੁਣ ਲੈਂਦੇ ਸਨ ਪਰ ਜੁਆਬ ਕੋਈ ਨਹੀਂ ਸਨ ਦਿੰਦੇ।

ਇਕ ਵਾਰੀ ਭਾਦਰੋਂ ਦੇ ਮੇਲੇ ਵਿੱਚ ਬੜੇ ਪਕੌੜੇ ਬਣੇ। ਉਦੋਂ ਬਿਅੰਤ ਪਾਤਸ਼ਾਹ ਜਗਜੀਤ ਸਿੰਘ ਜੀ ਨੇ ਉਸ ਨੂੰ ਹੁਕਮ ਕੀਤਾ ਕਿ ਪਕੌੜੇ ਖਾ ਲੈ। ਉਸਨੇ ਥੋਹੜੇ ਜਿਹੇ ਪਕੌੜੇ ਖਾਧੇ। ਹੁਕਮ ਹੋਇਆ ਕਿ ਹੋਰ ਖਾ। ਉਸਨੇ ਹੋਰ ਪਕੌੜੇ ਖਾ ਲਏ ਅਤੇ ਫਿਰ ਪਾਣੀ ਪੀ ਲਿਆ। ਬਿਅੰਤ ਪਾਤਸ਼ਾਹ ਜੀ ਨੇ ਉਸਦੀ ਪਿਠ ਦੇ ਨਾਲ ਆਪਣੇ ਪਾਵਨ ਪਵਿਤ੍ਰ ਸਰੀਰ ਦੀ ਪਿਠ ਜੋੜ ਕੇ ਅਤੇ ਉਸਦੀਆਂ ਬਾਹਵਾਂ ਵਿੱਚ ਬਾਹਾਂ ਪਾ ਕੇ ਅਗੇ ਵਲ ਨੂੰ ਝੁਕ ਕੇ ਜੋਰ ਨਾਲ ਝਟਕਾ ਮਾਰਿਆ। ਉਸ ਸਿਖ ਦੀਆਂ ਪੀੜ ਨਾਲ ਚੀਕਾਂ ਨਿਕਲ ਗਈਆਂ। ਪਾਤਸ਼ਾਹ ਜੀ ਨੇ ਇਕ ਵਾਰੀ ਫਿਰ ਝਟਕਾ ਮਾਰਿਆ। ਉਹ ਸਿਖ ਚੀਕ ਉਠਿਆ ਕਿ ਹਾਏ ਮੈਂ ਮਰ ਗਿਆ। ਮੈਨੂੰ ਬਹੁਤ ਪੀੜ ਹੋਈ ਹੈ। ਪਾਤਸ਼ਾਹ ਜੀ ਨੇ ਉਸ ਨੂੰ ਛਡ ਕੇ ਬਚਨ ਕੀਤਾ ਕਿ ਤੇਰੀ ਪੀੜ ਖਤਮ ਕਰ ਦਿਤੀ ਹੈ। ਇਹ ਇਕ ਕਰਿਸ਼ਮਾ ਹੀ ਸੀ ਕਿ ਉਸੇ ਵੇਲੇ ਉਹ ਨੌਂ ਬਰ ਨੌਂ ਹੋ ਗਿਆ। ਪੀੜ ਕਿਧਰੇ ਦੂਰ ਭੱਜ ਗਈ।

ਧੰਨ ਹਨ ਸੁਖਾਂ ਦੇ ਦਾਤੇ ਬਿਅੰਤ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ। ਸਾਡੀ ਉਹਨਾਂ ਦੇ ਚਰਨਾਂ ਤੇ ਕੋਟ ਕੋਟ ਨਮਸਕਾਰ ਹੈ।

------

# ਜੈ ਜੈ ਕਾਰ ਹੋਈ ਬ੍ਰਹਿਮੰਡ ਮੇਂ

ਅੰਮ੍ਰਿਤਸਰ ਦੇ ਸ਼ਹੀਦ ਬਾਬਾ ਲਹਿਣਾ ਸਿੰਘ ਜੀ ਦੀ ਅੰਸ਼ ਵਿਚੋਂ ਸੰਤ ਦਲੀਪ ਸਿੰਘ ਜੀ ਪਨੂੰਆਂ ਦੇ ਸਪੁੱਤਰ ਸੰਤ ਜਸਬੀਰ ਸਿੰਘ ਜੀ ਸੱਚੇ ਪਾਤਸ਼ਾਹ ਜੀ ਦੀ ਆਪਣੇ ਪਿਤਾ ਜੀ ਉਤੇ ਹੋਈ ਕਿਰਪਾ ਬਾਰੇ ਇਸ ਤਰ੍ਹਾਂ ਦਸਦੇ ਹਨ:-

ਸੰਤ ਜਸਬੀਰ ਸਿੰਘ ਜੀ ਦੇ ਪਿਤਾ ਸੰਤ ਦਲੀਪ ਸਿੰਘ ਜੀ 6 ਜੁਲਾਈ 1978 ਨੂੰ ਬਹੁਤ ਜ਼ਿਆਦਾ ਬੀਮਾਰ ਹੋ ਗਏ। ਉਹਨਾਂ ਦੀ ਦਿਮਾਗੀ ਹਾਲਤ ਠੀਕ ਨਾ ਰਹੀ। ਉਹਨਾਂ ਨੂੰ ਘਰ ਦੀ ਵੀ ਕੋਈ ਹੋਸ਼ ਨਾ ਰਹੀ। ਉਹ ਬਾਹਰ ਸੜਕ ਤੇ ਜਾ ਕੇ ਖਲੋ ਜਾਂਦੇ ਸਨ। ਉਹਨਾਂ ਦੀਆਂ ਅੱਖਾਂ ਲਾਲ ਹੋ ਗਈਆਂ। ਉਹਨਾਂ ਨੂੰ ਵਹਿਮ ਹੋ ਗਿਆ ਕਿ ਮੈਨੂੰ

ਕਿਸੇ ਨੇ ਕੁਛ ਕਰ ਛਡਿਆ ਹੈ। ਉਹ ਆਪੇ ਹੀ ਕਿਸੇ ਪੰਡਤ ਵਗੈਰਾ ਕੋਲ ਆਪਣਾ ਇਲਾਜ ਕਰਾਉਣ ਲਈ ਚਲੇ ਜਾਂਦੇ। ਉਹਨਾਂ ਦੇ ਪਰਵਾਰ ਦੇ ਜੀਆਂ ਨੇ ਉਹਨਾਂ ਦਾ ਇਲਾਜ ਕਰਵਾਇਆ ਪਰ ਕੋਈ ਫਰਕ ਨਾ ਪਿਆ। ਇਕ ਦਿਨ ਸਵੇਰੇ ਇਸ਼ਨਾਨ ਕਰਕੇ ਭਜਨ ਕਰਨ ਬੈਠਿਆ ਨੂੰ ਉਹਨਾਂ ਨੂੰ ਦ੍ਰਿਸ਼ਟਾਂਤ ਵਿੱਚ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਦਰਸ਼ਨ ਹੋਏ। ਸਤਿਗੁਰੂ ਪਰਤਾਪ ਸਿੰਘ ਜੀ ਨੇ ਹੁਕਮ ਕੀਤਾ ਕਿ ਚਲ ਤੈਨੂੰ ਲੈਣ ਆਏ ਹਾਂ। ਦਲੀਪ ਸਿੰਘ ਜੀ ਨੇ ਅਰਜ ਕੀਤੀ ਕਿ ਮੈਨੂੰ ਅਜੇ ਬਹੁਤ ਕੰਮ ਹਨ। ਮੈਨੂੰ ਘਟ ਤੋਂ ਘਟ 20 ਸਾਲ ਹੋਰ ਦਿਓ। ਸਤਿਗੁਰੂ ਪਰਤਾਪ ਸਿੰਘ ਜੀ ਨੇ ਬਚਨ ਕੀਤਾ ਕਿ ਠੀਕ ਹੈ ਅਤੇ ਅਲੋਪ ਹੋ ਗਏ।

ਇਸ ਤੋਂ ਕੁਛ ਦਿਨਾਂ ਬਾਅਦ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਿੱਲੀ ਦਰਸ਼ਨ ਦਿਤੇ। ਰਮੇਸ਼ ਨਗਰ ਗੁਰਦੁਆਰੇ ਆਸਾ ਦੀ ਵਾਰ ਵਿੱਚ ਦਲੀਪ ਸਿੰਘ ਜੀ ਨੇ ਸ੍ਰੀ ਸਤਿਗੁਰੂ ਜੀ ਨੂੰ ਮੱਥਾ ਟੇਕਿਆ। ਸੱਚੇ ਪਾਤਸ਼ਾਹ ਜਾਣੀ ਜਾਣ ਸਤਿਗੁਰੂ ਜੀ ਨੇ ਆਪ ਹੀ ਉਹਨਾਂ ਦੇ ਪਿਤਾ ਜੀ ਸੰਤ ਆਤਮਾ ਸਿੰਘ ਜੀ ਪੰਨਵਾਂ ਵਾਲਿਆਂ ਨੂੰ ਹੁਕਮ ਕੀਤਾ ਕਿ ਦਲੀਪ ਸਿੰਘ ਨੂੰ ਸੇਠ ਤਰਲੋਕ ਸਿੰਘ ਜੀ ਦੀ ਕੋਠੀ ਲੈ ਕੇ ਆਓ। ਸੰਤ ਆਤਮਾ ਸਿੰਘ ਜੀ ਦਲੀਪ ਸਿੰਘ ਜੀ ਨੂੰ ਉਥੇ ਲੈ ਗਏ। ਉਥੇ ਪਹੁੰਚਨ ਤੇ ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਇਕ ਕੱਚਾ ਕੋਲਾ ਲੈ ਕੇ ਅਗ ਵਿੱਚ ਰਖ ਦਿਓ। ਜਦੋਂ ਕੋਲਾ ਚੰਗੀ ਤਰ੍ਹਾਂ ਲਾਲ ਹੋ ਜਾਏ ਤਾਂ ਚਿਮਟੇ ਵਗੈਰਾ ਨਾਲ ਚੁਕ ਕੇ ਜਮੀਨ ਤੇ ਰਖ ਦਿਓ ਅਤੇ ਕਿਸੇ ਕੋਲੀ ਨਾਲ ਢਕ ਦਿਓ। ਘੰਟੇ ਕੁ ਬਾਅਦ ਜਦੋਂ ਕੋਲਾ ਠੰਢਾ ਹੋ ਜਾਏ ਤਾਂ ਮੂੰਹ ਵਿੱਚ ਰਖ ਕੇ ਚੂਸ ਲਵੋ। ਇਹ ਇਲਾਜ ਹਫਤਾ ਕੁ ਕਰਨਾ। ਇਸ ਇਲਾਜ ਦੇ ਨਾਲ ਹੀ ਉਹ ਬਿਲਕੁਲ ਠੀਕ ਹੋ ਗਏ। ਇਹ ਤਾਂ ਇਕ ਕ੍ਰਿਸ਼ਮਾ ਹੀ ਸੀ। ਸਤਿਗੁਰੂ ਜੀ ਦੇ ਕਿਰਪਾ ਕਰਨ ਦੇ ਢੰਗ ਵੀ ਨਿਰਾਲੇ ਹੀ ਹੁੰਦੇ ਹਨ। ਇਸ ਤੋਂ ਬਾਅਦ ਉਹ ਜਿੰਨਾ ਚਿਰ ਜਿਉਂਦੇ ਰਹੇ ਉਹਨਾਂ ਨੂੰ ਕੋਈ ਬੀਮਾਰੀ ਨਹੀਂ ਹੋਈ। ਜਿਹੜੇ 20 ਸਾਲ ਉਹਨਾਂ ਨੇ ਮੰਗੇ ਸਨ ਉਸ ਦੌਰਾਨ ਉਹਨਾਂ ਨੇ ਗੁਰੂ ਘਰ ਦੀ ਬੜੀ ਸੇਵਾ ਕੀਤੀ। ਪੂਰੇ 20 ਸਾਲਾਂ ਬਾਅਦ ਕੁਝ ਦਿਨ ਦਿਲ ਦੀ ਬੀਮਾਰੀ ਨਾਲ 11 ਜੁਲਾਈ 1998 ਨੂੰ ਚੜ੍ਹਾਈ ਕਰ ਗਏ। ਉਹਨਾਂ ਨੇ ਰਾਤ ਦੇ 12½ ਵਜੇ ਚੜ੍ਹਾਈ ਕੀਤੀ। ਅਤੇ ਉਹਨਾਂ ਦੇ ਪਰਿਵਾਰ ਵਾਲਿਆਂ ਨੇ ਕੋਈ ਢਾਈ ਕੁ ਵਜੇ ਟੈਲੀਫੂਨ ਤੇ ਸੱਚੇ ਪਾਤਸ਼ਾਹ ਦੇ ਚਰਨਾਂ ਵਿੱਚ ਅਰਜ ਕੀਤੀ ਕਿ ਦਲੀਪ ਸਿੰਘ ਜੀ ਚੜ੍ਹਾਈ ਕਰ ਗਏ ਹਨ। ਸੱਚੇ ਪਾਤਸ਼ਾਹ ਜੀ ਨੇ ਫੋਨ ਤੇ ਹੀ ਬਚਨ ਕੀਤਾ ''ਜੈ ਜੈ ਕਾਰ ਹੋਈ ਬ੍ਰਹਿਮੰਡ ਮੇਂ''। ਨਾਲੇ ਬਚਨ ਕੀਤਾ ਕਿ ਉਹ ਬਹੁਤ ਉੱਚੀ ਜਗ੍ਹਾ ਤੇ ਗਏ ਹਨ। ਪਰਵਾਰ ਵਾਲਿਆਂ ਨੂੰ ਮੇਰਾ ਹੁਕਮ ਹੈ ਕਿ ਕੋਈ ਰੋਵੇ ਨਾ। ਇਸ਼ਨਾਨ ਕਰਕੇ ਬੈਠ ਕੇ ਭਜਨ ਕਰੋ।

ਧੰਨ ਹਨ ਦੀਨ ਦੁਨੀਆਂ ਦੇ ਵਾਲੀ ਅੰਤਰ ਜਾਮੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ। ਉਹਨਾਂ ਦੇ ਚਰਨਾਂ ਤੇ ਅਨੇਕ ਵਾਰੀ ਡੰਡਉਤ ਬੰਦਨਾ।

------

# ਨਦਰੀ ਨਦਰ ਨਿਹਾਲ

ਕਿਸੇ ਅਸਾਧ ਰੋਗ ਨੂੰ ਬਿਨਾਂ ਕਿਸੇ ਦਵਾਈ ਤੋਂ ਹੀ ਠੀਕ ਕਰਨਾ ਇਹ ਪੂਰਨ ਸਤਿਗੁਰੂ ਦੇ ਵਸ ਦੀ ਗਲ ਹੀ ਹੈ। ਹਿਸਾਰ ਦੇ ਰਹਿਣ ਵਾਲੇ ਸੰਤ ਦਲੀਪ ਸਿੰਘ ਜੀ ਦੇ ਸਪੁੱਤਰ ਸੰਤ ਸੁਰਿੰਦਰ ਸਿੰਘ ਜੀ ਆਪਣੇ ਪਿਤਾ ਜੀ ਨਾਲ ਸੰਬੰਧਤ ਕੁਝ ਸਾਲ ਪਹਿਲੇ ਦੀ ਇਕ ਸਾਖੀ ਇਸ ਤਰ੍ਹਾਂ ਦਸਦੇ ਹਨਃ-

ਸੰਤ ਦਲੀਪ ਸਿੰਘ ਜੀ ਨੂੰ ਪਿਸ਼ਾਬ ਦੀ ਤਕਲੀਫ ਹੋ ਗਈ। ਪਿਸ਼ਾਬ ਦੀ ਜਗ੍ਹਾ ਤੇ ਖ਼ੂਨ ਤੇ ਪੱਸ ਆਉਣ ਲਗ ਪਈ। ਜੋ ਕਿ ਬੜੀ ਚਿੰਤਾ ਵਾਲੀ ਗਲ ਸੀ। ਉਹਨਾਂ ਨੇ ਆਪਣੇ ਸਪੁੱਤਰ ਸੁਰਿੰਦਰ ਸਿੰਘ ਜੀ ਨੂੰ ਸੱਚੇ ਪਾਤਸ਼ਾਹ ਜੀ ਅਗੇ ਅਰਜ ਕਰਨ ਲਈ ਹੋਲੇ ਤੇ ਸ੍ਰੀਜੀਵਨ ਨਗਰ ਭੇਜਿਆ। ਸੁਰਿੰਦਰ ਸਿੰਘ ਜੀ ਨੇ ਜੀਵਨ ਨਗਰ ਪਹੁੰਚ ਕੇ ਸੱਚੇ ਪਾਤਸ਼ਾਹ ਜੀ ਅਗੇ ਅਰਜ ਕੀਤੀ । ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਮਸਤਾਨ ਗੜ੍ਹ ਆ ਜਾ। ਸੁਰਿੰਦਰ ਸਿੰਘ ਜੀ ਨੇ ਮਸਤਾਨ ਗੜ੍ਹ ਜਾ ਕੇ ਫਿਰ ਅਰਜ ਕੀਤੀ। ਹੁਕਮ ਹੋਇਆ ਕਿ ਉਹਨਾਂ ਨੂੰ ਲੁਧਿਆਣੇ ਲੈ ਜਾਓ। ਅਸੀਂ ਉਹਨਾਂ ਦਾ ਆਪ੍ਰੇਸ਼ਨ ਕਰਵਾ ਦਿੰਦੇ ਹਾਂ। ਇਹ ਹੁਕਮ ਸੁਣ ਕੇ ਸੁਰਿੰਦਰ ਸਿੰਘ ਜੀ ਵਾਪਸ ਹਿਸਾਰ ਆ ਗਏ ਅਤੇ ਪਿਤਾ ਜੀ ਨੂੰ ਸੱਚੇ ਪਾਤਸ਼ਾਹ ਦਾ ਹੁਕਮ ਸੁਣਾਇਆ। ਪਿਤਾ ਜੀ ਨੇ ਉਹਨਾਂ ਨੂੰ ਕਿਹਾ ਕਿ ਤੈਨੂੰ ਅਰਜ ਕਰਨੀ ਨਹੀਂ ਆਈ। ਉਹਨਾਂ ਨੇ ਸੁਰਿੰਦਰ ਸਿੰਘ ਜੀ ਨੂੰ ਪਾਣੀ ਵੀ ਨਾ ਪੀਣ ਦਿਤਾ ਅਤੇ ਅਰਜ ਕਰਨ ਲਈ ਵਾਪਸ ਭੇਜ ਦਿਤਾ। ਉਹ ਫਿਰ ਜੀਵਨ ਨਗਰ ਵਾਪਸ ਗਏ। ਸੱਚੇ ਪਾਤਸ਼ਾਹ ਜੀ ਨੇ ਉਹਨਾਂ ਨੂੰ ਪੁਛਿਆ ਕਿ ਕੀ ਗਲ ਹੈ। ਤੂੰ ਹਿਸਾਰ ਨਹੀਂ ਗਿਆ। ਉਹ ਕਹਿਣ ਲਗੇ ਕਿ ਜੀ ਮੈਂ ਹਿਸਾਰ ਗਿਆ ਸਾਂ ਪਰ ਪਿਤਾ ਜੀ ਨੇ ਮੈਨੂੰ ਵਾਪਸ ਭੇਜ ਦਿਤਾ ਹੈ ਕਿ ਤੈਨੂੰ ਅਰਜ ਹੀ ਨਹੀਂ ਕਰਨੀ ਆਈ। ਆਪਜੀ ਮੈਨੂੰ ਦਸੋ ਕਿ ਮੈਂ ਕਿਸ ਤਰ੍ਹਾਂ ਅਰਜ ਕਰਾਂ? ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਮਸਤਾਨ ਗੜ੍ਹ ਆ ਜਾ। ਉਥੇ ਜਾ ਕੇ ਉਹਨਾਂ ਨੇ ਫਿਰ ਅਰਜ ਕੀਤੀ। ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਮੈਂ ਉਸਦੀ ਗਲ ਸਮਝ ਲਈ ਹੈ। ਅਸੀਂ ਪਰਸੋਂ ਹਿਸਾਰ ਆ ਕੇ ਆਪੇ ਹੀ ਉਹਨਾਂ ਦੀ ਗਲ ਸੁਣ ਲਵਾਂਗੇ। ਤੀਸਰੇ ਦਿਨ ਸੱਚੇ ਪਾਤਸ਼ਾਹ ਜੀ ਹਿਸਾਰ ਆ ਗਏ। ਆ ਕੇ ਦਲੀਪ ਸਿੰਘ ਜੀ ਨੂੰ ਪੁੱਛਿਆ ਕਿ ਦਲੀਪ ਸਿੰਘ ਤੈਨੂੰ ਕੀ ਤਕਲੀਫ ਹੈ। ਅਗੋਂ ਉਹਨਾਂ ਦੀ ਨੂੰਹ ਨੇ ਅਰਜ ਕੀਤੀ ਕਿ ਪਿਤਾ ਜੀ ਨੂੰ ਪਿਸ਼ਾਬ ਦੇ ਨਾਲ ਖ਼ੂਨ ਅਤੇ ਪੱਸ ਆਉਂਦੀ ਹੈ। ਸੱਚੇ ਪਾਤਸ਼ਾਹ ਜੀ ਨੇ ਮਿਹਰ ਦੇ ਘਰ ਵਿੱਚ ਆਕੇ ਬਚਨ ਕੀਤਾ ਕਿ ਇਹ ਨੂੰ ਕੁਝ ਵੀ ਨਹੀਂ ਹੋਇਆ। ਇਹ ਠੀਕ ਹੈ। ਸਾਰੇ ਸਰੀਰ ਤੇ ਮਿਹਰ ਭਰੀ ਨਜ਼ਰ ਮਾਰੀ ਅਤੇ ਬਚਨ ਕੀਤਾ ਕਿ ਇਹ ਨੂੰ ਬਗੈਰ ਦਵਾਈ ਤੋਂ ਹੀ ਠੀਕ ਕਰ ਦਿਤਾ ਹੈ। ਇਹ ਨੂੰ ਦਵਾਈ ਦੀ ਕੋਈ ਲੋੜ ਨਹੀਂ। ਵਾਹ ਦਾਤਿਆ ਜਿਸਦੇ ਉਤੇ ਤੇਰੀ ਮਿਹਰ ਹੋ ਜਾਵੇ ਉਸ ਨੂੰ ਦਵਾਈਆਂ ਦੀ ਕੀ ਲੋੜ ਹੈ। ਤੇਰਾ ਬਚਨ, ਤੇਰੀ ਕਿਰਪਾ ਹੀ ਸਭ ਤੋਂ ਵਡੀ ਦਵਾਈ ਹੈ।

ਆਪਣੇ ਪਿਆਰੇ ਉਤੇ ਮਿਹਰਾਂ ਦਾ ਮੀਂਹ ਵਸਾ ਕੇ ਸੱਚੇ ਪਾਤਸ਼ਾਹ ਜੀ ਸੂਬਾ ਜੀ ਦੇ ਘਰ ਚਲੇ ਗਏ। ਦਲੀਪ ਸਿੰਘ ਜੀ ਦੇ ਬੇਟੇ ਸੁਰਿੰਦਰ ਸਿੰਘ ਜੀ ਜਦੋਂ ਘਰ ਆਏ ਅਤੇ

ਪਿਤਾ ਜੀ ਨੂੰ ਪੁਛਿਆ ਤਾਂ ਉਹਨਾਂ ਨੇ ਕਿਹਾ ਕਿ ਸੱਚੇ ਪਾਤਸ਼ਾਹ ਜੀ ਸੂਬਾ ਜੀ ਦੇ ਘਰ ਚਲੇ ਗਏ ਹਨ। ਤੂੰ ਉਥੇ ਜਾ ਕੇ ਦਰਸ਼ਨ ਕਰ ਆ। ਸੁਰਿੰਦਰ ਸਿੰਘ ਜੀ ਨੇ ਸੂਬਾ ਜੀ ਦੇ ਘਰ ਜਾ ਕੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਜ ਕੀਤੀ ਕਿ ਮੇਰੇ ਵਾਸਤੇ ਕੀ ਹੁਕਮ ਹੈ? ਹੁਕਮ ਹੋਇਆ ਕਿ ਅਸੀਂ ਦਲੀਪ ਸਿੰਘ ਨੂੰ ਬਿਨਾਂ ਦਵਾਈ ਤੋਂ ਹੀ ਠੀਕ ਕਰ ਆਏ ਹਾਂ। ਉਹਨੂੰ ਦਵਾਈ ਦੀ ਕੋਈ ਲੋੜ ਨਹੀਂ।

ਸਤਿਗੁਰੂ ਜੀ ਦੁਖ ਤਾਂ ਕਟ ਹੀ ਗਏ ਸਨ। ਦਲੀਪ ਸਿੰਘ ਜੀ ਡੇਢ ਕੁ ਘੰਟੇ ਬਾਅਦ ਜਲ ਵਰਤਨ ਗਏ ਤਾਂ ਵੇਖਿਆ ਕਿ ਪਿਸ਼ਾਬ ਦਾ ਰੰਗ ਗੁਲਾਬੀ ਜਿਹਾ ਸੀ। ਫਿਰ ਕੁਛ ਚਿਰ ਬਾਅਦ ਦੁਬਾਰਾ ਜਦੋਂ ਗਏ ਤਾਂ ਪਿਸ਼ਾਬ ਬਿਲਕੁਲ ਠੀਕ ਸੀ। ਖ਼ੂਨ ਅਤੇ ਪੱਸ ਦਾ ਨਾਂ ਨਿਸ਼ਾਨ ਵੀ ਨਹੀਂ ਸੀ। ਵਾਹ ਸਤਿਗੁਰੂ ਤੂੰ ਧੰਨ ਹੈ ਅਤੇ ਧੰਨ ਹਨ ਤੇਰੇ ਚੋਜ। (ਇਹ ਦਲੀਪ ਸਿੰਘ ਜੀ ਉਹ ਹੀ ਸਨ ਜਿਨ੍ਹਾਂ ਨੂੰ ਸਤਿਗੁਰੂ ਪਰਤਾਪ ਸਿੰਘ ਜੀ ਨੇ ਚੀਤੇ ਤੋਂ ਬਚਾਇਆ ਸੀ)

------

## ਆਦਿ ਅੰਤਿ ਪ੍ਰਭੁ ਸਦਾ ਸਹਾਈ ਧੰਨੁ ਹਮਾਰਾ ਮੀਤੁ

ਸਤਿਗੁਰੂ ਪ੍ਰਮੇਸ਼ਰ ਸਾਡਾ ਸਭ ਤੋਂ ਵਧੀਆ ਮਿੱਤਰ ਹੈ। ਉਹ ਸਦਾ ਹੀ ਸਾਡੇ ਅੰਗ ਸੰਗ ਹੋ ਕੇ ਸਾਨੂੰ ਵਡੀ ਤੋਂ ਵਡੀ ਬਿਪਤਾ ਤੋਂ ਬਚਾ ਲੈਂਦਾ ਹੈ। ਸਾਡੇ ਜੀਵਨ ਵਿੱਚ ਕਈ ਵਾਰੀ ਇਹੋ ਜਿਹੇ ਕ੍ਰਿਸ਼ਮੇ ਹੋ ਜਾਂਦੇ ਹਨ ਕਿ ਹੈਰਾਨ ਹੋ ਜਾਈਦਾ ਹੈ। ਉਸ ਸਤਿਗੁਰੂ ਦੀ ਕਿਰਪਾ ਦਾ ਅੰਤ ਨਹੀਂ। ਇਸ ਨਾਲ ਸਬੰਧਤ ਇਕ ਵਾਰਤਾ ਪੜ੍ਹੋ:-

ਇਹ ਸਾਖੀ 16 ਦਸੰਬਰ 2009 ਦੀ ਹੈ। ਜਮਨਾ ਨਗਰ ਵਾਲੇ ਜਥੇਦਾਰ ਮਨਮੋਹਨ ਸਿੰਘ ਜੀ ਆਪਣੇ ਭਰਾ ਚਰਨਜੀਤ ਸਿੰਘ ਜੀ ਅਤੇ ਇਕ ਹੋਰ ਸਾਥੀ ਦਵਿੰਦਰ ਸਿੰਘ ਨੂੰ ਨਾਲ ਲੈ ਕੇ ਜਗਾਧਰੀ ਵਰਕਸ਼ਾਪ ਤੋਂ ਰਾਤੀਂ 12½ ਵਜੇ ਮੰਡੀ ਜਾਣ ਵਾਸਤੇ ਆਪਣੀ ਗਡੀ ਲੈ ਕੇ ਚਲ ਪਏ। ਗਡੀ ਚਲਾਉਣ ਵਾਲਾ ਇਕ ਡਰਾਈਵਰ ਸੀ। ਮੰਡੀ ਤੋਂ ਥੋਹੜਾ ਪਿਛੇ ਹਰੇ ਬਾਗ ਵਾਲੀ ਥਾਂ ਤੇ ਡਰਾਈਵਰ ਨੂੰ ਨੀਂਦਰ ਆ ਗਈ। ਮਨਮੋਹਨ ਸਿੰਘ ਜੀ ਨੂੰ ਵੀ ਨੀਂਦਰ ਆ ਗਈ। ਇਸੇ ਦੌਰਾਨ ਕੋਈ 300 ਫੁਟ ਡੂੰਘੀ ਖਡ ਵਲ ਗਡੀ ਡਿਗ ਪਈ। ਗਡੀ ਵਿੱਚ ਬੈਠੀਆਂ ਸਵਾਰੀਆਂ ਨੂੰ ਆਪਣੀ ਮੌਤ ਸਾਹਮਣੇ ਦਿਸ ਪਈ। ਇਹੋ ਜਿਹੇ ਸਮੇਂ ਸਿਰਫ ਇਕੋ ਹੀ ਉਸ ਘਟ ਘਟ ਵਾਸੀ ਸਤਿਗੁਰੂ ਦਾ ਹੀ ਸਹਾਰਾ ਹੁੰਦਾ ਹੈ। ਮਨਮੋਹਨ ਸਿੰਘ ਜੀ ਨੇ ਡਰਦੇ ਮਾਰੇ ਧੰਨ ਸਤਿਗੁਰੂ ਰਾਮ ਸਿੰਘ ਜੀ, ਧੰਨ ਸਤਿਗੁਰੂ ਰਾਮ ਸਿੰਘ ਜੀ ਬੋਲਣਾ ਸ਼ੁਰੂ ਕਰ ਦਿਤਾ। ਇਹੋ ਜਿਹੇ ਬਿਖੜੇ ਵੇਲੇ ਉਸ ਜ਼ੱਰੇ ਜ਼ੱਰੇ ਵਿੱਚ ਰਮੇ ਹੋਏ ਸਤਿਗੁਰੂ ਨੇ ਐਸਾ ਕ੍ਰਿਸ਼ਮਾ ਕਰ ਵਿਖਾਇਆ ਕਿ ਉਸ ਖੱਡ ਦੇ ਰਸਤੇ ਵਿੱਚ ਇਕ ਥੋਹੜੀ ਜਿਹੀ ਥਾਂ ਪਧਰੀ ਸੀ। ਐਨ ਉਸ ਪਧਰੀ ਥਾਂ ਦੇ ਕੋਲ ਪਹੁੰਚ ਕੇ ਇਕ ਦਰਖਤ ਨਾਲ ਟਕਰਾ ਕੇ ਗਡੀ ਨੇ ਰੁਖ ਮੋੜ ਲਿਆ ਅਤੇ ਉਸ ਪਲੇਟ ਫਾਰਮ ਵਰਗੀ ਥਾਂ ਤੇ ਜਾ ਕੇ ਖਲੋ ਗਈ। ਡਰਾਈਵਰ ਹੈਰਾਨ ਹੋ ਗਿਆ ਕਿ ਇਹ ਕਿਸ ਤਰ੍ਹਾਂ ਹੋਇਆ ਹੈ। ਇੰਨੀ ਕੁ ਜਿੰਨੀ ਥਾਂ ਤੇ ਗਡੀ ਕਿਸ ਤਰ੍ਹਾਂ ਖਲੋ ਗਈ ਹੈ। ਮਨਮੋਹਨ ਸਿੰਘ ਜੀ ਨੇ ਗਡੀ ਵਿਚ

ਸ਼ਬਦਾਂ ਦੀ ਕੈਸਟ ਲਗਾਈ ਹੋਈ ਸੀ। ਉਹ ਕੈਸਟ ਚਲਦੀ ਰਹੀ। ਸੱਚੇ ਪਾਤਸ਼ਾਹ ਜੀ ਦੀ ਫੋਟੋ ਪਈ ਸੀ ਉਹ ਜਰਾ ਵੀ ਡਿੰਗੀ ਨਹੀਂ ਹੋਈ। ਸਾਰੇ ਜਨੇ ਸੱਚੇ ਪਾਤਸ਼ਾਹ ਜੀ ਦਾ ਸ਼ੁਕਰਾਨਾ ਕਰਦੇ ਹੋਏ ਗਡੀ ਤੋਂ ਬਾਹਰ ਨਿਕਲੇ। ਪਰ ਉਸ ਵੇਲੇ ਇੰਨਾ ਹਨੇਰਾ ਸੀ ਕਿ ਉਹਨਾਂ ਨੂੰ ਉਤੇ ਚੜ੍ਹਨ ਦਾ ਰਸਤਾ ਨਹੀਂ ਸੀ ਪਤਾ ਲਗਦਾ। ਉਥੋਂ ਦੇ ਪਿੰਡ ਦੋ ਲੋਕਾਂ ਨੇ ਵੇਖਿਆ ਕਿ ਖੱਡ ਵਿੱਚ ਕਾਰ ਡਿਗੀ ਪਈ ਹੈ। ਉਹਨਾਂ ਨੇ ਟਾਰਚਾਂ ਵਗੈਰਾ ਜਗਾ ਕੇ ਰੋਸ਼ਨੀ ਕੀਤੀ ਅਤੇ ਉਹਨਾਂ ਨੂੰ ਉਤੇ ਚੜ੍ਹਨ ਦਾ ਰਸਤਾ ਵਿਖਾਇਆ। ਉਹ ਸਾਰੇ ਜਨੇ ਕਾਰ ਨੂੰ ਉਥੇ ਹੀ ਛੱਡ ਕੇ ਬੱਸ ਤੇ ਚੜ੍ਹਕੇ ਮੰਡੀ ਪਹੁੰਚੇ ਅਤੇ ਉਥੋਂ ਕਰੇਨ ਲਿਆ ਕੇ ਗਡੀ ਉਤੇ ਲਿਆਏ। ਉਹਨਾਂ ਨੇ ਜਗਾਧਰੀ ਸਾਧ ਸੰਗਤ ਦੇ ਪ੍ਰਧਾਨ ਬਲਦੇਵ ਸਿੰਘ ਜੀ ਨੂੰ ਫੋਨ ਕਰਕੇ ਦਸਿਆ ਕਿ ਸਾਡਾ ਇਸ ਤਰ੍ਹਾਂ ਐਕਸੀਡੈਂਟ ਹੋਇਆ ਹੈ, ਪਰ ਅਸੀਂ ਇਸ ਢੰਗ ਨਾਲ ਬਚ ਗਏ ਹਾਂ। ਪ੍ਰਧਾਨ ਜੀ ਨੇ ਉਹਨਾਂ ਨੂੰ ਪ੍ਰੇਰਨਾ ਦਿਤੀ ਕਿ ਤੁਸੀਂ ਸੱਚੇ ਪਾਤਸ਼ਾਹ ਜੀ ਨੂੰ ਫੋਨ ਕਰਕੇ ਉਹਨਾਂ ਦਾ ਧੰਨਵਾਦ ਕਰ ਦਿਓ। ਦਵਿੰਦਰ ਸਿੰਘ ਜੀ ਨੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਫੋਨ ਕਰਕੇ ਧੰਨਵਾਦ ਕੀਤਾ। ਫੋਨ ਵਰਿਆਮ ਸਿੰਘ ਲਾਂਗਰੀ ਨੇ ਚੁਕਿਆ ਅਤੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਜ ਕੀਤੀ ਕਿ ਇਸ ਤਰ੍ਹਾਂ ਦਵਿੰਦਰ ਸਿੰਘ ਦਾ ਫੋਨ ਆਇਆ ਹੈ। ਆਪ ਜੀ ਨੇ ਬੜੀ ਵਡੀ ਕਿਰਪਾ ਕੀਤੀ ਹੈ। ਕਿਸੇ ਨੂੰ ਕੋਈ ਸੱਟ ਵੀ ਨਹੀਂ ਲਗੀ। ਅਰਜ ਪ੍ਰਵਾਨ ਹੋਈ। ਕੁਛ ਸਮੇਂ ਬਾਅਦ ਸੱਚੇ ਪਾਤਸ਼ਾਹ ਜੀ ਨੇ ਵਰਿਆਮ ਸਿੰਘ ਲਾਂਗਰੀ ਤੋਂ ਫੋਨ ਕਰਵਾਇਆ ਕਿ ਪੁਛ ਕੇ ਦਸ ਕਿ ਗਡੀ ਵਿਚ ਕੌਣ ਕੌਣ ਬੈਠੇ ਸਨ। ਉਹਨਾਂ ਨੇ ਨਾਂ ਪੁੱਛੇ ਅਤੇ ਪੂਰੇ ਹਾਦਸੇ ਬਾਰੇ ਵੀ ਪੁਛਿਆ। ਸਤਿਗੁਰੂ ਜੀ ਦੇ ਪੁਛਨ ਦਾ ਮਤਲਬ ਤਾਂ ਇਕ ਤਰ੍ਹਾਂ ਆਪਣੀ ਕੀਤੀ ਕਿਰਪਾ ਤੇ ਪਰਦਾ ਪਾਉਣ ਵਾਲੀ ਗਲ ਹੀ ਹੁੰਦੀ ਹੈ। ਇਸ ਤਰ੍ਹਾਂ ਦਸਦੇ ਹਨ ਕਿ ਜਿਸ ਤਰ੍ਹਾਂ ਉਹਨਾਂ ਨੂੰ ਕੁਛ ਪਤਾ ਹੀ ਨਹੀਂ ਹੁੰਦਾ। ਜਦ ਕਿ ਕਿਰਪਾ ਕਰਨ ਵਾਲਾ ਤਾਂ ਉਹ ਆਪ ਹੀ ਹੈ। ਧੰਨ ਹਨ ਕਰਨ ਕਾਰਨ ਸਮਰੱਥ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ। ਉਹਨਾਂ ਦੇ ਚਰਨਾਂ ਵਿੱਚ ਸਾਡੀ ਕੋਟ ਕੋਟ ਨਮਸਕਾਰ ਹੈ।

------

# ਹਰਨ ਭਰਨ ਜਾ ਕਾ ਨੇਤ੍ਰ ਫੋਰੁ। ਤਿਸਦਾ ਮੰਤ੍ਰ ਨ ਜਾਨੈ ਹੋਰੁ।

ਸਮਰੱਥ ਸਤਿਗੁਰੂ ਜਗਜੀਤ ਸਿੰਘ ਜੀ ਜੋ ਚਾਹੁਣ ਸੋ ਕਰਨ। ਉਹਨਾਂ ਅਗੇ ਕਿਸੇ ਦਾ ਜ਼ੋਰ ਨਹੀਂ ਚਲ ਸਕਦਾ। ਚੰਡੀਗੜ੍ਹ ਰਹਿਣ ਵਾਲੇ ਇਕ ਗੁਰੂ ਪਿਆਰੇ ਗਿਆਨੀ ਗੁਰਬਚਨ ਸਿੰਘ ਜੀ ਇਕ ਸਾਖੀ ਇਸ ਤਰ੍ਹਾਂ ਦੱਸਦੇ ਹਨ :-

ਉਹਨਾਂ ਦੇ ਇਕ ਰਿਸ਼ਤੇਦਾਰ ਜਿਨ੍ਹਾਂ ਦਾ ਨਾਂ ਬ੍ਰਹਮਾ ਸਿੰਘ ਪਨੇਸਰ ਸੀ ਲੁਧਿਆਣੇ ਰਹਿੰਦੇ ਸਨ। ਉਹ ਭਜਨ ਬਾਣੀ ਬਹੁਤ ਕਰਦੇ ਸਨ। ਉਹਨਾਂ ਨੂੰ ਬੁਆਇਲਰ ਇੰਸਪੈਕਟਰ ਦੀ ਨੌਕਰੀ ਮਿਲ ਗਈ। ਉਹ ਤਰੱਕੀ ਕਰਦੇ ਕਰਦੇ ਚੀਫ਼ ਬੁਆਇਲਰ ਇੰਸਪੈਕਟਰ ਲਗ ਗਏ। ਉਹਨਾਂ ਨੇ ਜਦੋਂ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕਰਨ ਜਾਣਾ ਤਾਂ ਅਗੋਂ

ਸੱਚੇ ਪਾਤਸ਼ਾਹ ਜੀ ਨੇ ਕਹਿਣਾ "ਆਓ ਚੀਫ ਸਾਹਿਬ।"

ਇਸ ਤੋਂ ਬਾਅਦ ਜਦੋਂ ਪੰਜਾਬ-ਹਰਿਆਣਾ-ਹਿਮਾਚਲ ਬਣਿਆ ਤੇ ਬ੍ਰਹਮਾ ਸਿੰਘ ਚੀਫ ਤੋਂ ਥੱਲੇ ਆ ਗਏ। ਉਹਨਾਂ ਦੀ ਥਾਂ ਤੇ ਹਰਭਜਨ ਸਿੰਘ ਆ ਗਿਆ। ਜਿਹੜਾ ਕਿ ਉਹਨਾਂ ਤੋਂ ਸੀਨੀਅਰ ਸੀ। ਗਿਆਨੀ ਗੁਰਬਚਨ ਸਿੰਘ ਜੀ ਦੀ ਸਰਕਾਰੇ ਦਰਬਾਰੇ ਬਹੁਤ ਜ਼ਿਆਦਾ ਪਹੁੰਚ ਸੀ। ਉਹਨਾਂ ਨੇ ਬੜਾ ਜੋਰ ਲਾਇਆ ਕਿ ਕਿਸੇ ਤਰ੍ਹਾਂ ਬ੍ਰਹਮਾ ਸਿੰਘ ਜੀ ਨੂੰ ਹੀ ਚੀਫ ਬਣਾ ਦਿਤਾ ਜਾਵੇ। ਪਰ ਕੋਈ ਗਲ ਨਾ ਬਣੀ। ਗਿਆਨੀ ਜੈਲ ਸਿੰਘ ਜੀ ਨੇ ਵੀ ਬੜਾ ਜੋਰ ਲਾਇਆ ਕਿ ਬ੍ਰਹਮਾ ਸਿੰਘ ਜੀ ਹੀ ਚੀਫ ਰਹਿਣ। ਪਰ ਸਭ ਬਿਅਰਥ। ਉਸ ਸਮੇਂ ਸ੍ਰ: ਹੁਕਮ ਸਿੰਘ ਸਪੀਕਰ ਸੀ। ਉਸਨੇ ਇਹਨਾਂ ਨੂੰ ਫਾਈਲ ਲਿਆ ਕੇ ਵਿਖਾ ਦਿਤੀ ਕਿ ਬ੍ਰਹਮਾ ਸਿੰਘ ਜੂਨੀਅਰ ਹੈ ਅਤੇ ਹਰਭਜਨ ਲਾਲ ਸੀਨੀਅਰ ਹੈ। ਇਸ ਲਈ ਬ੍ਰਹਮਾ ਸਿੰਘ ਚੀਫ ਨਹੀਂ ਬਣ ਸਕਦਾ।

ਗਿਆਨੀ ਗੁਰਬਚਨ ਸਿੰਘ ਜੀ ਦਾ ਹਮਜਮਾਤੀ ਪ੍ਰੀਤਮ ਸਿੰਘ ਸੀ ਜੋ ਕਿ ਹੁਕਮ ਸਿੰਘ ਦਾ ਪੀ. ਏ. ਸੀ। ਗਿਆਨੀ ਜੀ ਨੇ ਉਸਨੂੰ ਆਖਿਆ ਕਿ ਮੈਂ ਸ੍ਰੀ ਭੈਣੀ ਸਾਹਿਬ ਸੱਚੇ ਪਾਤਸ਼ਾਹ ਜੀ ਅਗੇ ਅਰਜ ਕਰਨ ਚਲਿਆ ਹਾਂ। ਜੇਕਰ ਕੋਈ ਗਲ ਹੋਈ ਤਾਂ ਮੈਨੂੰ ਸ੍ਰੀ ਭੈਣੀ ਸਾਹਿਬ ਤਾਰ ਕਰ ਦੇਣਾ। ਗਿਆਨੀ ਜੀ ਤੇ ਬ੍ਰਹਮਾ ਸਿੰਘ ਜੀ ਨੇ ਜਦੋਂ ਸ੍ਰੀ ਭੈਣੀ ਸਾਹਿਬ ਜਾ ਕੇ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕੀਤੇ ਤਾਂ ਅਗੋਂ ਸੱਚੇ ਪਾਤਸ਼ਾਹ ਜੀ ਨੇ ਕਿਹਾ ਕਿ ਆਓ ਚੀਫ਼ ਸਾਹਿਬ। ਗਿਆਨੀ ਜੀ ਨੇ ਅਰਜ਼ ਕੀਤੀ ਕਿ ਗਰੀਬ ਨਿਵਾਜ ਆਪ ਜੀ ਇਹਨਾਂ ਨੂੰ ਚੀਫ ਸਾਹਿਬ ਕਹਿ ਰਹੇ ਹੋ ਪਰ ਮੈਂ ਸਰਕਾਰੇ ਦਰਬਾਰੇ ਫਾਈਲ ਵੇਖ ਕੇ ਆਇਆ ਹਾਂ। ਇਹਨਾਂ ਦੀ ਥਾਂ ਤੇ ਹਰਭਜਨ ਲਾਲ ਨੂੰ ਚੀਫ ਬਣਾ ਦਿਤਾ ਹੈ। ਸੱਚੇ ਪਾਤਸ਼ਾਹਜ ਜੀ ਨੇ ਬਚਨ ਕੀਤਾ ਕਿ ਨਹੀਂ ਚੀਫ ਤਾਂ ਇਹ ਹੀ ਹਨ। ਗਿਆਨੀ ਜੀ ਦਸਦੇ ਹਨ ਕਿ ਅਜੇ ਉਹਨਾਂ ਨੂੰ ਉਥੇ ਬੈਠਿਆਂ ਥੋੜ੍ਹਾ ਚਿਰ ਹੀ ਹੋਇਆ ਸੀ ਕਿ ਸੰਦੇਸ਼ਾ ਆ ਗਿਆ ਕਿ ਹਰਭਜਨ ਲਾਲ ਨੂੰ ਸੀਨੀਅਰ ਦੇ ਤੌਰ ਤੇ ਹਰਿਆਣਾ ਸਟੇਟ ਵਿੱਚ ਚੀਫ ਬਣਾ ਦਿਤਾ ਹੈ ਅਤੇ ਬ੍ਰਹਮਾ ਸਿੰਘ ਜੀ ਨੂੰ ਪੰਜਾਬ ਵਿੱਚ ਚੀਫ ਬਣਾ ਦਿਤਾ ਹੈ। ਇਹ ਸੁਣ ਕੇ ਗਿਆਨੀ ਜੀ ਬੜੇ ਹੈਰਾਨ ਹੋਏ ਅਤੇ ਕਹਿਣ ਲਗੇ ਕਿ ਸੱਚੇ ਪਾਤਸ਼ਾਹ ਜੀ ਤੁਹਾਡੀਆਂ ਤੁਸੀਂ ਜਾਣੋ। "ਐਸੀ ਲਾਲ ਤੁਝ ਬਿਨੁ ਕਉਨ ਕਰੇ"।

ਧੰਨ ਧੰਨ ਹਨ ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ। ਸਾਡੀ ਉਹਨਾਂ ਦੇ ਚਰਨਾਂ ਤੇ ਅਨੇਕਾਂ ਵਾਰੀ ਡੰਡਉਤ ਬੰਦਨਾ ਹੈ।

------

# ਬਿਅੰਤ ਬਿਅੰਤ ਬਿਅੰਤ ਕੋ ਕਰੰਤਪਾਠ ਪੇਖੀਐ।।

ਬਿਅੰਤ ਪਾਤਸ਼ਾਹ ਜੀ ਦੇ ਕੌਤਕ ਵੀ ਬਿਅੰਤ ਹੀ ਹਨ। ਉਹਨਾਂ ਦਾ ਅੰਤ ਤੇ ਅਜਤਕ ਹਜਾਰ ਜੀਭਾਂ ਵਾਲਾ ਸ਼ੇਸ਼ਨਾਗ ਵੀ ਨਹੀਂ ਪਾ ਸਕਿਆ। ਚੰਡੀਗੜ੍ਹ ਰਹਿਣ ਵਾਲੇ ਗਿਆਨੀ ਗੁਰਬਚਨ ਸਿੰਘ ਜੀ ਦੀ ਸੱਚੇ ਪਾਤਸ਼ਾਹ ਜੀ ਤੇ ਅਥਾਹ ਸ਼ਰਧਾ ਹੈ। ਉਹ ਆਪਣੇ ਨਾਲ ਰੋਜ਼ ਹੀ ਵਾਪਰਦੇ ਇਕ ਕੌਤਕ ਬਾਰੇ ਇਸ ਤਰ੍ਹਾਂ ਦਸਦੇ ਹਨ :-

ਉਹ ਰੋਜ਼ ਆਪਣੇ ਵਿਹਾਰ ਤੋਂ ਵਿਹਲੇ ਹੋ ਕੇ 6 ਵਜੇ ਘਰ ਚਲੇ ਜਾਂਦੇ ਹਨ। ਲੰਗਰ ਪਾਣੀ ਛਕ ਕੇ ਰਾਤੀਂ ਪੂਰੇ ਨੌਂ ਵਜੇ ਸੌਂ ਜਾਂਦੇ ਹਨ। ਉਹ ਰਾਤੀਂ ਇਕ ਵਜੇ ਉਠ ਬੈਠਦੇ ਹਨ। ਉਹ ਦਸਦੇ ਹਨ ਕਿ ਜੇ ਉਹ ਥੋੜ੍ਹਾ ਬਹੁਤ ਲੇਟ ਹੋ ਜਾਣ ਤਾਂ ਉਹਨਾਂ ਦੇ ਸੌਣ ਵਾਲੇ ਕਮਰੇ ਦਾ ਬੂਹਾ ਖੜਕਨ ਲਗ ਪੈਂਦਾ ਹੈ। ਜਾਂ ਕੋਈ ਉਹਨਾਂ ਦਾ ਅੰਗੂਠਾ ਫੜ ਕੇ ਉਠਾਉਣ ਲਗ ਪੈਂਦਾ ਹੈ। ਉਹਨਾਂ ਦੇ ਕਮਰੇ ਵਿੱਚ ਦੋ ਮੰਜੇ ਲਗੇ ਹੋਏ ਹਨ। ਇਕ ਤੇ ਉਹ ਆਪ ਸੌਂਦੇ ਹਨ ਤੇ ਦੂਜੇ ਮੰਜੇ ਉਤੇ ਉਹਨਾਂ ਨੇ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਹੋਰ ਗੁਰੂਆਂ ਦੀਆਂ ਫੋਟੋ ਰਖੀਆਂ ਹੋਈਆਂ ਹਨ। ਗੁਰੂ ਨਾਨਕ ਦੇਵ ਜੀ ਦੀ ਫੋਟੋ ਥੋੜ੍ਹੀ ਜਿਹੀ ਉਪਰ ਰਖੀ ਹੋਈ ਹੈ। ਉਹ ਰੋਜ਼ ਰਾਤ ਨੂੰ 2-2½ ਘੰਟੇ ਨਿਤਨੇਮ ਕਰਦੇ ਹਨ। ਜਦੋਂ ਉਹਨਾਂ ਦਾ ਨਿਤਨੇਮ ਪੂਰਾ ਹੁੰਦਾ ਹੈ ਤਾਂ ਉਹ ਕੀ ਵੇਖਦੇ ਹਨ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੀ ਫੋਟੋ ਚਲਣ ਲਗ ਪੈਂਦੀ ਹੈ ਅਤੇ ਗੁਰੂ ਨਾਨਕ ਦੇਵ ਜੀ ਦੀ ਫੋਟੋ ਦੇ ਵਿੱਚ ਜਾ ਕੇ ਸਮਾ ਜਾਂਦੀ ਹੈ। ਇਹ ਕੌਤਕ ਕਾਫੀ ਚਿਰ ਤੋਂ ਉਹ ਵੇਖ ਰਹੇ ਹਨ ਅਤੇ ਅਜ ਤਕ ਨਿਰੰਤਰ ਚਲ ਰਿਹਾ ਹੇ। ਉਹ ਦਸਦੇ ਹਨ ਕਿ ਇਸਦਾ ਮਤਲਬ ਇਹ ਹੈ ਕਿ ਇਹ ਕੋਈ ਦੋ ਜੋਤ ਨਹੀਂ ਬਲਕਿ ਇਕੋ ਹੀ ਹੈ।

ਫਰਵਰੀ 2009 ਵਿੱਚ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਮੋਹਾਲੀ ਮੇਲੇ ਵਿੱਚ ਗੁਰਦੁਆਰੇ ਦਰਸ਼ਨ ਦਿਤੇ। ਗਿਆਨੀ  ਜੀ ਨੇ ਸਟੇਜ ਤੇ ਖਲੋਕੇ ਬੜੀ ਵੈਰਾਗੀ ਦਸ਼ਾ ਵਿੱਚ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਜ ਕੀਤੀ ਕਿ ਮੈਂ ਰੋਜ ਸਵੇਰੇ ਵੇਖਦਾ ਹਾਂ ਕਿ ਆਪ ਜੀ ਦੀ ਫੋਟੋ ਆਪਣੀ ਜਗ੍ਹਾ ਤੋਂ ਚਲ ਕੇ ਗੁਰੂ ਨਾਨਕ ਦੇਵ ਜੀ ਦੀ ਫੋਟੋ ਦੇ ਵਿਚ ਸਮਾ ਜਾਂਦੀ ਹੈ। ਮੈਨੂੰ ਦਸੋ ਇਸਦਾ ਕੀ ਕਾਰਨ ਹੈ? ਸੱਚੇ ਪਾਤਸ਼ਾਹ ਜੀ ਸੁਣ ਕੇ ਮੁਸਕਰਾ ਪਏ ਪਰ ਕੋਈ ਜੁਆਬ ਨਹੀਂ ਦਿਤਾ। ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ । ਗੁਰੂ ਨਾਨਕ ਦੇਵ ਜੀ ਦਾ ਸਾਖਿਆਤ ਅਵਤਾਰ। "ਆਪਿ ਨਰਾਇਣ ਕਲਾ ਧਾਰਿ ਜਗ ਮਾਹਿ ਪਰਵਰਿਅਉ" ਵਾਲੇ ਗੁਰੂ ਨਾਨਕ ਦੇਵ ਜੀ ਆਪ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਰੂਪ ਵਿੱਚ ਸਾਨੂੰ ਦਰਸ਼ਨ ਦੇ ਰਹੇ ਹਨ। ਸਾਡੀ ਉਹਨਾਂ ਦੇ ਚਰਨਾਂ ਤੇ ਕੋਟੀ ਕੋਟੀ ਨਮਸਕਾਰ ਹੈ।

------

# ਕਹੁ ਨਾਨਕ ਸਤਿਗੁਰ ਬਲਿਹਾਰੀ ਜਿਨਿ ਇਹੁ ਥਾਨੁ ਸੁਹਾਇਆ

ਸਤਿਗੁਰੂ ਸਿਖ ਦੀ ਪ੍ਰਤਿਪਾਲਨਾ ਕਰਦਾ ਹੈ। ਸਤਿਗੁਰੂ ਆਪਣੇ ਸਿਖ ਵਾਸਤੇ ਸਦਾ ਹੀ ਦਿਆਲ ਹੁੰਦਾ ਹੈ। ਸਤਿਗੁਰੂ ਪਰਤਾਪ ਸਿੰਘ ਜੀ ਦੇ ਵੇਲੇ ਇਕ ਸਿਖ ਦੀ ਸਿੰਘਨੀ ਨੇ ਉਸ ਲਈ ਇਕ ਬੜਾ ਵਧੀਆ ਜੁਰਾਬਾਂ ਦਾ ਜੋੜਾ ਬਣਾਇਆ। ਉਸ ਸਿਖ ਨੇ ਸੋਚਿਆ ਕਿ ਇਹ ਤੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਚਰਨਾਂ ਵਿੱਚ ਹੀ ਸੋਹਣੀਆਂ ਲਗਨਗੀਆਂ। ਸੋ ਉਸਨੇ ਉਹ ਜੁਰਾਬਾਂ ਲਿਆ ਕੇ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਭੇਟਾ ਕੀਤੀਆਂ। ਸੱਚੇ ਪਾਤਸ਼ਾਹ ਜੀ ਨੇ ਬੜੇ ਪਿਆਰ ਨਾਲ ਉਸ ਨੂੰ ਵਾਪਸ ਕਰਦਿਆਂ ਕੁਛ

ਇਸ ਤਰ੍ਹਾਂ ਬਚਨ ਕੀਤਾ ਕਿ ਜਿਸ ਤਰ੍ਹਾਂ ਤੁਸੀਂ ਮੈਨੂੰ ਸੋਹਣੀਆਂ ਚੀਜ਼ਾਂ ਪਾਈਆਂ ਵੇਖ ਕੇ ਖੁਸ਼ ਹੁੰਦੇ ਹੋ ਇਸੇ ਤਰ੍ਹਾਂ ਮੈਂ ਵੀ ਤੁਹਾਨੂੰ ਸੋਹਣੀਆਂ ਚੀਜ਼ਾਂ ਪਾਈਆਂ ਹੋਈਆਂ ਵੇਖ ਕੇ ਖੁਸ਼ ਹੁੰਦਾ ਹਾਂ।

ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਦੇ ਇਕ ਪਿਆਰੇ ਸਿੱਖ ਗਿਆਨੀ ਗੁਰਬਚਨ ਸਿੰਘ ਜੀ ਨੇ ਚੰਡੀਗੜ੍ਹ ਦੇ ਫੇਸ ਦੋ ਇੰਡਸਟ੍ਰੀਅਲ ਏਰੀਆ ਵਿਚ ਇਕ ਪਲਾਟ ਖ੍ਰੀਦਿਆ। ਪਰ ਪੈਸੇ ਦੀ ਘਾਟ ਕਰਕੇ ਉਹ ਪਲਾਟ ਬਣਾ ਨਾ ਸਕੇ। ਸਰਕਾਰ ਨੇ ਆਰਡਰ ਕਰ ਦਿਤਾ ਕਿ ਪਲਾਟ ਜਲਦੀ ਬਣਾ ਲਵੋ ਨਹੀਂ ਤੇ ਸਰਕਾਰ ਪਲਾਟ ਤੇ ਕਬਜਾ ਕਰ ਲਵੇਗੀ। ਉਹਨਾਂ ਦਾ ਮਨ ਬੜਾ ਬੇਚੈਨ ਹੋ ਗਿਆ ਕਿ ਹੁਣ ਕੀ ਕੀਤਾ ਜਾਵੇ। ਉਹਨਾਂ ਨੇ ਸਤਿਗੁਰੂ ਦੇ ਚਰਨਾਂ ਵਿੱਚ ਅਰਜ ਕੀਤੀ ਕਿ ਗਰੀਬ ਨਿਵਾਜ ਜੀ ਮੇਰੇ ਪਲਾਟ ਵਿੱਚ ਚਰਨ ਪਾਓ। ਸੱਚੇ ਪਾਤਸ਼ਾਹ ਜੀ ਨੇ ਕੁਛ ਉੱਤਰ ਨਾ ਦਿਤਾ।

ਗਿਆਨੀ ਜੀ ਦਸਦੇ ਹਨ ਕਿ ਇਕ ਦਿਨ ਸਵੇਰੇ ਸਵੇਰੇ ਉਹ ਪਲਾਟ ਤੇ ਗਏ ਤਾਂ ਅਗੇ ਸੱਚੇ ਪਾਤਸ਼ਾਹ ਜੀ ਆਪਣੇ ਇਕ ਸੇਵਕ ਨਾਲ ਪਲਾਟ ਵਿਚ ਖੜੇ ਸਨ। ਗਿਆਨੀ ਜੀ ਬੜੇ ਖੁਸ਼ ਹੋਏ। ਉਹਨਾਂ ਨੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਤੇ ਮੱਥਾ ਟੇਕਿਆ। ਸੱਚੇ ਪਾਤਸ਼ਾਹ ਜੀ ਨੇ ਗਿਆਨੀ ਜੀ ਦਾ ਹਾਲ ਚਾਲ ਪੁਛਿਆ। ਇਸ ਤੋਂ ਬਾਅਦ ਉਹ ਆਪਣੀ ਗਡੀ ਵਿੱਚ ਬੈਠ ਕੇ ਚਲੇ ਗਏ। ਇਸ ਦੇ ਨਾਲ ਹੀ ਉਹ ਆਪਣੇ ਸਿਖ ਦੀ ਚਿੰਤਾ ਨੂੰ ਦੂਰ ਕਰ ਗਏ।

ਸਤਿਗੁਰੂ ਜੀ ਨੇ ਐਸੀ ਕਿਰਪਾ ਕਰ ਦਿਤੀ ਕਿ ਉਹਨਾਂ ਦੇ ਜਾਣ ਤੋਂ ਕੋਈ ਅਧੇ ਕੁ ਘੰਟੇ ਬਾਅਦ ਹੀ ਡਾਕਖਾਨੇ ਵਾਲੇ ਆ ਗਏ ਅਤੇ ਕਹਿਣ ਲਗੇ ਕਿ ਸਾਨੂੰ ਪੋਸਟ ਆਫਿਸ ਵਾਸਤੇ ਜਗ੍ਹਾ ਚਾਹੀਦੀ ਹੈ। ਤੁਸੀਂ ਸਾਨੂੰ ਕਿਰਾਏ ਤੇ ਜਗ੍ਹਾ ਦੇ ਦਿਓ। ਬਣਾ ਅਸੀਂ ਆਪੇ ਲਵਾਂਗੇ। ਉਸ ਤੋਂ ਥੋਹੜੇ ਦਿਨਾਂ ਬਾਅਦ ਇਕ ਬੈਂਕ ਵਾਲੇ ਆ ਗਏ। ਉਹ ਕਹਿਣ ਲਗੇ ਕਿ ਸਾਨੂੰ ਜਗ੍ਹਾ ਦੇ ਦਿਓ ਬਣਾ ਅਸੀਂ ਆਪੇ ਲਵਾਂਗੇ। ਥੋਹੜੀ ਦੇਰ ਬਾਅਦ ਇਕ ਹੋਰ ਬੈਂਕ ਵਾਲੇ ਆ ਗਏ। ਉਹ ਵੀ ਕਿਰਾਏ ਤੇ ਜਗ੍ਹਾ ਮੰਗਣ ਲਗੇ ਅਤੇ ਕਹਿਣ ਲਗੇ ਸਾਨੂੰ ਜਗ੍ਹਾ ਦੇ ਦਿਓ। ਬਣਾ ਅਸੀਂ ਆਪੇ ਲਵਾਂਗੇ। ਇਸ ਤਰ੍ਹਾਂ ਸਤਿਗੁਰੂ ਜੀ ਦੀ ਕਿਰਪਾ ਨਾਲ ਸਾਰੀ ਜਗ੍ਹਾ ਕਿਰਾਏ ਤੇ ਚੜ੍ਹ ਗਈ।

ਧੰਨ ਹਨ ਬਿਰਦ ਪਾਲਕ ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ। ਸਾਡੀ ਉਹਨਾਂ ਦੇ ਚਰਨਾਂ ਤੇ ਅਨੇਕਾਂ ਵਾਰੀ ਡੰਡਉਤ ਬੰਦਨਾ ਹੈ।

------

# ਸਤਿਗੁਰਿ ਪੂਰੈ ਤਾਪੁ ਗਵਾਇਆ ਆਪਣੀ ਕਿਰਪਾ ਧਾਰੀ।।

ਜਿਥੇ ਦੁਆਈਆਂ ਕੰਮ ਨਹੀਂ ਕਰਦੀਆਂ ਉਥੇ ਸਤਿਗੁਰੂ ਦੀ ਕਿਰਪਾ ਚਮਤਕਾਰ ਵਿਖਾ ਦਿੰਦੀ ਹੈ। ਇਸ ਬਾਰੇ ਇਕ ਸਾਖੀ ਪੜ੍ਹੋ:-

ਮੋਹਾਲੀ ਰਹਿਣ ਵਾਲੇ ਬੀਬੀ ਜੁਗਿੰਦਰ ਪਾਲ ਜੀ 1978 ਸੰਨ ਦੀ ਵਾਰਤਾ ਇਸ ਤਰ੍ਹਾਂ ਦਸਦੇ ਹਨ। ਉਹਨਾਂ ਦਾ ਬੇਟਾ ਜਗਚਾਨਣ ਸਿੰਘ ਉਦੋਂ 6 ਸਾਲਾਂ ਦਾ ਸੀ। ਉਦੋਂ ਉਹ ਭੌਂਤਰ (ਕੁੱਲੂ) ਰਹਿੰਦੇ ਸਨ। ਉਸ ਬੱਚੇ ਦੇ ਦੋਹਾਂ ਹੱਥਾਂ ਉਤੇ ਮੋਹਕੇ ਨਿਕਲ ਆਏ। ਦੋਵੇਂ ਹੱਥ ਮੋਹਕਿਆਂ ਨਾਲ ਭਰ ਗਏ। ਬੜੀਆਂ ਦੁਆਈਆਂ ਕੀਤੀਆਂ ਪਰ ਫਰਕ ਨਾ ਪਿਆ। ਉਹਨਾਂ ਦਿਨਾਂ ਵਿੱਚ ਸੱਚੇ ਪਾਤਸ਼ਾਹ ਜੀ ਨੇ ਭੌਂਤਰ ਦਰਸ਼ਨ ਦਿਤੇ। ਬੀਬੀ ਜੀ ਨੇ ਉਹਨਾਂ ਦੇ ਚਰਨਾਂ ਵਿੱਚ ਅਰਜ ਕੀਤੀ ਕਿ ਬੱਚੇ ਦੇ ਹੱਥ ਮੋਹਕਿਆਂ ਨਾਲ ਭਰ ਗਏ ਹਨ। ਖਤਮ ਨਹੀਂ ਹੋ ਰਹੇ। ਆਪ ਜੀ ਕਿਰਪਾ ਕਰੋ। ਸੱਚੇ ਪਾਤਸ਼ਾਹ ਜੀ ਨੇ ਨਿਜੀ ਸੇਵਕ ਗੁਰਭਜਨ ਸਿੰਘ ਨੂੰ ਹੁਕਮ ਕੀਤਾ ਕਿ ਬੀਬੀ ਨੂੰ ਗੋਲੀਆਂ ਦੇ ਦੇ। ਬੀਬੀ ਜੀ ਉਹ ਗੋਲੀਆਂ ਲੈ ਕੇ ਘਰ ਆ ਗਏ। ਉਹਨਾਂ ਨੇ ਅਜੇ ਦੋ ਗੋਲੀਆਂ ਹੀ ਦਿੱਤੀਆਂ ਸਨ। ਬਾਕੀ ਦੀਆਂ ਗੋਲੀਆਂ ਉਹਨਾਂ ਨੇ ਰਸੋਈ ਦੀ ਸ਼ੈਲਫ਼ ਉਤੇ ਰੱਖ ਦਿੱਤੀਆਂ। ਫਿਰ ਜਦੋਂ ਉਥੇ ਲੈਣ ਗਏ ਤਾਂ ਉਹ ਉਥੇ ਹੈ ਹੀ ਨਹੀਂ ਸਨ। ਉਹ ਕਹਿੰਦੇ ਹਨ ਕਿ ਪਤਾ ਨਹੀਂ ਉਹ ਕਿੱਥੇ ਗਈਆਂ। ਪਤਾ ਨਹੀਂ ਚੂਹੇ ਖਾ ਗਏ ਹੋਣਗੇ। ਦਵਾਈ ਦਾ ਤਾਂ ਇਕ ਬਹਾਨਾ ਹੀ ਸੀ। ਕਿਰਪਾ ਤਾਂ ਸੱਚੇ ਪਾਤਸ਼ਾਹ ਜੀ ਨੇ ਕਰ ਦਿੱਤੀ ਸੀ। ਹਫ਼ਤੇ ਦੇ ਵਿੱਚ ਹੀ ਸਾਰੇ ਮੋਹਕੇ ਝੜ ਗਏ। ਪਤਾ ਨਹੀਂ ਲਗਾ ਕਿ ਮੋਹਕੇ ਕਿਥੇ ਗਏ।

ਧੰਨ ਧੰਨ ਧੰਨ ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ । ਸਾਡੀ ਉਹਨਾਂ ਦੇ ਚਰਨਾਂ ਤੇ ਅਨੇਕਾਂ ਵਾਰੀ ਡੰਡਉਤ ਬੰਦਨਾ ਹੈ।

------

# ਦਸਤਾਰ ਦੀ ਲਾਜ ਰੱਖੀ

ਸਤਿਗੁਰੂ ਆਪਣੇ ਬਾਣੇ ਬਿਰਦ ਦੀ ਲਾਜ ਰਖਦਾ ਹੈ। ਇਸ ਬਾਰੇ ਦਿੱਲੀ ਦੇ ਚੱਪਲਾਂ ਦੀ ਫੈਕਟਰੀ ਵਾਲੇ ਸੰਤ ਪ੍ਰੀਤਮ ਸਿੰਘ ਜੀ ਨਾਲ ਸਬੰਧਤ ਇਕ ਸਾਖੀ ਲਿਖ ਰਹੀ ਹਾਂ:-

ਇਹ ਵਾਰਤਾ ਸੰਨ 1974 ਤੋਂ ਪਹਿਲਾਂ ਦੀ ਹੈ। ਉਹਨਾਂ ਦਾ ਆਪਣੀ ਚੱਪਲਾਂ ਦੀ ਫੈਕਟਰੀ ਵਿੱਚ ਲੇਬਰ ਨਾਲ ਝਗੜਾ ਹੋ ਗਿਆ। ਉਹ ਸੱਚੇ ਸਨ ਇਸ ਲਈ ਉਹਨਾਂ ਦੀ ਮਦਦ ਲਈ ਸਤਿਗੁਰੂ ਜੀ ਨੇ ਕੁਛ ਬੰਦੇ ਭੇਜੇ। ਗਲ ਵਧਦੀ ਵਧਦੀ ਅਦਾਲਤ ਦੇ ਬੂਹੇ ਤਕ ਪਹੁੰਚ ਗਈ। ਮਜਦੂਰ ਆਗੂਆਂ ਨੇ ਉਹਨਾਂ ਉਤੇ ਕੋਈ ਐਸਾ ਕੇਸ ਕਰ ਦਿਤਾ ਕਿ ਉਹਨਾਂ ਨੂੰ ਹਥਕੜੀ ਲਗ ਜਾਣੀ ਸੀ। ਉਹਨਾਂ ਦੇ ਝੂਠੇ ਸੱਚੇ ਹੋਣ ਦੀ ਗਲ ਤੇ ਬਾਅਦ ਵਿੱਚ ਹੋਣੀ ਸੀ।

ਉਹਨਾਂ ਨੇ ਅਕਾਲ ਪੁਰਖ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਰਾਧਨਾ ਕੀਤੀ। ਆਪਣੇ ਮਨ ਨੂੰ ਪਵਿਤ੍ਰ ਚਰਨਾਂ ਨਾਲ ਜੋੜ ਕੇ ਹੱਥ ਬੰਨ੍ਹ ਅਰਜੋਈ ਕੀਤੀ। ਦੀਨ ਦਿਆਲ, ਮੈਂ ਸੱਚਾ ਹਾਂ! ਮੇਰਾ ਮਾਣ ਇੱਜਤ ਬਣੇ ਹੋਏ ਹਨ। ਇਹ ਕੁਝ ਲੋਕਾਂ ਅੰਦਰ ਈਰਖਾ ਪੈਦਾ ਕਰਦੇ ਹਨ। ਮਜ਼ਦੂਰਾਂ ਨਾਲ ਮੈਂ ਕੋਈ ਧੱਕਾ ਨਹੀਂ ਕੀਤਾ। ਅੱਜ ਜੇ ਹੱਥਕੜੀ ਲਗ ਗਈ ਤਾਂ ਮੇਰੇ ਪੱਲੇ ਕੀ ਰਹੇਗਾ? ਹੁਣ ਤਾਂ ਤੁਸੀਂ ਹੀ ਰਖਣਹਾਰ ਹੋ।

ਅਰਦਾਸ ਕਰਨ ਉਪਰੰਤ ਉਹਨਾਂ ਨੂੰ ਲਗਿਆ ਕਿ ਉਹਨਾਂ ਦੀ ਅਰਦਾਸ ਸਤਿਗੁਰੂ ਜੀ ਦੇ ਪਵਿਤ੍ਰ ਚਰਨਾਂ ਵਿੱਚ ਧੁਰ ਦਰਗਾਹੇ ਪਹੁੰਚ ਗਈ ਹੈ। ਉਹਨਾਂ ਨੂੰ ਯਕੀਨ ਹੋ ਗਿਆ ਕਿ ਹੁਣ ਉਹਨਾਂ ਨੂੰ ਹਥਕੜੀ ਨਹੀਂ ਲਗੇਗੀ। ਹੋਰ ਜੋ ਮਰਜੀ ਹੋ ਜਾਵੇ। ਸਤਿਗੁਰੂ ਜੀ ਨੇ ਐਸੀ ਕਿਰਪਾ ਕੀਤੀ ਕਿ ਪੁਲਿਸ ਵਾਲੇ ਆਏ ਅਤੇ ਉਹਨਾਂ ਨੂੰ ਆਦਰ ਪੂਰਵਕ ਕੋਰਟ ਵਿੱਚ ਲੈ ਗਏ। ਹਥਕੜੀ ਦੀ ਉਹਨਾਂ ਨੇ ਗਲ ਤਕ ਨਾ ਕੀਤੀ। ਇਹ ਕਾਨੂੰਨ ਹੈ ਕਿ ਜੱਜ ਦੇ ਪੇਸ਼ ਹੋਣ ਲਗਿਆਂ ਸਿਪਾਹੀ ਉਸਦੇ ਸਾਹਮਣੇ ਹਥਕੜੀ ਖੋਹਲਦੇ ਹਨ। ਇਸ ਲਈ ਮਜਬੂਰਨ ਪੁਲਸ ਵਾਲੇ ਉਹਨਾਂ ਨੂੰ ਹਥਕੜੀ ਲਗਾਉਣ ਲਗੇ। ਉਹਨਾਂ ਅਜੇ ਸੰਗਲੀਆਂ ਖੜਕਾਈਆਂ ਤੇ ਉਹਨਾਂ ਵਲ ਵਧਾਈਆਂ ਹੀ ਸਨ ਕਿ ਕਚਹਿਰੀ ਦਾ ਇਕ ਬਾ-ਰੋਅਬ ਆਦਮੀ ਪੁਲਸੀਆ ਨੂੰ ਟੁੱਟ ਕੇ ਪੈ ਗਿਆ ਕਿ ਤੁਸੀਂ ਵੇਖਦੇ ਨਹੀਂ ਕਿੰਨਾਂ ਗੁਰਮੁਖ ਸਿਖ ਹੈ। ਇਹ ਅਜਿਹੀ ਕਮੀਨੀ ਹਰਕਤ ਕਰ ਹੀ ਨਹੀਂ ਸਕਦਾ ਜਿਸ ਬਾਰੇ ਕੇਸ ਹੈ। ਹਥਕੜੀਆਂ ਨਾ ਲਗਾਓ । ਜਰਾ ਦਸਤਾਰ ਤਾਂ ਵੇਖੋ। ਦਰਸ਼ਨ ਤਾਂ ਕਰੋ।

ਉਹਨੇ ਪੁਲਸੀਆਂ ਨੂੰ ਦਸਿਆ ਕਿ ਉਹ ਕਿਵੇਂ ਜੱਜ ਦੇ ਪੇਸ਼ ਕਰਨ। ਉਹਨਾਂ ਨੂੰ ਬਿਆਨ ਦੇਣ ਵਾਲੇ ਕਟਹਿਰੇ ਵਿੱਚ ਵੀ ਨਾਂ ਖਲ੍ਹਿਆਰਿਆ ਗਿਆ। ਹੱਥਾਂ ਨੂੰ ਕੋਲ ਹੋ ਕੇ ਫੜ ਲਿਆ। ਬਾਂਹ ਤੇ ਸੰਗਲੀ ਲਟਕਾ ਛਡੀ। ਉਹ ਬਾਇੱਜਤ ਬਰੀ ਹੋ ਗਏ। ਉਹਨਾਂ ਨੂੰ ਨਿਸ਼ਚਾ ਹੋ ਗਿਆ ਕਿ ਸੱਚੇ ਮਨੋਂ ਕੀਤੀ ਅਰਦਾਸ ਕਦੀ ਬਿਰਥਾ ਨਹੀਂ ਜਾਂਦੀ। ਧੰਨ ਹਨ ਕਰਨ ਕਾਰਨ ਸਮਰੱਥ ਸਤਿਗੁਰੂ ਜਗਜੀਤ ਸਿੰਘ ਜੀ। ਉਹ ਸਦਾ ਹੀ ਆਪਣੇ ਬਿਰਦ ਅਤੇ ਬਾਣੇ ਦੀ ਲਾਜ ਰਖਦੇ ਹਨ।

ਆਓ ਅਸੀਂ ਉਹਨਾਂ ਨੂੰ ਧੰਨ ਧੰਨ ਆਖਦੇ ਹੋਏ ਉਹਨਾਂ ਦੇ ਚਰਨਾਂ ਤੇ ਸੀਸ ਨਿਵਾ ਕੇ ਦੁੱਖਾਂ ਦੇ ਭਵਸਾਗਰ ਵਿੱਚੋਂ ਪਾਰ ਹੋ ਜਾਈਏ।

------

# ਸਤਿਗੁਰ ਦਰਸ਼ਨਿ ਅਗਨਿ ਨਿਵਾਰੀ

ਜਦੋਂ ਮਨੁੱਖ ਦੇ ਕੋਈ ਪਿਛਲੇ ਚੰਗੇ ਕੀਤੇ ਕਰਮ ਜਾਗਦੇ ਹਨ ਤਾਂ ਉਸਨੂੰ ਪੂਰਨ ਗੁਰੂ ਦੀ ਪ੍ਰਾਪਤੀ ਹੁੰਦੀ ਹੈ। ਸਤਿਗੁਰੂ ਜੀ ਦਾ ਦਰ ਹਰ ਪ੍ਰਾਣੀ ਮਾਤਰ ਵਾਸਤੇ ਖੁਲ੍ਹਾ ਹੈ। ਇਕ ਹਿੰਦੂ ਬੀਬੀ ਦਰਸ਼ਨਾ ਰਾਣੀ ਜੀ (ਲੁਧਿਆਣੇ ਰਹਿਣ ਵਾਲੇ) ਦਸਦੇ ਹਨ ਕਿ ਉਹ ਬਚਪਨ ਤੋਂ ਗੁਰੂ ਨਾਨਕ ਦੇਵ ਜੀ ਦੇ ਉਪਾਸ਼ਕ ਰਹੇ ਹਨ। ਉਹਨਾਂ ਦੇ ਵਿਚਾਰ ਮੁਤਾਬਕ ਗੁਰੂ ਨਾਨਕ ਦੇਵ ਜੀ ਨੇ ਕਿਰਪਾ ਕਰਕੇ ਆਪਣੇ ਦਰ ਤੇ ਬੁਲਾਉਣਾ ਸੀ। ਕਾਰਨ ਇਹ ਬਣ ਗਿਆ ਕਿ ਉਹਨਾਂ ਨੂੰ ਸੁਫ਼ਨੇ ਵਿੱਚ ਇੱਕ ਨਾਮਧਾਰੀ ਦੇ ਦਰਸ਼ਨ ਹੋਏ (ਉਹ ਨਾਮਧਾਰੀਆਂ ਬਾਰੇ ਕੁਝ ਨਹੀਂ ਸਨ ਜਾਣਦੇ) ਉਸਨੇ ਬੀਬੀ ਜੀ ਕੋਲੋਂ ਨਾਮਧਾਰੀ ਨਿਰਮਲ ਸਿੰਘ ਜੀ ਭੱਟੀ ਦਾ ਘਰ ਪੁਛਿਆ ਜਿਹੜਾਂ ਉਹਨਾਂ ਦੇ ਘਰ ਦੇ ਨੇੜੇ ਹੀ ਸੀ। ਬੀਬੀ ਜੀ ਨੇ ਉਸ ਨੂੰ ਉਹਨਾਂ ਦਾ ਘਰ ਦਸ ਦਿਤਾ।

ਸਵੇਰੇ ਉਹ ਸੰਤ ਨਿਰਮਲ ਸਿੰਘ ਭੱਟੀ ਦੇ ਘਰ ਗਏ। ਉਹਨਾਂ ਦੀ ਸਾਦਗੀ ਵੇਖ ਕੇ ਉਹ ਬਹੁਤ ਪ੍ਰਭਾਵਿਤ ਹੋਏ। ਉਹਨਾਂ ਦੇ ਨਾਲ ਗਲਬਾਤ ਕਰਨ ਤੇ ਬੀਬੀ ਜੀ ਨੂੰ

ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਪਤਾ ਲਗਾ। ਉਹਨਾਂ ਦੇ ਅੰਦਰ ਦਰਸ਼ਨ ਕਰਨ ਦੀ ਇੱਛਾ ਪੈਦਾ ਹੋਈ। ਕੁਛ ਦਿਨਾਂ ਬਾਅਦ ਉਹ ਸੰਤਾਂ ਦੇ ਪਰਵਾਰ ਨਾਲ ਭੈਣੀ ਸਾਹਿਬ ਆਏ ਅਤੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ। ਦਰਸ਼ਨ ਕਰਕੇ ਉਹ ਮੋਹੇ ਗਏ। ਉਹ ਗੁਰੂ ਨਾਨਕ ਦੇਵ ਜੀ ਦੀ ਉਪਾਸਨਾ ਕਰਦੇ ਸਨ। ਉਹਨਾਂ ਦੇ ਵਿਸ਼ਵਾਸ ਮੁਤਾਬਕ ਸਤਿਗੁਰੂ ਜਗਜੀਤ ਸਿੰਘ ਜੀ ਹੀ ਗੁਰੂ ਨਾਨਕ ਦੇਵ ਜੀ ਹਨ। ਉਹਨਾਂ ਦਾ ਦਿਲ ਕਰੇ ਕਿ ਮੈਂ ਘੜੀ ਘੜੀ ਦਰਸ਼ਨ ਕਰਨ ਜਾਵਾਂ। ਇਹ ਵਾਰਤਾ ਸੰਨ 2006 ਦੀ ਹੈ। ਉਹ ਬੀਬੀ ਜੀ ਅਕਸਰ ਹੀ ਸੰਤਾਂ ਦੇ ਪਰਵਾਰ ਨਾਲ ਭੈਣੀ ਸਾਹਿਬ ਦਰਸ਼ਨ ਕਰਨ ਆ ਜਾਂਦੇ ਹਨ।

ਬੀਬੀ ਜੀ ਦਸਦੇ ਹਨ ਕਿ ਇਕ ਵਾਰੀ ਉਹਨਾਂ ਨੇ ਸੰਤ ਨਿਰਮਲ ਸਿੰਘ ਜੀ ਭੱਟੀ ਦੇ ਘਰੋਂ ਇਕ ਧਾਰਮਕ ਪੁਸਤਕ "ਘਟ ਘਟ ਵਾਸੀ" ਲਿਆ ਕੇ ਪੜ੍ਹੀ। ਉਸ ਦੇ ਵਿੱਚੋਂ ਇਕ ਸਾਖੀ ਪੜ੍ਹੀ ਕਿ ਸਤਿਗੁਰੂ ਜੀ ਨੇ ਸੁਫ਼ਨੇ ਵਿੱਚ ਹੀ ਦਰਸ਼ਨ ਦੇ ਕੇ ਕਿਸੇ ਦੀ ਬੀਮਾਰੀ ਠੀਕ ਕਰ ਦਿਤੀ। ਉਹ ਸੋਚਣ ਲਗ ਪਏ ਕਿ ਇਹ ਕਿਸ ਤਰ੍ਹਾਂ ਹੋ ਸਕਦਾ ਹੈ?

ਉਸੇ ਰਾਤ ਨੂੰ ਹੀ ਉਹਨਾਂ ਨੂੰ ਘਟ ਘਟ ਦੀ ਜਾਨਣਹਾਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਹੋਏ। ਸਤਿਗੁਰੂ ਜੀ ਨੇ ਬੀਬੀ ਜੀ ਦੇ ਗੁਰੂ ਮਾਤਾ ਜੀ ਨੂੰ ਇਕ ਟੀਕਾ ਦਿਤਾ ਕਿ ਇਸ ਬੀਬੀ ਦੇ ਬੇਟੇ ਦੀ ਲੱਤ ਵਿਚ ਲਗਾ ਦਿਓ। ਉਸਦਾ ਪੇਟ ਠੀਕ ਨਹੀਂ ਰਹਿੰਦਾ। ਗੁਰੂ ਮਾਤਾ ਜੀ ਨੇ ਉਹ ਟੀਕਾ ਉਹਨਾਂ ਦੇ ਬੇਟੇ ਦੀ ਲੱਤ ਵਿੱਚ ਲਗਾ ਦਿਤਾ।

ਬੀਬੀ ਜੀ ਨੂੰ ਬੜੀ ਹੈਰਾਨੀ ਹੋਈ ਕਿ ਉਸ ਤੋਂ ਬਾਅਦ ਉਹਨਾਂ ਦੇ ਬੇਟੇ ਦਾ ਪੇਟ ਬਿਲਕੁਲ ਠੀਕ ਰਹਿਣ ਲਗ ਪਿਆ। ਇਸ ਗਲ ਨੂੰ 1½ ਸਾਲ ਹੋ ਗਿਆ ਹੈ। ਬੇਟਾ ਬਿਲਕੁਲ ਠੀਕ ਹੈ। ਸਤਿਗੁਰੂ ਜੀ ਨੇ ਬੀਬੀ ਜੀ ਦਾ ਇਹ ਸ਼ੰਕਾ ਦੂਰ ਕਰ ਦਿੱਤਾ ਕਿ ਸੁਫ਼ਨੇ ਵਿਚ ਦਰਸ਼ਨ ਹੋਣ ਤੇ ਬੀਮਾਰੀ ਕਿਸ ਤਰ੍ਹਾਂ ਠੀਕ ਹੋ ਸਕਦੀ ਹੈ। ਉਸ ਦਸਦੇ ਹਨ ਕਿ ਸਤਿਗੁਰੂ ਜੀ ਘਟ ਘਟ ਦੀ ਜਾਨਣਹਾਰ ਅੰਤਰਜਾਮੀ ਹਨ। ਉਹਨਾਂ ਨੂੰ ਮੇਰੇ ਬੇਟੇ ਦੀ ਬੀਮਾਰੀ ਦਾ ਵੀ ਪਤਾ ਸੀ ਅਤੇ ਮੇਰੇ ਗੁਰੂ ਮਾਤਾ ਜੀ ਦਾ ਵੀ ਪਤਾ ਸੀ। ਬੀਬੀ ਜੀ ਸਤਿਗੁਰੂ ਜੀ ਦੇ ਬਹੁਤ ਸ਼ਰਧਾਲੂ ਹਨ। ਉਹ ਕਹਿੰਦੇ ਹਨ ਕਿ ਮੇਰੇ ਵੱਲੋਂ ਸਤਿਗੁਰੂ ਜੀ ਨੂੰ ਕ੍ਰੋੜਾਂ ਵਾਰੀ ਪ੍ਰਣਾਮ ਹੈ।

ਧੰਨ ਧੰਨ ਧੰਨ ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ।

------

# ਸ਼ੁਭ ਉਪਦੇਸ਼ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

## *ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ*

ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿੱਤ ਪਾਠ ਹੋਏ, ਕੋਈ ਪਾਠ ਰਹਿ ਗਿਆ ਕਿਸੇ ਮਾਈ ਕੋਲੋਂ। ਸਤਿਗੁਰੂ ਜੀ ਦਰਸ਼ਨ ਦੇ ਕੇ ਹੁਕਮ ਦਿਤਾ, ਫਲਾਣੀ ਜਗ੍ਹਾ ਉਹ ਤੁਕ ਪਈ ਹੈ ਜਿਹੜੀ ਉਸ ਮਾਈ ਨੂੰ ਦਿਤੀ ਸੀ। ਫਿਰ ਉਥੋਂ ਲੈ ਕੇ ਤੁਕ, ਉਹਦਾ ਪਾਠ ਪੂਰਾ ਕੀਤਾ। ਇਹ ਤੁਕਾਂ ਨੇ ਜਿਨ੍ਹਾਂ ਚੋਂ ਸਾਨੂੰ ਬੜਾ ਕੁਛ ਪ੍ਰਾਪਤ ਹੁੰਦੈ। ਜੇ ਸਤਿਗੁਰੂ ਕਿਰਪਾ ਕਰੇ। ਉਸ ਨੇ ਆਪਣੇ ਆਪ ਨਹੀਂ ਦੱਸਿਆ ਕਿ ਮੈਂ ਏਥੇ ਪਈ ਹਾਂ। ਸਤਿਗੁਰਾਂ ਨੇ ਹੁਕਮ ਦਿਤਾ ਤਾਂ ਪਤਾ ਲਗਾ।

ਪੰਡਤ ਜੀ ਨੇ ਸਵੇਰੇ ਉਠ ਕੇ ਪੁਛਿਆ ਸੀ ਕਿ ਕਿੰਨੇ ਕੁ ਸਿੰਘ ਨੇ ਜਿਹੜੇ ਤਿੰਨ ਵਜੇ ਭਜਨ ਕਰਦੇ ਨੇ ? ਜੇ ਅਸੀਂ ਡੰਡ ਬੈਠਕਾਂ ਲਾਉਂਦੇ ਹਾਂ ਸਾਡੇ ਡੌਲੇ ਪੱਟ ਤਿਆਰ ਹੁੰਦੇ ਨੇ। ਜੇ ਅਸੀਂ ਕੋਈ ਕੰਮ ਪੜ੍ਹਾਈ ਦਾ ਕਰਦੇ ਹਾਂ, ਸਾਨੂੰ ਪੜ੍ਹਾਈ ਵਿਚੋਂ ਕੁਛ ਪ੍ਰਾਪਤ ਹੁੰਦੈ। ਕਿੰਨਾਂ ਹੀ ਪੜ੍ਹ ਕੇ, ਥੋੜ੍ਹਾ ਜਿਹਾ ਆਦਮੀ ਲਿਖ ਸਕਦੈ। ਹਾਂ ਸਾਨੂੰ ਉਸਦਾ ਫਲ ਜ਼ਰੂਰ ਪ੍ਰਾਪਤ ਹੁੰਦੈ।

ਬੜਾ ਥੋੜ੍ਹਾ ਹੈ ਇਕ ਘੰਟਾ ਨਾਮ ਸਿਮਰਨ। ਇਕ ਘਰ ਦੇ ਵਿਚ ਗਿਆਰਾਂ ਜੀਅ ਨੇ। ਜੇ ਉਹ ਇਕ ਇਕ ਘੰਟਾ ਨਾਮ ਸਿਮਰਨ ਕਰਨ, ਗਿਆਰਾਂ ਘੰਟੇ ਤੁਹਾਡੇ ਇਕ ਘਰ ਦੇ ਵਿਚ ਨਾਮ ਸਿਮਰਨ ਹੁੰਦੈ। ਕਈ ਘਰ ਇਕੱਠੇ ਨੇ। ਦਸ-ਦਸ, ਵੀਹ-ਵੀਹ ਜੀਅ ਨੇ ਇੱਕਠੇ। ਵੀਹ ਘੰਟੇ ਨਾਮ ਸਿਮਰਨ ਜਿਸ ਘਰ ਵਿਚ ਹੋ ਜਾਏ ਫਿਰ ਉਥੇ ਕਿਹੜੀ ਗਲ ਦਾ ਘਾਟਾ ਹੈ।

**ਬਿਪਤਿ ਤਹਾ ਜਹਾ ਹਰਿ ਸਿਮਰਨੁ ਨਾਹੀ।**
**ਕੋਟਿ ਅਨੰਦ ਜਹ ਹਰਿ ਗੁਨ ਗਾਹੀ।।**

ਤੁਸਾਂ ਬਾਬਾ ਸਾਉਣ ਸਿੰਘ ਹੁਰਾਂ ਬਾਰੇ ਬਚਨ ਸੁਣੇ ਨੇ। ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਦੇ ਨਾਲ, ਤੁਸਾਂ, ਬਾਬਾ ਸਾਉਣ ਸਿੰਘ ਹੁਰਾਂ ਦੀਆਂ ਤਸਵੀਰਾਂ ਵੇਖੀਆਂ ਨੇ। ਬਾਬਾ ਜਵਾਲਾ ਸਿੰਘ ਹੁਰੀਂ ਸ੍ਰੀ ਭੈਣੀ ਸਾਹਿਬ ਬਹੁਤ ਹੀ ਦਰਸ਼ਨ ਦੇਂਦੇ ਸਨ। ਹੁਣ ਵੀ ਸੰਤ ਮਹਿੰਦਰ ਸਿੰਘ ਹੁਰੀਂ ਬਹੁਤ ਹੀ ਕਿਰਪਾ ਕਰਦੇ ਹਨ। ਆਪ ਆ ਕੇ ਸ੍ਰੀ ਭੈਣੀ ਸਾਹਿਬ ਦਰਸ਼ਨ ਦੇਂਦੇ ਨੇ। ਮੈਂ ਵੀ ਉਥੇ ਉਨ੍ਹਾਂ ਦੇ ਦਰਸ਼ਨ ਕਰ ਕੇ ਆਇਆਂ। ਸੰਤ ਮਹਿੰਦਰ ਸਿੰਘ ਹੁਰੀਂ, ਤੁਸੀਂ ਵੇਖੋ ਕਿਤੇ ਪੁਲ ਬਣਦਾ ਹੋਵੇ, ਕਿਤੇ ਲੇਬਰ ਲਗੀ ਹੋਵੇ, ਉਥੇ ਜਾ ਕੇ ਘਿਉ ਦੇ ਪੀਪੇ ਦਾ ਕੜਾਹ ਪ੍ਰਸ਼ਾਦ ਛਕਾਉਣ ਲਗ ਪੈਂਦੇ ਨੇ।

ਇਕ ਤੇਜਾ ਲਧਾਵਿਆਂ ਦਾ, ਚੜ੍ਹਾਈ ਕਰ ਗਿਆ ਹੈ ਉਹ। ਉਹਨੇ ਜਾ ਕੇ ਕਾਲਜ ਵਿੱਚ, ਭਾਂਡੇ ਮਾਂਜਣ ਲਗ ਪੈਣਾ, ਮੁੰਡਿਆਂ ਦੇ। ਯੂ.ਕੇ. ਦੇ ਕਿਸੇ ਸਿਖ ਨੇ

ਪੁਛਿਆ- ਗੁਰਦੁਆਰੇ ਨਹੀਂ ਜਾਂਦਾ ? ਆਂਹਦਾ, ਉਥੇ ਮੈਨੂੰ ਸੰਤ ਜੀ, ਸੰਤ ਜੀ ਆਖਕੇ ਮੇਰਾ ਸਾਰਾ ਕੰਮ ਖਰਾਬ ਕਰ ਦੇਂਦੇ ਨੇ। ਸਾਨੂੰ ਕੋਈ ਸੰਤ ਨਾ ਆਖੇ। ਇਸ ਤਰ੍ਹਾਂ ਦੇ ਜਿਹੜੇ ਸਾਧੂ ਨੇ ਉਹ ਸਾਨੂੰ ਰਸਤਾ ਵਿਖਾਉਂਦੇ ਨੇ। ਸਤਿਗੁਰਾਂ ਨੇ ਕਿਰਪਾ ਕਰਕੇ ਏਡੇ ਏਡੇ ਉੱਚੇ ਸਾਧੂ ਬਣਾਏ। ਕਿਸ ਤਰ੍ਹਾਂ ਫਾਂਸੀਆਂ ਚੜ੍ਹੇ ਉਨ੍ਹਾਂ ਨੂੰ ਡਰ ਹੀ ਨਹੀਂ ਆਇਆ ਮੌਤ ਤੋਂ। ਸਾਨੂੰ ਤੜਕੇ ਇਸ਼ਨਾਨ ਕਰਨ ਤੋਂ ਕਿੰਨਾ ਡਰ ਆਉਂਦੈ।

ਅਜ ਕੂਕੇ ਨੂੰ ਜੇ ਪੁਛੀਏ-ਤੜਕੇ ਇਸ਼ਨਾਨ ਕੀਤੈ ? ਅਵਲ ਤੇ ਕੋਈ ਨਹਾਉਂਦਾ ਹੀ ਨਹੀਂ। ਜੇ ਨ੍ਹਾਤਾ ਮਿਲ ਹੀ ਜਾਏ ਤੁਹਾਨੂੰ ਤਾਂ ਪੁਛਿਆ ਕਰੋ, ਸਿਰ 'ਚ ਪਾਣੀ ਪਾਇਐ? "ਹਾਂ ਜੀ ਪਾਇਆ ਹੈ।" ਫੇਰ ਹੋਰ ਪੁਛਿਆ ਕਰੋ। "ਪਾਣੀ ਸਿਰ 'ਚ ਜੂੜਾ ਖੋਲ੍ਹ ਕੇ ਪਾਇਆ ਹੈ ?" "ਨਹੀਂ ਜੀ - ਇਕ ਚੁਲੀ ਪਾਈ ਸੀ ਪਾਣੀ ਦੀ ਜੂੜਾ ਕਰਕੇ।" ਸਾਡੇ ਵਾਸਤੇ ਬਹੁਤ ਸੰਗ ਆਉਣ ਦੀ ਗਲ ਹੈ। ਤੜਕੇ ਉਠਣਾ, ਬਹੁਤਾ ਚਿਰ ਬੈਠ ਕੇ ਅਭਿਆਸ ਕਰਨਾ ਚੰਗੀ ਗਲ ਹੈ। ਪਰ ਉਸਤੋਂ ਪਹਿਲੋਂ ਇਸ਼ਨਾਨ ਜ਼ਰੂਰੀ ਹੈ। ਤੁਹਾਨੂੰ ਪੰਡਿਤ ਜੀ ਨੇ ਹੁਣੇ ਦਸਿਆ ਸੀ ਕਿ- **ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ।।** ਫੇਰ ਸਰੀਰ ਤੇ ਮਨ ਦੋਨੋਂ ਚੀਜ਼ਾਂ ਅਰੋਗ ਹੁੰਦੀਆਂ ਨੇ। ਅਸੀਂ ਹਰ ਵੇਲੇ ਰੋਗ ਦੇ ਗ੍ਰਸੇ ਹੋਏ ਹਾਂ। "ਹਉਮੈ ਰੋਗੁ" ਤੇ ਸਿੱਧਾ ਹੀ ਲਿਖਿਐ।

**ਮਾਨੁਖ ਕਉ ਦੀਨਾ।।** ਇਹ ਤੇ ਸਾਡੇ ਵਿੱਚ ਹੈ ਹੀ। ਤੁਸੀਂ ਤਗੜੇ ਹੋ ਕੇ, ਆਪਣੇ ਆਪਣੇ ਪਰਵਾਰ ਦੇ ਵਿਚ, ਕਰੜਾਈ ਕਰੋ। ਕੋਈ ਜੀਅ ਇਕ ਘੰਟਾ ਨਾਮ ਸਿਮਰਨ ਤੋਂ ਬਿਨਾ ਨਾ ਰਹੇ। ਜੇ ਤੁਹਾਡੇ ਘਰ ਵਿੱਚ ਇਕ ਬੱਚਾ ਹੋਵੇ। ਤੁਹਾਨੂੰ ਬੜੀ ਖੁਸ਼ੀ ਹੁੰਦੀ ਹੈ। ਤੁਹਾਨੂੰ ਨਾਲ ਹੀ ਇਹ ਖੁਸ਼ੀ ਆ ਜਾਣੀ ਚਾਹੀਦੀ ਹੈ ਕਿ ਏਸ ਬੱਚੇ ਦਾ ਇਕ ਘੰਟਾ ਨਾਮ ਸਿਮਰਨ ਪੂਰਾ ਕਰਿਆ ਕਰਨਾ ਹੈ। ਸੋ ਇਕ ਇਕ ਘੰਟਾ ਹਰ ਜੀਅ ਪ੍ਰਤੀ ਨਾਮ ਸਿਮਰਨ, ਇਕ ਇਕ ਪਾਠ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਹਰ ਘਰ ਪ੍ਰਤੀ ਹੋਣਾ ਚਾਹੀਦੈ। ਜਿਹੜੇ ਸ੍ਰੀ ਦਸਮ ਗ੍ਰੰਥ ਦਾ ਪਾਠ ਕਰ ਸਕਦੇ ਨੇ ਉਹ ਦਸਮ ਦਾ ਪਾਠ ਵੀ ਕਰਨ।

ਕੋਈ ਆਂਹਦਾ- ਮੈਂ ਮੁੰਡੇ ਨੂੰ ਬੀ.ਏ. ਪੜ੍ਹਾ ਲੈਣਾ ਹੈ, ਐਮ.ਏ. ਕਰਾ ਲੈਣਾ ਹੈ, ਵਲੈਤ ਭੇਜ ਦੇਣਾ ਹੈ! ਗੁਰਮੁਖੀ ਦੇ ਅਖਰ ਹੀ ਨਾ ਆਉਂਦੇ ਹੋਣ, ਅਰਦਾਸ ਹੀ ਨਹੀਂ ਆਉਂਦੀ। ਇਹ ਕੋਈ ਤਰੀਕਾ ਹੈ ਸਿਖੀ ਦਾ ? ਸਤਿਗੁਰਾਂ ਦੇ ਉਪਦੇਸ਼ 'ਚ ਤੁਸਾਂ ਸੁਣਿਐ ਕਿ ਪੱਗਾਂ ਸਾਡੇ ਨਾਲੋਂ ਵੱਧ ਸਿੱਧੀਆਂ ਪਾਰਸੀ ਬੜੀਆਂ ਬੰਨ੍ਹਦੇ ਨੇ। ਦਾੜ੍ਹੀਆਂ ਕਈ ਮੁਸਲਮਾਨਾਂ ਦੀਆਂ, ਇਸਾਈਆਂ ਦੀਆਂ ਬੜੀਆਂ ਵਡੀਆਂ ਵਡੀਆਂ, ਸਾਡੇ ਨਾਲੋਂ ਭਾਰੀਆਂ ਨੇ। ਇਹ ਰੱਖਣੀਆਂ ਨੇ ਅਸਾਂ। ਪਰ ਨਾਲ ਹੀ ਤੱਥ ਦੀ ਗੱਲ ਜੇਹੜੀ ਹੈ ਉਹ ਵੀ ਅਸਾਂ ਪ੍ਰਾਪਤ ਕਰਨੀ ਹੈ।

ਸੋ ਤੜਕੇ ਉਠਿਆ ਕਰੋ। ਸਣੇ ਕੇਸੀ ਇਸ਼ਨਾਨ ਕਰਿਆ ਕਰੋ। ਨਾਮ ਸਿਮਰਨ ਵਾਸਤੇ ਬੈਠਿਆ ਕਰੋ। ਜਿਹੜਾ ਸਾਥੀ ਭਜਨ ਵੇਲੇ ਮੂੰਹ ਮੀਟੀ ਬੈਠਾ ਹੈ, ਉਸਨੂੰ ਆਖੋ ਰਸਨਾ ਹਿਲਾ ਕੇ ਭਜਨ ਕਰ। ਚੇਤਾ ਕਰਾ ਦਿਆ ਕਰੋ।

ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ ॥



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ



ਘੋੜੇ ਦੇ ਸ਼ਾਹ ਸਵਾਰ -

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਘਟ ਘਟ ਵਾਸੀ



## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਭਾਗ - 5

# ਘਟ ਘਟ ਵਾਸੀ

ਭਾਗ : ਪੰਜਵਾਂ

ਮਾਰਚ : 2011

ਕੀਮਤ : ਵੀਹ ਰੁਪਏ

ਸੰਕਲਨ ਕਰਤਾ :

**ਸੁਰਿੰਦਰ ਸਿੰਘ ਗੰਭੀਰ ਅਤੇ ਜਸਬੀਰ ਕੌਰ**

ਪ੍ਰਕਾਸ਼ਕ :

ਯੁਗ ਮਰਿਯਾਦਾ ਪ੍ਰਕਾਸ਼ਨ

ਪਲਾਟ ਨੰਬਰ 9, ਗਲੀ ਨੰ: 2

ਦਿੱਲੀ ਕਾਲੋਨੀ, ਭੈਣੀ ਸਾਹਿਬ (ਲੁਧਿਆਣਾ)

ਬੇਨਤੀ

ਪਾਠਕ ਜੀ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸਤਿਗੁਰੂ ਪਰਤਾਪ ਸਿੰਘ ਜੀ ਨਾਲ ਸਬੰਧਤ ਆਪ ਬੀਤੀਆਂ ਜਾਂ ਜਗ ਬੀਤੀਆਂ ਸੱਚੀਆਂ ਸਾਖੀਆਂ ਸਾਨੂੰ ਭੇਜਣ ਦੀ ਕਿਰਪਾ ਕਰੋ। ਇਹਨਾਂ ਨੰਬਰਾਂ ਤੇ ਸੰਪਰਕ ਕਰੋ :

ਮੋਬਾਇਲ : ਪੰਜਾਬ 92172-11370, 92172-76711

ਛਾਪਕ : ਆਈਕੋਨ ਪ੍ਰਿੰਟਰਜ਼, ਲੁਧਿਆਣਾ 98724-04050

# ਮੁੱਖ ਬੰਦ

ਸਤਿਗੁਰੂ ਅਕਾਲ ਪੁਰਖ ਹੁੰਦਾ ਹੈ, ਅਕਾਲ ਪੁਰਖ ਦਾ ਸਰੂਪ ਹੁੰਦਾ ਹੈ। ਉਹ ਹਰ ਸਮੇਂ, ਹਰ ਜਗ੍ਹਾ ਤੇ, ਹਰ ਵਸਤੂ ਵਿਚ ਰਮਿਆ ਹੁੰਦਾ ਹੈ। ਉਹ ਸੰਸਾਰੀ ਜੀਵਾਂ ਦਾ ਭਲਾ ਕਰਨ ਆਉਂਦਾ ਹੈ, ਉਹਨਾਂ ਨੂੰ ਮਨਮੱਤ ਵਲੋਂ ਹਟਾ ਕੇ ਗੁਰਮਤਿ ਵੱਲ ਪ੍ਰੇਰਿਤ ਕਰਦਾ ਹੈ, ਉਹ ਆਪਣੇ ਭਗਤਾਂ-ਸਿੱਖਾਂ ਨਾਲ ਅਨੇਕ ਕੌਤਕ ਕਰਦਾ ਹੈ। ਉਹਨਾਂ ਦੀਆਂ ਮਨੋਕਾਮਨਾਵਾਂ ਪੂਰੀਆਂ ਕਰਦਾ ਹੈ ਅਤੇ ਨਿਆਸਰੇ ਨੂੰ ਆਸਰਾ ਬਖ਼ਸ਼ਦਾ ਹੈ। ਜਦੋਂ ਸਾਰੇ ਸੰਸਾਰਕ ਰਿਸ਼ਤੇਦਾਰ ਬਿਪਤਾ ਸਮੇਂ ਮੁੱਖ ਮੋੜ ਜਾਂਦੇ ਹਨ, ਕੋਈ ਨੇੜੇ ਨਹੀਂ ਢੁਕਦਾ, ਉਸ ਸਮੇਂ ਸਤਿਗੁਰੂ ਸਹਾਈ ਹੁੰਦਾ ਹੈ ਅਤੇ ਸੇਵਕ ਦੀ ਅਰਦਾਸ ਸੁਣ ਕੇ ਬਹੁੜਦਾ ਹੈ, ਸਿੱਖ ਦੀ ਬਾਂਹ ਫੜ ਕੇ ਭਉਜਲ ਵਿੱਚੋਂ ਬਾਹਰ ਕਢ ਲੈਂਦਾ ਹੈ। ਉਹ ਕੌਤਕ ਤੇ ਘਟਨਾਵਾਂ ਸਾਖੀਆਂ ਬਣ ਜਾਂਦੀਆਂ ਹਨ।

ਇਤਿਹਾਸ ਗਵਾਹ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਸਮੇਂ ਐਸੇ ਵਰਤੇ ਕੌਤਕ ਭਾਈ ਬਾਲਾ ਜੀ ਦੀ ਜਬਾਨੀ ਸੁਣਕੇ ਦੂਸਰੇ ਪਾਤਸ਼ਾਹ ਸਤਿਗੁਰੂ ਅੰਗਦ ਦੇਵ ਜੀ ਨੇ ਭਾਈ ਪੈੜਾ ਮੋਖਾ ਜੀ ਤੋਂ ਸੰਗ੍ਰਹਿ ਕਰਵਾਏ ਸਨ। ਸਿੱਖ ਜਗਤ ਵਿਚ ਉਸ ਸੰਗ੍ਰਹਿ ਨੂੰ ਭਾਈ ਬਾਲਾ ਜੀ ਵਾਲੀ ਜਨਮ ਸਾਖੀ ਨਾਮ ਨਾਲ ਯਾਦ ਕੀਤਾ ਜਾਂਦਾ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਮਾਸਟਰ ਨਿਹਾਲ ਸਿੰਘ ਜੀ ਐਸੇ ਅਨੇਕਾਂ ਕੌਤਕ ਜੋ ਸਿੱਖਾਂ ਨਾਲ ਸਤਿਗੁਰੂ ਪਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਵਰਤੇ, ਉਹ ਉਚੇਚੇ ਤੌਰ ਤੇ ਸਿੱਖਾਂ ਤੋਂ ਸਮੇਂ ਸਮੇਂ ਸਿਰ ਪੁਛਦੇ ਰਹਿੰਦੇ, ਫਿਰ ਉਹਨਾਂ ਨੂੰ ਕਲਮ ਦੀ ਨੋਕ ਹੇਠ ਲਿਆ ਕੇ ਉਹਨਾਂ ਨੂੰ ਸੰਗ੍ਰਹਿਤ ਕਰਕੇ ਪੁਸਤਕਾਂ ਛਪਵਾਂਦੇ। ਉਹਨਾਂ ਦੇ ਪ੍ਰਲੋਕ ਗਮਨ ਤੋਂ ਬਾਅਦ ਇਹ ਕਾਰਜ ਲਗਭਗ ਇਕ ਸਾਲ "ਅਲੌਕਿਕ ਕੌਤਕ" ਸਿਰਲੇਖ ਹੇਠ ਹਰੀਸ਼ ਅਰੋੜਾ ਜੀ ਕਰਦੇ ਰਹੇ ਅਤੇ ਰਿਸਾਲੇ ਦੀ ਸ਼ਕਲ ਵਿੱਚ ਹਰ ਮਹੀਨੇ ਇਕ ਅੰਕ ਸੰਗਤ ਨੂੰ ਭੇਟ ਕਰਦੇ ਰਹੇ।

ਕੁਝ ਅਰਸੇ ਬਾਅਦ ਇਹ ਕਾਰਜ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕਿਰਪਾ ਸਦਕਾ ਗੁਰੂ ਸੰਵਾਰੀ ਦੰਪਤੀ ਸੰਤ ਸੁਰਿੰਦਰ ਸਿੰਘ ਜੀ ਗੰਭੀਰ ਅਤੇ ਬੀਬੀ ਜਸਬੀਰ ਕੌਰ ਜੀ ਕਰ ਰਹੇ ਹਨ। ਉਹ ਭਾਈ ਬਾਲਾ ਜੀ ਵਾਂਗ ਅੱਖੀਂ ਡਿੱਠੀਆਂ ਸਾਖੀਆਂ ਤੇ ਕੌਤਕ ਜੋ ਅੱਖੀਂ ਡਿੱਠੇ ਹੁੰਦੇ ਹਨ ਜਾਂ ਸਤਿਗੁਰੂ ਜੀ ਦੇ ਸੇਵਕਾਂ ਤੋਂ ਇਕੱਤਰ ਕੀਤੇ ਹੁੰਦੇ

ਹਨ ਉਹਨਾਂ ਨੂੰ "ਘਟ ਘਟ ਵਾਸੀ" ਸਿਰਲੇਖ ਹੇਠ ਸੰਗ੍ਰਹਿ ਕਰਕੇ ਛਪਾਉਂਦੇ ਹਨ। ਹੁਣ ਤਕ ਚਾਰ ਭਾਗ ਸਿੱਖ ਜਗਤ ਨੂੰ ਭੇਟ ਕਰ ਚੁੱਕੇ ਹਨ ਅਤੇ ਹੁਣ ਪੰਜਵਾਂ ਭਾਗ ਪਾਠਕਾਂ ਦੇ ਹੱਥਾਂ ਵਿੱਚ ਆ ਗਿਆ ਹੈ। ਆਸ ਹੈ ਪਾਠਕ ਪਹਿਲਾਂ ਵਾਂਗ ਹੀ ਇਸ ਭਾਗ ਦਾ ਵੀ ਸਵਾਗਤ ਕਰਨਗੇ।

ਮੈਂ ਅੰਤ ਵਿੱਚ ਘਟ ਘਟ ਵਾਸੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਅਰਦਾਸ ਕਰਦਾ ਹਾਂ ਕਿ ਆਪ ਜੀ ਸਾਰੇ ਪਰਵਾਰ ਸੰਤ ਸੁਰਿੰਦਰ ਸਿੰਘ ਜੀ ਗੰਭੀਰ, ਬੀਬੀ ਜਸਬੀਰ ਕੌਰ ਅਤੇ ਉਹਨਾਂ ਦੇ ਬੱਚਿਆਂ ਦੇ ਸਿਰ ਤੇ ਮਿਹਰ ਭਰਿਆ ਹਸਤ ਕੰਵਲ ਇਸ ਤਰ੍ਹਾਂ ਹੀ ਰਖਣ ਅਤੇ ਇਹ ਪਰਵਾਰ ਗੁਰੂ ਘਰ ਨੂੰ ਸਮਰਪਿਤ ਹੋਕੇ ਅਜਿਹੇ ਕਾਰਜ ਕਰਦਾ ਰਹੇ।

**ਦਵਿੰਦਰ ਸਿੰਘ ਗਿੱਲ (ਜੀਆਨਥਾ)**
ਪਿੰਡ ਜੀਆ ਨਥਾ
ਡਾਕ : ਖੁਡਾ (ਹੁਸ਼ਿਆਰਪੁਰ)
ਮੋ: 94177-69103

# ਕੁਛ ਆਪਣੇ ਵਲੋਂ

ਗੁਰੁ ਕਰਤਾ ਗੁਰੁ ਕਰਨੈ ਜੋਗ।। ਗੁਰ ਪਰਮੇਸਰੁ ਹੈ ਭੀ ਹੋਗੁ।।

ਸਾਡੇ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਗਰੀਬ ਨਿਵਾਜ ਆਪ ਅਕਾਲ ਪੁਰਖ ਦਾ ਸਰਗੁਣ ਸਰੂਪ ਹਨ। ਅਤਿ ਉੱਤਮ ਕਰਮਾਂ ਕਰਕੇ ਹੀ ਪੂਰਨ ਗੁਰੂ ਦੀ ਪ੍ਰਾਪਤੀ ਹੁੰਦੀ ਹੈ। ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਇੱਕ ਛੋਟੀ ਜਿਹੀ ਅਤਿ ਰੋਚਕ ਵਾਰਤਾ ਲਿਖ ਰਹੀ ਹਾਂ।

ਇਹ ਬੜੀ ਪੁਰਾਨੀ ਗਲ ਹੈ। ਸ਼ਾਇਦ ਸੰਨ 1972 ਦੇ ਨੇੜੇ ਦੀ। ਇਕ ਵਾਰੀ ਸੱਚੇ ਪਾਤਸ਼ਾਹ ਜੀ ਸ੍ਰੀ ਭੈਣੀ ਸਾਹਿਬ ਲੰਗਰ ਸਥਾਨ ਵਲ ਜਿਹੜਾ ਗੁਰੂ ਹਰੀ ਸਿੰਘ ਜੀ ਦਾ ਚੁਬਾਰਾ ਬਣਿਆ ਹੈ ਉਸ ਚੁਬਾਰੇ ਦੀਆਂ ਪੌੜੀਆਂ ਕੋਲ ਸਾਧ ਸੰਗਤ ਵਿੱਚ ਦਰਸ਼ਨ ਦੇ ਰਹੇ ਸਨ। ਪੰਡਤ ਗੁਪਾਲ ਸਿੰਘ ਜੀ ਨੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਜ ਕੀਤੀ ਕਿ ਥਾਈਲੈਂਡ ਤੋਂ ਇਕ ਸਿਖ (ਸ਼ਾਇਦ ਸੇਠ ਜਗਜੀਤ ਸਿੰਘ ਜੀ) ਨੇ ਆਪ ਨੂੰ ਤੂੰ ਕਰਕੇ ਲਿਖਿਆ ਹੈ। ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਲੋਕੀਂ ਰਬ ਨੂੰ ਤੂੰ ਕਹਿੰਦੇ ਹਨ। ਪੰਡਤ ਜੀ ਕਹਿਣ ਲੱਗੇ ਕਿ ਫਿਰ ਤੁਸੀਂ ਮੰਨ ਗਏ ਹੋ ਨਾ ਕਿ ਤੁਸੀਂ ਰਬ ਹੋ। ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਮੈਂ ਤੇ ਆਖਿਆ ਹੈ ਕਿ ਲੋਕੀਂ ਰੱਬ ਨੂੰ ਵੀ ਤੂੰ ਕਹਿੰਦੇ ਹਨ। ਪੰਡਤ ਜੀ ਕਹਿਣ ਲਗੇ ਕਿ ਅਹਿ - ਵੀ - ਤੇ ਤੁਸੀਂ ਹੁਣ ਲਗਾਇਆ ਹੈ। ਸੱਚੇ ਪਾਤਸ਼ਾਹ ਜੀਂ ਚੁਪ ਕਰ ਗਏ। ਉਥੇ ਹਾਸਾ ਪੈ ਗਿਆ।

ਘਟ ਘਟ ਵਾਸੀ ਕਿਤਾਬ ਦੀਆਂ ਸਾਖੀਆਂ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਸੱਚੇ ਪਾਤਸ਼ਾਹ ਜੀ ਸਰੀਰ ਕਰਕੇ ਭੈਣੀ ਸਾਹਿਬ ਰਹਿੰਦਿਆਂ ਕਦੀ ਅਮਰੀਕਾ, ਕਦੀ ਕਨੇਡਾ, ਕਦੀ ਨੈਰੋਬੀ, ਕਦੀ ਇੰਗਲੈਂਡ, ਗਲ ਕੀ ਹਰ ਥਾਂ ਤੇ ਪ੍ਰਤੱਖ ਦਰਸ਼ਨ ਦੇ ਕੇ ਸਿੱਖਾਂ ਤੇ ਕਿਰਪਾ ਕਰਦੇ ਹਨ। ਜਿਹਲਾਂ ਦੀਆਂ ਬੰਦ ਕੋਠੜੀਆਂ ਵਿੱਚ, ਜੰਗਲਾਂ ਵਿੱਚ, ਪਹਾੜਾਂ ਵਿੱਚ, ਬੰਦ ਕਮਰਿਆਂ ਵਿੱਚ ਉਹਨਾਂ ਦੇ ਪ੍ਰਤੱਖ ਦਰਸ਼ਨ ਹੋ ਸਕਦੇ ਹਨ। ਉਹਨਾਂ ਵਾਸਤੇ ਕੁਲ ਸ੍ਰਿਸ਼ਟੀ ਦਾ ਕੋਈ ਵੀ ਜੀਵ ਬੇਗਾਨਾ ਨਹੀਂ।

ਸਾਧ ਸੰਗਤ ਜੀ ਆਓ ਪਰਮੇਸ਼ਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਅਰਦਾਸ ਕਰੀਏ ਕਿ ਹੇ ਸੱਚੇ ਪਾਤਸ਼ਾਹ ਜੀ ਸਾਨੂੰ ਆਪਣੇ ਦਰਸ਼ਨ ਕਰਨ ਵਾਲੀਆਂ ਅੱਖਾਂ ਬਖਸ਼ੋ! ਸਾਨੂੰ ਆਪ ਜੀ ਦੇ ਵਿੱਚੋਂ ਅਕਾਲ ਪੁਰਖ ਦੇ ਦਰਸ਼ਨ ਹੋ ਸਕਨ।

# ਮੇਰੀ ਅਰਦਾਸ

ਸਵੱਯਾ!

ਹੇ ਜਗਜੀਤ, ਅਜੀਤ ਮਹਾਂ ਗੁਰੂ
ਜੀਤ ਰਹੋ ਜਗ ਭੀਤ ਸਦਾ ਹੀ।
ਅਜੀਤ ਮਿਰੋ ਮਨ ਪ੍ਰੀਤਿ ਗ੍ਰਸੈ ਤਵ,
ਮੀਚ ਰਹੈ ਪਦ ਪੰਕਜ ਮਾਹੀ।।

ਚੀਤ ਰਹੇ ਅਨਮੀਤ ਨ ਕੋ
ਦ੍ਰਿਗ ਬੀਚ ਬਸੈ ਤੁਮਰੀ ਪ੍ਰਤਿਮਾਂ ਹੀ।
ਪ੍ਰੀਤ ਵਿਪ੍ਰੀਤ ਨ ਹੋ ਕਬ ਹੂੰ
ਦ੍ਰਿੜ ਚੀਤ ਰਹੈ ਨਹੀਂ ਔਰ ਚਿਤਾ ਹੀ।
ਪ੍ਰਾਣ ਚਹੈ ਜਬ ਦੇਹਿ ਤਿਆਗਣ,
ਤਬ ਸੀਸ ਪਰੈ ਰਾਵਰ ਕੇ ਪਾਂ ਹੀ।
ਫੇਰ ਨ ਫੇਰਨ ਮੇਂ ਪਰ ਹੌਂ
ਮਰ ਹੌਂ ਇਵ ਫੇਰ ਨ ਮਰਨਾ ਪਾਹੀਂ
ਹੋਂਦ ਨ ਹੋਇ ਕਛੁ ਫਿਰ ਮੇਰੀ
ਰਹੈ, ਰਜ ਹ੍ਵੈ ਚਰਨਨ ਲਪਟਾਹੀ।
ਬੇਦ ਨ ਭੇਦ ਲਖੈ ਜਿਹ ਚਰਨਨ
ਕਿਵ ਕੀਟ "ਪਨੇਸਰ" ਵਰਨਨ ਤਾਹੀਂ।

ਇਹ ਉਪਰ ਲਿਖੀ ਕਵਿਤਾ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਵਾਜੇ ਇਕ ਸੰਤ ਬ੍ਰਹਮਾ ਸਿੰਘ ਜੀ ਦੀ ਲਿਖੀ ਹੋਈ ਹੈ। ਉਹਨਾਂ ਨੇ ਇਹ ਕਵਿਤਾ ਸਤਿਗੁਰੂ ਜੀ ਦੇ ਚਰਨਾਂ ਵਿੱਚ ਭੇਟ ਕੀਤੀ। ਸਤਿਗੁਰੂ ਜੀ ਨੂੰ ਬੜੀ ਪਸੰਦ ਆਈ ਅਤੇ ਉਹਨਾਂ ਨੇ ਇਹ ਕਵਿਤਾ ਆਪਣੀ ਜੇਬ ਵਿੱਚ ਹੀ ਰਖ ਲਈ। ਸਤਿਗੁਰੂ ਜੀ ਨੇ ਸੰਤਾਂ ਨੂੰ ਕਈ ਵਾਰੀ ਕਹਿਣਾ ਕਿ ਮੈਨੂੰ ਤੇਰੀ ਕਵਿਤਾ ਬੜੀ ਪਸੰਦ ਆਈ ਹੈ।

# ਵਿਸ਼ਾ ਸੂਚੀ

# ਤੂ ਸਮਰਥੁ ਸਰਨਿ ਜੋਗੁ ਤੂ ਰਾਖਹਿ ਅਪਨੀ ਕਲ ਧਾਰਿ

ਸਤਿਗੁਰੂ ਜਗਜੀਤ ਸਿੰਘ ਜੀ ਕਿੰਨੇ ਕੁ ਸਮਰੱਥ ਹਨ- ਇਸਦਾ ਤਾਂ ਅੰਤ ਹੀ ਨਹੀਂ ਪਾਇਆ ਜਾ ਸਕਦਾ। ਉਹ ਕਣ ਕਣ ਵਿੱਚ ਵਿਆਪਕ ਅਕਾਲ ਪੁਰਖ ਦਾ ਮਨੁੱਖੀ ਸਰੂਪ ਹਨ। ਉਹਨਾਂ ਨੂੰ ਮਨੁੱਖ ਸਮਝਨ ਵਾਲਿਆਂ ਲਈ ਥਲੇ ਲਿਖੀ ਸਾਖੀ ਇਕ ਖੁਲ੍ਹਾ ਚੈਲੇਂਜ ਹੈ:

ਇਕ ਪੂਰਨ ਸੰਤ ਜਵਾਹਰ ਸਿੰਘ ਜੀ ਮਿਰਜੇ ਵਾਲੇ ਜਿਹੜੇ ਖੂਹ ਦੀ ਮਣ ਤੇ ਬੈਠਕੇ ਸਿਮਰਨ ਕਰਦੇ ਸਨ ਅਤੇ ਜਿਨ੍ਹਾਂ ਨੇ ਨੀਂਦਰ ਨੂੰ ਵੱਸ ਵਿੱਚ ਕੀਤਾ ਹੋਇਆ ਸੀ ਉਹਨਾਂ ਦੇ ਪੋਤਰੇ ਅਤੇ ਸੰਤ ਝਿਰਮਲ ਸਿੰਘ ਦੇ ਪੁੱਤਰ ਦੁਬਈ ਰਹਿਣ ਵਾਲੇ ਸੰਤ ਹਰਵਿੰਦਰ ਸਿੰਘ ਜੀ ਆਪਣੇ ਨਾਲ ਬੀਤੀ ਇਕ ਸਾਖੀ ਇਸ ਤਰ੍ਹਾਂ ਦਸਦੇ ਹਨ। ਚੰਡੀਗੜ੍ਹ ਦੇ ਇੱਕ ਬੰਦੇ ਕਿਸ਼ਨ ਲਾਲ ਨੇ ਦੁਬਈ ਵਿੱਚ ਟਰਾਲੇ ਬਣਾਉਣ ਵਾਲੀ ਇਕ ਟਰਾਂਸਪੋਰਟ ਕੰਪਨੀ ਖੋਹਲੀ। ਹਰਵਿੰਦਰ ਸਿੰਘ ਜੀ ਨੇ ਉਹਦੇ ਕੋਲੋਂ ਪੰਜ ਟਰਾਲੇ ਖ੍ਰੀਦੇ ਅਤੇ ਉਹਨਾਂ ਦੀ ਕੀਮਤ ਦੇ ਚੈੱਕ ਦਿਤੇ। ਉਹਨਾਂ ਨੇ ਗਲਤੀ ਇਹ ਕੀਤੀ ਕਿ ਪਹਿਲਾਂ ਦਿਤੇ ਚੈੱਕ ਵਾਪਸ ਲੈਣ ਤੋਂ ਬਿਨਾਂ ਹੀ ਸਾਰੀ ਇਕਠੀ ਰਕਮ ਦਾ ਇਕ ਚੈੱਕ ਹੋਰ ਦੇ ਦਿਤਾ। ਉਹਨਾਂ ਨੇ ਇਸ ਕਰਕੇ ਸਾਰੀ ਰਕਮ ਦਾ ਹੋਰ ਚੈੱਕ ਦਿਤਾ ਤਾਂ ਕਿ ਜੇਕਰ ਪਹਿਲੇ ਚੈੱਕ ਕੈਸ਼ ਨਾ ਹੋਣ ਤਾਂ ਇਹ ਵਡਾ ਚੈੱਕ ਕੈਸ਼ ਕਰਾ ਲਵੇ। ਉਹ ਆਦਮੀ ਬੇਈਮਾਨ ਨਿਕਲਿਆ। ਉਸਨੇ ਪਹਿਲੇ ਵਾਲੇ ਚੈੱਕ ਵੀ ਕੈਸ਼ ਕਰਵਾ ਲਏ ਅਤੇ ਇਕਠੀ ਰਕਮ ਵਾਲਾ ਚੈੱਕ ਵੀ ਕੈਸ਼ ਕਰਾਉਣ ਦੀ ਕੋਸ਼ਸ਼ ਕੀਤੀ। ਪਰ ਬੈਂਕ ਵਿੱਚ ਰਕਮ ਨਾ ਹੋਣ ਕਰਕੇ ਚੈੱਕ ਬਾਊਂਸ ਹੋ ਗਿਆ। ਇਸ ਕਰਕੇ ਉਸਨੇ ਹਰਵਿੰਦਰ ਸਿੰਘ ਜੀ ਤੇ ਕੇਸ ਕਰ ਦਿਤਾ। ਹਰਵਿੰਦਰ ਸਿੰਘ ਜੀ ਨੂੰ ਇਸ ਕੇਸ ਵਿੱਚ 6 ਮਹੀਨੇ ਦੀ ਜੇਲ ਦੀ ਸਜਾ ਹੋ ਗਈ ਜਿਹੜੀ ਕਿ ਵੱਧ ਕੇ 3 ਸਾਲ ਹੋ ਜਾਣੀ ਸੀ। ਉਸ ਦਿਨ 20 ਜਨਵਰੀ ਸੰਨ 2010 ਦਾ ਦਿਨ ਸੀ। ਉਹ ਤੇ ਬਿਲਕੁਲ ਬੇਕਸੂਰ ਸਨ। ਉਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਅਰਜਾਂ ਕਰਿਆ ਕਰਨ ਕਿ ਹੇ ਸਤਿਗੁਰੂ ਜੀ ਕਿਰਪਾ ਕਰੋ। ਉਧਰ ਉਹਨਾਂ ਦੇ ਘਰਵਾਲਿਆਂ ਕੋਲ ਖਾਣ ਜੋਗਾ ਵੀ ਕੁਛ ਨਾ ਰਿਹਾ। ਇਕ ਘਰਵਾਲੀ, ਦੋ ਬੇਟੀਆਂ ਤੇ ਇੱਕ 4 ਸਾਲ ਦਾ ਛੋਟਾ ਜਿਹਾ ਬੇਟਾ ਲਗੇ ਭੁੱਖੇ ਮਰਨ। ਇਕ ਦਿਨ ਤਾਂ ਇਥੋਂ ਤਕ ਹੋ ਗਿਆ ਕਿ ਚੌਂਕੇ ਵਿੱਚ ਸਿਰਫ ਇਕੋ ਹੀ ਰੋਟੀ ਬਣੀ। ਖਾਣ ਵਾਲੇ ਚਾਰ ਜਨੇ ਸਨ। ਫਿਰ ਸਿਰਫ ਛੋਟੇ ਬੱਚੇ ਨੂੰ ਉਹ ਰੋਟੀ ਦੇ ਦਿਤੀ ਅਤੇ ਬਾਕੀ ਸਾਰੇ ਭੁਖੇ ਰਹੇ। ਉਹਨਾਂ ਦੀ ਘਰਵਾਲੀ ਸੱਚੇ ਪਾਤਸ਼ਾਹ ਜੀ ਦੀ ਫੋਟੋ ਦੇ ਸਾਹਮਣੇ ਆਸਨ ਵਿਛਾ ਕੇ ਬੈਠ ਕੇ ਸਿਮਰਨ ਕਰਦੀ ਅਤੇ ਅਰਜਾਂ ਕਰਦੀ ਕਿ ਹੇ ਸੱਚੇ ਪਾਤਸ਼ਾਹ ਜੀ ਸਾਡਾ ਕਸ਼ਟ ਕਟੋ। ਇਹੋ ਜਿਹੇ ਅਤਿ ਮੁਸ਼ਕਲ ਸਮੇਂ ਸਿਰਫ ਤੇ ਸਿਰਫ ਇਕ ਰੋਸ਼ਨੀ ਦੀ ਕਿਰਨ ਸਤਿਗੁਰੂ ਜੀ ਦਾ ਸਹਾਰਾ ਹੀ ਸੀ। ਸਤਿਗੁਰੂ ਜੀ

ਨੇ ਉਹਨਾਂ ਤੇ ਕਿਰਪਾ ਕਰਕੇ ਇਕ ਗੈਰ ਨਾਮਧਾਰੀ ਸਿੱਖ ਮਹਿੰਦਰ ਸਿੰਘ ਨੂੰ ਦਰਸ਼ਨ ਦੇ ਕੇ ਹੁਕਮ ਕੀਤਾ ਕਿ ਮੇਰੇ ਸਿੱਖ ਉਤੇ ਮੁਸੀਬਤ ਬਣੀ ਹੈ, ਉਸਦੀ ਸਹਾਇਤਾ ਕਰ। ਉਹ ਬੜਾ ਹੈਰਾਨ ਹੋਇਆ ਕਿ ਇਹ ਦਰਸ਼ਨ ਦੇ ਕੇ ਹੁਕਮ ਕਰਨ ਵਾਲਾ ਕੌਣ ਹੈ। ਉਸ ਨੂੰ ਸਮਝ ਨਾ ਆਵੇ ਕਿ ਮੈਂ ਕਿਸਦੀ ਸਹਾਇਤਾ ਕਰਾਂ। ਉਹ ਆਪਣੇ ਘਰੋਂ ਨਿਕਲ ਕੇ ਲਭਨ ਟੁਰ ਪਿਆ। ਉਸਨੂੰ ਇਕ ਗਲੀ ਵਿਚ ਇਕ ਸਿਖ ਬੱਚਾ ਦਿਸਿਆ। ਉਸਨੇ ਉਸਦੇ ਕੋਲੋਂ ਉਸਦਾ ਘਰ ਪੁੱਛਿਆ ਅਤੇ ਉਸਦੇ ਨਾਲ ਉਸਦੇ ਘਰ ਪਹੁੰਚ ਗਿਆ। ਅਗੇ ਬੱਚੇ ਦੀ ਮਾਂ ਰਾਜਵਿੰਦਰ ਕੌਰ ਸਤਿਗੁਰੂ ਜੀ ਦੀ ਫੋਟੋ ਦੇ ਅਗੇ ਆਸਨ ਵਿਛਾ ਕੇ ਸਿਮਰਨ ਕਰ ਰਹੀ ਸੀ। ਉਹ ਫੋਟੋ ਵੇਖ ਕੇ ਬੜਾ ਹੈਰਾਨ ਹੋਇਆ ਕਿ ਮੈਨੂੰ ਦਰਸ਼ਨ ਦੇਣ ਵਾਲੇ ਤਾਂ ਇਹ ਹੀ ਸਨ। ਉਸਨੇ ਰਾਜਵਿੰਦਰ ਨੂੰ ਪੁੱਛਿਆ ਕਿ ਤੁਹਾਡੇ ਉਤੇ ਕਿਹੜੀ ਮੁਸੀਬਤ ਬਣੀ ਹੈ। ਰਾਜਵਿੰਦਰ ਨੇ ਸੋਚਿਆ ਕਿ ਪਤਾ ਨਹੀਂ ਇਹ ਪੁੱਛਣ ਵਾਲਾ ਕੌਣ ਹੈ। ਉਸਨੇ ਕੁਛ ਨਾ ਦਸਿਆ। ਅਗਲੇ ਦਿਨ ਉਹ ਬੰਦਾ ਆਪਣੀ ਘਰਵਾਲੀ ਨੂੰ ਨਾਲ ਲੈ ਕੇ ਫਿਰ ਆ ਗਿਆ ਅਤੇ ਫਿਰ ਪੁਛਿਆ ਕਿ ਤੁਹਾਡੇ ਉਤੇ ਕੀ ਮੁਸੀਬਤ ਆਈ ਹੈ? ਤੁਸੀਂ ਮੇਰੇ ਬੱਚਿਆਂ ਵਰਗੇ ਹੋ। ਮੈਨੂੰ ਦਸੋ। ਮੈਨੂੰ ਤਾਂ ਇਸ ਫੋਟੋ ਵਾਲੇ ਮਹਾਂਪੁਰਸ਼ਾਂ ਨੇ ਦਰਸ਼ਨ ਦੇ ਕੇ ਹੁਕਮ ਕੀਤਾ ਹੈ ਕਿ ਮੈਂ ਤੁਹਾਡੀ ਸਹਾਇਤਾ ਕਰਾਂ। ਰਾਜਵਿੰਦਰ ਨੂੰ ਜਦੋਂ ਪੂਰਾ ਵਿਸ਼ਵਾਸ ਹੋ ਗਿਆ ਕਿ ਇਹ ਆਦਮੀ ਠੀਕ ਹੈ, ਤਾਂ ਉਸਨੇ ਆਪਣੀ ਸਾਰੀ ਵਿਥਿਆ ਦਸ ਦਿਤੀ। ਉਹ ਬੰਦਾ ਕਹਿਣ ਲਗਾ ਕਿ ਫਿਕਰ ਨਾ ਕਰੋ। ਮੈਂ ਤੁਹਾਡੀ ਮਦਦ ਕਰਾਂਗਾ। ਉਸਨੇ ਬਜਾਰੋਂ ਕਿੰਨਾ ਰਾਸ਼ਨ ਅਤੇ ਲੋੜ ਦੀਆਂ ਹੋਰ ਵਸਤਾਂ ਲਿਆ ਕੇ ਉਹਨਾਂ ਨੂੰ ਦੇ ਦਿਤੀਆਂ। ਇਸ ਤੋਂ ਬਾਅਦ ਮਹਿੰਦਰ ਸਿੰਘ ਕਿਸ਼ਨ ਲਾਲ ਕੋਲ ਪਹੁੰਚਿਆ ਅਤੇ ਉਸ ਨੂੰ ਬੜੀਆਂ ਧਮਕੀਆਂ ਦਿਤੀਆਂ ਕਿ ਤੂੰ ਬੇਈਮਾਨ ਹੈਂ। ਤੇਰੀ ਧੀ ਬਾਹਰ ਨਿਕਲੀ ਤਾਂ ਮੈਂ ਉਸਨੂੰ ਛਡਾਂਗਾ ਨਹੀਂ। ਕਿਸ਼ਨ ਲਾਲ ਡਰ ਗਿਆ। ਉਸਨੇ ਸਾਰਾ ਕੁਛ ਲਿਖ ਕੇ ਦੇ ਦਿਤਾ ਕਿ ਮੈਂ ਹਰਵਿੰਦਰ ਸਿੰਘ ਕੋਲੋਂ ਕੁਛ ਨਹੀਂ ਲੈਣਾ। ਇਸ ਤੋਂ ਬਾਅਦ ਮਹਿੰਦਰ ਸਿੰਘ ਕੋਰਟ ਵਿਚ ਪਹੁੰਚਿਆ ਅਤੇ ਕੋਸ਼ਸ਼ ਕਰਕੇ ਹਰਵਿੰਦਰ ਸਿੰਘ ਦੀ ਕੈਦ ਤੋਂ ਮੁਕਤੀ ਕਰਾਈ। ਹਰਵਿੰਦਰ ਸਿੰਘ ਜੀ ਦਸਦੇ ਹਨ ਕਿ ਉਹਨਾਂ ਉਤੇ 6 ਕੇਸ ਹੋਰ ਸਨ। ਜਿਨ੍ਹਾਂ ਵਿਚੋਂ ਇਕ ਕੇਸ ਵਾਸਤੇ ਉਹਨਾਂ ਨੂੰ ਇਕ ਹਜ਼ਾਰ ਜੁਰਮਾਨਾ ਭਰਨਾ ਪਿਆ। ਬਾਕੀ ਦੇ ਪੰਜ ਕੇਸ ਉਸ ਕਰਨ ਕਾਰਨ ਸਮਰੱਥ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਕੰਪਿਊਟਰ ਵਿਚੋਂ ਹੀ ਗਾਇਬ ਹੋ ਗਏ। ਹਰਵਿੰਦਰ ਸਿੰਘ ਜੀ ਨੇ ਬਾਹਰ ਆ ਕੇ ਸੀ. ਆਈ. ਡੀ. ਵਾਲਿਆਂ ਕੋਲੋਂ ਪੁਛਿਆ ਕਿ ਮੇਰੇ ਉਤੇ ਕੋਈ ਹੋਰ ਕੇਸ ਤਾਂ ਨਹੀਂ। ਉਹ ਕਹਿਣ ਲਗੇ ਕਿ ਕੋਈ ਕੇਸ ਨਹੀਂ। ਤੁਸੀਂ ਜਾਓ। ਉਹ ਦਸਦੇ ਹਨ ਕਿ ਸੱਚੇ ਪਾਤਸ਼ਾਹ ਜੀ ਨੇ 10 ਅਪ੍ਰੈਲ ਨੂੰ ਮਹਿੰਦਰ ਸਿੰਘ ਨੂੰ ਦਰਸ਼ਨ ਦੇ ਕੇ ਹੁਕਮ ਕੀਤਾ ਅਤੇ ਉਸੇ ਦਿਨ ਮੈਨੂੰ ਜਿਹਲ ਵਿਚ ਦਰਸ਼ਨ ਦੇ ਕੇ ਹੁਕਮ ਕੀਤਾ ਕਿ ਤੂੰ 18 ਤਰੀਕ ਨੂੰ ਬਾਹਰ ਆ ਜਾਵੇਂਗਾ। ਜਿਸ ਦਿਨ ਉਹ ਬਾਹਰ ਆਏ ਉਸ ਦਿਨ 18

ਅਪ੍ਰੈਲ ਹੀ ਸੀ।

ਇਹੋ ਜਿਹਾ ਕੌਤਕ ਘਟ ਘਟ ਵਾਸੀ ਅਕਾਲ ਪੁਰਖ ਤੋਂ ਬਗੈਰ ਹੋਰ ਕੌਣ ਕਰ ਸਕਦਾ ਹੈ। ਦੇਸਾਂ ਵਿਦੇਸ਼ਾਂ ਵਿਚ, ਜਿਹਲ ਦੀਆਂ ਬੰਦ ਕੋਠੜੀਆਂ ਵਿੱਚ, ਹਸਪਤਾਲਾਂ ਵਿਚ ਕੌਣ ਪਹੁੰਚ ਸਕਦਾ ਹੈ। ਇਹ ਤਾਂ ਉਹ ਹੀ ਹੋ ਸਕਦਾ ਹੈ ਜਿਹੜਾ ਨਿਰਗੁਣ ਸਰੂਪ ਵਿਚ ਹਰ ਜਗ੍ਹਾ ਤੇ ਵਿਆਪਕ ਹੈ। ਆਓ ਅਸੀਂ ਉਸ ਭਗਵਾਨ ਦੇ ਸਰਗੁਣ ਸਰੂਪ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਵਿਤ੍ਰ ਚਰਨਾਂ ਤੇ ਨਮਸਕਾਰ ਕਰ ਲਈਏ। ਉਹ ਕਿਰਪਾ ਕਰਨ ਸਾਨੂੰ ਆਪਣੇ ਸਰੂਪ ਦੀ ਲਖਤਾ ਕਰਾਉਣ।

ਹਰਵਿੰਦਰ ਸਿੰਘ ਜੀ ਜਿਹਲ ਵਿੱਚ ਰਹਿੰਦਿਆਂ ਸਤਿਗੁਰੂ ਜੀ ਦਾ ਇਕ ਹੋਰ ਕੌਤਕ ਦਸਦੇ ਹਨ ਕਿ ਜਿਹਲ ਵਿਚ ਹੀ ਇਕ ਮੰਜੀ ਉਤੇ ਇਕ ਮੁਸਲਮਾਨ ਕੈਦੀ ਬੜਾ ਬੀਮਾਰ ਸੀ। ਉਹ ਉਠ ਕੇ ਬੈਠ ਵੀ ਨਹੀਂ ਸੀ ਸਕਦਾ। ਡਾਕਟਰ ਨੇ ਉਹਨੂੰ ਜੁਆਬ ਦੇ ਦਿਤਾ ਸੀ। ਕੁਲ ਲੁਕਾਈ ਦੇ ਸਾਂਝੇ ਘਟ ਘਟ ਵਾਸੀ ਦਇਆ ਦੇ ਸਮੁੰਦਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਹਰਵਿੰਦਰ ਸਿੰਘ ਜੀ ਨੂੰ ਦਰਸ਼ਨ ਦੇ ਕੇ ਹੁਕਮ ਕੀਤਾ ਇਸ ਮੁਸਲਮਾਨ ਦੇ ਸਰੀਰ ਉਤੇ ਹਥ ਫੇਰਦਿਆਂ ਭਗੌਤੀ ਦੀ ਮਾਲਾ ਦਾ ਇਕ ਮਨਕਾ ਕਰ। ਇਹ ਠੀਕ ਹੋ ਜਾਵੇਗਾ। ਹਰਵਿੰਦਰ ਸਿੰਘ ਜੀ ਨੇ ਇਸ ਤਰ੍ਹਾਂ ਹੀ ਕੀਤਾ। ਉਹ ਮੁਸਲਮਾਨ ਉਠ ਕੇ ਬੈਠ ਗਿਆ ਅਤੇ ਕਹਿਣ ਲਗਾ ਕਿ ਮੈਂ 75 ਪ੍ਰਤੀਸ਼ਤ ਠੀਕ ਹੋ ਗਿਆ ਹਾਂ। ਉਹ ਕੁਝ ਪੈਸੇ ਦੇਣਾ ਚਾਹੇ ਪਰ ਹਰਵਿੰਦਰ ਸਿੰਘ ਜੀ ਨਾ ਲੈਣ। ਅਖੀਰ ਉਸ ਨੇ 30 ਰੁਪਏ ਦੇ ਕੇ ਕਿਹਾ ਕਿ ਜਿਨ੍ਹਾਂ ਗੁਰੂ ਜੀ ਦੀ ਕਿਰਪਾ ਨਾਲ ਮੈਂ ਠੀਕ ਹੋਇਆ ਹਾਂ ਇਹ ਪੈਸੇ ਉਹਨਾਂ ਦੀ ਭੇਟਾ ਕਰ ਦਿਆ ਜੇ। ਉਹ ਦਸਦੇ ਹਨ ਕਿ ਉਹ ਭੁਲ ਗਏ ਅਤੇ ਉਹ ਪੈਸੇ ਖਰਚ ਕਰ ਦਿਤੇ। ਇਸ ਨਾਲ ਉਹਨਾਂ ਦੀ ਕਮਰ ਪੀੜ ਹੋਣ ਲਗ ਪਈ। ਸੱਚੇ ਪਾਤਸ਼ਾਹ ਦੀ ਕਿਰਪਾ ਨਾਲ ਉਹਨਾਂ ਨੂੰ ਸਮਝ ਆ ਗਈ ਕਿ ਇਹ ਪੀੜ ਤਾਂ ਹੋਈ ਹੈ ਕਿ ਮੈਂ ਉਹ ਭੇਟਾ ਕਰਨ ਵਾਲੇ ਪੈਸੇ ਆਪੇ ਖਰਚ ਕਰ ਦਿਤੇ ਹਨ। ਉਹਨਾਂ ਨੇ ਭੁਲ ਬਖ਼ਸ਼ਾਈ ਅਤੇ ਉਹਨਾਂ ਦੀ ਕਮਰ ਦਰਦ ਵੀ ਠੀਕ ਹੋ ਗਈ। ਉਹਨਾਂ ਨੇ ਇਹ ਸਾਖੀ ਮੈਨੂੰ ਅਕਤੂਬਰ ਵਿਚ ਸੁਣਾਈ ਅਤੇ ਕਹਿਣ ਲਗੇ ਕਿ ਅਜੇ ਮੈਂ ਉਹ ਪੈਸੇ ਮੱਥਾ ਟੇਕਨੇ ਹਨ। ਉਹਨਾਂ ਦਿਨਾਂ ਵਿਚ ਉਹ ਅੱਸੂ ਦੇ ਮੇਲੇ ਤੇ ਭੈਣੀ ਸਾਹਿਬ ਆਏ ਹੋਏ ਸਨ।

ਧੰਨ ਧੰਨ ਧੰਨ ਹਨ ਕੁਲ ਲੁਕਾਈ ਦੇ ਸਾਂਝੇ ਅਕਾਲ ਪੁਰਖ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ। ਸਾਡੀ ਉਹਨਾਂ ਦੇ ਚਰਨਾਂ ਤੇ ਅਨੇਕਾਂ ਵਾਰ ਡੰਡਉਤ ਬੰਦਨਾ ਹੈ।



| ਨਾਮ | ਪੰਨਾ ਨੰ: | ਨਾਮ | ਪੰਨਾ ਨੰ: |
|---|---|---|---|

# ਪੂਰਬ ਕਰਮ ਅੰਕੁਰ ਅਬ ਪ੍ਰਗਟੇ
# ਭੇਟਿਓ ਪੁਰਖੁ ਰਸਿਕ ਬੈਰਾਗੀ

ਜਦੋਂ ਕਿਸੇ ਜੀਵ ਦੇ ਪਿਛਲੇ ਚੰਗੇ ਕਰਮ ਅਗੇ ਆ ਜਾਂਦੇ ਹਨ ਤਾਂ ਉਸਨੂੰ ਪੂਰਨ ਗੁਰੂ ਦੀ ਪ੍ਰਾਪਤੀ ਹੁੰਦੀ ਹੈ। ਸਾਡੇ ਅਤਿ ਉਤਮ ਕਰਮ ਹਨ ਸਾਨੂੰ ਅਕਾਲ ਪੁਰਖ ਦੇ ਸਰਗੁਣ ਸਰੂਪ ਸਤਿਗੁਰੂ ਜਗਜੀਤ ਸਿੰਘ ਜੀ ਦੀ ਗੁਰੂ ਰੂਪ ਵਿੱਚ ਪ੍ਰਾਪਤੀ ਹੋਈ ਹੈ। ਜਿਸ ਮਨੁੱਖ ਉਤੇ ਕਿਰਪਾ ਹੋਵੇ ਉਸ ਨੂੰ ਅਕਾਲ ਪੁਰਖ ਆਪ ਹੀ ਕਿਰਪਾ ਕਰਕੇ ਆਪਣੇ ਚਰਨਾਂ ਨਾਲ ਲਗਾ ਲੈਂਦਾ ਹੈ। ਕਦੀ ਸਤਿਗੁਰੂ ਰਾਮ ਸਿੰਘ ਜੀ ਦੇ ਰੂਪ ਵਿੱਚ ਅਤੇ ਕਦੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਰੂਪ ਵਿੱਚ ਆਪਣੇ ਨਾਲੋਂ ਵਿਛੜੀਆਂ ਰੂਹਾਂ ਨੂੰ ਆਪਣੇ ਨਾਲ ਮੇਲ ਲੈਂਦਾ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਪਿੰਡ ਘਸੀਟ ਪੁਰਾ ਜਿਲਾ ਅੰਮ੍ਰਿਤਸਰ ਦੇ ਰਹਿਣ ਵਾਲੇ ਬਾਬਾ ਬੁੱਢਾ ਸਿੰਘ ਜੀ ਨੂੰ ਆਪਣੀ ਪੈਲੀ ਵਿਚ ਤਕੜੀ ਫੜ ਕੇ ਕਣਕ ਦੇ ਬੋਹਲ ਨੂੰ ਤੋਲਦਿਆਂ ਇਕ ਵਾ ਵਰੋਲਾ ਦਿਸਿਆ। ਉਸ ਵਰੋਲੇ ਵਿੱਚੋਂ ਅਵਾਜ਼ ਆਈ "ਉਠ ਬੁਢਾ ਸਿੰਘ ਜੇ ਗੁਰੂ ਨੂੰ ਮਿਲਣਾ ਈ ਤੇ ਲੁਧਿਆਣੇ ਤੋਂ 10 ਕੋਹਾਂ ਦੀ ਦੂਰੀ ਤੇ ਭੈਣੀ ਹੈ। ਉਥੇ ਆ ਜਾ! ਮੇਰਾ ਨਾਂ ਰਾਮ ਸਿੰਘ ਹੈ।" ਬੁਢਾ ਸਿੰਘ ਜੀ ਨੇ ਤਕੜੀ ਉਥੇ ਹੀ ਛਡ ਦਿਤੀ ਅਤੇ ਉਸ ਵਾ-ਵਰੋਲੇ ਦੇ ਪਿਛੇ ਟੁਰ ਪਏ। ਉਹ ਵਾਵਰੋਲਾ ਪਿੰਡ ਹੀਰਾਂ ਦੇ ਕੋਲ ਪਹੁੰਚ ਕੇ ਅਲੋਪ ਹੋ ਗਿਆ। ਬਾਬਾ ਬੁਢਾ ਜੀ ਬੜੇ ਹੈਰਾਨ ਹੋਏ ਕਿ ਹੁਣ ਮੈਂ ਕਿੱਥੇ ਜਾਵਾਂ। ਜਿਥੇ ਮੈਂ ਪਹੁੰਚਿਆਂ ਹਾਂ ਇਹ ਕਿਹੜੀ ਜਗ੍ਹਾ ਹੈ। ਉਹਨਾਂ ਨੂੰ ਕਿਸੇ ਕੋਲੋਂ ਪੁਛਨ ਤੇ ਪਤਾ ਲਗਾ ਕਿ ਇਹ ਹੀਰਾਂ ਨਾਂ ਦਾ ਪਿੰਡ ਹੈ ਅਤੇ ਭੈਣੀ ਇਥੋਂ ਨੇੜੇ ਹੀ ਹੈ। ਉਹ ਟੁਰਦੇ ਟੁਰਦੇ ਭੈਣੀ ਸਾਹਿਬ ਪਹੁੰਚੇ ਤਾਂ ਅਗੋਂ ਹੀ ਉਹਨਾਂ ਨੂੰ ਅੰਤਰਜਾਮੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋ ਗਏ। ਪਰ ਉਹ ਪਛਾਨ ਨਾ ਸਕੇ। ਉਹਨਾਂ ਨੇ ਸਤਿਗੁਰੂ ਰਾਮ ਸਿੰਘ ਜੀ ਕੋਲੋਂ ਹੀ ਪੁਛਿਆ ਕਿ ਇਥੇ ਕੋਈ ਰਾਮ ਸਿੰਘ ਹੈ। ਸਤਿਗੁਰੂ ਜੀ ਨੇ ਉਹਨਾਂ ਨੂੰ ਦਸਿਆ ਕਿ ਹਾਂ ਇਥੇ ਰਾਮ ਸਿੰਘ ਹੈ। ਉਹਨਾਂ ਨੇ ਪਿੰਡ ਵਿਚ ਪਤਾ ਕੀਤਾ ਤਾਂ ਇਕ ਰਾਮ ਸਿੰਘ ਨਾਂ ਦੇ ਬੰਦੇ ਕੋਲ ਪਹੁੰਚੇ। ਉਹਨਾਂ ਨੇ ਉਸ ਰਾਮ ਸਿੰਘ ਕੋਲੋਂ ਪੁਛਿਆ ਕਿ ਇਥੇ ਕੋਈ ਹੋਰ ਰਾਮ ਸਿੰਘ ਵੀ ਹੈ। ਉਸਨੇ ਜੁਆਬ ਦਿਤਾ ਕਿ ਹਾਂ ਇਕ ਰਾਮ ਸਿੰਘ ਨਾਂ ਦਾ ਤਰਖਾਣ ਹੈ। ਪਰ ਉਹ ਤੇ ਸਿਧਾ ਜਿਹਾ ਹੈ। ਤੈਨੂੰ ਉਹਦੇ ਨਾਲ ਕੀ ਕੰਮ ਹੈ। ਬੁਢਾ ਸਿੰਘ ਜੀ ਨੂੰ ਸਮਝ ਆ ਗਈ ਕਿ ਜਿਹੜੇ ਮੈਨੂੰ ਆਉਂਦਿਆਂ ਨੂੰ ਅਗੋਂ ਮਿਲੇ ਸਨ ਉਹ ਆਪ ਹੀ ਸਨ ਜਿਨ੍ਹਾਂ ਨੇ ਮੈਨੂੰ ਕਿਰਪਾ ਕਰਕੇ ਬੁਲਾਇਆ ਹੈ। ਉਹ ਲਭਦੇ ਲਭਦੇ ਲਾਟੋਂ ਦੀ ਢਕੀ ਵਿਚ ਇਕ ਛਪੜ ਹੈ, ਉਥੇ ਪਹੁੰਚੇ। ਸਤਿਗੁਰੂ ਰਾਮ ਸਿੰਘ ਜੀ ਉਥੇ ਬੈਠੇ ਸਨ। ਬੁਢਾ ਸਿੰਘ ਜੀ ਨੇ ਜਾ ਕੇ ਮੱਥਾ ਟੇਕਿਆ। ਸਤਿਗੁਰੂ ਰਾਮ ਸਿੰਘ ਜੀ ਨੇ ਬਚਨ ਕੀਤਾ। "ਆ

ਭਾਈ ਬਹਿ ਜਾ। ਤੈਨੂੰ ਕੁਛ ਵਖਾਈਏ।'' ਬੁਢਾ ਸਿੰਘ ਜੀ ਦੇ ਵੇਖਦਿਆਂ ਹੀ ਬਾਰਾਂ ਆਸਨ ਵਿਛ ਗਏ ਅਤੇ ਉਹਨਾਂ ਉੱਤੇ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਤਿਗੁਰੂ ਰਾਮ ਸਿੰਘ ਜੀ ਤਕ ਸਾਰੇ ਗੁਰੂ ਬਿਰਾਜਮਾਨ ਹੋ ਗਏ। ਬੁਢਾ ਸਿੰਘ ਜੀ ਵੈਰਾਗੀ ਹੋ ਗਏ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿਚ ਨਾਮ ਦਾਨ ਦੀ ਅਰਜ ਕੀਤੀ। ਸਤਿਗੁਰੂ ਰਾਮ ਸਿੰਘ ਜੀ ਨੇ ਕਿਰਪਾ ਕਰਕੇ ਉਹਨਾਂ ਨੂੰ ਭਜਨ ਦੇ ਦਿਤਾ। ਅਗੇ ਚਲਕੇ ਉਹ ਬੜੇ ਕਰਨੀ ਵਾਲੇ ਸਾਧੂ ਬਣੇ।

ਇਸੇ ਤਰ੍ਹਾਂ ਦੀ ਇਕ ਵਾਰਤਾ ਹਾਜਰਾ ਹਜੂਰ ਅਕਾਲ ਪੁਰਖ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਹੈ। ਸਾਡੀਆਂ ਨਜ਼ਰਾਂ ਨੂੰ ਬੀਮਾਰ ਦਿਸਣ ਵਾਲੇ ਸਤਿਗੁਰੂ ਜੀ ਕੀ ਕੁਛ ਕਰਦੇ ਹਨ, ਕੋਈ ਨਹੀਂ ਜਾਣਦਾ। ਉਹਨਾਂ ਦੀ ਗਤੀ ਨੂੰ ਤੇ ਅਜ ਤਕ ਬੇਦ ਕਤੇਬ ਵੀ ਨਹੀਂ ਜਾਣ ਸਕੇ।

ਪੰਜਾਬ ਤੋਂ ਬੜੀ ਦੂਰ ਇਕ ਸਟੇਟ ਹੈ ਝਾਰਖੰਡ। ਉਥੋਂ ਦੇ ਇਕ ਫੌਜੀ ਸੁਰਜੀਤ ਸਿੰਘ ਜੀ ਪਨੇਸਰ ਦਸਦੇ ਹਨ ਕਿ ਲਗਭਗ ਅਪ੍ਰੈਲ ਜਾਂ ਮਈ 2009 ਨੂੰ ਉਹਨਾਂ ਨੂੰ ਸੁਫਨੇ ਵਿਚ ਚਿੱਟੇ ਬਸਤਰਾਂ ਵਿਚ ਇਕ ਨੂਰਾਨੀ ਮੂਰਤੀ ਦੇ ਦਰਸ਼ਨ ਹੋਏ। ਉਹਨਾਂ ਨੂੰ ਇਹ ਸਮਝ ਨਾ ਆਈ ਕਿ ਇਹ ਕੌਣ ਹਨ? ਉਸ ਨੂਰਾਨੀ ਮੂਰਤੀ ਨੇ ਉਹਨਾਂ ਨੂੰ ਪੁਛਿਆ ਕਿ ਤੂੰ ਮੈਨੂੰ ਪਛਾਨਿਆਂ ਹੈ। ਸੁਰਜੀਤ ਸਿੰਘ ਜੀ ਹੈਰਾਨ ਹੋ ਕੇ ਵੇਖਣ ਲਗ ਪਏ ਅਤੇ ਉਹ ਮੂਰਤੀ ਅਲੋਪ ਹੋ ਗਈ। ਉਹਨਾਂ ਨੂੰ ਸਮਝ ਨਾ ਆਈ ਕਿ ਇਹ ਕੀ ਕੌਤਕ ਹੋਇਆ ਹੈ। ਇਸ ਤੋਂ ਕੋਈ 4-5 ਦਿਨਾਂ ਬਾਅਦ ਹੀ ਉਹਨਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਫੋਟੋ ਦੇ ਦਰਸ਼ਨ ਹੋਏ। ਉਸ ਫੋਟੋ ਦੇ ਥਲੇ ਲਿਖਿਆ ਸੀ, ''ਸਤਿਗੁਰੂ ਜਗਜੀਤ ਸਿੰਘ ਜੀ''। ਉਹਨਾਂ ਨੂੰ ਪਤਾ ਲਗ ਗਿਆ ਕਿ ਕੁਛ ਦਿਨ ਪਹਿਲਾਂ ਮੈਨੂੰ ਦਰਸ਼ਨ ਦੇਣ ਵਾਲੇ ਇਹ ਹੀ ਸਤਿਗੁਰੂ ਜਗਜੀਤ ਸਿੰਘ ਜੀ ਹੀ ਸਨ। ਪਰ ਉਹਨਾਂ ਨੂੰ ਇਹ ਨਹੀਂ ਸੀ ਪਤਾ ਕਿ ਇਹ ਸਤਿਗੁਰੂ ਜਗਜੀਤ ਸਿੰਘ ਜੀ ਕੌਣ ਹਨ ਅਤੇ ਕਿਥੇ ਰਹਿੰਦੇ ਹਨ। ਉਹਨਾਂ ਨੇ ਅਗਲੇ ਦਿਨ ਆਪਣੀ ਡਿਊਟੀ ਤੇ ਪਹੁੰਚ ਕੇ ਗੁਰਦੁਆਰੇ ਦੇ ਲਾਂਗਰੀ ਨੂੰ ਪੁਛਿਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਕੌਣ ਹਨ। ਮੈਨੂੰ ਸੁਫਨੇ ਵਿਚ ਇਸ ਤਰ੍ਹਾਂ ਦਰਸ਼ਨ ਹੋਏ ਹਨ। ਉਹਨਾਂ ਨੇ ਚਿਟੇ ਕਪੜੇ ਪਾਏ ਹੋਏ ਸਨ। ਉਹ ਲਾਂਗਰੀ ਕਹਿਣ ਲਗਾ ਕਿ ਤੁਸੀਂ ਉਹਨਾਂ ਚਿੱਟੇ ਕਪੜਿਆਂ ਵਾਲਿਆਂ ਦੀ ਪੂਜਾ ਕਰੋ। ਇਸ ਤੋਂ ਕੁਝ ਸਮੇਂ ਬਾਅਦ ਉਹਨਾਂ ਨੂੰ ਸੁਫਨੇ ਵਿਚ ਉਹ ਲਾਂਗਰੀ ਹੀ ਦਿਸਿਆ ਅਤੇ ਉਸਨੇ ਉਹਨਾਂ ਨੂੰ ਦੱਸਿਆ ਕਿ ਪੰਜਾਬ ਵਿੱਚ ਇਕ ਭੈਣੀ ਸਾਹਿਬ ਹੈ। ਉਥੇ ਸਤਿਗੁਰੂ ਜਗਜੀਤ ਸਿੰਘ ਜੀ ਰਹਿੰਦੇ ਹਨ। ਸੁਰਜੀਤ ਸਿੰਘ ਜੀ ਦੇ ਮਨ ਵਿਚ ਸਤਿਗੁਰੂ ਜੀ ਦੇ ਦਰਸ਼ਨਾਂ ਦੀ ਤਾਂਘ ਪੈਦਾ ਹੋ ਗਈ। ਉਹ ਖੰਨੇ ਦੇ ਰਹਿਣ ਵਾਲੇ ਸਨ। ਅਗਸਤ 2009 ਵਿਚ ਉਹ ਖੰਨੇ ਆਏ ਅਤੇ ਪਤਾ ਕਰਕੇ ਭੈਣੀ ਸਾਹਿਬ ਦਰਸ਼ਨ ਕਰਨ ਲਈ ਪਹੁੰਚੇ। ਪਰ ਉਦੋਂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਅਪੋਲੋ ਹਸਪਤਾਲ ਵਿੱਚ ਸਨ। ਸੁਰਜੀਤ

ਸਿੰਘ ਨੂੰ ਦਰਸ਼ਨ ਨਾ ਹੋ ਸਕੇ।

ਬਾਹਰੋਂ ਆਈ ਸੰਗਤ ਨੂੰ ਭੈਣੀ ਸਾਹਿਬ ਦੇ ਦਰਸ਼ਨ ਕਰਾਉਣ ਵਾਲੇ ਸੰਤ ਸਾਹਬ ਸਿੰਘ ਜੀ ਉਹਨਾਂ ਨੂੰ ਮਿਲੇ ਅਤੇ ਉਹਨਾਂ ਨੂੰ ਦਸਿਆ ਕਿ ਤੁਸੀਂ ਜਦੋਂ ਫਿਰ ਆਓਗੇ ਤਾਂ ਤੁਹਾਨੂੰ ਦਰਸ਼ਨ ਕਰਾ ਦਿਆਂਗਾ। ਇਕ ਮਹੀਨੇ ਬਾਅਦ ਉਹ ਫਿਰ ਭੈਣੀ ਸਾਹਿਬ ਆਏ ਅਤੇ ਸਾਹਬ ਸਿੰਘ ਜੀ ਨੇ ਉਹਨਾਂ ਨੂੰ ਸੱਚੇ ਪਾਤਸ਼ਾਹ ਜੀ ਦੀ ਕੋਠੀ ਲਿਜਾ ਕੇ ਦਰਸ਼ਨ ਕਰਾਏ। ਸੁਰਜੀਤ ਸਿੰਘ ਜੀ ਦਰਸ਼ਨ ਕਰਕੇ ਬੜੇ ਖੁਸ਼ ਹੋਏ। ਉਹਨਾਂ ਨੂੰ ਪੱਕਾ ਵਿਸ਼ਵਾਸ ਹੋ ਗਿਆ ਕਿ ਮੈਨੂੰ ਸੁਫਨੇ ਵਿੱਚ ਦਰਸ਼ਨ ਦੇਣ ਵਾਲੇ ਇਹ ਹੀ ਸਨ। ਇਹਨਾਂ ਨੇ ਹੀ ਮੇਰੇ ਉਤੇ ਕਿਰਪਾ ਕਰਕੇ ਮੈਨੂੰ ਇਥੇ ਬੁਲਾਇਆ ਹੈ। ਸਾਹਬ ਸਿੰਘ ਜੀ ਨੇ ਉਹਨਾਂ ਨੂੰ ਅਤੇ ਉਹਨਾਂ ਦੇ ਸਾਰੇ ਪਰਿਵਾਰ ਨੂੰ ਭਜਨ ਦੇ ਦਿਤਾ ਅਤੇ ਨਾਲ ਹੀ ਇਹ ਆਖਿਆ ਕਿ ਤੁਹਾਡੇ ਘਰ ਉਤੇ ਹੁਣ ਸਤਿਗੁਰੂ ਜੀ ਦਾ ਪਹਿਰਾ ਹੋ ਗਿਆ ਹੈ। ਹੁਣ ਤੁਸੀਂ ਮਾਸ, ਸ਼ਰਾਬ ਕੁਛ ਨਹੀਂ ਖਾਣਾ ਪੀਣਾ। ਉਹ ਕਹਿਣ ਲਗੇ ਕਿ ਮੈਨੂੰ ਮਨਜੂਰ ਹੈ। ਮੈਂ ਮਾਸ ਸ਼ਰਾਬ ਸਭ ਕੁਛ ਛਡ ਦਿਆਂਗਾ। ਹਰਪਾਲ ਸਿੰਘ ਜੀ ਸੇਵਕ ਨੇ ਸੁਰਜੀਤ ਸਿੰਘ ਜੀ ਨੂੰ ਕੁਛ ਇਤਿਹਾਸਕ ਪੁਸਤਕਾਂ ਅਤੇ 2 ਸੀ. ਡੀ. ਵੀ ਦਿੱਤੀਆਂ। ਕੁਝ ਸਮੇਂ ਬਾਅਦ ਝਾਰਖੰਡ ਤੋਂ ਸੰਤ ਸਾਹਬ ਸਿੰਘ ਜੀ ਨੂੰ ਉਹਨਾਂ ਦਾ ਫੋਨ ਆਇਆ ਕਿ ਮੈਂ ਜਦੋਂ ਤੋਂ ਭੈਣੀ ਸਾਹਿਬ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਆਇਆ ਹਾਂ ਮੇਰੇ ਪਰਿਵਾਰ ਵਾਲੇ ਜਿਹੜੇ ਮੇਰੇ ਨਾਲ ਨਰਾਜ਼ ਸਨ ਉਹ ਹੁਣ ਠੀਕ ਹੋ ਗਏ ਹਨ ਨਾਲੇ ਹੁਣ ਮੇਰੀ ਡਿਊਟੀ ਵਡੇ ਅਫਸਰ ਨਾਲ ਹੋ ਗਈ ਹੈ। ਹੁਣ ਮੈਨੂੰ ਕੋਈ ਫਿਕਰ ਨਹੀਂ ਰਿਹਾ। ਹੁਣ ਮੈਨੂੰ ਕਿਧਰੇ ਜਾਣਾ ਨਹੀਂ ਪੈਂਦਾ। ਮੇਰੇ ਉਤੇ ਸਤਿਗੁਰੂ ਜੀ ਦੀ ਬੜੀ ਕਿਰਪਾ ਹੋ ਗਈ ਹੈ। ਧੰਨ ਧੰਨ ਹਨ ਕੌਤਕਹਾਰ ਕਿਰਪਾ ਨਿਧਾਨ, ਵਿਛੜਿਆਂ ਨੂੰ ਮੇਲਨ ਵਾਲੇ, ਘਟ ਘਟ ਵਾਸੀ ਸਤਿਗੁਰੂ ਜਗਜੀਤ ਸਿੰਘ ਜੀ। ਆਓ ਉਹਨਾਂ ਦੇ ਪਵਿਤ੍ਰ ਚਰਨਾਂ ਤੇ ਸੀਸ ਝੁਕਾ ਲਈਏ।

ਨੋਟ : ਅੱਜ 6 ਫਰਵਰੀ 2011 ਨੂੰ ਝਾਰਖੰਡ ਤੋਂ ਸੁਰਜੀਤ ਸਿੰਘ ਜੀ ਪਨੇਸਰ ਦਾ ਟੈਲੀਫੂਨ ਆਇਆ ਹੈ। ਉਹ ਦਿਲੋਂ ਸਤਿਗੁਰੂ ਜੀ ਦਾ ਅਤਿ ਧੰਨਵਾਦ ਕਰ ਰਹੇ ਹਨ ਕਿਉਂਕਿ ਉਹਨਾਂ ਦੀ ਹੋਰ ਪ੍ਰਮੋਸ਼ਨ ਹੋ ਗਈ ਹੈ। ਹੁਣ ਅਗੇ ਨਾਲੋਂ ਬੜੀ ਸੁਰਖਿਅਤ ਜਗ੍ਹਾ ਤੇ ਉਹਨਾਂ ਦੀ ਡਿਊਟੀ ਲਗ ਗਈ ਹੈ। ਹੁਣ ਉਹਨਾਂ ਦੀ ਤਨਖਾਹ ਵੀ ਵਧ ਜਾਵੇਗੀ। ਬਿਅੰਤ ਪਾਤਸ਼ਾਹ ਜੀ ਦੇ ਬਿਅੰਤ ਹੀ ਕੌਤਕ ਹਨ। ਪਤਾ ਨਹੀਂ ਉਹ ਕਿਸ ਵੇਲੇ ਕਿਹਦੇ ਉਤੇ ਤੁੱਠ ਪੈਣ। "ਬਾਹ ਪਕਰਿ ਕਢਿ ਲੀਨੇ ਅਪੁਨੇ ਗ੍ਰਿਹਿ ਅੰਧ ਕੂਪ ਤੇ ਮਾਇਆ ਕਹੁ ਨਾਨਕ ਗੁਰਿ ਬੰਧਨ ਕਾਟੇ ਬਿਛੁਰਤ ਆਨਿ ਮਿਲਾਇਆ।" ਆਓ ਅਸੀਂ ਵੀ ਉਹਨਾਂ ਦੇ ਚਰਨਾਂ ਤੇ ਸੀਸ ਝੁਕਾ ਲਈਏ।



# ਘਟ ਘਟ ਵਾਸੀ ਸਰਬ ਨਿਵਾਸੀ ਨੇਰੈ ਹੀ ਤੇ ਨੇਰਾ

ਸਤਿਗੁਰੂ ਜਗਜੀਤ ਸਿੰਘ ਜੀ ਕੁਲ ਸ੍ਰਿਸ਼ਟੀ ਦੇ ਮਾਲਕ ਹਨ। ਉਹ ਕਿਧਰੇ ਵੀ ਪ੍ਰਗਟ ਹੋ ਕੇ ਕੁਛ ਵੀ ਕਰਨ ਦੇ ਸਮਰੱਥ ਹਨ। ਉਹਨਾਂ ਵਾਸਤੇ ਕੋਈ ਵੀ ਪਰਾਇਆ ਨਹੀਂ। ਪ੍ਰਤੱਖ ਰੂਪ ਵਿਚ ਉਹ ਇਸ ਸਮੇਂ ਸ੍ਰੀ ਭੈਣੀ ਸਾਹਿਬ ਵਿੱਚ ਬੀਮਾਰ ਦਿਸ ਰਹੇ ਹਨ। ਪਰ ਸੰਨ 2009 ਦੀ ਦੀਵਾਲੀ ਦੀ ਰਾਤ ਨੂੰ ਉਹਨਾਂ ਨੇ ਨੈਰੋਬੀ ਹਸਪਤਾਲ ਵਿੱਚ ਇਕ ਬੀਬੀ ਨੂੰ ਦਰਸ਼ਨ ਦੇ ਕੇ ਕਿਸ ਤਰ੍ਹਾਂ ਰਾਜੀ ਕੀਤਾ। ਇਕ ਵਾਰਤਾ ਪੜ੍ਹੋ:

ਨੈਰੋਬੀ ਰਹਿਣ ਵਾਲੇ ਬੀਬੀ ਕੁਲਦੀਪ ਕੌਰ ਜੀ ਦਸਦੇ ਹਨ ਕਿ ਨੈਰੋਬੀ ਉਹਨਾਂ ਦੇ ਗੁਆਂਢ ਵਿਚ ਇਕ ਹਿੰਦੂ ਪਰਿਵਾਰ ਰਹਿੰਦਾ ਹੈ। ਉਹ ਗੁਆਂਢਣ ਜਿਸਦਾ ਨਾਮ ਗੀਤਾ ਹੈ ਕਈ ਵਾਰੀ ਬੀਬੀ ਜੀ ਦੇ ਘਰ ਆਉਂਦੀ ਜਾਂਦੀ ਹੈ। ਉਥੇ ਉਹ ਕਈ ਵਾਰੀ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਗਲਾਂ ਸੁਣਦੀ ਹੈ। ਉਸਦੀ ਸੱਸ ਨੂੰ ਵੀ ਜਿਸਦਾ ਨਾਮ ਚੰਪਾ ਹੈ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਕੁਛ ਪਤਾ ਸੀ ਕਿ ਉਹ ਕੌਣ ਹਨ।

ਇਕ ਵਾਰੀ ਉਸ ਦੀ ਸੱਸ ਬੜੀ ਬੀਮਾਰ ਹੋ ਗਈ। ਉਸਦਾ ਗੁਰਦਾ ਖਰਾਬ ਹੋ ਗਿਆ ਅਤੇ ਹਸਪਤਾਲ ਆਈ. ਸੀ. ਯੂ. ਵਿਚ ਦਾਖਲ ਹੋ ਗਈ। ਡਾਕਟਰਾਂ ਨੇ 2 ਵਾਰੀ ਉਸਦਾ ਡਾਇਲੈਸਿਸ ਕੀਤਾ। ਉਥੇ 2 ਵਾਰੀ ਡਾਇਲੈਸਿਸ ਕਰਾਉਣ ਤੇ ਇੱਕ ਲੱਖ ਰੁਪਏ ਦਾ ਖਰਚ ਹੋ ਜਾਂਦਾ ਹੈ। ਇਕ ਰਾਤ ਉਸਦੀ ਨੂੰਹ ਨੇ ਉਸਦੇ ਕੋਲ ਸੌਣ ਵਾਸਤੇ ਰਹਿਣਾ ਸੀ। ਕੁਲਦੀਪ ਕੌਰ ਜੀ ਨੇ ਉਸ ਨੂੰ ਕਿਹਾ ਕਿ ਤੂੰ ਕਲ੍ਹੀ ਕਿਸ ਤਰ੍ਹਾਂ ਰਹੇਂਗੀ। ਸੋ ਉਹਨਾਂ ਨੇ ਆਪਣੀ ਬੇਟੀ ਜਸਵੀਰ ਨੂੰ ਉਹ ਦੇ ਨਾਲ ਭੇਜ ਦਿਤਾ। ਉਸਦੀ ਸੱਸ ਨੂੰ ਤਿੰਨ ਚਾਰ ਰਾਤਾਂ ਤੋਂ ਬੜਾ ਡਰ ਆ ਰਿਹਾ ਸੀ। ਉਹ ਬੋਲਣ ਲਗ ਪੈਂਦੀ ਸੀ ਕਿ ਮੈਨੂੰ ਮਾਰਦੇ ਨੇ। ਮੈਨੂੰ ਲੈ ਕੇ ਚਲੇ ਨੇ। ਉਸ ਰਾਤ ਜਸਵੀਰ ਉਸਦੇ ਕੋਲ ਜਾਕੇ ਕਹਿਣ ਲਗੀ ਕਿ ਆਂਟੀ ਤੁਸੀਂ ਕਿਉਂ ਡਰਦੇ ਹੋ। ਭਗਵਾਨ ਅਗੇ ਪ੍ਰਾਰਥਨਾ ਕਰੋ। ਉਸਦੇ ਇੰਨਾਂ ਕਹਿਣ ਨਾਲ ਹੀ ਉਹ ਸ਼ਾਂਤ ਹੋ ਗਈ। ਉਹ ਦੋਵੇਂ ਹੱਥ ਪਿਛੇ ਕਰਕੇ ਕਹਿਣ ਲਗੀ ਕਿ ਮੇਰੇ ਪਿਛੇ ਚਿੱਟੇ ਕਪੜਿਆਂ ਵਾਲੇ ਖਲੋਤੇ ਨੇ। ਉਹਨਾਂ ਦੇ ਹਥ ਵਿਚ ਬੰਦੂਕ ਹੈ। ਮੈਨੂੰ ਮਾਰਨ ਵਾਲਿਆਂ ਨੂੰ ਉਹਨਾਂ ਨੇ ਭਜਾ ਦਿਤਾ ਹੈ। ਉਸ ਤੋਂ ਬਾਅਦ ਉਹ ਬਿਲਕੁਲ ਠੀਕ ਹੋ ਗਈ ਅਤੇ ਅਗਲੇ ਹੀ ਦਿਨ ਉਸਨੂੰ ਹਸਪਤਾਲ ਤੋਂ ਛੁੱਟੀ ਮਿਲ ਗਈ। ਪਰ ਹੈਰਾਨੀ ਵਾਲੀ ਗਲ ਹੈ ਕਿ ਉਹ ਬਿਲਕੁਲ ਹੀ ਠੀਕ ਹੋ ਗਈ ਅਤੇ ਡਾਇਲੈਸਿਸ ਕਰਾਉਣ ਦੀ ਵੀ ਲੋੜ ਹੀ ਨਾ ਪਈ। ਉਹ ਸਾਲ ਭਰ ਬਿਲਕੁਲ ਤੰਦਰੁਸਤ ਰਹੀ ਅਤੇ ਇਕ ਆਮ ਮਨੁੱਖ ਦੀ ਤਰ੍ਹਾਂ ਖਾਂਦੀ ਪੀਂਦੀ ਰਹੀ।

ਉਹਦੇ ਕੋਲੋਂ ਸੁਣ ਕੇ ਕਿ ਚਿੱਟੇ ਕਪੜਿਆਂ ਵਾਲਿਆਂ ਨੇ ਮਾਰਨ ਵਾਲਿਆਂ ਨੂੰ ਭਜਾ ਦਿਤਾ ਹੈ, ਕੁਲਦੀਪ ਕੌਰ ਜੀ ਨੇ ਸੋਚਿਆ ਕਿ ਕੀ ਪਤਾ ਉਹਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ

ਦਰਸ਼ਨ ਹੋਏ ਹੋਣ। ਛੁੱਟੀ ਹੋਣ ਤੋਂ ਕੋਈ 15 ਕੁ ਦਿਨਾਂ ਬਾਅਦ ਉਹ ਬੀਬੀ ਜੀ ਦੇ ਘਰ ਤਿੰਨ ਮੰਜਲਾਂ ਚੜ੍ਹ ਕੇ ਪਹੁੰਚੀ। ਜਿਹੜੀ ਕਿ ਪਹਿਲਾਂ ਬੀਮਾਰ ਹੋਣ ਕਰਕੇ ਇਕ ਮੰਜਲ ਵੀ ਨਹੀਂ ਸੀ ਚੜ੍ਹ ਸਕਦੀ। ਉਹਨਾਂ ਦੇ ਘਰ ਉਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਫੋਟੋ ਦੇ ਦਰਸ਼ਨ ਕਰਕੇ ਕਹਿਣ ਲਗੀ ਕਿ ਇਹ ਹੀ ਸਨ ਜਿਨ੍ਹਾਂ ਨੇ ਮੈਨੂੰ ਮਾਰਨ ਵਾਲਿਆਂ ਨੂੰ ਭਜਾ ਦਿਤਾ ਸੀ। ਉਸ ਦਇਆ ਦੇ ਸਾਗਰ ਭਗਵਾਨ ਦੇ ਅਵਤਾਰ ਸਤਿਗੁਰੂ ਦਾ ਕੁਛ ਪਤਾ ਨਹੀਂ ਕਿਸਦੇ ਉਤੇ ਤੁੱਠ ਪੈਂਦਾ ਹੈ। ਜੰਗਲਾਂ ਵਿਚ, ਪਹਾੜਾਂ ਵਿਚ, ਦੇਸਾਂ ਪ੍ਰਦੇਸ਼ਾਂ ਵਿਚ, ਬੰਦ ਕੋਠਰੀਆਂ ਵਿਚ, ਹਸਪਤਾਲਾਂ ਵਿੱਚ, ਬਾਗ ਬਗੀਚਿਆਂ ਵਿਚ ਜਿਥੇ ਮਰਜੀ ਪ੍ਰਗਟ ਹੋ ਕੇ ਦਰਸ਼ਨ ਦੇ ਦਿੰਦਾ ਹੈ। ਧੰਨ ਧੰਨ ਹੈ ਉਹ ਕੌਤਕਹਾਰ ਸਤਿਗੁਰੂ। ਸਾਡੀ ਉਸਦੇ ਚਰਨਾਂ ਤੇ ਕੋਟੀ ਕੋਟੀ ਨਮਸਕਾਰ ਹੈ।



## ਜਲਿ ਥਲਿ ਮਹਿਅਲਿ ਪੂਰਿਆ ਸੁਆਮੀ ਸਿਰਜਨਹਾਰੁ।। ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ।।

ਸਾਧ ਸੰਗਤ ਜੀ ਜਲ ਥਲ ਧਰਤੀ ਅਕਾਸ਼ ਅਤੇ ਚਾਰੇ ਦਿਸ਼ਾਵਾਂ ਵਿਚ ਪੂਰਨ ਸੁਆਮੀ ਸਿਰਜਨਹਾਰ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਧੰਨ ਆਖਦੇ ਹੋਏ ਉਹਨਾਂ ਦੀ ਇਕ ਅਲੌਕਿਕ ਵਾਰਤਾ ਪੜ੍ਹੋ ਅਤੇ ਆਪਣੇ ਮਨ ਵਿਚ ਇਸ ਗਲ ਦਾ ਜੁਆਬ ਲਭੋ ਕਿ ਇਸ ਸਮੇਂ ਬੀਮਾਰ ਦਿਸਨ ਵਾਲੇ ਸਤਿਗੁਰੂ ਜੀ ਕੀ ਸੱਚ ਮੁੱਚ ਬੀਮਾਰ ਹਨ:

ਇਹ ਵਾਰਤਾ 10 ਦਿਸੰਬਰ 2010 ਦੀ 38 ਸੈਕਟਰ ਚੰਡੀਗੜ੍ਹ ਦੀ ਹੈ। ਮੋਹਾਲੀ ਰਹਿਣ ਵਾਲੀ ਬੀਬੀ ਜਗਜੀਤ ਕੌਰ ਕਾਰ ਚਲਾ ਰਹੀ ਸੀ। ਕਾਰ ਵਿਚ ਉਸਦੀ ਸਹੇਲੀ ਰੀਸ਼ੂ ਵੀ ਬੈਠੀ ਸੀ। ਰੀਸ਼ੂ ਨੇ ਕੁਝ ਦਿਨ ਪਹਿਲੇ ਜਗਜੀਤ ਕੌਰ ਦੇ ਨਾਲ ਭੈਣੀ ਸਾਹਿਬ ਆ ਕੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਸਨ ਅਤੇ ਭਜਨ ਵੀ ਲਿਆ ਸੀ। ਉਸਨੇ ਮਾਲਾ ਅਤੇ ਸਤਿਗੁਰੂ ਜੀ ਦੀ ਫੋਟੋ ਵੀ ਲਈ ਸੀ। ਉਸਨੂੰ ਇੰਨੀ ਸ਼ਰਧਾ ਪੈਦਾ ਹੋ ਗਈ ਕਿ ਉਸਨੇ ਆਪਣੇ ਘਰ ਬਣਾਏ ਹੋਏ ਮੰਦਰ ਵਿੱਚ ਸਤਿਗੁਰੂ ਜੀ ਦੀ ਫੋਟੋ ਰਖ ਲਈ ਅਤੇ ਭਜਨ ਵੀ ਕਰਨ ਲਗ ਪਈ।

ਜਿਸ ਦਿਨ ਦੀ ਇਹ ਘਟਨਾ ਹੈ ਉਸ ਦਿਨ ਜਦੋਂ ਉਹ ਦੋਵੇਂ ਜਨੀਆਂ ਕਾਰ ਵਿੱਚ ਬੈਠੀਆਂ ਸਨ ਤਾਂ ਰਸਤੇ ਵਿਚ ਇਕ ਮੋੜ ਆਇਆ ਪਰ ਐਨ ਉਸੇ ਵੇਲੇ ਕਾਰ ਦਾ ਸਟੇਰਿੰਗ ਜਾਮ ਹੋ ਗਿਆ ਅਤੇ ਕਾਰ ਮੋੜ ਮੁੜਨ ਦੀ ਥਾਂ ਉਥੇ ਨੇੜੇ ਹੀ ਪਏ ਹੋਏ ਮਿੱਟੀ ਦੇ ਇਕ ਢੇਰ ਦੇ ਉਤੇ ਚੜ੍ਹਕੇ ਦੂਸਰੇ ਪਾਸੇ ਹਵਾ ਵਿਚ ਉਛਲ ਕੇ ਥਲੇ ਡਿਗ ਪਈ। ਕਾਰ ਦੇ ਹਵਾ ਵਿਚ ਉਛਲਣ

ਨਾਲ ਦੋਵੇਂ ਜਨੀਆਂ ਇੰਨਾਂ ਡਰ ਗਈਆਂ ਕਿ ਉਹਨਾਂ ਨੂੰ ਸਾਹਮਣੇ ਮੌਤ ਦਿਸ ਪਈ। ਜਗਜੀਤ ਕੌਰ ਨੇ ਉਚੀ ਸਾਰੀ ਧੰਨ ਸਤਿਗੁਰੂ ਜਗਜੀਤ ਸਿੰਘ ਜੀ ਬੋਲਿਆ। ਰੀਸ਼ੂ ਨੇ ਧੰਨ ਸਤਿਗੁਰੂ ਜੀ ਬੋਲਿਆ। ਉਹ ਕਣ ਕਣ ਵਿਚ ਪਰੀਪੂਰਨ ਸਤਿਗੁਰੂ ਜੀ ਨੇ ਉਸੇ ਛਿਨ ਪ੍ਰਤੱਖ ਦਰਸ਼ਨ ਦੇ ਕੇ ਆਪਣੇ ਪਾਵਨ ਪਵਿਤ੍ਰ ਹਥ ਨਾਲ ਡਿੰਗੀ ਹੋਈ ਕਾਰ ਨੂੰ ਸਿਧਾ ਕਰ ਦਿਤਾ ਅਤੇ ਅਲੋਪ ਹੋ ਗਏ। ਦੋਹਾਂ ਜਨੀਆਂ ਨੂੰ ਇਕ ਝਰੀਟ ਤੱਕ ਵੀ ਨਾ ਆਈ। ਉਥੇ ਭੀੜ ਇੱਕਠੀ ਹੋ ਗਈ। ਪੁਲਿਸ ਵੀ ਆ ਗਈ। ਲੋਕ ਹੈਰਾਨ ਹੋ ਰਹੇ ਸਨ ਕਿ ਡਿੰਗੀ ਹੋਈ ਕਾਰ ਆਪਣੇ ਆਪ ਕਿਸ ਤਰ੍ਹਾਂ ਸਿੱਧੀ ਹੋ ਗਈ ਹੈ। ਜਗਜੀਤ ਕੌਰ ਨੇ ਕਿਸੇ ਜਾਨਣ ਵਾਲੇ ਨੂੰ ਫੋਨ ਕਰਕੇ ਬੁਲਾਇਆ ਅਤੇ ਉਸਨੇ ਫੋਨ ਕਰਕੇ ਕਰੇਨ ਮੰਗਵਾ ਕੇ ਕਾਰ ਬਾਹਰ ਕਢਵਾਈ। ਰੀਸ਼ੂ ਆਪਣੇ ਘਰ ਚਲੀ ਗਈ।

ਦੂਸਰੇ ਦਿਨ ਰੀਸ਼ੂ ਨੇ ਜਗਜੀਤ ਕੌਰ ਨੂੰ ਫੋਨ ਕਰਕੇ ਪੁਛਿਆ ਕਿ ਤੁਹਾਨੂੰ ਪਤਾ ਹੈ ਕਿ ਸਾਡੀ ਕਾਰ ਕਿਸ ਤਰ੍ਹਾਂ ਸਿਧੀ ਹੋਈ ਸੀ। ਜਗਜੀਤ ਕੌਰ ਨੇ ਜੁਆਬ ਦਿਤਾ ਕਿ ਪਹਿਲਾਂ ਤੂੰ ਦਸ ਕਿ ਅਸੀਂ ਕਿਸ ਤਰ੍ਹਾਂ ਬਚ ਗਏ ਹਾਂ। ਉਹ ਕਹਿਣ ਲਗੀ ਕਿ ਜਿਸ ਵੇਲੇ ਸਾਡੀ ਕਾਰ ਡਿਗ ਰਹੀ ਸੀ ਉਸ ਵਕਤ ਕਾਰ ਵਿਚ ਪਈ ਸਤਿਗੁਰੂ ਜਗਜੀਤ ਸਿੰਘ ਜੀ ਦੀ ਫੋਟੋ ਵਿਚੋਂ ਮੈਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਤੱਖ ਦਰਸ਼ਨ ਹੋ ਗਏ ਸਨ। ਉਹਨਾਂ ਨੇ ਹੀ ਸਾਨੂੰ ਬਚਾਇਆ ਹੈ। ਜਗਜੀਤ ਕੌਰ ਨੇ ਜੁਆਬ ਦਿਤਾ ਕਿ ਮੈਨੂੰ ਵੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਤੱਖ ਦਰਸ਼ਨ ਹੋ ਗਏ ਸਨ। ਉਹਨਾਂ ਨੇ ਡਿੰਗੀ ਹੋਈ ਕਾਰ ਨੂੰ ਹਥ ਨਾਲ ਚੁਕ ਕੇ ਸਿਧੀ ਕਰ ਦਿਤਾ ਸੀ। ਉਹਨਾਂ ਨੇ ਹੀ ਸਾਨੂੰ ਬਚਾਇਆ ਹੈ।

ਸਾਧ ਸੰਗਤ ਜੀ ਸਤਿਗੁਰੂ ਜਗਜੀਤ ਸਿੰਘ ਜੀ ਅੱਖ ਦੇ ਫੋਰ ਵਿਚ ਕਿਥੋਂ ਆ ਜਾਂਦੇ ਹਨ ? ਅਸਲੀਅਤ ਤਾਂ ਇਹ ਹੈ ਕਿ ਉਹ ਕਿਧਰੋਂ ਆਉਂਦੇ ਨਹੀਂ ਸਗੋਂ ਉਹ ਤਾਂ ਕਣ ਕਣ ਵਿਚ ਰਮੇ ਹੋਏ ਅਕਾਲ ਪੁਰਖ ਦਾ ਸਰਗੁਣ ਸਰੂਪ ਹੀ ਹਨ। ਉਹਨਾਂ ਨੂੰ ਮਨੁੱਖ ਸਮਝਣਾ ਬੜੀ ਵਡੀ ਭੁਲ ਹੈ। ਉਹ ਕਿਧਰੇ ਵੀ ਯਾਦ ਕਰਨ ਨਾਲ ਪ੍ਰਤੱਖ ਰੂਪ ਵਿਚ ਦਰਸ਼ਨ ਦੇ ਕੇ ਆਪਣੇ ਪਿਆਰਿਆਂ ਦੀ ਰਖਿਆ ਕਰਦੇ ਹਨ। ਆਓ ਉਹਨਾਂ ਨੂੰ ਧੰਨ ਧੰਨ ਕਹਿੰਦਿਆਂ ਉਹਨਾਂ ਦੇ ਦਰ ਤੇ ਸੀਸ ਝੁਕਾ ਲਈਏ।



# ਓਥੈ ਹਥੁ ਨ ਅਪੜੈ ਕੂਕ ਨ ਸੁਣੀਐ ਪੁਕਾਰ
# ਓਥੈ ਸਤਿਗੁਰੁ ਬੇਲੀ ਹੋਵੈ ਕਢਿ ਲਏ ਅੰਤੀ ਵਾਰ

ਸਾਡਾ ਸਤਿਗੁਰੂ ਬੇਲੀ ਇਹੋ ਜਿਹਾ ਹੈ ਜਿਹੜਾ ਜੰਗਲਾਂ ਪਹਾੜਾਂ ਵਿਚ, ਬੰਦ ਕੋਠਰੀਆਂ ਵਿਚ ਹਸਪਤਾਲਾਂ ਵਿਚ ਦੇਸ਼ ਵਿਚ ਹੀ ਨਹੀਂ ਵਿਦੇਸ਼ਾਂ ਵਿਚ ਵੀ ਜਿਥੇ ਮਰਜੀ ਪ੍ਰਤੱਖ ਦਰਸ਼ਨ ਦੇ ਕੇ ਸਾਨੂੰ ਕਸ਼ਟਾਂ ਤੋਂ ਬਚਾ ਲੈਂਦਾ ਹੈ। ਇਸ ਲੋਕ ਵਿਚ ਹੀ ਨਹੀਂ ਪ੍ਰਲੋਕ ਵਿਚ ਵੀ ਸਾਡਾ ਸਹਾਈ ਹੁੰਦਾ ਹੈ। ਇਕ ਵਾਰਤਾ ਪੜ੍ਹੋ ਕਿਸ ਤਰ੍ਹਾਂ ਇਕ ਸਿੱਖ ਦੇ ਰੂਪ ਵਿਚ ਪ੍ਰਤੱਖ ਦਰਸ਼ਨ ਦੇ ਕੇ ਆਪਣੇ ਤੜਪ ਰਹੇ ਸਿੱਖ ਦੀ ਸਹਾਇਤਾ ਕੀਤੀ, ਲੁਟੇਰੇ ਆਪਣੇ ਵਲੋਂ ਜਿਸਨੂੰ ਮਾਰ ਕੇ ਜੰਗਲ ਵਿਚ ਸੁਟ ਗਏ ਸਨ।

ਇਹ ਸਾਖੀ 22 ਜੂਨ 1995 ਸੰਨ ਦੀ ਹੈ। ਦਿੱਲੀ ਰਹਿਣ ਵਾਲੇ, ਮੰਡੀ ਦੇ ਸੰਤ ਸੰਤੋਖ ਸਿੰਘ ਜੀ ਦੇ ਜਵਾਈ, ਦਲਜੀਤ ਸਿੰਘ ਜੀ ਸ਼ਾਮ ਦੇ 6 ਵਜੇ ਦਿੱਲੀ ਬਾਈਪਾਸ ਤੋਂ ਮੰਡੀ ਪਹੁੰਚਨ ਲਈ, ਟੈਕਸੀ ਲੈ ਕੇ ਚਲ ਪਏ। ਰਸਤੇ ਵਿਚ ਡਰਾਈਵਰ ਨੇ ਪੁਛਿਆ ਕਿ ਮੈਂ ਕੁਛ ਹੋਰ ਸਵਾਰੀਆਂ ਚੜ੍ਹਾਂ ਲਵਾਂ? ਦਲਜੀਤ ਸਿੰਘ ਜੀ ਨੇ ਜੁਆਬ ਦਿਤਾ ਕਿ ਚੜ੍ਹਾ ਲੈ। ਉਹਨਾਂ ਤਾਂ ਭਲਾ ਹੀ ਸੋਚਿਆ ਕਿ ਚਲੋ ਇਹਨੂੰ ਹੋਰ ਪੈਸੇ ਮਿਲ ਜਾਣਗੇ। ਉਹਨਾਂ ਨੂੰ ਕੀ ਪਤਾ ਸੀ ਕਿ ਇਹਦੇ ਮਨ ਵਿਚ ਖੋਟ ਹੈ। ਜਦੋਂ ਟੈਕਸੀ ਪਾਨੀਪਤ ਪਹੁੰਚੀ ਤਾਂ ਦੂਸਰੀਆਂ ਸਵਾਰੀਆਂ ਕਹਿਣ ਲਗੀਆਂ ਕਿ ਆਓ ਚਾਹ ਪੀ ਲਈਏ। ਪਰ ਉਹਨਾਂ ਨੇ ਨਾਂਹ ਕਰ ਦਿਤੀ। ਉਹ ਆਪ ਕਾਰ ਵਿਚ ਬੈਠੇ ਰਹੇ ਅਤੇ ਬਾਕੀ ਸਾਰੇ ਜਣੇ ਉਤਰ ਕੇ ਚਾਹ ਪੀਣ ਲਗ ਪਏ ਅਤੇ ਇਕ ਚਾਹ ਦਾ ਕੱਪ ਲਿਆ ਕੇ ਦਲਜੀਤ ਸਿੰਘ ਜੀ ਨੂੰ ਪੀਣ ਵਾਸਤੇ ਦਿਤਾ। ਉਹਨਾਂ ਨੇ ਉਹ ਚਾਹ ਪੀ ਲਈ। ਇਸ ਤੋਂ 10-15 ਮਿੰਟਾਂ ਬਾਅਦ ਉਹ ਬੇਹੋਸ਼ ਹੋ ਗਏ। ਉਹ ਬੰਦੇ ਉਹਨਾਂ ਦੀ ਪਾਈ ਹੋਈ ਸੋਨੇ ਦੀ ਚੇਨ, ਘੜੀ ਅਤੇ ਅਟੈਚੀ ਕੇਸ ਲੁਟ ਕੇ ਉਹਨਾਂ ਨੂੰ ਇਕ ਜੰਗਲ ਵਿਚ ਸੁਟ ਗਏ। ਉਹਨਾਂ ਦੇ ਪਾਏ ਹੋਏ ਕਪੜੇ ਵੀ ਲਾਹ ਲਏ। ਬਸ ਇਕ ਕਛਹਿਰਾ ਹੀ ਰਹਿਣ ਦਿਤਾ। ਜਦੋਂ ਉਹ ਕਾਫੀ ਦੇਰ ਤਕ ਮੰਡੀ ਨਾ ਪਹੁੰਚੇ ਤਾਂ ਮੰਡੀ ਵਾਲਿਆਂ ਨੂੰ ਫਿਕਰ ਲਗ ਗਿਆ ਕਿ ਕੀ ਗਲ ਹੋ ਗਈ ਹੈ ਉਹ ਪਹੁੰਚੇ ਕਿਉਂ ਨਹੀਂ? ਉਹਨਾਂ ਨੇ ਦਿੱਲੀ ਫੋਨ ਕਰਕੇ ਪੁਛਿਆ। ਦਿੱਲੀ ਵਾਲਿਆਂ ਨੂੰ ਵੀ ਫਿਕਰ ਲਗ ਗਿਆ ਕਿ ਪਤਾ ਨਹੀਂ ਕੀ ਗਲ ਹੋ ਗਈ ਹੈ। ਦਲਜੀਤ ਸਿੰਘ ਕਿਥੇ ਹੈ। ਸਵੇਰੇ 6 ਵਜੇ ਕਿਸੇ ਜਸਵੰਤ ਸਿੰਘ ਨਾਂ ਦੇ ਆਦਮੀ ਦਾ ਫੋਨ ਆਇਆ ਕਿ ਤੁਹਾਡਾ ਆਦਮੀ ਜੰਗਲ ਵਿਚ ਕੰਡਿਆਲੀਆਂ ਝਾੜੀਆਂ ਵਿਚ ਬੇਹੋਸ਼ ਪਿਆ ਸੀ। ਮੈਂ ਉਸਨੂੰ ਲਿਜਾ ਕੇ ਕਰਨਾਲ ਬਾਈਪਾਸ ਇਕ ਨਰਸਰੀ ਵਿਚ ਰਖਿਆ ਹੈ। ਆਕੇ ਸੰਭਾਲ ਲਵੋ। ਉਹ ਜਸਵੰਤ ਸਿੰਘ ਫੋਨ ਕਰਨ ਵਾਲਾ ਕੌਣ ਸੀ। ਕਿਸੇ ਨੂੰ ਕੋਈ ਪਤਾ

ਨਹੀਂ। ਉਸ ਨੂੰ ਫੋਨ ਨੰਬਰ ਕਿਸਨੇ ਦਿਤਾ ਸੀ। ਇਹ ਵੀ ਇਕ ਰਹੱਸ ਹੀ ਸੀ। ਇਹ ਸਾਰੀ ਕਿਰਪਾ ਉਸ ਦੀਨ ਦੁਨੀਆਂ ਦੇ ਵਾਲੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹੀ ਸੀ।

ਦਿੱਲੀ ਵਾਲਿਆਂ ਨੇ ਕਰਨਾਲ ਰਹਿੰਦੇ ਆਪਣੇ ਰਿਸ਼ਤੇਦਾਰਾਂ ਨੂੰ ਦਸਿਆ ਕਿ ਦਲਜੀਤ ਸਿੰਘ ਫਲਾਣੀ ਜਗ੍ਹਾ ਤੇ ਬੇਹੋਸ਼ ਪਿਆ ਹੈ ਉਸਨੂੰ ਘਰ ਲੈ ਆਓ। ਉਹ ਉਹਨਾਂ ਨੂੰ ਆਪਣੇ ਘਰ ਲੈ ਆਏ। ਪਿਛੋਂ ਦਿੱਲੀ ਵਾਲੇ ਆ ਕੇ ਉਹਨਾਂ ਨੂੰ ਘਰ ਲੈ ਗਏ। ਦਲਜੀਤ ਸਿੰਘ ਜੀ ਦੇ ਦੋਹਾਂ ਪੈਰਾਂ ਵਿਚ ਕੰਢੇ ਚੁਭੇ ਹੋਏ ਸਨ। ਇਸ ਤੋਂ ਪਤਾ ਲਗਦਾ ਸੀ ਕਿ ਉਹ ਬੇਹੋਸ਼ੀ ਵਿਚ ਹੀ ਕੁਛ ਦੇਰ ਕੰਢਿਆਂ ਉਤੇ ਚਲਦੇ ਰਹੇ ਹੋਣਗੇ। ਜਿਸ ਕਰਕੇ ਪੈਰ ਕੰਢਿਆਂ ਨਾਲ ਭਰ ਗਏ। ਉਹਨਾਂ ਨੇ ਡਾਕਟਰ ਨੂੰ ਵਿਖਾਇਆ ਤਾਂ ਉਸਨੇ ਦਵਾਈ ਦਿਤੀ ਅਤੇ ਦਸਿਆ ਕਿ ਫਿਕਰ ਵਾਲੀ ਗਲ ਨਹੀਂ। ਠੀਕ ਹੋ ਜਾਣਗੇ। ਦਲਜੀਤ ਸਿੰਘ ਨੂੰ ਉਲਟੀਆਂ ਆਈਆਂ। ਘਰ ਵਾਲਿਆਂ ਨੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਫੋਨ ਰਾਹੀਂ ਅਰਜ ਕੀਤੀ। ਹੁਕਮ ਹੋਇਆ ਕਿ ਫਿਕਰ ਨਾ ਕਰੋ ਠੀਕ ਹੋ ਜਾਵੇਗਾ। 36 ਘੰਟੇ ਬੇਹੋਸ਼ ਰਹਿਣ ਤੋਂ ਬਾਅਦ ਹੋਸ਼ ਆਈ। ਉਸ ਤੋਂ 15 ਦਿਨਾਂ ਬਾਅਦ ਉਹ ਭੈਣੀ ਸਾਹਿਬ ਸਤਿਗੁਰੂ ਜੀ ਦਾ ਧੰਨਵਾਦ ਕਰਨ ਲਈ ਆਏ ਤਾਂ ਸਤਿਗੁਰੂ ਜੀ ਨੇ ਕੋਲ ਬੈਠੇ ਸੇਵਕਾਂ ਵਿਚ ਬਚਨ ਕੀਤਾ ਕਿ ਇਹ ਉਹ ਹੀ ਮੁੰਡਾ ਹੈ ਜਿਸਨੂੰ ਮਾਰ ਕੇ ਸੁਟ ਗਏ ਸਨ। ਸਤਿਗੁਰੂ ਪਰਤਾਪ ਸਿੰਘ ਜੀ ਨੇ ਕਿਰਪਾ ਕੀਤੀ ਹੈ।

ਧੰਨ ਹਨ ਘਟ ਘਟ ਵਾਸੀ ਸਰਬ ਨਿਵਾਸੀ ਸਤਿਗੁਰੂ ਜਗਜੀਤ ਸਿੰਘ ਜੀ। ਉਹ ਸਦਾ ਹੀ ਆਪਣੇ ਸਿੱਖ ਦੀ ਰਖਿਆ ਕਰਦੇ ਹਨ। ਤਿੰਨਾਂ ਲੋਕਾਂ ਵਿਚ ਹੀ ਐਸੀ ਕੋਈ ਜਗ੍ਹਾ ਨਹੀਂ ਜਿਥੇ ਉਹ ਨਹੀਂ। ਸਾਡੀ ਉਹਨਾਂ ਦੇ ਚਰਨਾਂ ਤੇ ਕੋਟਿ ਕੋਟਿ ਨਮਸਕਾਰ ਹੈ।



# ਤੀਨੇ ਤਾਪ ਨਿਵਾਰਨ ਹਾਰਾ

ਇਸ ਸਮੇਂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਸਾਨੂੰ ਬੀਮਾਰ ਨਜ਼ਰ ਆ ਰਹੇ ਹਨ। ਪਰ ਇਹ ਸਾਰਾ ਉਹਨਾਂ ਦਾ ਇਕ ਕੌਤਕ ਹੀ ਹੈ। ਇਹਦੇ ਪਿਛੇ ਉਹਨਾਂ ਦੀ ਕੀ ਰਜ਼ਾ ਹੈ। ਇਹ ਉਹ ਆਪ ਹੀ ਜਾਣਦੇ ਹਨ। ਇਕ ਵਾਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸਿਖਾਂ ਨੇ ਅਰਜ ਕੀਤੀ ਕਿ ਸਾਨੂੰ ਆਪ ਜੀ ਦੀ ਰਜਾ ਦਾ ਪਤਾ ਨਹੀਂ ਲਗਦਾ। ਸਤਿਗੁਰੂ ਜੀ ਨੇ ਜੁਆਬ ਦਿਤਾ ਕਿ ਖਜਾਨਾ ਵੀ ਤੁਹਾਡੇ ਕੋਲ ਹੈ ਅਤੇ ਫੌਜਾਂ ਵੀ ਤੁਹਾਡੇ ਕੋਲ ਹਨ। ਜੇ ਮੇਰੀ ਰਜਾ ਦਾ ਵੀ ਤੁਹਾਨੂੰ ਪਤਾ ਲਗ ਜਾਵੇ ਤਾਂ ਫਿਰ ਮੇਰੇ ਕੋਲ ਕੀ ਰਹਿ ਜਾਵੇਗਾ। ਇਸੇ ਤਰ੍ਹਾਂ ਸਤਿਗੁਰੂ ਸੱਚੇ

ਪਾਤਸ਼ਾਹ ਜੀ ਦੀ ਰਜਾ ਕਿਸੇ ਨੂੰ ਸਮਝ ਨਹੀਂ ਆ ਸਕਦੀ। ਉਹ ਬਿਅੰਤ ਪਾਤਸ਼ਾਹ ਜੀ ਹਨ। ਉਹਨਾਂ ਦੇ ਕੌਤਕ ਵੀ ਬਿਅੰਤ ਹੀ ਹਨ। ਸਾਧ ਸੰਗਤ ਜੀ ਥਲੇ ਲਿਖੀ ਸਾਖੀ ਪੜ੍ਹ ਕੇ ਆਪ ਹੀ ਸੋਚੋ ਕਿ ਕੀ ਉਹ ਸਚਮੁਚ ਬੀਮਾਰਹਨ।

ਬਹਿਬਲ ਮੰਜ ਤਸੀਲ ਮੁਕੇਰੀਆਂ ਦੇ ਰਹਿਣ ਵਾਲੇ ਬੀਬੀ ਚਰਨਜੀਤ ਕੌਰ ਸੁਪਤਨੀ ਕੁਲਦੀਪ ਸਿੰਘ ਜੀ ਆਪਣੇਨਾਲ ਬੀਤੀ ਵਾਰਤਾ ਇਸ ਤਰ੍ਹਾਂ ਦਸਦੇ ਹਨ ਕਿ ਫਰਵਰੀ 2010 ਵਿੱਚ ਉਹਨਾਂ ਦੇ ਪਾਲਤੂ ਕੁੱਤੇ ਦੀ ਲੱਤ ਦੇ ਉਤੇ ਜਖਮ ਹੋ ਗਿਆ। ਉਹਨਾਂ ਨੇ ਡਾਕਟਰ ਕੋਲੋਂ ਇਲਾਜ ਕਰਵਾਇਆ। 500 ਰੁ: ਦੇ ਟੀਕੇ ਲਗ ਗਏ ਪਰ ਅਰਾਮ ਨਾ ਆਇਆ। ਡਾਕਟਰ ਨੇ ਦਸਿਆ ਕਿ ਇਹਦੀਆਂ ਨਾੜੀਆਂ ਦਬ ਗਈਆਂ ਹਨ। ਇਹ ਠੀਕ ਨਹੀਂ ਹੋ ਸਕਦਾ। ਕੁੱਤੇ ਦੀ ਲੱਤ ਮੁੜੀ ਹੀ ਰਹਿੰਦੀ ਸੀ। ਲੋਕਾਂ ਨੇ ਉਹਨਾਂ ਨੂੰ ਕਿਹਾ ਕਿ ਤੁਸੀਂ ਇਹਨੂੰ ਆਂਡੇ ਖੁਆਓ ਇਹ ਠੀਕ ਹੋ ਜਾਵੇਗਾ। ਪਰ ਬੀਬੀ ਜੀ ਦਾ ਮਨ ਨਹੀਂ ਸੀ ਮੰਨਦਾ। ਬੀਬੀ ਜੀ ਦੀ ਭਣੇਵੀਂ ਗੁਰਪ੍ਰੀਤ ਸਹੁਰਿਆਂ ਤੋਂ ਆਈ ਤਾਂ ਉਹ ਕਹਿਣ ਲਗੀ ਕਿ ਤੁਸੀਂ ਆਂਡੇ ਖੁਆ ਕੇ ਵੇਖ ਲਵੋ ਕੀ ਪਤਾ ਠੀਕ ਹੋ ਜਾਵੇ। ਬੀਬੀ ਜੀ ਨੇ ਮਨ ਵਿੱਚ ਸੋਚਿਆ ਕਿ ਚਲੋ ਕਿਸੇ ਨੂੰ ਦਸ ਰੁ: ਦੇ ਦਿੰਦੀ ਹਾਂ। ਉਹ ਆਪੇ ਖੁਆ ਦੇਵੇਗਾ। ਉਸੇ ਰਾਤ ਉਹਨਾਂ ਨੂੰ ਸੁਫਨੇ ਵਿੱਚ ਸਤਿਗੁਰੂ ਜੀ ਦੇ ਦਰਸ਼ਨ ਹੋਏ। ਸੱਚੇ ਪਾਤਸ਼ਾਹ ਜੀ ਨੇ ਉਹਨਾਂ ਨੂੰ ਪੁਛਿਆ ਕਿ ਤੁਹਾਡੇ ਕੋਲ ਕੋਈ ਬਹੀਆਂ ਰੋਟੀਆਂ ਹਨ। ਉਸ ਦਿਨ ਉਹਨਾਂ ਦੇ ਘਰ ਦੋ ਬਹੀਆਂ ਰੋਟੀਆਂ ਪਈਆਂ ਸਨ। ਉਹਨਾਂ ਨੇ ਉਹ ਰੋਟੀਆਂ ਲਿਆ ਕੇ ਸੱਚੇ ਪਾਤਸ਼ਾਹ ਜੀ ਨੂੰ ਦੇ ਦਿਤੀਆਂ। ਸੱਚੇ ਪਾਤਸ਼ਾਹ ਜੀ ਨੇ ਫਿਰ ਪੁਛਿਆ ਕਿ ਇਸ ਤੋਂ ਵਧ ਹੋਰ ਬਹੀਆਂ ਰੋਟੀਆਂ ਵੀ ਹਨ। ਕੁਦਰਤੀ ਉਹਨਾਂ ਦੇ ਘਰ ਉਸ ਦਿਨ ਉਸਤੋਂ ਪਿਛਲੇ ਦਿਨ ਦੀਆਂ ਵੀ ਛੇ ਰੋਟੀਆਂ ਪਈਆਂ ਸਨ। ਉਹਨਾਂ ਨੇ ਉਹ ਰੋਟੀਆਂ ਵੀ ਲਿਆ ਕੇ ਸੱਚੇ ਪਾਤਸ਼ਾਹ ਜੀ ਨੂੰ ਦੇ ਦਿੱਤੀਆਂ। ਸੱਚੇ ਪਾਤਸ਼ਾਹ ਜੀ ਨੇ ਉਹਨਾਂ ਨਾਲੋਂ ਇਕ ਭੋਰਾ ਲਾਹ ਕੇ ਕੁੱਤੇ ਨੂੰ ਪਾਇਆ। ਪਰ ਉਹਨੇ ਨਾ ਖਾਧਾ। ਇਕ ਭੋਰਾ ਸੱਚੇ ਪਾਤਸ਼ਾਹ ਜੀ ਨੇ ਆਪ ਛਕ ਲਿਆ ਅਤੇ ਇਕ ਭੋਰਾ ਬੀਬੀ ਜੀ ਨੂੰ ਦਿਤਾ। ਬੀਬੀ ਜੀ ਨੇ ਉਹ ਭੋਰਾ ਖਾ ਲਿਆ। ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਵੇਖੋ ਇਹ ਭੋਰਾ ਕੁੱਤੇ ਨੇ ਨਹੀਂ ਖਾਧਾ। ਬੀਬੀ ਜੀ ਨੇ ਅਰਜ ਕੀਤੀ ਕਿ ਫਿਰ ਇਹ ਕਿਸ ਤਰ੍ਹਾਂ ਠੀਕ ਹੋ ਸਕਦਾ ਹੈ। ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਇਹਦੇ ਨਾਂ ਦੀਆਂ 11 ਭਗਉਤੀਆਂ ਦੀਆਂ ਮਾਲਾ ਕਰ ਦਿਓ। ਇਹ ਠੀਕ ਹੋ ਜਾਵੇਗਾ।

ਸਵੇਰੇ ਉਠਕੇ ਬੀਬੀ ਜੀ ਨੇ ਭਗਉਤੀਆਂ ਦੀ ਮਾਲਾ ਕੀਤੀ। ਉਸੇ ਦਿਨ ਹੀ ਕੁੱਤੇ ਨੂੰ ਫਰਕ ਪੈ ਗਿਆ। ਇਸੇ ਤਰ੍ਹਾਂ 11 ਦਿਨਾਂ ਵਿਚ 11 ਮਾਲਾ ਭਗੌਤੀਆਂ ਦੀਆਂ ਕੀਤੀਆਂ ਅਤੇ ਕੁੱਤਾ ਬਿਲਕੁਲ ਠੀਕ ਹੋ ਗਿਆ। ਕਿਸੇ ਦਵਾਈ ਦੀ ਲੋੜ ਹੀ ਨਹੀਂ ਪਈ। ਵੇਖਨ ਵਾਲੇ ਹੈਰਾਨ ਹੋ ਰਹੇ ਸਨ ਕਿ ਇਹ ਉਹ ਹੀ ਕੁੱਤਾ ਹੈ ਜਿਸਦੇ ਕੋਲੋਂ ਟੁਰਿਆ ਵੀ ਨਹੀਂ ਸੀ ਜਾਂਦਾ ਅਤੇ ਹੁਣ ਭੱਜਾ

ਫਿਰਦਾ ਹੈ। ਬੀਬੀ ਜੀ ਨੇ ਆਪਣੇ ਸਤਿਗੁਰੂ ਜੀ ਦੀ ਕਿਰਪਾ ਬਾਰੇ ਦਸਿਆ।

ਧੰਨ ਧੰਨ ਧੰਨ ਧੰਨ ਹਨ ਘਟ ਘਟ ਵਾਸੀ ਸਤਿਗੁਰੂ ਜਗਜੀਤ ਸਿੰਘ ਜੀ। ਉਹਨਾਂ ਦੀ ਬਖਸ਼ਸ਼ ਦਾ ਦਰ ਹਰ ਪ੍ਰਾਣੀ ਮਾਤਰ ਵਾਸਤੇ ਖੁਲ੍ਹਾ ਹੈ। ਸਾਡੀ ਉਹਨਾਂ ਦੇ ਚਰਨਾਂ ਤੇ ਕੋਟੀ ਕੋਟੀ ਨਮਸਕਾਰ ਹੈ।



# ਖਾਵਹਿ ਖਰਚਹਿ ਰਲਿ ਮਲਿ ਭਾਈ। ਤੋਟਿਨ ਆਵੈ ਵਧਦੋ ਜਾਈ।।

ਸਾਧ ਸੰਗਤ ਜੀ ਸਤਿਗੁਰੂ ਜਗਜੀਤ ਸਿੰਘ ਜੀ ਕੀ ਕੁਛ ਕਰ ਸਕਦੇ ਹਨ। ਇਸਦਾਅੰਤ ਤਾਂ ਅਜ ਤਕ ਕੋਈ ਵੀ ਨਹੀਂ ਪਾ ਸਕਿਆ। ਉਹ ਅਸੰਭਵ ਨੂੰ ਸੰਭਵ ਕਰ ਸਕਦੇ ਹਨ। ਪੁਰਾਤਨ ਸਾਖੀਆਂ ਸੁਣਨ ਤੋਂ ਪਤਾ ਲਗਦਾ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਜੀ ਨੂੰ ਹੁਕਮ ਕੀਤਾ ਕਿ ਦਰਖਤ ਦੇ ਉਤੇ ਚੜ੍ਹ ਕੇ ਟਾਹਣੀਆਂ ਹਿਲਾ। ਮਠਿਆਈਆਂ ਡਿਗਨਗੀਆਂ। ਸਿਦਕੀ ਸਿਖ ਭਾਈ ਲਹਿਣਾ ਜੀ ਨੇ ਇਸੇ ਤਰ੍ਹਾਂ ਕੀਤਾ। ਦਰਖਤ ਤੋਂ ਮਠਿਆਈਆਂ ਡਿਗੀਆਂ। ਸੰਗਤ ਨੇ ਰੱਜ ਰੱਜਕੇ ਮਠਿਆਈ ਖਾਧੀ। ਜੇ ਸੋਚੋ ਤਾਂ ਮਠਿਆਈ ਬਨਾਉਣ ਲਈ ਹਲਵਾਈ ਕਿੰਨੀ ਮਿਹਨਤ ਕਰਦੇ ਹਨ। ਦਰਖਤ ਦੀਆਂ ਟਾਹਣੀਆਂ ਹਿਲਾਉਣ ਨਾਲ ਮਠਿਆਈ ਕਿਥੋਂ ਆ ਗਈ।

ਗੁਰੂ ਹਰੀ ਸਿੰਘ ਜੀ ਦੇ ਵੇਲੇ ਬਾਗੜ ਦੇਸ਼ ਵਿਚ ਕਾਲ ਪਿਆ ਤਾਂ ਅਨੇਕਾਂ ਬਾਗੜੀ ਸ੍ਰੀ ਭੈਣੀ ਸਾਹਿਬ ਆ ਕੇ ਕਿੰਨਾ ਸਮਾਂ ਪ੍ਰਸ਼ਾਦਾ ਛਕਦੇ ਰਹੇ। ਇਕ ਵਾਰੀ ਕਣਕ ਬੜੀ ਘਟ ਰਹਿ ਗਈ। ਸਿਖਾਂ ਨੇ ਗੁਰੂ ਹਰੀ ਸਿੰਘ ਜੀ ਦੇ ਚਰਨਾਂ ਵਿੱਚ ਅਰਜ ਕੀਤੀ ਕਿ ਗਰੀਬ ਨਿਵਾਜ ਦਾਣੇ ਬੜੇ ਘਟ ਰਹਿ ਗਏ ਹਨ। ਗੁਰੂ ਹਰੀ ਸਿੰਘ ਜੀ ਨੇ ਹੁਕਮ ਕੀਤਾ ਕਿ ਬੁਖਾਰੀ ਨੂੰ ਉਤੋਂ ਬੰਦ ਕਰ ਦਿਓ ਅਤੇ ਥਲਿਓਂ ਕਣਕ ਕਢੀ ਜਾਓ। ਹੁਕਮ ਦੀ ਪਾਲਨਾ ਕੀਤੀ ਗਈ। ਕਣਕ ਨੂੰ ਇੰਨੀ ਬਰਕਤ ਪਈ ਕਿ ਬੜਾ ਲੰਮਾ ਸਮਾਂ ਉਸੇ ਨਾਲ ਹੀ ਪ੍ਰਸ਼ਾਦੇ ਪਕਦੇ ਰਹੇ। ਸਗੋਂ ਬਾਅਦ ਵਿਚ ਉਸੇ ਬੁਖਾਰੀ ਵਿਚੋਂ ਕਣਕ ਕਢਕੇ ਵੇਚੀ ਵੀ ਗਈ। ਕਿਸਾਨ ਮਿੱਟੀ ਨਾਲ ਮਿੱਟੀ ਹੋ ਕੇ ਦਾਣੇ ਪੈਦਾ ਕਰਦਾ ਹੈ। ਫਿਰ ਬੁਖਾਰੀ ਵਿੱਚ ਕਣਕ ਕਿਸ ਤਰ੍ਹਾਂ ਵਧਦੀ ਗਈ। ਸਤਿਗੁਰੂ ਆਪ ਅਕਾਲ ਪੁਰਖ ਦਾ ਰੂਪ ਹੁੰਦਾ ਹੈ। ਉਹ ਜੋ ਚਾਹੇ ਸੋ ਕਰੇ।

ਇਹ ਉਪਰ ਦਸੀਆਂ ਵਾਰਤਾਂ ਤਾਂ ਪਿਛਲੇ ਗੁਰੂਆਂ ਦੀਆਂ ਹਨ। ਵਰਤਮਾਨ ਸਤਿਗੁਰੂ ਜੀ

ਵੀ ਕਰਨ ਕਾਰਨ ਸਮਰੱਥ ਅਕਾਲ ਪੁਰਖ ਦਾ ਹੀ ਮਨੁੱਖੀ ਸਰੂਪ ਹਨ। ਉਹ ਜੋ ਚਾਹਨ ਸੋ ਕਰਨ। ਬਰਫੀ ਬਨਾਉਣ ਲਈ ਪਹਿਲਾਂ ਦੁੱਧ ਸੁਕਾਕੇ ਖੋਇਆ ਬਣਾ ਕੇ ਬਰਫੀ ਬਨਾਉਣੀ ਪੈਂਦੀ ਹੈ। ਪਰ ਥਾਲੀ ਵਿੱਚ ਪਈ ਰੁਮਾਲ ਨਾਲ ਢਕੀ ਹੋਈ ਬਰਫੀ ਜੇ ਆਪੇ ਹੀ ਵਧਦੀ ਜਾਏ ਤਾਂ ਸੁਨਣ ਪੜ੍ਹਨ ਵਾਲਾ ਵੀ ਅਸਚਰਜਤਾ ਵਿੱਚ ਡੁਬ ਜਾਂਦਾ ਹੈ। ਇਸ ਬਾਰੇ ਇਕ ਸਾਖੀ ਪੜ੍ਹੋ।

ਇੰਗਲੈਂਡ ਵਿੱਚ ਰਹਿਣ ਵਾਲੇ ਇਕ ਬੀਬੀ ਹਰਭਜਨ ਕੌਰ ਜੀ ਇਕ ਵਾਰਤਾ ਇਸ ਤਰ੍ਹਾਂ ਦਸਦੇ ਹਨ। ਇਕ ਸਮੇਂ ਸਤਿਗੁਰੂ ਜੀ ਦਾ ਲੰਡਨ ਦਾ ਦੌਰਾ ਸੀ। ਸਤਿਗੁਰੂ ਜੀ ਸਾਧ ਸੰਗਤ ਦੀ ਅਰਜ ਮਨਜ਼ੂਰ ਕਰਕੇ ਘਰ ਘਰ ਚਰਨ ਪਾਉਣ ਦੀ ਕਿਰਪਾ ਕਰ ਰਹੇ ਸਨ। ਬੀਬੀ ਜੀ ਨੇ ਵੀ ਆਪਣੇ ਘਰ ਚਰਨ ਪਾਉਣ ਦੀ ਅਰਜ ਕੀਤੀ ਹੋਈ ਸੀ। ਉਹਨਾਂ ਨੇ ਚਰਨ ਪੁਆਉਣ ਵਾਸਤੇ ਸਾਰੀ ਤਿਆਰੀ ਕੀਤੀ ਹੋਈ ਸੀ। ਮਿਥੇ ਸਮੇਂ ਤੋਂ ਥੋਹੜਾ ਚਿਰ ਪਹਿਲਾਂ ਸਤਿਗੁਰੂ ਜੀ ਦਾ ਟੈਲੀਫੂਨ ਰਾਹੀਂ ਹੁਕਮ ਆ ਗਿਆ ਕਿ ਸਾਡੇ ਨਾਲ ਸੰਗਤ ਬਹੁਤ ਹੈ ਅਤੇ ਨਾਮ ਸਿਮਰਨ ਦਾ ਸਮਾਂ ਵੀ ਹੋ ਗਿਆ ਹੈ, ਸੋ ਤੁਸੀਂ ਚਰਚ ਹਾਲ ਵਿੱਚ ਹੀ ਆ ਜਾਓ। ਬੀਬੀ ਜੀ ਨੇ ਘਰ ਆਉਣ ਵਾਲੀ ਸੰਗਤ ਵਾਸਤੇ ਫਲ, ਦੁੱਧ ਅਤੇ ਸੋਧ ਦੀ ਬਰਫੀ ਦਾ ਇਕ ਥਾਲ ਤਿਆਰ ਕੀਤਾ ਹੋਇਆ ਸੀ। ਉਹ ਸਾਰਾ ਸਮਾਨ ਲੈ ਕੇ ਚਰਚ ਹਾਲ ਵਿੱਚ ਚਲੇ ਗਏ। ਉਥੇ ਮਲਕੀਤ ਸਿੰਘ ਪਨੇਸਰ ਦੇ ਘਰੋਂ ਬੀਬੀ ਜੀ ਵੀ ਆਏ ਅਤੇ ਵੇਖਕੇ ਕਹਿਣ ਲਗੇ ਕਿ ਸੰਗਤ ਬਹੁਤ ਹੈ। ਫਲ ਅਤੇ ਦੁੱਧ ਹੋਰ ਮੰਗਵਾ ਲੈਂਦੇ ਹਾਂ। ਪਰ ਬਰਫੀ ਦਾ ਕਿਸ ਤਰ੍ਹਾਂ ਕਰਾਂਗੇ। ਉਹਨਾਂ ਨੇ ਫਲ ਅਤੇ ਦੁਧ ਹੋਰ ਮੰਗਵਾ ਲਿਆ ਅਤੇ ਬਰਫੀ ਦੇ ਥਾਲ ਨੂੰ ਸਤਿਗੁਰੂ ਜੀ ਦੇ ਆਸਨ ਦੇ ਸਾਹਮਣੇ ਬਣੀ ਰਸੋਈ ਦੀ ਬਾਰੀ ਵਿੱਚ ਰਖਕੇ ਰੁਮਾਲੀ ਪਾ ਕੇ ਅਰਦਾਸ ਕੀਤੀ ਅਤੇ ਬਰਫੀ ਨੂੰ ਦੋ ਥਾਲਾਂ ਵਿੱਚ ਪਾ ਕੇ ਉਤੇ ਕਪੜੇ ਨਾਲ ਢਕ ਕੇ ਇਕ ਥਾਲ ਬੀਬੀਆਂ ਵਲ ਅਤੇ ਇਕ ਥਾਲ ਸਿਖਾਂ ਵਲ ਵਰਤਾਉਣਾ ਸ਼ੁਰੂ ਕੀਤਾ। ਉਹਨਾਂ ਨੇ ਨਾਲ ਹੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੂੰ ਯਾਦ ਕਰਕੇ ਸੋਚਿਆ ਕਿ ਜੋ ਉਸਦੀ ਰਜਾ। ਪਰ ਉਸ ਕਰਨ ਕਾਰਨ ਸਮਰੱਥ ਅਕਾਲ ਪੁਰਖ ਸਤਿਗੁਰੂ ਜਗਜੀਤ ਸਿੰਘ ਜੀ ਨੇ ਐਸੀ ਕਿਰਪਾ ਕੀਤੀ, ਬਰਫੀ ਵਿੱਚ ਐਸੀ ਬਰਕਤ ਪੈ ਗਈ ਕਿ ਸਾਰੀ ਸੰਗਤ ਨੂੰ ਵਰਤਾਉਣ ਤੋਂ ਬਾਅਦ ਥਾਲ ਵਿੱਚ ਬਚ ਵੀ ਗਈ। ਪਿਛੋਂ ਇਕ ਸਿਖ ਆਇਆ ਕਿ ਬੀਬੀ ਜੀ ਮੈਨੂੰ ਵੀ ਬਰਫੀ ਦਿਓ। ਉਹਨਾਂ ਨੇ ਉਸ ਸਿਖ ਨੂੰ ਵੀ ਬਰਫੀ ਦੇ ਦਿਤੀ ਪਰ ਬਰਫੀ ਫਿਰ ਵੀ ਖਤਮ ਨਾ ਹੋਈ।

ਥਾਲੀ ਵਿੱਚ ਰੁਮਾਲ ਨਾਲ ਢਕੀ ਹੋਈ ਬਰਫੀ ਕਿਸ ਤਰ੍ਹਾਂ ਵਧਦੀ ਗਈ। ਇਹ ਇਕ ਜਾਹਰਾ ਕਰਾਮਾਤ ਹੀ ਸੀ। ਇਥੇ ਤਾਂ ਸਤਿਗੁਰੂ ਜੀ ਦੀ ਇਹ ਤੁਕ ਸਾਰਥਕ ਹੋਈ "ਖਾਵਹਿ ਖਰਚਹਿ ਰਲਿ ਮਿਲਿ ਭਾਈ। ਤੋਟਿ ਨ ਆਵੈ ਵਧਦੋ ਜਾਈ।"

ਉਸ ਅਕਾਲ ਪੁਰਖ ਧੰਨ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਤੇ ਅਨੇਕਾਂ ਵਾਰੀ ਡੰਡਾਉਤ ਬੰਦਨਾ ਹੈ।



# ਸੋ ਸਤਿਗੁਰੁ ਪਿਆਰਾ ਮੇਰੈ ਨਾਲਿ ਹੈ ਜਿਥੈ ਕਿਥੈ ਮੈਨੋ ਲਏ ਛਡਾਈ।।

ਸ੍ਰੀ ਭੈਣੀ ਸਾਹਿਬ ਦੀ ਬਿਰਧਸ਼ਾਲਾ ਵਿੱਚ ਰਹਿਣ ਵਾਲੇ ਜੋਗਾ ਸਿੰਘ ਜੀ ਦਸਦੇ ਸਨ ਕਿ ਇਹ ਉਦੋਂ ਦੀ ਸਾਖੀ ਹੈ ਜਦੋਂ ਫਲ੍ਹਿਆਂ ਨਾਲ ਕਣਕਾਂ ਗਾਹੀਦੀਆਂ ਸਨ। ਉਹਨਾਂ ਨੇ ਆਪਣੀ ਪੈਲੀ ਦੀ ਕਣਕ ਕਢਕੇ ਧੜ ਲਾ ਦਿਤੀ। ਉਹਨਾਂ ਦੀ ਦੂਸਰੀ ਪੈਲੀ ਕੁਛ ਦੂਰ ਸੀ। ਉਹਨਾਂ ਨੇ ਸੋਚਿਆ ਕਿ ਦੂਸਰੀ ਪੈਲੀ ਦੀ ਕਣਕ ਵੀ ਲਿਆ ਕੇ ਗਾਹ ਲਵਾਂ ਫਿਰ ਦਾਣੇ ਕਢਾਂਗਾ। ਪਰ ਜਦੋਂ ਉਹ ਦੂਸਰੀ ਪੈਲੀ ਦੀ ਕਣਕ ਲੈਣ ਵਾਸਤੇ ਗਏ ਤਾਂ ਉਹਨਾਂ ਨੇ ਵੇਖਿਆ ਕਿ ਉਥੇ ਉਹਨਾਂ ਦੇ ਰਿਸ਼ਤੇਦਾਰਾਂ ਕੋਲ ਕਣਕ ਕਢਣ ਵਾਲੀ ਮਸ਼ੀਨ ਸੀ। ਉਹਨਾਂ ਨੇ ਜੋਗਾ ਸਿੰਘ ਜੀ ਨੂੰ ਕਿਹਾ ਕਿ ਕਣਕ ਇਥੇ ਹੀ ਕਢਲੈ। ਸੋ ਉਹ ਉਥੇ ਹੀ ਦਾਣੇ ਕਢਕੇ ਰਾਤ ਨੂੰ ਘਰ ਲੈ ਆਏ। ਉਹਨਾਂ ਨੇ ਸੋਧ ਰਖੀ ਹੋਈ ਸੀ। ਸੋ ਇਸ਼ਨਾਨ ਕਰਕੇ ਪ੍ਰਸ਼ਾਦਾ ਛਕਿਆ ਅਤੇ ਅਰਦਾਸਾ ਕਰਕੇ ਸੌਣ ਵਾਸਤੇ ਮੰਜੇ ਤੇ ਪਏ ਤਾਂ ਉਹਨਾਂ ਨੂੰ ਗੁਪਤ ਅਵਾਜਾਂ ਔਣੀਆਂ ਸ਼ੁਰੂ ਹੋ ਗਈਆਂ ਕਿ ਚਲ ਪੈਲੀ ਤੇ। ਚਲ ਪੈਲੀ ਤੇ। ਉਸ ਵਕਤ ਹਨੇਰੀ ਬੜੀ ਚਲ ਰਹੀ ਸੀ ਅਤੇ ਉਹ ਸਾਰੀ ਦਿਹਾੜੀ ਦੇ ਥਕੇ ਹੋਏ ਸਨ। ਉਹ ਕਹਿਣ ਲਗੇ ਕਿ ਮੇਰੇ ਕੋਲੋਂ ਨਹੀਂ ਜਾਇਆ ਜਾਂਦਾ। ਪਰ ਅਵਾਜਾਂ ਮਾਰਨ ਵਾਲਾ ਬੜਾ ਤਗੜਾ ਸੀ। ਉਹ ਸੌਣ ਨਾ ਦੇਵੇ। ਉਹਨਾਂ ਦੀ ਨੀਂਦਰ ਉਡ ਗਈ। ਉਹ ਸੋਚਨ ਲਗ ਪਏ ਕਿ ਹੁਣ ਤਕ ਤੇ ਮੈਂ ਹੋ ਵੀ ਆਉਣਾ ਸੀ। ਉਹ ਭੱਜ ਕੇ ਪੈਲੀ ਵਲ ਚਲ ਪਏ ਪਰ ਜਦੋਂ ਧੜ ਵਾਲੀ ਪੈਲੀ ਦੇ ਨੇੜੇ ਪਹੁੰਚੇ ਤਾਂ ਅਵਾਜ ਆਈ ਹੁਣ ਬੰਦਿਆਂ ਦੀ ਤਰ੍ਹਾਂ ਹੌਲੀ ਟੁਰ ਤੇ ਖੜਕਾ ਨਾ ਕਰ। ਉਹ ਹੌਲੀ ਹੌਲੀ ਟੁਰਨ ਲਗ ਪਏ। ਜਦੋਂ ਪੈਲੀ ਦੇ ਨੇੜੇ ਪਹੁੰਚੇ ਤਾਂ ਉਹਨਾਂ ਨੂੰ ਭੌਲਾ ਪਿਆ ਕਿ ਕੁਛ ਬੰਦੇ ਹਨ। ਉਹਨਾਂ ਨੇ ਨੀਵਾਂ ਹੋ ਕਿ ਵੇਖਿਆ। ਉਹਨਾਂ ਦੇ ਕੋਲ ਸੋਟਾ ਵੀ ਸੀ। ਉਥੇ ਨੇੜੇ ਹੀ ਇਕ ਨਿਰਮਲ ਸਿੰਘ ਦੀ ਧੜ ਸੀ। ਅਤੇ ਉਹ ਉਥੇ ਸੁਤਾ ਵੀ ਪਿਆ ਸੀ। ਉਹਨਾਂ ਨੇ ਧੜ ਵਾਲੇ ਬੰਦਿਆਂ ਨੂੰ ਵੇਖਕੇ ਅਵਾਜ ਮਾਰੀ "ਨਿਰਮਲ ਸਿੰਘ ਚੋਰ"। ਚੋਰਾਂ ਨੇ ਦਾਣੇ ਉਡਾ ਲਏ ਸਨ ਪਰ ਅਜੇ ਬੋਰੀਆਂ ਵਿੱਚ ਨਹੀਂ ਸਨ ਪਾਏ ਅਤੇ ਰੋਲਦੇ ਪਏ ਸਨ। ਨਿਰਮਲ ਸਿੰਘ ਲਲਕਾਰਾ ਮਾਰ ਕੇ ਆ ਗਿਆ। ਚੋਰ ਦਾਣੇ ਛਡ ਕੇ ਭੱਜ ਗਏ। ਸਤਿਗੁਰੂ ਜੀ ਨੇ ਕਿਰਪਾ ਕਰਕੇ ਆਪਣੇ ਸਿਖ ਦੇ ਦਾਣੇ ਬਚਾਏ। ਉਹ ਦਸਦੇ ਸਨ ਕਿ ਸਤਿਗੁਰੂ ਸਦਾ ਹੀ ਸਿਖ ਦੇ ਅੰਗ ਸੰਗ ਹੁੰਦਾ ਹੈ।

ਧੰਨ ਧੰਨ ਧੰਨ ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਸਿਖ ਦੇ ਸਦਾ ਹੀ ਅੰਗ ਸੰਗ ਰਹਿਣ ਵਾਲੇ ਕਿਰਪਾ ਨਿਧਾਨ ਸਰਬ ਕਲਾ ਸਮਰੱਥ ਸਤਿਗੁਰੂ ਜੀ। ਸਾਡੀ ਸਦਾ ਹੀ ਉਹਨਾਂ ਦੇ ਚਰਨਾਂ ਤੇ ਕੋਟੀ ਕੋਟੀ ਨਮਸਕਾਰ ਹੈ।



# ਕਰਣ ਕਾਰਣ ਸਮਰੱਥ ਪ੍ਰਭੁ ਜੋ ਕਰੇ ਸੁ ਹੋਈ
# ਖਿਨ ਮਹਿ ਥਾਪਿ ਉਥਾਪਦਾ ਤਿਸੁ ਬਿਨੁ ਨਹੀ ਕੋਈ।

ਕਰਨ ਕਾਰਨ ਸਮਰੱਥ ਸਤਿਗੁਰੂ ਜਗਜੀਤਸਿੰਘ ਜੀ ਦਾ ਇਕ ਇਸ਼ਾਰਾਹੀ ਜ਼ਿੰਦਗੀ ਦੀ ਟੁਟੀ ਜਾ ਰਹੀ ਡੋਰ ਨੂੰ ਜੋੜਨ ਦੀ ਸ਼ਕਤੀ ਰਖਦਾ ਹੈ। ਇਕ ਵਾਰਤਾ ਪੜ੍ਹੋ -

ਇਹ ਵਾਰਤਾ ਜੁਲਾਈ 2010 ਦੀ ਹੈ। ਮੰਡੀ ਰਹਿਣ ਵਾਲੇ ਇਕ ਸਿਖ ਹੀਰਾ ਸਿੰਘ ਜੀ ਦਾ ਡੇਢ ਸਾਲ ਦਾ ਪੋਤਰਾ ਗੰਗਾ ਸਿੰਘ ਆਪਣੀ ਮਾਤਾ ਦੇ ਨਾਲ ਮੰਡੀ ਤੋਂ ਸ੍ਰੀ ਭੈਣੀ ਸਾਹਿਬ ਆਇਆ। ਉਸ ਵੇਲੇ ਉਹਦੀ ਸਿਹਤ ਬਿਲਕੁਲ ਠੀਕ ਸੀ। ਸ੍ਰੀ ਭੈਣੀ ਸਾਹਿਬ ਆ ਕੇ ਉਸਦਾ ਪੇਟ ਖਰਾਬ ਹੋ ਗਿਆ। ਡਾਕਟਰ ਕੋਲੋਂ ਦਵਾਈ ਲੈ ਕੇ ਦਿਤੀ। ਪਰ ਕੋਈ ਫਰਕ ਨਾ ਪਿਆ ਸਗੋਂ ਉਹਦੀ ਸਿਹਤ ਬਹੁਤ ਵਿਗੜ ਗਈ। ਹਾਲਤ ਇਹ ਹੋ ਗਈ ਕਿ ਉਸਦਾ ਰੰਗ ਨੀਲਾ ਹੋ ਗਿਆ ਅਤੇ ਉਹ ਬੇਹੋਸ਼ ਹੋ ਗਿਆ। ਭੈਣੀ ਸਾਹਿਬ ਡਾਕਟਰ ਨੂੰ ਵਿਖਾਇਆ ਪਰ ਉਸ ਨੇ ਨਾਂਹ ਕਰ ਦਿਤੀ। ਫਿਰ ਕਟਾਣੀ ਡਾਕਟਰ ਕੋਲ ਲੈ ਕੇ ਗਏ ਪਰ ਉਹਨੇ ਵੀ ਨਾਂਹ ਕਰ ਦਿਤੀ। ਡਾਕਟਰ ਕਹਿਣ ਲਗਾ ਕਿ ਇਹ ਮੇਰੇ ਵੱਸ ਦੀ ਗਲ ਨਹੀਂ। ਤੁਸੀਂ ਬੱਚੇ ਨੂੰ ਲੁਧਿਆਣੇ ਅਪੋਲੋ ਹਸਪਤਾਲ ਵਿੱਚ ਲੈ ਜਾਓ। ਬੱਚੇ ਦੇ ਮਾਂ ਬਾਪ ਉਸਨੂੰ ਅਪੋਲੋ ਹਸਪਤਾਲ ਲੈ ਗਏ। ਪਿਛੋਂ ਉਸ ਬੱਚੇ ਦੀ ਮਾਸੀ ਨੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਜ ਕੀਤੀ ਕਿ ਬੱਚਾ ਬੜਾ ਬੀਮਾਰ ਹੈ ਡਾਕਟਰਾਂ ਨੇ ਜੁਆਬ ਦੇ ਦਿਤਾ ਹੈ ਹੁਣ ਉਸ ਨੂੰ ਅਪੋਲੋ ਹਸਪਤਾਲ ਲੈ ਕੇ ਗਏ ਹਨ। ਆਪ ਜੀ ਕਿਰਪਾ ਕਰੋ। ਸੱਚੇ ਪਾਤਸ਼ਾਹ ਜੀ ਨੇ ਇਸ਼ਾਰੇ ਨਾਲ ਹੀ ਕਿਰਪਾ ਕਰ ਦਿਤੀ। ਇਹ ਇਕ ਕਰਿਸ਼ਮਾ ਹੀ ਸੀ ਕਿ ਉਸੇ ਵਕਤ ਹੀ ਅਪੋਲੋ ਤੋਂ ਖਬਰ ਆ ਗਈ ਕਿ ਬੱਚਾ ਬਿਲਕੁਲ ਠੀਕ ਹੋ ਗਿਆ ਹੈ। ਉਹ ਅਗਲੇ ਦਿਨ ਹੀ ਬੱਚੇ ਨੂੰ ਲੈ ਕੇ ਮੰਡੀ ਚਲੇ ਗਏ। ਧੰਨ ਧੰਨ ਹਨ ਕਰਨ ਕਾਰਨ ਸਮਰੱਥ ਅਕਾਲ ਪੁਰਖ ਦਾ ਸਰਗੁਨ ਸਰੂਪ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਸਾਡੀ ਉਹਨਾਂ ਦੇ ਚਰਨਾਂ ਤੇ ਕੋਟੀ ਕੋਟੀ ਨਮਸਕਾਰ ਹੈ।



# ਕ੍ਰਿਪਾ ਦ੍ਰਿਸਟਿ ਤਲ ਜਾਹਿ ਨਿਹਰਿਹੋ।।
# ਤਾਕੇ ਤਾਪ ਤਨਿਕ ਮਹਿ ਹਰਿਹੋ।।

ਬਿਅੰਤ ਪਾਤਸ਼ਾਹ ਜੀ ਦੇ ਕਿਰਪਾ ਕਰਨ ਦੇ ਢੰਗ ਵੀ ਨਿਰਾਲੇ ਹੀ ਹਨ। ਥਲੇ ਲਿਖੀ ਇਕ ਸਾਖੀ ਪੜ੍ਹੋ -

ਸ੍ਰੀ ਭੈਣੀ ਸਾਹਿਬ ਰਹਿਣ ਵਾਲੇ ਬੀਬੀ ਭੁਪਿੰਦਰ ਕੌਰ ਜੀ ਦਸਦੇ ਹਨ ਕਿ ਉਹ ਵਿਆਹ ਤੋਂ ਪਹਿਲਾਂ ਜਲੰਧਰ ਦੇ ਨੇੜੇ ਇਕ ਪਿੰਡ ਉਚਾ ਭਟਨੁਰਾ ਰਹਿੰਦੇ ਸਨ। ਉਹਨਾਂ ਦੇ ਮਾਤਾ ਜੀ ਪੱਕੇ ਨਾਮਧਾਰੀ ਪਰਵਾਰ ਵਿਚੋਂ ਸਨ। ਉਹਨਾਂ ਦੇ ਦਾਦਾ ਜੀ ਵੀ ਨਾਮਧਾਰੀ ਸਨ ਪਰ ਉਹਨਾਂ ਦੇ ਪਿਤਾ ਜੀ ਸ਼ਰਾਬ ਪੀਣ ਵਾਲੇ ਅਤੇ ਮਾਸ ਮੱਛੀ ਖਾਣ ਵਾਲੇ ਸਨ। ਜਦੋਂ ਬੀਬੀਜੀ ਦੀ ਉਮਰ 19 ਸਾਲਾਂ ਦੀ ਹੋਈ ਤਾਂ ਉਹਨਾਂ ਦੇ ਪਿਤਾ ਜੀ ਨੇ ਉਹਨਾਂ ਦਾ ਵਿਆਹ ਇਕ ਸ਼ਰਾਬੀ ਮੁੰਡੇ ਨਾਲ ਕਰ ਦਿਤਾ ਤਾਂ ਕਿ ਉਹਦੇ ਘਰ ਜਾ ਕੇ ਉਹਨਾਂ ਨੂੰ ਸ਼ਰਾਬ ਮਿਲ ਸਕੇ।

ਬੀਬੀ ਜੀ ਸੌਹਰੇ ਘਰ ਜਾ ਕੇ ਬੜੇ ਦੁਖੀ ਹੋਏ। ਉਹ ਆਪਣੀ ਮਾਤਾ ਜੀ ਦੀ ਮੱਤ ਸਦਕਾ ਧਾਰਮਿਕ ਸੰਸਕਾਰਾਂ ਵਾਲੇ ਸਨ। ਜਦੋਂ ਸੌਹਰੇ ਘਰ ਮਾਸ ਬਣਦਾ ਤਾਂ ਉਹ ਬੜੇ ਦੁਖੀ ਹੁੰਦੇ। ਉਹ ਅਰਦਾਸਾਂ ਕਰਦੇ ਕਿ ਸੱਚੇ ਪਾਤਸ਼ਾਹ ਜੀ ਕਿਰਪਾ ਕਰੋ ਮੇਰਾ ਇਥੋਂ ਛੁਟਕਾਰਾ ਹੋਵੇ। ਸਤਿਗੁਰੂ ਜੀ ਦਾ ਕਿਰਪਾ ਕਰਨ ਦਾ ਢੰਗ ਵੀ ਨਿਆਰਾ ਹੀ ਹੁੰਦਾ ਹੈ। ਇਕ ਵਾਰੀ ਉਹਨਾਂ ਦਾ ਪਰਵਾਰ ਆਪਣੇ ਰਿਸ਼ਤੇਦਾਰਾਂ ਦੇ ਘਰ ਕਿਸੇ ਮਾਤਮ ਤੇ ਗਿਆ। ਉਥੇ ਉਹਨਾਂ ਦੇ ਪਤੀ ਦਾ ਕਿਸੇ ਨਾਲ ਝਗੜਾ ਹੋ ਗਿਆ ਅਤੇ ਉਹ ਪਤਾ ਨਹੀਂ ਕਿਥੇ ਚਲਾ ਗਿਆ। ਬੀਬੀ ਜੀ ਆਪਣੇ ਸੌਹਰੇ ਪਰਵਾਰ ਨਾਲ ਘਰ ਵਾਪਸ ਆ ਗਏ। ਕੁਛ ਪਤਾ ਨਹੀਂ ਸੀ ਲਗ ਰਿਹਾ ਕਿ ਉਹਨਾਂ ਦਾ ਪਤੀ ਕਿਥੇ ਹੈ। ਸੱਤਾਂ ਦਿਨਾਂ ਬਾਅਦ ਉਹਨਾਂ ਦੇ ਪਤੀ ਦੀ ਲਾਸ਼ ਮਿਲੀ। ਉਹਨਾਂ ਦੇ ਸੌਹਰਿਆਂ ਨੇ ਉਹਨਾਂ ਨੂੰ ਪੇਕੇ ਘਰ ਭੇਜ ਦਿਤਾ। ਉਹਨਾਂ ਦੇ ਮਾਂ ਬਾਪ ਉਹਨਾਂ ਦਾ ਹੋਰ ਵਿਆਹ ਕਰਨਾ ਚਾਹੁੰਦੇ ਸਨ। ਪਰ ਉਹ ਕਹਿੰਦੇ ਸਨ ਕਿ ਮੈਂ ਭੈਣੀ ਸਾਹਿਬ ਰਹਿ ਲਵਾਂਗੀ ਪਰ ਹੋਰ ਵਿਆਹ ਨਹੀਂ ਕਰਾਉਣਾ। ਉਹਨਾਂ ਦੇ ਕੁਛੜ ਇੱਕ ਸੱਤ ਮਹੀਨੇ ਦੀ ਬੇਟੀ ਵੀ ਸੀ। ਉਹਨਾਂ ਦੀ ਮਾਤਾ ਜੀ ਨੇ ਸੱਚੇ ਪਾਤਸ਼ਾਹ ਜੀ ਅਗੇ ਚਿੱਠੀ ਰਾਹੀਂ ਅਰਜ ਕੀਤੀ ਕਿ ਮੇਰੇ ਬੇਟੀ ਦਾ ਪਤੀ ਵਿਆਹ ਤੋਂ ਸਵਾ ਸਾਲ ਬਾਅਦ ਗੁਜਰ ਗਿਆ ਹੈ। ਹੁਣ ਉਹ ਹੋਰ ਵਿਆਹ ਨਹੀਂ ਕਰਾਉਣਾ ਚਾਹੁੰਦੀ। ਆਪ ਜੀ ਕਿਰਪਾ ਕਰੋ। ਸੱਚੇ ਪਾਤਸ਼ਾਹ ਜੀ ਨੇ ਸਿਖ ਨੂੰ ਭੇਜ ਕੇ ਬੀਬੀ ਜੀ ਨੂੰ ਭੈਣੀ ਸਾਹਿਬ ਬੁਲਾ ਲਿਆ ਅਤੇ ਗੁਰਮੇਜ ਸਿੰਘ ਜੀ ਲਾਂਗਰੀ ਨਾਲ ਉਹਨਾਂ ਦਾ ਵਿਆਹ ਕਰ ਦਿਤਾ। ਹੁਣ ਉਹ 17-18 ਸਾਲਾਂ ਤੋਂ ਭੈਣੀ ਸਾਹਿਬ ਹੀ ਰਹਿ ਰਹੇ ਹਨ।

ਉਹ ਦਸਦੇ ਹਨ 1997 ਸੰਨ ਵਿੱਚ ਉਹਨਾਂ ਦੇ ਪਿੱਤੇ ਵਿੱਚ ਪੱਥਰੀ ਹੋ ਗਈ ਜਿਹੜੀ ਕਿ ਬੜੀ ਦਰਦ ਕਰਨ ਵਾਲੀ ਸੀ। ਉਹ ਪੀੜ ਨਾਲ ਤੜਫਦੇ ਹੁੰਦੇ ਸਨ। ਇਕ ਰਾਤ ਉਹਨਾਂ ਨੂੰ ਸੁਫਨਾ ਆਇਆ ਕਿ ਉਹ ਪੀੜ ਨਾਲ ਬੜਾ ਤੜਫ ਰਹੇ ਹਨ। ਇਸ ਦੌਰਾਨ ਉਹਨਾਂ ਨੂੰ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਹੋਏ। ਉਹ ਇਕ ਛੋਟੀ ਗੱਡੀ ਤੇ ਬੈਠ ਕੇ ਕਦੀ ਅਗੇ ਅਤੇ ਕਦੀ ਪਿਛੇ ਜਾ ਰਹੇ ਸਨ। ਉਹਨਾਂ ਨੇ ਬੀਬੀ ਜੀ ਨੂੰ ਪੁਛਿਆ ਕਿ ਬੀਬੀ ਕੀ ਗਲ ਹੈ। ਬੀਬੀ ਜੀ ਨੇ ਦਸਿਆ ਕਿ ਮੈਨੂੰ ਬੜੀ ਦਰਦ ਹੋ ਰਹੀ ਹੈ। ਸੱਚੇ ਪਾਤਸ਼ਾਹ ਜੀ ਦੇ ਪੁਛਨ ਤੇ ਉਹਨਾਂ ਨੇ ਦਰਦ ਵਾਲੀ ਥਾਂ ਤੇ ਹਥ ਲਾ ਕੇ ਦਸਿਆ ਕਿ ਇਥੇ ਪੀੜ ਹੋ ਰਹੀ ਹੈ। ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਲੈ ਇਹ ਕਿਹੜੀ ਵਡੀ ਗਲ ਹੈ। ਅਸੀਂ ਅਰਦਾਸ ਕਰ ਦਿੰਦੇ ਹਾਂ। ਸੱਚੇ ਪਾਤਸ਼ਾਹ ਜੀ ਨੇ ਅਰਦਾਸ ਕੀਤੀ ਅਤੇ ਬੀਬੀ ਜੀ ਵੀ ਹਥ ਜੋੜ ਕੇ ਖੜੇ ਹੋ ਗਏ। ਅਜੇ ਅਰਦਾਸ ਅਧੂਰੀ ਹੀ ਸੀ ਕਿ ਉਹਨਾਂ ਦੇ ਚਾਰ ਪੰਜ ਸਾਲ ਦੇ ਬੱਚੇ ਨੇ ਉਠ ਕੇ ਪਾਣੀ ਮੰਗਿਆ। ਉਹ ਬੜੇ ਔਖੇ ਹੋਏ ਕਿ ਅਰਦਾਸ ਪੂਰੀ ਨਹੀਂ ਹੋਈ। ਪਰ ਇਹ ਵੀ ਇਕ ਕੌਤਕ ਹੀ ਸੀ। ਉਹਨਾਂ ਦੀ ਪੀੜ ਇਕ ਦਮ ਠੀਕ ਹੋ ਗਈ।

ਉਸ ਤੋਂ ਬਾਅਦ ਕੋਈ 2004 ਦੇ ਕਰੀਬ ਉਹਨਾਂ ਦੇ ਸਾਰੇ ਸਰੀਰ ਵਿੱਚ ਦਰਦਾਂ ਸ਼ੁਰੂ ਹੋ ਗਈਆਂ। ਬਹੁਤ ਤਕਲੀਫ ਹੋਈ। ਕਿਸੇ ਇਲਾਜ ਨਾਲ ਵੀ ਅਰਾਮ ਨਹੀਂ ਸੀ ਆ ਰਿਹਾ। ਉਹ ਕੋਈ ਕੰਮ ਨਹੀਂ ਸਨ ਕਰ ਸਕਦੇ। ਲੰਗਰ ਵੀ ਤਿਆਰ ਨਹੀਂ ਸਨ ਕਰ ਸਕਦੇ। ਇਥੋਂ ਤਕ ਕਿ ਉਹਨਾਂ ਨੂੰ ਕਿਧਰੇ ਅਉਣਾ ਜਾਣਾ ਵੀ ਮੁਸ਼ਕਿਲ ਹੋ ਗਿਆ। ਇਹ ਹਾਲਤ ਪੰਜ ਛੇ ਸਾਲ ਤਕ ਰਹੀ। ਇਹ ਘਟਨਾ 3 ਅਗਸਤ 2010 ਦੀ ਹੈ। ਉਹਨਾਂ ਨੂੰ ਸੁਫਨੇ ਵਿੱਚ ਸੱਚੇ ਪਾਤਸ਼ਾਹ ਜੀ ਨੇ ਦਰਸ਼ਨ ਦੇ ਕੇ ਪੁਛਿਆ ਕਿ ਤੂੰ ਸੋਧ ਰਖੀ ਹੈ। ਬੀਬੀ ਜੀ ਨੇ ਕਿਹਾ ਕਿ ਨਹੀਂ। ਹੁਕਮ ਹੋਇਆ ਕਿ ਸੋਧ ਰਖ ਲੈ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਲੋਹ ਦਾ ਪਰਸ਼ਾਦਾ ਛਕਿਆ ਕਰ ਨਾਲੇ ਭਾਂਡੇ ਮਾਂਜਨ ਦੀ ਸੇਵਾ ਕਰਿਆ ਕਰ ਠੀਕ ਹੋ ਜਾਵੇਂਗੀ। ਬੀਬੀ ਜੀ ਨੇ ਸਤਬਚਨ ਆਖ ਕੇ ਸਵੇਰੇ ਉਠ ਕੇ ਉਸੇ ਦਿਨ ਹੀ ਸੋਧ ਰਖ ਲਈ। ਉਸ ਤੋਂ ਬਾਅਦ ਇਕ ਦਮ ਠੀਕ ਹਨ। ਹੁਣ ਉਹ ਭਾਂਡੇ ਮਾਂਜਨ ਦੀ ਨਾਲੇ ਬਹੁਕਰ ਫੇਰਨ ਦੀ ਸੇਵਾ ਕਰਦੇਹਨ। ਜਿਹੜੇ ਘਰ ਤੋਂ ਬਾਹਰ ਨਹੀਂ ਸਨ ਨਿਕਲ ਸਕਦੇ ਹੁਣ ਨਿਤਨੇਮ ਵਿੱਚ ਵੀ ਹਾਜ਼ਰ ਹੁੰਦੇ ਹਨ ਅਤੇ ਸਤਿਗੁਰੂ ਜੀ ਦਾ ਕੋਟਾਨ ਕੋਟ ਧੰਨਵਾਦ ਕਰਦੇ ਹਨ।

ਧੰਨ ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ। ਆਓ ਅਸੀਂ ਉਹਦੇ ਦਰ ਤੇ ਸੀਸ ਝੁਕਾ ਕੇ ਭਵਸਾਗਰ ਤੋਂ ਪਾਰ ਹੋ ਜਾਈਏ।



# ਪਸ਼ੂ ਪ੍ਰੇਤਹੁ ਦੇਵ ਕਰ ਪੂਰੇ ਸਤਿਗੁਰ ਦੀ ਵਡਿਆਈ

ਸਤਿਗੁਰੂ ਵਿਛੜਿਆਂ ਨੂੰ ਮੇਲਣ ਵਾਲਾ ਹੈ। ਉਹ ਰਾਹੋਂ ਭਟਕਿਆਂ ਨੂੰ ਰਾਹੇ ਪਾਉਂਦਾ ਹੈ। ਸਿੱਖੀ ਤੋਂ ਪਤਿਤ ਹੋ ਚੁਕੇ ਇਕ ਸਿੱਖ ਦੀ ਵਾਰਤਾ ਪੜ੍ਹੋ ਜਿਸਨੂੰ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਨੇ ਡੁੱਬਦੇ ਜਾਂਦੇ ਨੂੰ ਬਾਹੋਂ ਫੜ ਕੇ ਪਾਰ ਕਰ ਦਿਤਾ।

ਕੈਨੇਡਾ ਰਹਿਣ ਵਾਲੇ ਇਕ ਸਿੱਖ ਬਚਿੱਤਰ ਸਿੰਘ ਜੀ ਅਪਨੇ ਨਾਲ ਹੋਈ ਇਕ ਘਟਨਾ ਇਸ ਤਰ੍ਹਾਂ ਦੱਸਦੇ ਹਨ:

ਉਹਨਾਂ ਦਾ ਪਿਛੋਕੜ ਨਾਮਧਾਰੀ ਸੀ ਪਰ ਉਹ ਗਲਤ ਸੰਗਤ ਵਿੱਚ ਪੈ ਗਏ। ਉਹਨਾਂ ਨੇ ਦਾੜ੍ਹੀ, ਕੇਸ ਵੀ ਕਟਾ ਦਿਤੇ ਅਤੇ ਟੋਪੀ ਪਾਣ ਲਗ ਪਏ। ਇਹ 1985 ਸੰਨ ਦੀ ਵਾਰਤਾ ਹੈ। ਉਹਨਾਂ ਨੇ ਕੈਨੇਡਾ ਵਿਚ ਟੈਕਸੀ ਚਲਾਉਣ ਦਾ ਕੰਮ ਸ਼ੁਰੂ ਕੀਤਾ ਸੀ। ਉਹਨਾਂ ਦੇ ਸਕੂਟਰ ਤੇ ਕੁਝ ਸਵਾਰੀਆਂ ਬੈਠੀਆਂ ਸਨ। ਉਸ ਵੇਲੇ ਉਥੇ ਇਕ ਗੋਰੀ ਆ ਗਈ। ਉਸਨੇ ਸ਼ਰਾਬ ਪੀਤੀ ਹੋਈ ਸੀ। ਉਹ ਬਚਿੱਤਰ ਸਿੰਘ ਜੀ ਨੂੰ ਕਹਿਣ ਲਗੀ ਕਿ ਇਹਨਾਂ ਸਵਾਰੀਆਂ ਨੂੰ ਉਤਾਰ ਦੇ ਅਤੇ ਮੈਨੂੰ ਬਿਠਾ ਲੈ। ਪਰ ਉਹ ਨਾ ਮੰਨੇ। ਇਸ ਗਲ ਤੋਂ ਉਹ ਝਗੜਾ ਕਰਨ ਲਗ ਪਈ। ਇਸ ਦੌਰਾਨ ਉਸਦਾ ਪੈਰ ਗਡੀ ਦੇ ਟਾਇਰ ਥੱਲੇ ਆ ਗਿਆ। ਬਚਿੱਤਰ ਸਿੰਘ ਜੀ ਉਥੇ ਨਾ ਰੁਕੇ ਅਤੇ ਆਪਣਾ ਕੰਮ ਕਰਦੇ ਰਹੇ। ਦੂਸਰੇ ਦਿਨ ਸਵੇਰੇ ਤਿੰਨ ਵਜੇ ਉਹਨਾਂ ਦੀ ਕੰਪਨੀ ਦੇ ਡਿਸਪੈਚਰ ਨੇ ਉਹਨਾਂ ਨੂੰ ਦਸਿਆ ਕਿ ਤੁਹਾਨੂੰ ਪੁਲਿਸ ਉਡੀਕ ਰਹੀ ਹੈ। ਉਹ ਜਾਕੇ ਪੁਲਿਸ ਨੂੰ ਮਿਲੇ ਤਾਂ ਪੁਲਿਸ ਨੇ ਕਿਹਾ ਕਿ ਅਜੇ ਤੁਸੀਂ ਜਾਓ। ਅਸੀਂ ਤੁਹਾਨੂੰ ਚਿੱਠੀ ਪਾਵਾਂਗੇ। ਪਰ ਉਹਨਾਂ ਨੂੰ ਚਿੱਠੀ ਨਾ ਮਿਲੀ ਕਿਉਂਕਿ ਉਹਨਾਂ ਨੇ ਘਰ ਬਦਲ ਲਿਆ ਸੀ। ਇਕ ਸਾਲ ਬਾਅਦ ਉਹਨਾਂ ਨੂੰ ਪੁਲਿਸ ਨੇ ਫੜ ਲਿਆ। ਪੁਲਿਸ ਨੇ ਸਿੱਖਾਂ ਬਾਰੇ ਕੁਛ ਅਪਸ਼ਬਦ ਕਹੇ। ਇਸ ਗਲੋਂ ਬਚਿੱਤਰ ਸਿੰਘ ਜੀ ਉਹਨਾਂ ਨਾਲ ਲੜ ਪਏ। ਪੁਲਿਸ ਵਾਲੇ ਔਖੇ ਹੋ ਗਏ ਅਤੇ ਉਹਨਾਂ ਨੂੰ ਦੂਸਰੇ ਥਾਣੇ ਲਿਜਾ ਕੇ ਰਾਤ ਨੂੰ ਅੰਦਰ ਬੰਦ ਕਰ ਦਿਤਾ ਅਤੇ ਏਅਰ ਕੰਡੀਸ਼ਨਰ ਚਲਾ ਦਿਤਾ। ਸਰਦੀਆਂ ਦਾ ਮੌਸਮ ਸੀ। ਠੰਢ ਅਤੇ ਭੁੱਖ ਦੇ ਕਾਰਨ ਉਹ ਬੜੇ ਔਖੇ ਹੋਏ। ਉਹ ਗੋਡਿਆਂ ਵਿਚ ਸਿਰ ਦੇ ਕੇ ਬੈਠ ਗਏ। ਉਹਨਾਂ ਨੂੰ ਥੋਹੜੀ ਜਿਹੀ ਨੀਂਦਰ ਆ ਗਈ। ਇੰਨੇ ਨੂੰ ਉਹਨਾਂ ਨੂੰ ਬਾਹਰੋਂ ਅਵਾਜ਼ ਆਈ ''ਬੰਦਾ ਬਣ ਜਾ। ਅਜੇ ਵੀ ਕੁਛ ਨਹੀਂ ਵਿਗੜਿਆ।'' ਉਹ ਬੜੇ ਹੈਰਾਨ ਹੋਏ ਕਿ ਇਹ ਪੰਜਾਬੀ ਬੋਲਣ ਵਾਲਾ ਕੌਣ ਹੈ। ਉਹਨਾਂ ਨੂੰ ਪਤਾ ਨਾ ਲਗਾ ਕਿ ਇਹ ਤਾਂ ਉਹ ਘਟ ਘਟ ਵਾਸੀ ਸਰਬ ਨਿਵਾਸੀ ਸਤਿਗੁਰੂ ਜਗਜੀਤ ਸਿੰਘ ਜੀ ਹੀ ਮੇਰੇ ਤੇ ਕਿਰਪਾ ਕਰਕੇ ਜੇਹਲ ਵਿਚ ਹੀ ਮੈਨੂੰ ਪ੍ਰਤਖ ਦਰਸ਼ਨ ਦੇਣ ਆਏ ਹਨ। ਉਹਨਾਂ ਨੇ ਸੀਖਾਂ ਵਿਚੋਂ ਬਾਹਰ ਵੇਖਿਆ ਤਾਂ ਉਹਨਾਂ ਨੂੰ ਸਤਿਗੁਰੂ ਜੀ ਦੇ

ਬਾਹਰ ਜਾਂਦਿਆਂ ਦੇ ਪਿਛੋਂ ਦੀ ਦਰਸ਼ਨ ਹੋਏ। ਹਨੇਰਾ ਸੀ ਸਤਿਗੁਰੂ ਜੀ ਛੇਤੀ ਹੀ ਦਿਸਨੋਂ ਹਟ ਗਏ। ਇਸੇ ਤਰ੍ਹਾਂ ਰਾਤ ਬੀਤ ਗਈ। ਸਵੇਰੇ ਉਹਨਾਂ ਨੂੰ ਗਡੀ ਤੇ ਬਿਠਾ ਕੇ ਲੈ ਗਏ ਅਤੇ ਜੱਜ ਦੇ ਪੇਸ਼ ਕਰ ਦਿਤਾ। ਬਚਿੱਤਰ ਸਿੰਘ ਦੇ ਦੋਸਤ ਉਹਨਾਂ ਨੂੰ ਜਮਾਨਤ ਤੇ ਛੁਡਾ ਕੇ ਲੈ ਗਏ।

ਦੀਨ ਦਿਆਲ ਬਿਰਦ ਪਾਲਕ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੈਨੇਡਾ ਦੇ ਸੂਬਾ ਰੇਸ਼ਮ ਸਿੰਘ ਜੀ ਨੂੰ ਟੈਲੀਫੂਨ ਤੇ ਹੁਕਮ ਕੀਤਾ ਕਿ ਬਚਿੱਤਰ ਸਿੰਘ ਨੂੰ ਆਪਣੇ ਘਰ ਲੈ ਆਓ। ਸੂਬਾ ਜੀ ਉਹਨਾਂ ਨੂੰ ਆਪਣੇ ਘਰ ਲੈ ਆਏ। ਉਹਨਾਂ ਦਿਨਾਂ ਵਿਚ ਸੂਬਾ ਜੀ ਆਪਣੇ ਬਚਿਆਂ ਨੂੰ ਸਵੇਰੇ ਸਵੇਰੇ ਇਸ਼ਨਾਨ ਕਰਾ ਕੇ ਨਿੱਤਨੇਮ ਕਰਾਉਂਦੇ ਹੁੰਦੇ ਸਨ। ਉਹਨਾਂ ਦਾ ਪੰਜ ਸਾਲਾਂ ਦਾ ਬੇਟਾ ਸੁੱਤੇ ਹੋਏ ਬੱਚਿਤਰ ਸਿੰਘ ਜੀ ਦੇ ਕੋਲ ਬੈਠ ਕੇ ਮਾਲਾ ਫੜ ਕੇ ਭਜਨ ਕਰਦਾ ਤਾਂ ਉਹਨਾਂ ਨੂੰ ਬੜੀ ਸ਼ਰਮ ਆਉਂਦੀ। ਇਹ ਵੀ ਸਤਿਗੁਰੂ ਜੀ ਦਾ ਸਿਖ ਨੂੰ ਸੁਧਾਰਨ ਦਾ ਹੀ ਇਕ ਢੰਗ ਸੀ। ਉਹ ਸੱਤ ਦਿਨ ਸੂਬਾ ਜੀ ਦੇ ਘਰ ਰਹੇ। ਪਰ ਘਰ ਆ ਕੇ ਮਾਸ ਸ਼ਰਾਬ ਖਾਣਾ ਪੀਣਾ ਛਡ ਦਿਤਾ।

ਇਕ ਮਹੀਨੇ ਬਾਅਦ ਉਹਨਾਂ ਨੂੰ ਕੋਰਟ ਵਿਚ ਪੇਸ਼ ਹੋਣ ਦੀ ਚਿੱਠੀ ਆਈ। ਉਹ ਆਪਣੇ ਦੋਸਤਾਂ ਨੂੰ ਨਾਲ ਲੈ ਕੇ ਕੋਰਟ ਚਲੇ ਗਏ। ਜਦੋਂ ਜੱਜ ਬਾਕੀਆਂ ਦੇ ਕੇਸ ਸੁਣ ਰਿਹਾ ਸੀ ਤਾਂ ਉਥੇ ਕੋਰਟ ਵਿਚ ਹੀ ਇਕ ਗੋਰੀ ਬੈਠੀ ਸੀ। ਉਸਨੇ ਬੱਚਿਤਰ ਸਿੰਘ ਜੀ ਨੂੰ ਬੁਲਾ ਕੇ ਕਿਹਾ ਕਿ ਤੈਨੂੰ ਪਤਾ ਹੈ ਕਿ ਤੇਰਾ ਕੇਸ ਅਪਰਾਧਿਕ ਕੇਸ ਬਣਦਾ ਹੈ। ਤੈਨੂੰ ਇਥੇ ਰਹਿਣ ਦੀ ਇਜ਼ਾਜਤ ਨਹੀਂ ਮਿਲੇਗੀ। ਇਸ ਕਰਕੇ ਤੂੰ ਆਪਣਾ ਕੇਸ ਟਰੈਫਿਕ ਐਕਟ ਵਿਚ ਕਰਵਾ ਲੈ। ਬਚਿੱਤਰ ਸਿੰਘ ਜੀ ਕਹਿਣ ਲਗੇ ਕਿ ਮੈਨੂੰ ਤਾਂ ਕੁਛ ਪਤਾ ਨਹੀਂ। ਉਹ ਕਹਿਣ ਲਗੀ ਕਿ ਤੇਰਾ ਇਹ ਕੰਮ ਮੈਂ ਕਰ ਦਿੰਦੀ ਹਾਂ। ਪਰ ਤੈਨੂੰ ਜੱਜ ਦੇ ਸਾਹਮਣੇ ਆਪਣਾ ਦੋਸ਼ ਮੰਨਣਾ ਪਵੇਗਾ। ਤੈਨੂੰ ਦੋ ਸੌ ਡਾਲਰ ਜੁਰਮਾਨਾ ਹੋ ਜਾਵੇਗਾ ਅਤੇ ਤੇਰੇ ਲਾਇਸੈਂਸ ਦੇ ਦੋ ਨੰਬਰ ਕਟੇ ਜਾਣਗੇ। ਬਚਿੱਤਰ ਸਿੰਘ ਜੀ ਕਹਿਣ ਲਗੇ ਕਿ ਠੀਕ ਹੈ ਮੈਂ ਆਪਣਾ ਦੋਸ਼ ਮੰਨ ਲਵਾਂਗਾ। ਉਸ ਗੋਰੀ ਨੇ ਪੁਲਿਸ ਦੇ ਬੰਦੇ ਨੂੰ ਬੁਲਾ ਕੇ ਕਿਹਾ ਕਿ ਇਹ ਬਾਲ ਬੱਚਿਆਂ ਵਾਲਾ ਆਦਮੀ ਹੈ। ਇਸਦਾ ਕੇਸ ਅਪਰਾਧਿਕ ਮਾਮਲੇ ਤੋਂ ਟਰੈਫਿਕ ਐਕਟ ਵਿਚ ਬਦਲ ਦਿਓ। ਉਹ ਕਹਿਣ ਲਗਾ ਕਿ ਇਹ ਆਪਣਾ ਦੋਸ਼ ਮੰਨ ਲਵੇਗਾ। ਗੋਰੀ ਨੇ ਕਿਹਾ ਹਾਂ ਮੰਨ ਲਵੇਗਾ। ਪੁਲਿਸ ਦਾ ਆਦਮੀ ਉਸੇ ਵੇਲੇ ਜਾ ਕੇ ਜੱਜ ਦੇ ਅਗੋਂ ਉਹਨਾਂ ਦੀ ਫਾਈਲ ਲੈ ਆਇਆ। ਉਸ ਗੋਰੀ ਨੇ ਛੇਤੀ ਹੀ ਉਹਨਾਂ ਦੀ ਫਾਈਲ ਤਿਆਰ ਕਰ ਦਿਤੀ ਅਤੇ ਪੁਲਿਸ ਵਾਲੇ ਨੇ ਉਹ ਫਾਈਲ ਜੱਜ ਦੇ ਸਾਹਮਣੇ ਰਖ ਦਿਤੀ। ਜਦੋਂ ਬਚਿੱਤਰ ਸਿੰਘ ਜੀ ਦੀ ਵਾਰੀ ਆਈ ਤਾਂ ਜੱਜ ਨੇ ਉਹਨਾਂ ਨੂੰ ਪੁੱਛਿਆ ਕਿ ਤੂੰ ਆਪਣਾ ਦੋਸ਼ ਮੰਨਦਾ ਹੈ। ਉਹਨਾਂ ਨੇ ਕਿਹਾ ਕਿ ਹਾਂ ਮੈਂ ਮੰਨਦਾ ਹਾਂ। ਜੱਜ ਨੇ ਉਹਨਾਂ ਦੇ ਲਾਇਸੈਂਸ ਦੇ 2 ਨੰਬਰ ਕੱਟ ਦਿਤੇ ਅਤੇ ਦੋ ਸੌ ਡਾਲਰ ਜੁਰਮਾਨਾ ਕਰ ਦਿਤਾ। ਉਹ ਦਸਦੇ ਹਨ ਕਿ ਇਹ ਸਾਰੀ ਕਿਰਪਾ ਸਤਿਗੁਰੂ ਜਗਜੀਤ ਸਿੰਘ ਜੀ ਦੀ ਹੀ ਹੈ ਜਿਨ੍ਹਾਂ ਨੇ ਉਸ ਗੋਰੀ ਦੇ ਮਨ ਵਿਚ ਵਸ ਕੇ ਆਪਣੇ ਸੇਵਕ ਦੀ ਲਾਜ ਰਖੀ।

"ਬਾਂਹ ਪਕਰਿ ਕਢਿ ਲੀਨੇ ਅਪੁਨੇ।" ਉਹ ਸਤਿਗੁਰੂ ਆਪਣਿਆਂ ਨੂੰ ਬਾਂਹ ਫੜ ਕੇ ਕਢ ਲੈਂਦਾ ਹੈ। "ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ।। ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ।। ਸੇਵਕ ਕਉ ਨਿਕਟੀ ਹੋਇ ਦਿਖਾਵੈ।।"

ਧੰਨ ਧੰਨ ਧੰਨ ਧੰਨ ਹਨ ਅਕਾਲ ਪੁਰਖ ਘਟ ਘਟ ਵਾਸੀ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ। ਸਾਡੀ ਉਹਨਾਂ ਦੇ ਚਰਨਾਂ ਤੇ ਕੋਟੀ ਕੋਟੀ ਨਮਸਕਾਰ ਹੈ।



# ਜਲਨਿ ਬੁਝੀ ਸੀਤਲੁ ਹੋਇ ਮਨੂਆ ਸਤਿਗੁਰ ਕਾ ਦਰਸਨੁ ਪਾਏ ਜੀਉ।।

ਗੁਰਬਾਣੀ ਦੱਸਦੀ ਹੈ ਕੰਚਨ ਸਿਉ ਪਾਈਐ ਨਹੀ ਤੋਲਿ।। ਮਨੁ ਦੇ ਰਾਮੁ ਲੀਆ ਹੈ ਮੋਲਿ।। ਸਮਰੱਥ ਸਤਿਗੁਰੂ ਨੂੰ ਮਨ ਦੇ ਕੇ ਆਪਣਾ ਬਣਾਇਆ ਜਾ ਸਕਦਾ ਹੈ। ਸਿਖ ਸਤਿਗੁਰੂ ਦੇ ਚਰਨਾਂ ਵਿਚ ਅਰਦਾਸ ਕਰਦਾ ਹੈ ਕਿ ਸਤਿਗੁਰੂ ਜੀ ਆਪਣੇ ਬਾਣੇ ਬਿਰਦ ਦੀ ਲਜਿਆ ਰਖੋ। ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਬਾਣਾ ਪਾਣ ਵਾਲੇ ਸਿਖ ਨੂੰ ਸੱਚੇ ਪਾਤਸ਼ਾਹ ਜੀ ਨੇ ਸਰੀਰਕ ਕਸ਼ਟ ਸਮੇਂ ਕਿਸ ਤਰ੍ਹਾਂ ਦਰਸ਼ਨ ਦੇ ਕੇ ਨਿਵਾਜਿਆ। ਇਕ ਸਾਖੀ ਪੜ੍ਹੋ :

ਮੰਡੀ ਰਹਿਣ ਵਾਲੇ ਇਕ ਬੀਬੀ ਸੁਰਿੰਦਰ ਕੌਰ ਜੀ ਸੁਪਤਨੀ ਗੁਰਬਚਨ ਸਿੰਘ ਜੀ 1984 ਸੰਨ ਦੀ ਇਕ ਘਟਨਾ ਇਸ ਤਰ੍ਹਾਂ ਦਸਦੇ ਹਨ। ਉਹਨਾਂ ਦੇ ਬੇਟੇ ਨਵਤੇਜ ਸਿੰਘ ਜੀ ਦਾ ਕੰਮ ਸੋਨੇ ਚਾਂਦੀ ਦੇ ਜੇਵਰ ਬਣਾਉਣ ਦਾ ਹੈ। ਉਹਨਾਂ ਨੇ ਆਪਣੇ ਘਰੋਂ ਜਾ ਕੇ ਦੁਕਾਨ ਖੋਹਲੀ ਤਾਂ ਇਕ ਬੰਦੇ ਨੇ ਸੋਨੇ ਦੀਆਂ ਵਾਲੀਆਂ ਵੇਚਣ ਲਈ ਉਹਨਾਂ ਨੂੰ ਸੋਨਾ ਟੈਸਟ ਕਰਨ ਲਈ ਕਿਹਾ। ਨਵਤੇਜ ਸਿੰਘ ਜੀ ਸਪਿਰਟ ਦਾ ਦੀਵਾ ਜਗਾ ਕੇ ਟੈਸਟ ਕਰਨ ਲਗੇ ਪਰ ਉਹ ਦੀਵਾ ਫਟ ਗਿਆ ਅਤੇ ਸਪਿਰਟ ਉਹਨਾਂ ਦੇ ਮੂੰਹ ਅਤੇ ਕਪੜਿਆਂ ਉਤੇ ਪੈ ਗਿਆ। ਉਹਨਾਂ ਦੇ ਸਰੀਰ ਨੂੰ ਅਗ ਲਗ ਗਈ। ਉਹਨਾਂ ਨੇ ਬਚਾਓ ਬਚਾਓ ਰੌਲਾ ਪਾਇਆ। ਸਪਿਰਟ ਦੀ ਅਗ ਸਾੜਦੀ ਹੈ ਪਰ ਵੇਖਣ ਵਾਲਿਆਂ ਨੂੰ ਦਿਸਦੀ ਨਹੀਂ। ਲੋਕਾਂ ਨੂੰ ਪਤਾ ਨਾ ਲਗੇ ਕਿ ਕੀ ਹੋਇਆ ਹੈ। ਉਹ ਸੋਚਣ ਲਗੇ ਕਿ ਇਹਨਾਂ ਨੂੰ ਦੌਰਾ ਪੈ ਗਿਆ ਹੈ। ਨਵਤੇਜ ਸਿੰਘ ਜੀ ਨੇ ਆਪਣੀ ਪਗ ਲਾਹ ਕੇ ਉਹਦੇ ਨਾਲ ਆਪਣੇ ਆਪ ਨੂੰ ਵਲੇਟਿਆ। ਇੰਨੇ ਨੂੰ ਇਕ ਆਦਮੀ ਨੂੰ ਸਮਝ ਆ ਗਈ ਕਿ ਇਹਨਾਂ ਨੂੰ ਤੇ ਅਗ ਲਗੀ ਹੋਈ ਹੈ। ਉਹ ਕੰਬਲ ਲੈ ਕੇ ਆਇਆ ਅਤੇ ਨਵਤੇਜ ਸਿੰਘ ਜੀ ਨੂੰ ਕੰਬਲ ਨਾਲ ਲਪੇਟਿਆ। ਫਿਰ ਕਾਫੀ ਲੋਕ ਇਕਠੇ ਹੋ ਗਏ ਅਤੇ ਉਹਨਾਂ ਨੂੰ ਹਸਪਤਾਲ ਲੈ ਕੇ

ਗਏ। ਡਾਕਟਰਾਂ ਨੇ ਉਨ੍ਹਾਂ ਨੂੰ ਦਾਖਲ ਕਰ ਲਿਆ ਅਤੇ ਪੱਟੀਆਂ ਵਗੈਰਾ ਕੀਤੀਆਂ। ਉਹਨਾਂ ਦੇ ਵਾਲ, ਦਾੜ੍ਹੀ ਅੱਖਾਂ ਦੇ ਵਾਲ ਅਤੇ ਭਰਵਟੇ ਸਭ ਕੁਛ ਸੜ ਗਿਆ। ਸੁਰਿੰਦਰ ਕੌਰ ਜੀ ਦਸਦੇ ਹਨ ਕਿ ਨਵਤੇਜ ਸਿੰਘ ਜੀ ਲਗਾਤਾਰ ਭਜਨ ਕਰਦੇ ਰਹੇ। ਹਾਏ ਤਕ ਨਹੀਂ ਕੀਤੀ।

ਰਾਤ ਪਈ ਤਾਂ ਸਿੱਖ ਦੇ ਰਾਖੇ ਬਿਰਦ ਪਾਲਕ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਹਨਾਂ ਨੂੰ ਪ੍ਰਤੱਖ ਦਰਸ਼ਨ ਦਿਤੇ। ਨਵਤੇਜ ਸਿੰਘ ਜੀ ਮਥਾ ਟੇਕਨ ਵਾਸਤੇ ਉਠਣ ਲਗੇ ਪਰ ਸੱਚੇ ਪਾਤਸ਼ਾਹ ਜੀ ਨੇ ਉਠਨ ਤੋਂ ਮਨਾਂਹ ਕਰਦਿਆਂ ਬਚਨ ਕੀਤਾ ਕਿ ਅਸੀਂ ਤੇਰੇ ਵਾਸਤੇ ਹੀ ਹੈਲੀਕਾਪਟਰ ਤੇ ਆਏ ਹਾਂ। ਤੂੰ ਉਠ ਨਾ। ਸੱਚੇ ਪਾਤਸ਼ਾਹ ਜੀ ਨੇ ਤੈਨੂੰ ਹਥ ਦੇ ਕੇ ਰਖ ਲਿਆ ਹੈ। ਸਤਿਗੁਰੂ ਜੀ ਨੇ ਆਪਣਾ ਪਵਿੱਤਰ ਚਰਨ ਉਹਨਾਂ ਦੇ ਮੰਜੇ ਤੇ ਰਖਿਆ ਅਤੇ ਨਵਤੇਜ ਸਿੰਘ ਜੀ ਨੇ ਪਵਿਤ੍ਰ ਚਰਨ ਤੇ ਮੱਥਾ ਟੇਕਿਆ। ਉਸ ਤੋਂ ਬਾਅਦ ਸੱਚੇ ਪਾਤਸ਼ਾਹ ਜੀ ਬਾਹਰ ਚਲੇ ਗਏ। ਉਸ ਵੇਲੇ ਨਵਤੇਜ ਸਿੰਘ ਜੀ ਦੇ ਪਿਤਾ ਜੀ ਵੀ ਉਥੇ ਹੀ ਬੈਠੇ ਸਨ। ਪਰ ਉਹਨਾਂ ਨੂੰ ਕੁਛ ਪਤਾ ਨਾ ਲਗਾ। ਉਹਨਾਂ ਨੂੰ ਦਰਸ਼ਨ ਵੀ ਨਹੀਂ ਹੋਏ।

ਸਤਿਗੁਰੂ ਆਪਣੇ ਬਾਣੇ ਬਿਰਦ ਦੀ ਰਖਿਆ ਕਰਦਾ ਹੈ। ਨਵਤੇਜ ਸਿੰਘ ਜੀ ਆਪਣੇ ਨਾਮਧਾਰੀ ਪਹਿਰਾਵੇ ਵਿਚ ਰਹਿਣ ਵਾਲੇ ਅਤੇ ਭਜਨ ਬਾਣੀ ਕਰਨ ਵਾਲੇ ਸਨ। ਸੁਰਿੰਦਰ ਕੌਰ ਜੀ ਦਸਦੇ ਹਨ ਕਿ ਕਿਧਰੇ ਵੀ ਵਰਨੀ ਹੋਵੇ ਉਹ ਜਰੂਰ ਪਹੁੰਚਦੇ ਹਨ।

ਧੰਨ ਧੰਨ ਹਨ ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ। ਜਲ ਥਲ ਵਿੱਚ ਪੂਰਨ ਸੁਆਮੀ ਸਿਰਜਨਹਾਰ ਨੂੰ ਸਿਖ ਨੂੰ ਦਰਸ਼ਨ ਦੇਣ ਲਈ ਹੈਲੀਕਾਪਟਰ ਦੀ ਕੀ ਲੋੜ ਹੈ। ਉਹ ਘਟ ਘਟ ਵਾਸੀ ਕਿਧਰੇ ਵੀ ਪ੍ਰਗਟ ਹੋ ਕੇ ਪ੍ਰਤੱਖ ਦਰਸ਼ਨ ਦੇ ਸਕਦਾ ਹੈ। ਆਓ ਉਸ ਕੌਤਕਹਾਰ ਸਤਿਗੁਰੂ ਜੀ ਨੂੰ ਧੰਨ ਕਹਿੰਦੇ ਹੋਏ ਉਸਦੇ ਦਰ ਤੇ ਸੀਸ ਝੁਕਾ ਲਈਏ।



# ਦੁਖ ਭੰਜਨ ਪੂਰਨ ਕਿਰਪਾਲ

ਸਤਿਗੁਰੂ ਜਗਜੀਤ ਸਿੰਘ ਜੀ ਦੇ ਕੌਤਕਾਂ ਦਾ ਤਾਂ ਅੰਤ ਹੀ ਨਹੀਂ। ਸਤਿਗੁਰੂ ਜੀ ਦੇ ਪਿਆਰ ਵਿਚ ਭਿੱਜੀ ਸ਼ਰਧਾ ਨਾਲ ਭਰਪੂਰ ਆਤਮਾ ਵਾਲੇ ਲੁਧਿਆਣੇ ਦੇ ਇਕ ਸਿੱਖ ਕੁਲਭੂਸ਼ਨ ਸਿੰਘ ਪਨੇਸਰ ਦੀ ਆਪ ਬੀਤੀ ਉਹਨਾਂ ਦੇ ਲਫਜ਼ਾਂ ਵਿਚ ਹੀ ਪੜ੍ਹੋ:-

ਸਾਧ ਸੰਗਤ ਜੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਹਿਮਾਂ ਬਾਰੇ ਕੁਛ ਲਿਖਨਾ ਹੋਵੇ ਤਾਂ ਲਫਜ਼ ਖਤਮ ਹੋ ਜਾਣਗੇ ਪਰ ਮਹਿਮਾਂ ਫਿਰ ਵੀ ਨਹੀਂ ਲਿਖੀ ਜਾ ਸਕਦੀ। ਜੇਕਰ ਸਤਿਗੁਰੂ

ਜੀ ਦੀਆਂ ਬਖਸ਼ਸ਼ਾਂ ਲਿਖਨੀਆਂ ਹੋਣ ਤਾਂ ਕਾਗਜ਼ ਖਤਮ ਹੋ ਜਾਣਗੇ। ਪਰ ਬਖ਼ਸ਼ਸ਼ਾਂ ਫਿਰ ਵੀ ਨਹੀਂ ਲਿਖੀਆਂ ਜਾਣਗੀਆਂ।

ਸਾਧ ਸੰਗਤ ਜੀ ਮੈਂ ਆਪਣੇ ਤੇ ਹੋਈ ਸਤਿਗੁਰੂ ਜੀ ਦੀ ਬਖ਼ਸ਼ਸ਼ ਲਿਖਣ ਦੀ ਕੋਸ਼ਿਸ਼ ਕਰਨ ਲਗਾ ਹਾਂ। ਜੇਕਰ ਲਿਖਤ ਵਿੱਚ ਕੋਈ ਵੀ ਅਵਗਿਆ ਹੋ ਜਾਵੇ ਤਾਂ ਅਨਜਾਨ ਜਾਣ ਕੇ ਮਾਫ ਕਰਨਾ ਜੀ।

ਇਸੇ ਹੀ ਸਾਲ ਅਰਥਾਤ 2010 ਵਿੱਚ ਮੇਰਾ ਸਰੀਰ ਕੁਛ ਢਿਲਾ ਜਾਪਨ ਲਗ ਪਿਆ। ਹੌਲੀ ਹੌਲੀ ਸਰੀਰ ਨੂੰ ਖਾਂਸੀ ਜਕੜਨ ਲਗ ਪਈ। ਇਸ ਤਰ੍ਹਾਂ ਦੀ ਖਾਂਸੀ ਕਿ ਕੋਈ ਦਵਾਈ ਕੰਮ ਨਾ ਕਰੇ। ਡਾਕਟਰ ਬਦਲ ਕੇ ਵੇਖੇ ਪਰ ਫਿਰ ਵੀ ਫਰਕ ਨਾ ਪਿਆ। ਕੋਈ ਵੀ ਫਰਕ ਨਾ ਹੋਣ ਕਾਰਨ ਘਰ ਦੇ ਜੀਆਂ ਨੇ ਸਲਾਹ ਕੀਤੀ ਕਿ ਸੀ. ਐਮ. ਸੀ. ਹਸਪਤਾਲ ਵਿਖਾਇਆ ਜਾਵੇ। ਮੇਰੇ ਮਨ ਅੰਦਰ ਡਰ ਪੈਦਾ ਹੋ ਗਿਆ ਕਿ ਹੁਣ ਹਸਪਤਾਲ ਵਾਲਿਆਂ ਨੇ ਮੇਰੀ ਹਾਲਤ ਵੇਖ ਕੇ ਮੈਨੂੰ ਦਾਖਲ ਕਰ ਲੈਣਾ ਹੈ।

ਹਸਪਤਾਲ ਜਾਣ ਤੋਂ ਪਹਿਲਾਂ ਆਪਣੇ ਸਤਿਗੁਰੂ ਸੁਖਾਂ ਦੇ ਦਾਤੇ ਅਗੇ ਅਰਦਾਸ ਕੀਤੀ ਕਿ ਹਜ਼ੂਰ ਮੇਰੀ ਰਖਿਆ ਕਰੋ। ਇਸ ਤੋਂ ਬਾਅਦ ਮੈਂ ਹਸਪਤਾਲ ਚੈੱਕ ਕਰਵਾਉਣ ਲਈ ਗਿਆ। ਡਾਕਟਰ ਨੇ ਚੈੱਕ ਕਰਕੇ ਪੰਜ ਦਿਨ ਦਵਾਈ ਖਾਣ ਲਈ ਕਿਹਾ। ਮੈਂ ਅਜੇ 2-3 ਦਿਨ ਦਵਾਈ ਖਾਧੀ ਸੀ ਕਿ ਮੈਨੂੰ ਫਰਕ ਪੈ ਗਿਆ। ਮੇਰੀ ਖਾਂਸੀ ਨੂੰ ਤਾਂ ਅਰਾਮ ਹੋ ਗਿਆ ਪਰ ਇਕ ਹੋਰ ਕਸ਼ਟ ਨੇ ਮੇਰੇ ਸਰੀਰ ਨੂੰ ਘੇਰ ਲਿਆ। ਰਾਤ ਸੁੱਤਿਆਂ ਪਿਆਂ ਮੇਰਾ ਸਾਹ ਅਚਾਨਕ ਬੰਦ ਹੋਣ ਲਗ ਪਿਆ। ਸਾਹ ਬੰਦ ਹੋਣ ਕਾਰਨ ਹਵਾ ਨਾ ਸਰੀਰ ਦੇ ਅੰਦਰ ਜਾਵੇ ਨਾ ਹੀ ਅੰਦਰੋਂ ਬਾਹਰ ਆਵੇ। ਹੌਲੀ ਹੌਲੀ ਇਹ ਬੀਮਾਰੀ ਵਧਣ ਲਗੀ ਤੇ ਸਾਹ ਨਾ ਆਉਣ ਕਾਰਨ ਮੇਰਾ ਸਰੀਰ ਸਮੇਂ ਸਮੇਂ ਸਿਰ ਤੜਫਨ ਲਗਾ। ਮੈਨੂੰ ਇਸ ਤਰ੍ਹਾਂ ਮਹਿਸੂਸ ਹੋਣ ਲਗਾ ਕਿ ਮੇਰਾ ਆਖਰੀ ਸਮਾਂ ਨੇੜੇ ਆ ਗਿਆ ਹੈ। ਇਕ ਰਾਤ ਸਾਹ ਇੰਨਾਂ ਜ਼ਿਆਦਾ ਰੁਕਿਆ ਕਿ ਮੈਨੂੰ ਤੜਫਦਿਆਂ ਦੇਖ ਮੇਰੀ ਮਾਤਾ ਨੇ ਹਾਜਰਾ ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਉੱਚੀ ਉੱਚੀ ਅਵਾਜ਼ ਵਿੱਚ ਪੁਕਾਰਨਾ ਸ਼ੁਰੂ ਕੀਤਾ ਤੇ ਆਖਣ ਲਗੀ ਸਤਿਗੁਰੂ ਜੀ ਬਖ਼ਸ਼ ਦਿਓ। ਉਸੇ ਵੇਲੇ ਮੇਰਾ ਸਾਹ ਫਿਰ ਚਲਣ ਲਗ ਪਿਆ। ਇਸ ਤਰ੍ਹਾਂ ਉਸ ਰਾਤ ਤਕਰੀਬਨ 2-3 ਵਾਰ ਹੋਇਆ ਤੇ ਮੇਰੀ ਮਾਤਾ ਫਿਰ ਸਤਿਗੁਰੂ ਜੀ ਕੋਲੋਂ ਮੈਨੂੰ ਬਖ਼ਸ਼ਾ ਲਿਆ ਕਰੇ ਤੇ ਸਾਹ ਚਲਣ ਲਗ ਪਵੇ।

ਸਵੇਰੇ ਦਿਨ ਚੜ੍ਹੇ ਸਾਰ ਸਾਰੇ ਘਰ ਦੇ ਜੀਆਂ ਨੇ ਸਲਾਹ ਕੀਤੀ ਕਿ ਪਾਤਸ਼ਾਹ ਜੀ ਪਾਸ ਅਰਜ ਕਰੀਏ। ਸੋ ਸਵੇਰੇ ਇਸ਼ਨਾਨ ਕਰਕੇ ਮੈਂ ਅਤੇ ਮੇਰੀ ਸਿੰਘਨੀ ਸ੍ਰੀ ਭੈਣੀ ਸਾਹਿਬ ਪਹੁੰਚਨ ਲਈ ਚਲ ਪਏ।

ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਕੋਠੀ ਦੇ ਨੇੜੇ ਜਾ ਕੇ ਪਹਿਰੇਦਾਰ ਕੋਲੋਂ ਪੁਛਿਆ ਕਿ

ਸਾਹਿਬਾਂ ਦੇ ਦਰਸ਼ਨ ਕਦੋਂ ਹੋਣਗੇ। ਪਹਿਰੇਦਾਰ ਨੇ ਆਖਿਆ 10-15 ਮਿੰਟ ਰੁਕ ਜਾਓ ਅੰਦਰੋਂ ਹੁਕਮ ਹੁੰਦੇ ਹੀ ਤੁਹਾਨੂੰ ਦਰਸ਼ਨ ਕਰਨ ਲਈ ਅੰਦਰ ਭੇਜ ਦਿਆਂਗੇ। ਜਿਵੇਂ ਹੀ ਦਰਸ਼ਨ ਕਰਨ ਲਈ ਸਾਧ ਸੰਗਤ ਨੂੰ ਹੁਕਮ ਹੋਇਆ ਅਸੀਂ ਵੀ ਚਲ ਪਏ।

ਅੰਦਰ ਜਾ ਕੇ ਪਹਿਰੇ ਦੇ ਮਾਲਕ ਮੇਰੇ ਸ਼ਹਿਨਸ਼ਾਹ ਸੁਖਾਂ ਦੇ ਦਾਤੇ ਗਰੀਬ ਨਿਵਾਜ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੇ ਦਰਸ਼ਨ ਕੀਤੇ। ਪਾਤਸ਼ਾਹ ਜੀ ਬੈਠੇ ਬਹੁਤ ਹੀ ਸੁੰਦਰ ਲਗ ਰਹੇ ਸਨ। ਮੈਂ ਹਜੂਰ ਦੇ ਚਰਨਾਂ ਵਿੱਚ ਅਰਜ ਕੀਤੀ ਕਿ ਪਾਤਸ਼ਾਹ ਜੀ ਮੇਰਾ ਸੁਤਿਆਂ ਪਿਆ ਸਾਹ ਰੁਕ ਜਾਂਦਾ ਹੈ ਕਿਰਪਾ ਕਰਕੇ ਬਖ਼ਸ਼ ਦਿਓ ਜੀ। ਗਰੀਬ ਨਿਵਾਜ ਜੀ ਦੇ ਚਰਨਾਂ ਵਿੱਚ ਅਰਜ ਪਰਵਾਨ ਹੋ ਗਈ ਅਤੇ ਮੇਰਾ ਸਰੀਰ ਨਿਰੋਗ ਹੋ ਗਿਆ। ਉਸ ਬਖ਼ਸ਼ਸ਼ ਤੋਂ ਬਾਅਦ ਮੈਂ ਸੁਖ ਦੀ ਨੀਂਦ ਸੌਂਦਾ ਹਾਂ ਤੇ ਹਰ ਸਵੇਰੇ ਪਾਤਸ਼ਾਹ ਜੀ ਦਾ ਧੰਨਵਾਦ ਕਰਦਾ ਉੱਠਦਾ ਹਾਂ।

ਮੇਰੇ ਮਾਲਕ ਮੇਰੇ ਪਿਤਾ ਮੇਰੇ ਹਜੂਰ ਮੇਰੀ ਇੱਕ ਹੋਰ ਵੀ ਅਰਜ ਚਰਨਾਂ ਵਿੱਚ ਪਰਵਾਨ ਕਰੋ ਕਿ ਮੇਰੇ ਸਰੀਰ ਵਿੱਚੋਂ ਜਦੋਂ ਵੀ ਆਪਜੀ ਦੀ ਰਜਾ ਅਨੁਸਾਰ ਸਵਾਸ ਨਿਕਲਨ ਤਾਂ ਆਖਰੀ ਸਵਾਸ ਆਪ ਜੀ ਦੀ ਪਵਿਤ੍ਰ ਯਾਦ ਵਿਚ ਨਿਕਲੇ।

ਇਹ ਉਪਰ ਲਿਖੀ ਗਾਥਾ ਇਕ ਸਾਫ਼ ਹਿਰਦੇ ਵਿੱਚੋਂ ਨਿਕਲੀ ਹੋਈ ਗਾਥਾ ਹੈ। ਧੰਨ ਹਨ ਦਿਲਾਂ ਤੇ ਰਾਜ ਕਰਨ ਵਾਲੇ ਅਕਾਲ ਪੁਰਖ ਸ਼ਹਿਨਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਸਾਡੀ ਉਹਨਾਂ ਤੇ ਚਰਨਾਂ ਤੇ ਕੋਟੀ ਕੋਟੀ ਨਮਸਕਾਰ ਹੈ। ਉਹ ਕਿਰਪਾ ਕਰਨ ਸਾਨੂੰ ਪਿਆਰ ਦੇ ਅਥਾਹ ਸਮੁੰਦਰ ਵਿੱਚੋਂ ਇਕ ਚੁਲੀ ਭਰ ਜਲ ਦੇ ਦੇਣ। ਅਨੰਤ ਕਾਲ ਤਕ ਉਹਨਾਂ ਦੇ ਚਰਨਾਂ ਨਾਲ ਸਾਡਾ ਪਿਆਰ ਬਣਿਆ ਰਹੇ। ਅਸੀਂ ਉਹਨਾਂ ਦੇ ਪਿਆਰ ਦੀ ਠੰਢੀ ਛਾਂ ਮਾਣਦੇ ਰਹੀਏ।



# ਇਛਾ ਪੂਰਕ ਸਰਬ ਸੁਖਦਾਤਾ ਹਰਿ ਜਾਕੈ ਵਸਿ ਹੈ ਕਾਮਧੇਨਾ

ਸਤਿਗੁਰੂ ਤਾਂ ਪਿਆਰ ਦਾ ਭੁੱਖਾ ਹੁੰਦਾ ਹੈ। ਕੰਚਨ ਸਿਉ ਪਾਈਐ ਨਹੀ ਤੋਲਿ।। ਮਨ ਤੇ ਰਾਮ ਲੀਆ ਹੈ ਮੋਲਿ।।"

ਫਾਜ਼ਿਲਕਾ ਰਹਿਣ ਵਾਲੇ ਬੀਬੀ ਸਤਨਾਮ ਕੌਰ ਸੁਪਤਨੀ ਗੁਰਮੀਤ ਸਿੰਘ ਜੀ ਨੇ ਇਕ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਵਾਸਤੇ ਬੜੀ ਸ਼ਰਧਾ ਨਾਲ ਸਵੈਟਰ

ਬਣਾਈ। ਸਤਿਗੁਰੂ ਜੀ ਨੇ ਆਪੇ ਹੀ ਸਵੈਟਰ ਲੈਣ ਦੀ ਬਿਧ ਬਣਾ ਲਈ। ਇਕ ਸਾਖੀ ਪੜ੍ਹੋ:-

ਬੀਬੀ ਸਤਨਾਮ ਕੌਰ ਨੇ ਬੜੇ ਪਿਆਰ ਨਾਲ ਸਤਿਗੁਰੂ ਸੱਚੇ ਪਾਤਸ਼ਾਹ ਜੀ ਲਈ ਇਕ ਸਵੈਟਰ ਉਣੀ। ਸਵੈਟਰ ਪੂਰੀ ਹੋਣ ਵਾਲੀ ਸੀ ਕਿ ਉਹਨਾਂ ਨੂੰ ਪਤਾ ਲਗਾ ਕਿ ਸਤਿਗੁਰੂ ਜੀ ਦਾ ਫਾਜਿਲਕਾ ਵਲ ਦਾ ਦੌਰਾ ਹੈ। ਉਹਨਾਂ ਨੇ ਸਵੈਟਰ ਪੂਰੀ ਕਰ ਦਿਤੀ ਅਤੇ ਧੋ ਕੇ ਸੁਕਨੇ ਪਾ ਦਿਤੀ। ਉਹਨਾਂ ਦਾ ਸਾਰਾ ਪਰਵਾਰ ਸਤਿਗੁਰੂ ਜੀ ਦੇ ਆਉਣ ਦੀ ਤਿਆਰੀ ਵਿਚ ਲਗ ਗਿਆ। ਅਗਲੇ ਦਿਨ ਸ਼ਹਿਨਸ਼ਾਹ ਅੰਤਰਜਾਮੀ ਗਰੀਬ ਨਿਵਾਜ ਸਤਿਗੁਰੂ ਜਗਜੀਤ ਸਿੰਘ ਜੀ ਪਹੁੰਚ ਗਏ। ਉਸੇ ਦਿਨ ਸ਼ਾਮ ਨੂੰ ਸੱਚੇ ਪਾਤਸ਼ਾਹ ਜੀ ਦਾ ਟੈਲੀਫੂਨ ਆ ਗਿਆ। ਟੈਲੀਫੂਨ ਬਾਹਰ ਪਿਆ ਹੋਇਆ ਸੀ। ਜਿੰਨੇ ਚਿਰ ਵਿਚ ਸੱਚੇ ਪਾਤਸ਼ਾਹ ਜੀ ਬਾਹਰ ਆਏ ਟੈਲੀਫੂਨ ਬੰਦ ਹੋ ਗਿਆ। ਸੱਚੇ ਪਾਤਸ਼ਾਹ ਜੀ ਬਾਹਰ ਹੀ ਪਈ ਹੋਈ ਕੁਰਸੀ ਤੇ ਬੈਠ ਗਏ। ਸਰਦੀਆਂ ਦੇ ਦਿਨ ਸਨ। ਸੱਚੇ ਪਾਤਸ਼ਾਹ ਜੀ ਨੇ ਪੂਰਬਾ ਜੀ ਨੂੰ ਹੁਕਮ ਕੀਤਾ ਕਿ ਘਰਵਾਲਿਆਂ ਕੋਲੋਂ ਕੋਈ ਲੋਈ ਲੈ ਕੇ ਆ। ਇਹ ਤਾਂ ਸਾਰੀ ਉਸ ਬੀਬੀ ਜੀ ਦੀ ਬਣਾਈ ਹੋਈ ਸਵੈਟਰ ਪਾਉਣ ਦੀ ਕਿਰਪਾ ਕਰਨ ਦੀ ਬਿਧ ਬਣ ਰਹੀ ਸੀ। ਜਿਹੜੇ ਸਵੈਟਰ ਭੇਟਾ ਕਰਨੀ ਭੁਲ ਗਏ ਸਨ।

ਜਦੋਂ ਪੂਰਬਾ ਜੀ ਨੇ ਜਾ ਕੇ ਲੋਈ ਮੰਗੀ ਤਾਂ ਸਤਨਾਮ ਕੌਰ ਜੀ ਨੂੰ ਆਪਣੀ ਬਣਾਈ ਹੋਈ ਸਵੈਟਰ ਦੀ ਯਾਦ ਆਈ। ਉਹ ਭੱਜ ਕੇ ਜਾਕੇ ਸਵੈਟਰ ਲੈ ਆਏ ਅਤੇ ਪੂਬਰਾ ਜੀ ਨੂੰ ਦੇ ਦਿਤੀ। ਸੱਚੇ ਪਾਤਸ਼ਾਹ ਜੀ ਨੇ ਉਹ ਸਵੈਟਰ ਪਾ ਲਈ। ਸਤਿਗੁਰੂ ਜੀ ਨੂੰ ਉਹ ਸਵੈਟਰ ਪਾਈ ਹੋਈ ਵੇਖ ਕੇ ਜਿਹੜੀ ਖੁਸ਼ੀ ਬੀਬੀ ਜੀ ਨੂੰ ਹੋਈ ਇਹ ਉਹ ਹੀ ਜਾਣਦੇ ਹਨ। ਸੱਚੇ ਪਾਤਸ਼ਾਹ ਜੀ ਨੇ ਅਗਲੇ ਦਿਨ ਸਵੇਰੇ ਉਠ ਕੇ ਉਹ ਹੀ ਸਵੈਟਰ ਪਾ ਲਈ ਅਤੇ ਬੀਬੀ ਜੀ ਨੂੰ ਕਹਿਣ ਲਗੇ ਕਿ ਦੇਖ ਮੈਂ ਸਵੈਟਰ ਪਾ ਲਈ ਹੈ। ਮੈਨੂੰ ਪੂਰੀ ਆਈ ਹੈ।

ਧੰਨ ਧੰਨ ਹਨ ਸਿੱਖਾਂ ਦੀਆਂ ਝੋਲੀਆਂ ਖੁਸ਼ੀਆਂ ਨਾਲ ਭਰਨ ਵਾਲੇ, ਸੁਦਾਮੇ ਦੇ ਤੰਦਲ ਚਬਨ ਵਾਲੇ, ਬਿਦਰ ਦਾ ਅਲੂਣਾ ਸਾਗ ਖਾਕੇ ਖੁਸ਼ੀਆਂ ਦੇਣ ਵਾਲੇ, ਭੀਲਨੀ ਦੇ ਜੂਠੇ ਬੇਰ ਖਾ ਕੇ ਖੁਸ਼ ਹੋਣ ਵਾਲੇ, ਧੰਨ ਧੰਨ ਅੰਤਰਜਾਮੀ, ਸ਼ਹਿਨਸ਼ਾਹ, ਸਾਰੀ ਦੁਨੀਆਂ ਦੇ ਪਾਲਨਹਾਰ ਅਕਾਲ ਪੁਰਖ ਸਤਿਗੁਰੂ ਜਗਜੀਤ ਸਿੰਘ ਜੀ। ਆਓ ਉਹਨਾਂ ਦੇ ਚਰਨਾਂ ਤੇ ਨਮਸਕਾਰ ਕਰਕੇ ਭਵਜਲ ਤੋਂ ਪਾਰ ਹੋ ਜਾਈਏ।



# ਜਾਕੀ ਰਹੀ ਭਾਵਨਾ ਜੈਸੀ। ਹਰੀ ਮੂਰਤ ਦੇਖੀ ਤਿਨ ਤੈਸੀ।

ਸਤਿਗੁਰੂ ਜਗਜੀਤ ਸਿੰਘ ਜੀ ਤਾਂ ਹੈਨ ਹੀ ਹਰੀ ਦਾ ਅਵਤਾਰ। ਇਹ ਤਾਂ ਸਾਡੀ ਭਾਵਨਾ ਹੈ, ਜਿਸ ਭਾਵਨਾ ਨਾਲ ਅਸੀਂ ਉਹਨਾਂ ਨੂੰ ਚਿਤਵਾਂਗੇ, ਉਸੇ ਤਰ੍ਹਾਂ ਦਾ ਸਾਨੂੰ ਸੁਖ ਮਿਲੇਗਾ। ਸਤਿਗੁਰੂ ਜੀ ਦੇ ਪਿਆਰ ਵਿਚ ਭਿਜੇ ਇਕ ਬੀਬੀ ਜਗਦੀਸ਼ ਕੌਰ ਜੀ, ਜਿਹੜੇ ਕਿ ਸਤਿਗੁਰੂ ਜੀ ਦੇ ਲਾਂਗਰੀ ਵਰਿਆਮ ਸਿੰਘ ਜੀ ਦੇ ਵਡਭਾਗੇ ਮਾਤਾ ਜੀ ਹਨ, ਆਪਣੇ ਨਾਲ ਬੀਤੀਆਂ ਕੁਝ ਸਾਖੀਆਂ ਸੁਣਾਉਂਦੇ ਹਨ। ਅਜਕਲ ਉਹ ਜ਼ਿਲ੍ਹਾ ਜੀਂਦ ਵਿੱਚ ਰਹਿੰਦੇ ਹਨ। ਸੰਨ 1984 ਵਿੱਚੋਂ ਜਦੋਂ ਉਹ ਜੀਵਨ ਨਗਰ ਰਹਿੰਦੇ ਸਨ ਉਦੋਂ ਦੀ ਇਕ ਸਾਖੀ ਇਸ ਤਰ੍ਹਾਂ ਦੱਸਦੇ ਹਨ:

ਉਦੋਂ ਜੀਵਨ ਨਗਰ ਹੋਲਾ ਸੀ। ਸਤਿਗੁਰੂ ਜੀ ਨੇ ਖੁਸ਼ੀਆਂ ਬਖ਼ਸ਼ ਕੇ ਘਰ ਘਰ ਚਰਨ ਪਾਉਣ ਦੀ ਕਿਰਪਾ ਕੀਤੀ। ਜਦੋਂ ਉਹਨਾਂ ਦੇ ਘਰ ਚਰਨ ਪਾਣ ਆਉਣਾ ਸੀ ਤਾਂ ਇਹਨਾਂ ਬੀਬੀ ਜੀ ਨੇ ਸੰਗਤ ਵਾਸਤੇ ਪਤਾਸਿਆਂ ਦਾ ਪ੍ਰਸ਼ਾਦ ਲਿਆ ਅਤੇ ਸੱਚੇ ਪਾਤਸ਼ਾਹ ਜੀ ਵਾਸਤੇ ਸੌਂਗੀ ਅਤੇ ਇਲਾਇਚੀਆਂ ਦਾ ਪ੍ਰਸ਼ਾਦ ਲਿਆ। ਉਹਨਾਂ ਦੀ ਗੁਆਂਢਣ ਬੀਬੀ ਵੀਰ ਕੌਰ ਕਹਿਣ ਲਗੀ ਕਿ ਤੂੰ ਸੱਚੇ ਪਾਤਸ਼ਾਹ ਜੀ ਵਾਸਤੇ ਪ੍ਰਸ਼ਾਦ ਲਿਆ ਹੈ। ਉਹਨਾਂ ਨੇ ਘਰ ਘਰ ਚਰਨ ਪਾਣੇ ਹਨ। ਉਹ ਘਰ ਘਰ ਪ੍ਰਸ਼ਾਦ ਛਕਨਗੇ। ਇਹਨਾਂ ਬੀਬੀ ਜੀ ਨੇ ਆਪਣੇ ਘਰ ਦੋ ਪਲੰਘ ਵਿਛਾਏ ਹੋਏ ਸਨ। ਇਕ ਪਲੰਘ ਉਹਨਾਂ ਨੇ ਆਪ ਵਿਛਾਇਆ ਹੋਇਆ ਸੀ ਅਤੇ ਇਕ ਉਹਨਾਂ ਦੇ ਦਿਉਰ ਸੁਲੱਖਣ ਸਿੰਘ ਨੇ ਵਿਛਾਇਆ ਹੋਇਆ ਸੀ। ਉਸ ਬੀਬੀ ਵੀਰ ਕੌਰ ਨੇ ਫਿਰ ਉਹ ਹੀ ਗਲ ਕੀਤੀ ਕਿ ਸੱਚੇ ਪਾਤਸ਼ਾਹ ਜੀ ਨੇ ਸਾਰਿਆਂ ਦੇ ਘਰ ਖੜੇ ਖੜੇ ਹੀ ਚਰਨ ਪਾਣੇ ਹਨ। ਤੁਹਾਡੇ ਘਰ ਦੋ ਪਲੰਘਾਂ ਤੇ ਬੈਠਨਗੇ। ਇਹ ਗੱਲਾਂ ਸੁਣ ਕੇ ਬੀਬੀ ਜਗਦੀਸ਼ ਕੌਰ ਜੀ ਚੁੱਪ ਕਰ ਗਏ।

ਹੋਇਆ ਇਸ ਤਰ੍ਹਾਂ ਕਿ ਸੱਚੇ ਪਾਤਸ਼ਾਹ ਜੀ ਨੇ ਪਹਿਲਾਂ ਜਗਦੀਸ਼ ਕੌਰ ਜੀ ਦੇ ਘਰ ਚਰਨ ਪਾਏ। ਬੀਬੀ ਵੀਰ ਕੌਰ ਉਹਨਾਂ ਦੇ ਘਰ ਖਲੌਤੀ ਸੀ। ਸੱਚੇ ਪਾਤਸ਼ਾਹ ਜੀ ਨੇ ਇਲਾਇਚੀਆਂ ਅਤੇ ਸੌਗੀ ਦਾ ਪ੍ਰਸ਼ਾਦ ਆਪਣੇ ਹਸਤ ਕਮਲਾਂ ਵਿੱਚ ਲੈ ਕੇ ਬਚਨ ਕੀਤਾ ਬੀਬੀ ਮੈਂ ਅਹਿ ਪ੍ਰਸ਼ਾਦ ਲੈ ਲਿਆ ਹੈ। ਦੂਸਰੀ ਵਾਰੀ ਫਿਰ ਬਚਨ ਕੀਤਾ ਬੀਬੀ ਮੈਂ ਲੈ ਲਿਆ ਹੈ। ਫਿਰ ਇਕ ਪਲੰਘ ਤੋਂ ਉਠ ਕੇ ਦੂਸਰੇ ਪਲੰਘ ਤੇ ਬੈਠ ਗਏ। ਬੜੀਆਂ ਖੁਸ਼ੀਆਂ ਬਖਸ਼ੀਆਂ। ਧੰਨ ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਖੁਸ਼ੀਆਂ ਵੰਡਣ ਵਾਲੇ। ਉਸ ਤੋਂ ਬਾਅਦ ਉਹਨਾਂ ਨੇ ਬੀਬੀ ਵੀਰ ਕੌਰ ਦੇ ਘਰ ਚਰਨ ਪਾਏ। ਉਹ ਕਹਿੰਦੀ ਸੀ ਕਿ ਸੱਚੇ ਪਾਤਸ਼ਾਹ ਜੀ ਨੇ ਪ੍ਰਸ਼ਾਦ ਵੀ ਨਹੀਂ ਛਕਨਾ ਤੇ ਪਲੰਘ ਤੇ ਵੀ ਨਹੀਂ ਬੈਠਨਾ। ਉਹਨਾਂ ਦੇ ਘਰ ਨਾ ਪ੍ਰਸ਼ਾਦ ਛਕਿਆ ਅਤੇ ਨਾ ਹੀ ਪਲੰਘ ਤੇ

ਬੈਠੇ। ਉਹ ਬੀਬੀ ਜੋ ਸੋਚਦੀ ਸੀ ਉਹਦੇ ਨਾਲ ਉਸੇ ਤਰ੍ਹਾਂ ਹੀ ਹੋਇਆ "ਸਤਿਗੁਰ ਕੋ ਜੇਹਾ ਕੋ ਇਛਦਾ ਤੇਹਾ ਫਲੁ ਪਾਏ ਕੋਇ।"

ਧੰਨ ਧੰਨ ਧੰਨ ਹਨ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਅੰਤਰਜਾਮੀ ਇਛਾ ਪੂਰਕ ਸਤਿਗੁਰੂ ਜੀ। ਸਾਡੀ ਉਹਨਾਂ ਦੇ ਚਰਨਾਂ ਤੇ ਅਨੇਕਾਂ ਵਾਰੀ ਡੰਡਉਤ ਬੰਦਨਾ।



# ਤੂ ਸਮਰਥੁ ਅਕਥੁ ਅਗੋਚਰੁ ਜੀਉ ਪਿੰਡੁ ਤੇਰੀ ਰਾਸਿ

ਸਤਿਗੁਰੂ ਸਦਾ ਹੀ ਸਿੱਖ ਦੇ ਨੇੜੇ ਹੁੰਦਾ ਹੈ। ਉਹ ਸਦਾ ਹੀ ਸਭ ਕੁਛ ਵੇਖਦਾ ਸੁਣਦਾ ਹੈ। ਜਦੋਂ ਅਸੀਂ ਉਸਨੂੰ ਦੂਰ ਸਮਝਕੇ ਉਹਦੇ ਹੁਕਮਾਂ ਦੀ ਉਲੰਘਨਾ ਕਰਦੇ ਹਾਂ ਤੇ ਕਸ਼ਟ ਪਾਂਦੇ ਹਾਂ। ਗੁਰਬਾਣੀ ਦਸਦੀ ਹੈ "ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ।। ਜੋ ਮੈ ਕੀਆ ਸੋ ਮੈਂ ਪਾਇਆ ਦੋਸੁ ਨ ਦੀਜੈ ਅਵਰ ਜਨਾ।।" ਆਪਣਾ ਕੀਤਾ ਤਾਂ ਭਰਨਾ ਹੀ ਪੈਂਦਾ ਹੈ। ਇਸਦੇ ਬਾਰੇ ਵਿਚ ਇਕ ਵਾਰਤਾ ਪੜ੍ਹੋ:-

ਭੈਣੀ ਸਾਹਿਬ ਰਹਿਣ ਵਾਲੇ ਮੱਖਨ ਸਿੰਘ ਜੀ ਦਸਦੇ ਹਨ ਕਿ ਉਹ ਪਹਿਲਾਂ ਪਿੰਡ ਰੌੜ (ਲੁਧਿਆਣਾ) ਰਹਿੰਦੇ ਸਨ। ਜਨਵਰੀ 1978 ਵਿੱਚ ਜਦੋਂ ਉਹ 17-18 ਸਾਲਾਂ ਦੇ ਸਨ ਤਾਂ ਉਹ ਦੁਬਈ ਚਲੇ ਗਏ। ਉਥੇ ਜਾ ਕੇ ਉਹ ਪੈਂਟ ਕਮੀਜ ਪਾਣ ਲਗ ਪਏ। ਕੋਈ ਲਗਪਗ 1985 ਸੰਨ ਵਿੱਚ ਜਦੋਂ ਉਹਨਾਂ ਦੀ ਉਮਰ 25-26 ਸਾਲਾਂ ਦੀ ਸੀ ਤਾਂ ਉਹ ਵਾਪਸ ਆਪਣੇ ਪਿੰਡ ਆਏ।

ਉਹਨਾਂ ਦੇ ਲਾਗਲੇ ਪਿੰਡ ਸੁਸਰਾਲੀ ਕਲੋਨੀ ਸੱਚੇ ਪਾਤਸ਼ਾਹ ਜੀ ਨੇ ਕਿਸੇ ਦੇ ਭੋਗ ਤੇ ਦਰਸ਼ਨ ਦਿਤੇ। ਮੱਖਨ ਸਿੰਘ ਜੀ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕਰਨ ਗਏ ਤਾਂ ਉਹਨਾਂ ਨੇ ਪੈਂਟ ਕਮੀਜ ਹੀ ਪਾਈ ਹੋਈ ਸੀ। ਉਹਨਾਂ ਦੇ ਭਰਾ ਨੇ ਆਖਿਆ ਕਿ ਤੁਸੀਂ ਇਹਨਾਂ ਕਪੜਿਆਂ ਵਿੱਚ ਨਾ ਜਾਓ। ਸੱਚੇ ਪਾਤਸ਼ਾਹ ਜੀ ਨਰਾਜ਼ ਹੋਣਗੇ। ਉਹ ਕਹਿਣ ਲਗੇ ਕਿ ਜਦੋਂ ਮੈਂ ਛੋਟੀ ਉਮਰ ਵਿੱਚ ਸਾਂ ਤਾਂ ਤਾਂ ਮੈਂ ਭੈਣੀ ਸਾਹਿਬ ਗਿਆ ਸਾਂ। ਉਦੋਂ ਮੈਂ 17-18 ਸਾਲਾਂ ਦਾ ਸਾਂ। ਉਦੋਂ ਮੇਰੀ ਦਾਹੜੀ ਵੀ ਨਹੀਂ ਸੀ ਆਈ ਹੋਈ। ਹੁਣ ਮੇਰੀ ਦਾਹੜੀ ਆਈ ਹੋਈ ਹੈ। ਸੱਚੇ ਪਾਤਸ਼ਾਹ ਜੀ ਮੈਨੂੰ ਕਿਹੜਾ ਜਾਣਦੇ ਨੇ। ਪਰ ਜਦੋਂ ਉਹਨਾਂ ਨੇ ਮੱਥਾ ਟੇਕਿਆ ਤਾਂ ਅੰਤਰਜਾਮੀ ਸੱਚੇ ਪਾਤਸ਼ਾਹ ਜੀ ਨੇ ਤਰਸੇਮ ਸਿੰਘ ਜੀ ਨੂੰ ਕਾਗਜ਼ ਤੇ ਲਿਖ ਕੇ ਦਿਤਾ ਕਿ ਇਹ ਭਗਤ ਸਿੰਘ ਦਾ ਬੇਟਾ ਹੈ। ਇਸ ਨੂੰ ਆਖ ਕਿ ਪੈਂਟ ਕਮੀਜ ਨਾ ਪਾਵੇ। ਸੋ ਤਰਸੇਮ ਸਿੰਘ ਜੀ ਨੇ ਆਕੇ ਉਹਨਾਂ ਨੂੰ ਹੁਕਮ ਸੁਣਾਇਆ ਤਾਂ ਉਹ ਕਹਿਣ ਲਗੇ ਕਿ ਹੁਣ ਅਗੋਂ ਤੋਂ ਨਹੀਂ ਪਾਵਾਂਗਾ। ਉਹਨਾਂ ਨੇ ਬਖ਼ਸ਼ਬੰਦੀ ਕਰਾ ਲਈ।

ਉਥੇ ਨੇੜੇ ਇਕ ਸਿੱਖ ਨੇ ਸੁਣਕੇ ਕਿਹਾ ਕਿ ਲਿਆ ਪੈਂਟ ਲਾਹ ਸਾੜ ਦਈਏ। ਉਹ ਕਹਿਣ ਲਗੇ ਕਿ ਮੈਂ ਘਰ ਜਾ ਕੇ ਲਾਹ ਦਿਆਂਗਾ। ਪਰ ਮਨ ਨਾ ਮੰਨਿਆ। ਕਹਿਣ ਲਗੇ ਕਿ ਜਦੋਂ ਭੈਣੀ ਸਾਹਿਬ ਜਾਵਾਂਗਾ ਤਾਂ ਕੁੜਤਾ ਪਜਾਮਾ ਪਾ ਲਿਆ ਕਰਾਂਗਾ। ਸੋ ਉਹ ਪੈਂਟ ਕਮੀਜ ਹੀ ਪਾਂਦੇ ਰਹੇ। ਇਸ ਤੋਂ ਬਾਅਦ ਕੋਈ 5-6 ਮਹੀਨਿਆਂ ਦੇ ਅੰਦਰ ਹੀ ਐਸੀ ਦੁਰਘਟਨਾ ਵਾਪਰੀ ਕਿ ਉਹਨਾਂ ਦੀ ਪੈਂਟ ਨੂੰ ਅਗ ਲਗ ਗਈ। ਉਹਨਾਂ ਦੇ ਕਛਹਿਰੇ ਨੂੰ ਜਰਾ ਵੀ ਆਂਚ ਨਹੀਂ ਆਈ ਜਦ ਕਿ ਕਮੀਜ਼ ਨੂੰ ਵੀ ਅਗ ਲਗ ਗਈ। ਉਹਨਾਂ ਦੇ ਸਿਰ ਦਾ ਅਤੇ ਦਾਹੜੀ ਦਾ ਇਕ ਵੀ ਵਾਲ ਨਾ ਸੜਿਆ। ਇਹ ਇਕ ਕਰਾਮਾਤ ਹੀ ਸੀ ਕਿ ਸਤਿਗੁਰੂ ਜੀ ਨੇ ਸਿੱਖੀ ਦੀਆਂ ਨਿਸ਼ਾਨੀਆਂ ਨੂੰ ਜਰਾ ਵੀ ਆਂਚ ਨਾ ਆਉਣ ਦਿਤੀ। ਉਹਨਾਂ ਦਾ ਸਰੀਰ 55% ਸੜ ਗਿਆ। ਉਹਨਾਂ ਨੂੰ ਹਸਪਤਾਲ ਦਾਖਲ ਕਰਾਇਆ। ਦਰਦਾਂ ਇੰਨੀਆਂ ਸਨ ਕਿ ਉਹਨਾਂ ਦੀ ਸਹਿਨ ਸ਼ਕਤੀ ਜੁਆਬ ਦੇ ਗਈ ਅਤੇ ਉਹ ਬੇਹੋਸ਼ ਹੋ ਗਏ। ਉਹਨਾਂ ਦੀ ਮਾਤਾ ਜੀ ਨੇ ਭੈਣੀ ਸਾਹਿਬ ਜਾ ਕੇ ਸੱਚੇ ਪਾਤਸ਼ਾਹ ਜੀ ਅਗੇ ਅਰਜ ਕੀਤੀ ਕਿ ਮੇਰੇ ਪੁੱਤਰ ਨੂੰ ਅਗ ਲਗ ਗਈ ਹੈ। ਉਹ ਬੜੀ ਤਕਲੀਫ਼ ਵਿਚ ਹੈ। ਆਪ ਜੀ ਕਿਰਪਾ ਕਰੋ। ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਮੈਂ ਕੀ ਕਰਾਂ। ਮਾਤਾ ਜੀ ਨੇ ਅਰਜ ਕੀਤੀ ਕਿ ਮਿਹਰ ਦੀ ਨਿਗਾਹ ਕਰੋ। ਸੱਚੇ ਪਾਤਸ਼ਾਹ ਜੀ ਨੇ ਪੁਛਿਆ ਕਿ ਉਹ ਪੈਂਟ ਵਾਲਾ ਮੁੰਡਾ। ਬਚਨ ਕੀਤਾ ਕਿ ਹੱਛਾ ਬਚਾ ਕੇ ਲੈ ਆਵਾਂਗੇ।

ਉਹਨਾਂ ਦੇ ਮਾਤਾ ਜੀ ਭੈਣੀ ਸਾਹਿਬ ਅਰਜ ਕਰਕੇ ਵਾਪਸ ਹਸਪਤਾਲ ਆਕੇ ਬੈਠੇ ਹੀ ਸਨ ਕਿ ਉਸੇ ਵਕਤ ਮਖਨ ਸਿੰਘ ਜੀ ਨੂੰ ਬੇਹੋਸ਼ੀ ਵਿੱਚ ਹੀ ਇਸ ਤਰ੍ਹਾਂ ਹੋਇਆ ਕਿ ਉਹਨਾਂ ਨੂੰ ਪੂਰੀ ਹੋਸ਼ ਵਿੱਚ ਹਸਪਤਾਲ ਦੇ ਕਮਰੇ ਦੇ ਦਰਵਾਜੇ ਵਿੱਚ ਸੱਚੇ ਪਾਤਸ਼ਾਹ ਜੀ ਦੇ ਖਲੋਤਿਆਂ ਦੇ ਦਰਸ਼ਨ ਹੋ ਗਏ। ਉਹਨਾਂ ਦੀਆਂ ਲੱਤਾਂ ਤੇ ਪੱਟੀਆਂ ਬਝੀਆਂ ਹੋਈਆਂ ਸਨ। ਪਰ ਉਹਨਾਂ ਵਿਚ ਪਤਾ ਨਹੀਂ ਕਿਸ ਤਰ੍ਹਾਂ ਇੰਨੀ ਤਾਕਤ ਆ ਗਈ ਕਿ ਉਹ ਉਚੇ ਉਛਲ ਕੇ ਖਲੋ ਗਏ। ਉਹਨਾਂ ਦੀਆਂ ਲੱਤਾਂ ਵਿੱਚੋਂ ਖ਼ੂਨ ਵਗਨ ਲਗ ਪਿਆ। ਉਹਨਾਂ ਦੇ ਕੋਲ ਬੈਠੇ ਭਤੀਜੇ ਬਲਕਾਰ ਨੇ ਉਹਨਾਂ ਨੂੰ ਫੜਿਆ। ਪਰ ਉਹਨਾਂ ਨੇ ਪੂਰੇ ਜੋਰ ਨਾਲ ਅਗੇ ਵਧ ਕੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਤੇ ਮੱਥਾ ਟੇਕਿਆ। ਉਹ ਭਤੀਜੇ ਨੂੰ ਵੀ ਕਹਿਣ ਲਗੇ ਕਿ ਸੱਚੇ ਪਾਤਸ਼ਾਹ ਜੀ ਆਏ ਹਨ। ਮੱਥਾ ਟੇਕ । ਪਰ ਉਸਨੂੰ ਦਰਸ਼ਨ ਨਹੀਂ ਸਨ ਹੋ ਰਹੇ। ਉਹ ਕਹੀ ਜਾ ਰਿਹਾ ਸੀ ਕਿ ਕਿਥੇ ਹਨ ਸੱਚੇ ਪਾਤਸ਼ਾਹ ਜੀ। ਉਸਨੇ ਉਹਨਾਂ ਨੂੰ ਫੜ ਕੇ ਮੰਜੇ ਤੇ ਲਿਟਾ ਦਿਤਾ ਅਤੇ ਉਹ ਫਿਰ ਉਸੇ ਤਰ੍ਹਾਂ ਹੀ ਬੇਹੋਸ਼ ਹੋ ਗਏ।

ਇਸੇ ਦੌਰਾਨ ਉਹਨਾਂ ਨੂੰ ਜਾਪਿਆ ਕਿ ਜਮ ਉਹਨਾਂ ਨੂੰ ਫੜ ਕੇ ਲੈ ਗਏ ਹਨ ਅਤੇ ਬੜੇ ਤਸੀਹੇ ਦੇ ਰਹੇ ਹਨ। ਜਮਾਂ ਨੇ ਉਹਨਾਂ ਨੂੰ ਕੜਾਹੇ ਵਿੱਚ ਉਬਾਲਿਆ। ਉਹਨਾਂ ਨੇ ਜਮਾਂ ਨੂੰ ਆਖਿਆ ਕਿ ਮੈਨੂੰ ਇੰਨੇ ਦੁਖ ਨਾ ਦਿਓ ਇਸ ਨਾਲੋਂ ਚੰਗਾ ਮੈਨੂੰ ਮਾਰ ਛਡੋ। ਇੰਨੇ ਚਿਰ ਵਿਚ ਉਹਨਾਂ ਨੂੰ ਉਥੇ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਹੋ ਗਏ। ਸੱਚੇ ਪਾਤਸ਼ਾਹ ਜੀ ਉਹਨਾਂ ਨੂੰ ਜਮਾਂ

ਕੋਲੋਂ ਛੁਡਾ ਕੇ ਲੈ ਆਏ। ਇਸ ਤੋਂ ਬਾਅਦ ਉਹਨਾਂ ਨੂੰ ਹੋਸ਼ ਆ ਗਈ ਅਤੇ ਸੱਚੇ ਪਾਤਸ਼ਾਹ ਜੀ ਦੀ ਕਿਰਪਾ ਨਾਲ ਥੋਹੜੇ ਦਿਨਾਂ ਵਿੱਚ ਹੀ ਹਸਪਤਾਲ ਤੋਂ ਛੁੱਟੀ ਵੀ ਮਿਲ ਗਈ। ਹੁਣ ਤਕ ਬਿਲਕੁਲ ਠੀਕ ਹਨ ਅਤੇ ਆਪਣੇ ਸਿਖੀ ਬਾਣੇ ਵਿੱਚ ਹੀ ਰਹਿੰਦੇ ਹਨ।

ਧੰਨ ਧੰਨ ਧੰਨ ਧੰਨ ਹਨ ਅਕਾਲ ਪੁਰਖ ਸਤਿਗੁਰੂ ਜਗਜੀਤ ਸਿੰਘ ਜੀ ਜਮਾਂ ਤੋਂ ਵੀ ਰਖਿਆ ਕਰਨ ਵਾਲੇ। ਆਓ ਉਹਨਾਂ ਦੇ ਚਰਨਾਂ ਤੇ ਮਥਾ ਟੇਕੀਏ ਅਤੇ ਉਹਨਾਂ ਕੋਲੋਂ ਹੁਕਮ ਮੰਨਣ ਦਾ ਬਲ ਮੰਗੀਏ।



# ਜਮ ਤੇ ਰਾਖੈ ਦੇ ਕਰਿ ਹਾਥ

ਜਮਾਂ ਤੋਂ ਵੀ ਬਚਾਉਣ ਵਾਲੇ ਧੰਨ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਦਾ ਧਿਆਨ ਧਰ ਕੇ ਉਹਨਾਂ ਦੀ ਕਿਰਪਾ ਦੀ ਇਕ ਸਾਖੀ ਪੜ੍ਹੋ:

ਇਹ ਵਾਰਤਾ ਸੰਨ 1983 ਦੀ ਹੈ। ਸੰਤ ਅਨੂਪ ਸਿੰਘ ਜੀ ਕੱਕੜਾਂ ਵਾਲੇ ਜਿਹੜੇ ਅਜਕਲ ਭੈਣੀ ਸਾਹਿਬ ਰਹਿ ਕੇ ਝੋਕਾ ਲਾਉਣ ਦੀ ਸੇਵਾ ਕਰ ਰਹੇ ਹਨ ਉਹ ਦਸਦੇ ਹਨ ਕਿ ਉਸ ਸਮੇਂ ਉਹ ਜੀਵਨ ਨਗਰ ਰਹਿੰਦੇ ਸਨ। ਸੰਨ 1983 ਵਿੱਚ ਉਹਨਾਂ ਨੂੰ ਬਹੁਤ ਤੇਜ਼ ਬੁਖਾਰ ਹੋ ਗਿਆ। ਬੁਖਾਰ ਘਟ ਹੀ ਨਹੀਂ ਸੀ ਰਿਹਾ। ਰਾਤ ਦੇ ਸਮੇਂ ਉਹਨਾਂ ਨੂੰ ਜਮਾਂ ਦੇ ਦਰਸ਼ਨ ਹੋਏ। ਉਹ ਚਾਰ ਜਨੇ ਸਨ। ਉਹਨਾਂ ਦੇ ਸਿਰਾਂ ਤੇ ਸਿੰਗ ਸਨ। ਅਨੂਪ ਸਿੰਘ ਜੀ ਬਹੁਤ ਡਰ ਗਏ। ਜਮਾਂ ਦੇ ਹੱਥਾਂ ਵਿੱਚ ਲਕੜਾਂ ਅਤੇ ਰੱਸੀ ਸੀ। ਉਹ ਅਨੂਪ ਸਿੰਘ ਜੀ ਨੂੰ ਬੰਨ੍ਹ ਕੇ ਲਿਜਾਣ ਵਾਸਤੇ ਆਏ ਸਨ। ਅਨੂਪ ਸਿੰਘ ਜੀ ਦੇ ਕੋਲ ਹੀ ਘਮੰਡਾ ਸਿੰਘ ਜੀ ਕੱਕੜਾਂ ਵਾਲੇ ਸੁੱਤੇ ਹੋਏ ਸਨ। ਅਨੂਪ ਸਿੰਘ ਜੀ ਨੇ ਉਹਨਾਂ ਨੂੰ ਅਵਾਜ ਮਾਰੀ ਕਿ ਮੈਨੂੰ ਜਮ ਲੈ ਚਲੇ ਹਨ। ਮੈਨੂੰ ਬਚਾਓ। ਪਰ ਸੱਚੇ ਸਤਿਗੁਰੂ ਤੋਂ ਬਿਨਾਂ ਜਮਾਂ ਤੋਂ ਕੌਣ ਬਚਾ ਸਕਦਾ ਹੈ। ਘਮੰਡਾ ਸਿੰਘ ਜੀ ਨੇ ਉਹਨਾਂ ਨੂੰ ਕਿਹਾ ਕਿ ਤੂੰ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਯਾਦ ਕਰ। ਇਹ ਤੈਨੂੰ ਛਡ ਜਾਣਗੇ। ਅਨੂਪ ਸਿੰਘ ਜੀ ਨੇ ਉੱਚੀ ਅਵਾਜ ਵਿੱਚ ਕਿਹਾ ਕਿ ਸੱਚੇ ਪਾਤਸ਼ਾਹ ਜੀ ਮੈਨੂੰ ਇਹਨਾਂ ਕੋਲੋਂ ਬਚਾਓ। ਫਿਰ ਕੀ ਸੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਸੇ ਛਿਨ ਉਥੇ ਪ੍ਰਗਟ ਹੋ ਕੇ ਦਰਸ਼ਨ ਦਿਤੇ। ਉਹਨਾਂ ਨੇ ਜਮਾਂ ਨੂੰ ਹੁਕਮ ਕੀਤਾ ਕਿ ਤੁਹਾਨੂੰ ਭੁਲੇਖਾ ਲਗਾ ਹੈ। ਅਜੇ ਇਹ ਦੀ ਵਾਰੀ ਨਹੀਂ। ਤੁਸੀਂ ਜਾਓ। ਜਮ ਅਨੂਪ ਸਿੰਘ ਜੀ ਨੂੰ ਛਡ ਕੇ ਚਲੇ ਗਏ। ਧੰਨ ਧੰਨ ਹਨ ਅਕਾਲ ਪੁਰਖ ਸਤਿਗੁਰੂ ਜਗਜੀਤ ਸਿੰਘ ਜੀ। ਸਾਡੀ ਉਹਨਾਂ ਦੇ ਚਰਨਾਂ ਤੇ ਅਨੇਕਾਂ ਵਾਰੀ ਡੰਡਉਤ ਬੰਦਨਾ ਹੈ।



# ਸਾਜਨੜਾ ਮੇਰਾ ਸਾਜਨੜਾ ਨਿਕਟਿ ਖਲੋਇਅੜਾ ਮੇਰਾ ਸਾਜਨੜਾ।।

ਸਤਿਗੁਰੂ ਆਪਣੇ ਪਿਆਰਿਆਂ ਨੂੰ ਕਿਸ ਤਰ੍ਹਾਂ ਨਿਵਾਜਦਾ ਹੈ। ਇਕ ਸਾਖੀ ਪੜ੍ਹੋ:

ਇਹ ਕੋਈ 1984-85 ਸੰਨ ਦੇ ਨੇੜੇ ਦੀ ਵਾਰਤਾ ਹੈ। ਫਾਜਿਲਕਾ ਰਹਿਣ ਵਾਲੇ ਬੀਬੀ ਕਰਤਾਰ ਕੌਰ ਜੀ ਸੁਪਤਨੀ ਸੰਤ ਲੱਖਾ ਸਿੰਘ ਜੀ ਦੇ ਨਕ ਦੀ ਹਡੀ ਵਧ ਗਈ। ਡਾਕਟਰਾਂ ਨੂੰ ਵਖਾਉਣ ਤੇ ਉਹਨਾਂ ਨੇ ਇਸਦਾ ਇਲਾਜ ਸਿਰਫ਼ ਆਪ੍ਰੇਸ਼ਨ ਹੀ ਦਸਿਆ। ਬੀਬੀ ਜੀ ਆਪ੍ਰੇਸ਼ਨ ਤੋਂ ਬੜਾ ਡਰਦੇ ਸਨ। ਪਰ ਕਰਾਉਣਾ ਵੀ ਜਰੂਰੀ ਸੀ। ਡਾਕਟਰ ਉਹਨਾਂ ਨੂੰ ਆਪ੍ਰੇਸ਼ਨ ਕਰਨ ਲਈ ਜਦੋਂ ਅੰਦਰ ਲੈ ਕੇ ਚਲੇ ਤਾਂ ਉਹਨਾਂ ਨੇ ਉਸ ਘਟ ਘਟ ਵਾਸੀ ਅਕਾਲ ਪੁਰਖ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਅਰਦਾਸ ਕੀਤੀ ਕਿ ਹੇ ਸੱਚੇ ਪਾਤਸ਼ਾਹ ਜੀ ਕਿਰਪਾ ਕਰਨੀ। ਸਤਿਗੁਰੂ ਜੀ ਦੀ ਕਿਰਪਾ ਹੋਈ। ਡਾਕਟਰਾਂ ਨੇ ਜਦੋਂ ਉਹਨਾਂ ਨੂੰ ਬੇਹੋਸ਼ੀ ਦਾ ਟੀਕਾ ਲਗਾ ਕੇ ਬੇਹੋਸ਼ ਕੀਤਾ ਤਾਂ ਬੇਹੋਸ਼ੀ ਦੀ ਹਾਲਤ ਵਿੱਚ ਹੀ ਉਸ ਕਰਤਾ ਪੁਰਖ ਨੇ ਆ ਉਹਨਾਂ ਨੂੰ ਦਰਸ਼ਨ ਦਿਤੇ। ਸੱਚੇ ਪਾਤਸ਼ਾਹ ਜੀ ਸ਼ਬਦ ਪੜ੍ਹ ਰਹੇ ਸਨ ਅਤੇ ਬੀਬੀ ਜੀ ਵੀ ਉਹਨਾਂ ਦੇ ਪਿਛੇ ਪਿਛੇ ਸ਼ਬਦ ਪੜ੍ਹ ਰਹੇ ਸਨ। ਜਿੰਨ੍ਹਾਂ ਚਿਰ ਆਪ੍ਰੇਸ਼ਨ ਹੁੰਦਾ ਰਿਹਾ ਉਨਾ ਚਿਰ ਉਹ ਬਿਰਦ ਪਾਲਕ ਸਤਿਗੁਰੂ ਜੀ ਉਥੇ ਹੀ ਬੈਠੇ ਰਹੇ। ਜਦੋਂ ਆਪ੍ਰੇਸ਼ਨ ਖਤਮ ਹੋ ਗਿਆ ਤਾਂ ਉਹ ਅਲੋਪ ਹੋ ਗਏ।

ਬੀਬੀ ਜੀ ਨੇ ਹੋਸ਼ ਆਉਣ ਤੇ ਦਸਿਆ ਕਿ ਮੈਂ ਬੇਹੋਸ਼ੀ ਵਿੱਚ ਹੀ ਕਹੀ ਜਾ ਰਹੀ ਸਾਂ ਕਿ ਮੈਨੂੰ ਪੈਸੇ ਦਿਓ ਮੈਂ ਮੱਥਾ ਟੇਕਨਾ ਹੈ। ਸੱਚੇ ਪਾਤਸ਼ਾਹ ਜੀ ਚਲੇ ਹਨ ਅਤੇ ਸੱਚੇ ਪਾਤਸ਼ਾਹ ਜੀ ਅਲੋਪ ਹੋ ਗਏ। ਉਹ ਨਾ ਕਿਧਰੋਂ ਆਉਂਦੇ ਹਨ ਅਤੇ ਨਾ ਹੀ ਕਿਧਰੇ ਜਾਂਦੇ ਹਨ। ਉਹ ਤਾਂ "ਹਰਿ ਸਾਜਨੁ ਸਭ ਕੈ ਕਿਰਟਿ ਖੜਾ" ਸਦਾ ਹੀ ਸਾਰਿਆਂ ਦੇ ਨੇੜੇ ਹੀ ਵਸਦੇ ਹਨ। ਸਿਰਫ ਲੋੜ ਹੈ ਤਾਂ ਉਹਨਾਂ ਦੇ ਦਰਸ਼ਨ ਕਰਨ ਵਾਲੀਆਂ ਅੱਖਾਂ ਦੀ।

ਧੰਨ ਧੰਨ ਧੰਨ ਧੰਨ ਹਨ ਆਪਣੇ ਸੇਵਕਾਂ ਦੇ ਅੰਗ ਸੰਗ ਰਹਿ ਕੇ ਕਿਰਪਾ ਕਰਨ ਵਾਲੇ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ। ਆਓ ਉਹਨਾਂ ਦੇ ਚਰਨਾਂ ਤੇ ਨਮਸਕਾਰ ਕਰ ਲਈਏ।



# ਪ੍ਰਭ ਕੀ ਸਰਣਿ ਸਗਲ ਭੈ ਲਾਥੇ ਦੁਖ ਬਿਨਸੇ ਸੁਖੁ ਪਾਇਆ।।

ਸਤਿਗੁਰੂ ਜੀ ਦੇ ਸ਼ਰਧਾਲੂ ਇਕ ਬੀਬੀ ਗੁਰਨਾਮ ਕੌਰ ਜੀ ਜਿਹੜੇ ਕਈ ਸਾਲ ਸ੍ਰੀ ਭੈਣੀ ਸਾਹਿਬ ਰਹਿ ਕੇ ਗੁਰੂ ਘਰ ਦੀ ਸੇਵਾ ਕਰਦੇ ਰਹੇ ਹਨ। ਉਹਨਾ ਉਤੇ ਹੋਈ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਦੀ ਇਕ ਸਾਖੀ ਪੜ੍ਹੋ:

ਬੀਬੀ ਗੁਰਨਾਮ ਕੌਰ ਜੀ ਇਕ ਵਾਰੀ ਬੜੇ ਬੀਮਾਰ ਹੋ ਗਏ। ਉਦੋਂ ਸੱਚੇ ਪਾਤਸ਼ਾਹ ਜੀ ਭੈਣੀ ਸਾਹਿਬ ਤੋਂ ਬਾਹਰ ਗਏ ਹੋਏ ਸਨ। ਸ੍ਰੀ ਮਾਤਾ ਜੀ ਨੇ ਉਹਨਾਂ ਨੂੰ ਦੁਰਾਹੇ ਹਸਪਤਾਲ ਦਾਖਲ ਕਰਾ ਦਿਤਾ। ਉਹ ਅਠ ਦਿਨ ਹਸਪਤਾਲ ਰਹੇ। ਉਹਨਾਂ ਦੇ ਹਸਪਤਾਲ ਰਹਿੰਦਿਆਂ ਸੱਚੇ ਪਾਤਸ਼ਾਹ ਜੀ ਸ੍ਰੀ ਭੈਣੀ ਸਾਹਿਬ ਆ ਗਏ। ਬੀਬੀ ਜੀ ਨੇ ਡਾਕਟਰ ਨੂੰ ਕਿਹਾ ਕਿ ਸਾਡੇ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਆ ਗਏ ਹਨ। ਹੁਣ ਤੁਸੀਂ ਮੈਨੂੰ ਛੁਟੀ ਦੇ ਦਿਓ ਤਾਂ ਕਿ ਮੈਂ ਦਰਸ਼ਨ ਕਰ ਸਕਾਂ। ਉਸਨੇ ਜੁਆਬ ਦਿਤਾ ਕਿ ਤੁਸੀਂ ਇਸ਼ਨਾਨ ਕਰਕੇ ਦਸਵੇਂ ਦੁਆਰ ਧਿਆਨ ਲਗਾ ਕੇ ਦਰਸ਼ਨ ਕਰੋ। ਅਜੇ 2-3 ਦਿਨ ਛੁਟੀ ਨਹੀਂ ਦੇਣੀ। ਉਹ ਛੁਟੀ ਲੈ ਕੇ ਭੈਣੀ ਸਾਹਿਬ ਆ ਗਏ। ਭੈਣੀ ਸਾਹਿਬ ਆ ਕੇ ਉਹਨਾਂ ਨੂੰ ਕਿੰਨੇ ਦਿਨ ਮੰਜੀ ਤੇ ਹੀ ਪਿਆ ਰਹਿਣਾ ਪਿਆ। ਉਹ ਸੱਚੇ ਪਾਤਸ਼ਾਹ ਜੀ ਨੂੰ ਮਨ ਹੀ ਮਨ ਵਿੱਚ ਯਾਦ ਕਰਦੇ ਰੋਇਆ ਕਰਨ ਕਿ ਹੇ ਸੱਚੇ ਪਾਤਸ਼ਾਹ ਜੀ ਤੁਸੀਂ ਸੱਚੇ ਵੈਦ ਹੋ। ਮੇਰਾ ਰੋਗ ਕਟ ਦਿਓ। ਮੈਨੂੰ ਇਹਨਾਂ ਝੂਠੇ ਵੈਦਾਂ, ਡਾਕਟਰਾਂ ਦੇ ਵਸ ਨਾ ਪਾਓ। ਇਹੋ ਜਿਹੀਆਂ ਅਰਜਾਂ ਕਰਦਿਆਂ ਨੂੰ ਇਕ ਦਿਨ, ਦਿਨ ਵੇਲੇ ਹੀ ਉਹਨਾਂ ਨੂੰ ਸੁਫਨਾ ਆਇਆ ਕਿ ਸੱਚੇ ਪਾਤਸ਼ਾਹ ਜੀ ਨੇ ਦੁੱਧ ਚਿੱਟੇ ਬਸਤਰ ਪਾਏ ਹੋਏ ਹਨ ਅਤੇ ਉਹਨਾਂ ਦੀ ਮੰਜੀ ਦੇ ਆਲੇ ਦੁਆਲੇ ਫਿਰਦੇ ਪਏ ਹਨ। ਉਹਨਾਂ ਦੇ ਹੱਥ ਵਿਚ ਇਕ ਕਿਤਾਬ ਅਤੇ ਕਲਮ ਫੜੀ ਹੋਈ ਹੈ। ਕੁਝ ਦੇਰ ਬਾਅਦ ਸੱਚੇ ਪਾਤਸ਼ਾਹ ਜੀ ਮੰਜੀ ਦੇ ਕੋਲ ਪਈ ਕੁਰਸੀ ਤੇ ਬਿਰਾਜਮਾਨ ਹੋ ਗਏ। ਬੀਬੀ ਜੀ ਨੂੰ ਸੱਚੇ ਪਾਤਸ਼ਾਹ ਜੀ ਦੀ ਬਿਲਕੁਲ ਸਪੱਸ਼ਟ ਅਵਾਜ ਸੁਣਾਈ ਦਿੱਤੀ "ਖੰਨੇ ਦੀ ਰਾਹੇ ਪੈ ਜਾ"। ਬੀਬੀ ਜੀ ਦੇ ਵਿਸ਼ਵਾਸ ਮੁਤਾਬਕ ਉਹਨਾਂ ਨੂੰ ਪਤਾ ਲਗਾ ਕਿ ਸੱਚੇ ਪਾਤਸ਼ਾਹ ਜੀ ਨੇ ਉਹਨਾਂ ਦੇ ਰੋਗ ਨੂੰ ਹੀ ਖੰਨੇ ਦੇ ਰਾਹੇ ਪੈਣ ਦਾ ਹੁਕਮ ਦਿਤਾ ਸੀ। ਇਸ ਤੋਂ ਬਾਅਦ ਬੀਬੀ ਜੀ ਨੂੰ ਸੁਰਤ ਆ ਗਈ ਅਤੇ ਉਹਨਾਂ ਨੂੰ ਜਾਪਿਆ ਕਿ ਉਹ ਬਿਲਕੁਲ ਰਾਜੀ ਹੋ ਗਏ ਹਨ। ਉਸ ਦਿਨ ਤੋਂ ਬਾਅਦ ਉਹਨਾਂ ਨੇ ਦਵਾਈ ਖਾਣੀ ਛਡ ਦਿਤੀ ਅਤੇ ਬਿਨਾਂ ਦਵਾਈ ਤੋਂ ਹੀ ਤੰਦਰੁਸਤ ਹੋ ਗਏ।

ਕੁਝ ਦਿਨਾਂ ਬਾਅਦ ਸੱਚੇ ਪਾਤਸ਼ਾਹ ਜੀ ਵਿਦੇਸ਼ਾਂ ਦੀ ਸੰਗਤ ਨੂੰ ਤਾਰਨ ਵਾਸਤੇ ਦੋ ਢਾਈ ਮਹੀਨਿਆਂ ਵਾਸਤੇ ਵਿਦੇਸ਼ ਚਲੇ ਗਏ। ਬੀਬੀ ਜੀ ਦਾ ਮਨ ਬੜਾ ਹੀ ਉਦਾਸ ਹੋਇਆ ਕਿ

ਹੇ ਸੱਚੇ ਪਾਤਸ਼ਾਹ ਜੀ ਆਪ ਜੀ ਦੇ ਤੇਜ ਤਪ ਕਰਕੇ ਅਸੀਂ ਆਪ ਜੀ ਦੇ ਅਗੇ ਕੋਈ ਅਰਜ ਕਰਨ ਤੋਂ ਘਬਰਾਉਂਦੇ ਹਾਂ। ਪਰ ਆਪ ਜੀ ਤਾਂ ਗਰੀਬ ਨਿਵਾਜ ਹੋ। ਆਪ ਜੀ ਤਾਂ ਸਾਨੂੰ ਗਰੀਬਾਂ ਨੂੰ ਬੁਲਾ ਸਕਦੇ ਹੋ। ਇਹੋ ਜਿਹੀਆਂ ਗਲਾਂ ਸੋਚ ਕੇ ਉਹਨਾਂ ਦਾ ਮਨ ਬੜਾ ਦੁਖੀ ਰਿਹਾ ਕਰੇ। ਉਹਨਾਂ ਦੇ ਮਨ ਦੀ ਸੱਚੀ ਪੁਕਾਰ ਉਸ ਅੰਤਰਜਾਮੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਪ੍ਰਵਾਨ ਹੋਈ। ਸਤਿਗੁਰੂ ਜੀ ਨੇ ਭੈਣੀ ਸਾਹਿਬ ਕੋਠੀ ਟੈਲੀਫੋਨ ਕਰਕੇ ਹੁਕਮ ਕੀਤਾ ਕਿ ਬੀਬੀ ਗੁਰਨਾਮ ਕੌਰ ਨੂੰ ਮੇਰੀ ਸਤਿ ਸ੍ਰੀ ਅਕਾਲ ਬੁਲਾ ਕੇ ਆਓ। ਬੀਬੀ ਜੀ ਨੂੰ ਇਸ ਗਲ ਦਾ ਵਿਸ਼ਵਾਸ ਹੀ ਨਾ ਆਇਆ। ਦੂਸਰੀ ਵਾਰੀ ਸਤਿਗੁਰੂ ਜੀ ਨੇ ਪੂਰਬਾ ਜੀ ਦੇ ਘਰ ਟੈਲੀਫੋਨ ਕਰਕੇ ਫਿਰ ਹੁਕਮ ਕੀਤਾ ਕਿ ਬੀਬੀ ਗੁਰਨਾਮ ਨੂੰ ਮੇਰੀ ਸਤਿ ਸ੍ਰੀ ਅਕਾਲ ਬੁਲਾ ਕੇ ਆਓ। ਬੀਬੀ ਜੀ ਬੜੇ ਖੁਸ਼ ਹੋਏ। ਉਸ ਗਰੀਬ ਨਿਵਾਜ ਸਤਿਗੁਰੂ ਜੀ ਨੇ ਫਿਰ ਤੀਸਰੀ ਵਾਰ ਨਾਜਰ ਸਿੰਘ ਦੇ ਘਰ ਟੈਲੀਫੋਨ ਕੀਤਾ ਕਿ ਬੀਬੀ ਗੁਰਨਾਮ ਨੂੰ ਮੇਰੀ ਸਤਿ ਸ੍ਰੀ ਅਕਾਲ ਬੁਲਾ ਕੇ ਆਓ। ਹੁਣ ਤਾਂ ਬੀਬੀ ਜੀ ਫੂਲੇ ਨਹੀਂ ਸਨ ਸਮਾਉਂਦੇ। ਉਹ ਸਤਿਗੁਰੂ ਜੀ ਦਾ ਲਖ ਲਖ ਵਾਰੀ ਧੰਨਵਾਦ ਕਰ ਰਹੇ ਸਨ। ਉਹਨਾਂ ਦੀ ਬਿਰਤੀ ਤਾਂ ਮਸਤਾਨਿਆਂ ਵਰਗੀ ਹੋ ਰਹੀ ਸੀ। ਉਹ ਬੈਠਦਿਆਂ ਉਠਦਿਆਂ ਸਤਿਗੁਰੂ ਜੀ ਨੂੰ ਧੰਨ ਧੰਨ ਕਹਿ ਰਹੇ ਹਨ।

ਆਓ ਅਸੀਂ ਵੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਧੰਨ ਧੰਨ ਕਹਿਕੇ ਉਹਨਾਂ ਦੇ ਚਰਨਾਂ ਤੇ ਸੀਸ ਝੁਕਾ ਲਈਏ।



# ਗੋਬਿੰਦ ਭਾਉ ਭਗਤ ਦਾ ਭੁਖਾ

ਸਤਿਗੁਰੂ ਗਰੀਬ ਨਿਵਾਜ ਹੁੰਦਾ ਹੈ। ਭਗਵਾਨ ਕ੍ਰਿਸ਼ਨ ਜੀ ਦੁਰਯੋਧਨ ਦੇ ਮਹੱਲਾਂ ਨੂੰ ਛਡ ਕੇ ਬਿਦਰ ਦੀ ਕੁਟੀਆ ਵਿੱਚ ਜਾ ਚਰਨ ਪਾਏ। ਦੁਰਯੋਧਨ ਦੇ ਮੇਵੇ ਛਡ ਕੇ ਬਿਦਰ ਦਾ ਅਲੂਨਾ ਸਾਗ ਬੜੇ ਪਿਆਰ ਨਾਲ ਛਕਿਆ। 'ਨੀਚਹੁ ਊਚ ਕਰੈ ਮੇਰਾ ਗੋਬਿੰਦ ਕਾਹੂ ਤੇ ਨਾ ਡਰੈ।'' ਆਓ ਉਸ ਗਰੀਬਾਂ ਨੂੰ ਗਲੇ ਲਾਉਣ ਵਾਲੇ ਸਤਿਗੁਰੂ ਜੀ ਦੀ ਇਕ ਸਾਖੀ ਪੜ੍ਹੋ:

ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਨਾਲ ਜੁੜੇ ਹੋਏ ਪਰਵਾਰ ਦੇ ਕੇ ਇਕ ਗੁਰੂ ਪਿਆਰੇ ਸਿੱਖ ਜਗਤਾਰ ਸਿੰਘ ਜੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਪਣੇ ਉਤੇ ਹੋਈ ਕਿਰਪਾ ਬਾਰੇ ਇਸ ਤਰ੍ਹਾਂ ਦਸਦੇ ਹਨ। ਇਹ ਵਾਰਤਾ 1978 ਸੰਨ ਦੀ ਹੈ। ਸਤਿਗੁਰੂ ਸੱਚੇ ਪਾਤਸ਼ਾਹ ਗਰੀਬ ਨਿਵਾਜ ਜੀਵਨ ਨਗਰ ਤੋਂ ਦਿੱਲੀ ਜਾ ਰਹੇ ਸਨ। ਰਸਤੇ ਵਿੱਚ ਹਿਸਾਰ ਇਕ

ਗੁਰੂ ਘਰ ਦੇ ਸੇਵਕ ਨਿਹਾਲ ਸਿੰਘ ਜੀ (ਸਪੁੱਤਰ ਜਸਬੀਰ ਸਿੰਘ ਜੀ) ਦੀ ਨਵੀਂ ਬਣੀ ਕੋਠੀ ਵਿੱਚ ਚਰਨ ਪਾਉਣ ਦੀ ਕਿਰਪਾ ਕਰਨੀ ਸੀ। ਉਹ ਸਾਰਾ ਪਰਵਾਰ ਸਵੇਰ ਤੋਂ ਸਤਿਗੁਰੂ ਜੀ ਦਾ ਇੰਤਜ਼ਾਰ ਕਰ ਰਹੇ ਸਨ। ਉਹਨਾਂ ਕੋਲੋਂ ਇਹ ਗਲਤੀ ਹੋ ਗਈ ਕਿ ਮੇਨ ਰੋਡ ਉਤੇ ਕੋਈ ਵੀ ਸਵਾਗਤ ਕਰਨ ਵਾਸਤੇ ਨਹੀਂ ਸੀ ਖਲੋਤਾ। ਸਤਿਗੁਰੂ ਜੀ ਦੇ ਸੇਵਕਾਂ ਨੂੰ ਘਰ ਲਭਣ ਦੀ ਬੜੀ ਪਰੇਸ਼ਾਨੀ ਹੋਈ । ਵਕਤ ਬੜਾ ਖਰਾਬ ਹੋ ਗਿਆ। ਪਰ ਘਰ ਨਾ ਲਭਿਆ।

ਜਗਤਾਰ ਸਿੰਘ ਜੀ ਦਸਦੇ ਹਨ ਕਿ ਜਦੋਂ ਮੈਂ ਸਤਿਗੁਰੂ ਜੀ ਦੀਆਂ ਗਡੀਆਂ ਵੇਖੀਆਂ ਤਾਂ ਮੇਰੇ ਮਨ ਵਿੱਚ ਬੜੀ ਇੱਛਾ ਹੋਈ ਕਿ ਸਤਿਗੁਰੂ ਜੀ ਮੇਰੇ ਘਰ ਵੀ ਚਰਨ ਪਾਣ। ਪਰ ਫਿਰ ਉਹਨਾਂ ਨੇ ਸੋਚਿਆ ਕਿ ਇਹ ਅਮੀਰਾਂ ਦੇ ਘਰ ਹੀ ਚਰਨ ਪਾਂਦੇ ਹਨ। ਮੇਰੀ ਤਾਂ ਛੋਟੀ ਜਿਹੀ ਕੁਟੀਆ ਹੈ। ਪਰ ਫਿਰ ਉਹ ਦਸਦੇ ਹਨ ਕਿ ਮੈਂ ਸੋਚਿਆ ਕਿ ਸਤਿਗੁਰੂ ਜੀ ਨੂੰ ਗਰੀਬ ਨਿਵਾਜ ਕਹਿੰਦੇ ਹਨ। ਇਹ ਸੋਚ ਕੇ ਉਹਨਾਂ ਵਿੱਚ ਪਤਾ ਨਹੀਂ ਕਿਥੋਂ ਜੋਸ਼ ਆ ਗਿਆ। ਗਡੀਆਂ ਹੌਲੀ ਚਲ ਰਹੀਆਂ ਸਨ। ਉਹ ਗਡੀ ਦੇ ਅਗੇ ਹੀ ਲੇਟ ਗਏ। ਸੇਵਾਦਾਰ ਉਹਨਾਂ ਨੂੰ ਗਡੀ ਦੇ ਅਗੋਂ ਹਟਾਉਣ ਲਈ ਉਤਰੇ। ਪਰ ਸੱਚੇ ਪਾਤਸ਼ਾਹ ਜੀ ਆਪ ਹੀ ਉਤਰ ਕੇ ਉਹਨਾਂ ਕੋਲ ਆ ਗਏ। ਉਹਨਾਂ ਨੇ ਸੱਚੇ ਪਾਤਸ਼ਾਹ ਜੀ ਦੇ ਚਰਨ ਫੜ ਲਏ। ਸੇਵਾਦਾਰ ਹਟਾਉਣ ਲਗੇ ਪਰ ਸੱਚੇ ਪਾਤਸ਼ਾਹ ਜੀ ਨੇ ਆਪ ਹੀ ਉਹਨਾਂ ਨੂੰ ਕਮਰ ਤੋਂ ਫੜ ਕੇ ਆਪਣੇ ਨਾਲ ਲਗਾ ਲਿਆ ਅਤੇ ਪੁਛਿਆ ਕਿ ਕਾਕਾ ਕੀ ਗਲ ਹੈ? ਉਹਨਾਂ ਨੇ ਆਪਣੇ ਘਰ ਚਰਨ ਪਾਣ ਦੀ ਅਰਜ਼ ਕੀਤੀ। ਸੱਚੇ ਪਾਤਸ਼ਾਹ ਜੀ ਉਹਨਾਂ ਘਰ ਚਰਨ ਪਾਣ ਲਈ ਚਲ ਪਏ। ਬੜੀਆਂ ਖੁਸ਼ੀਆਂ ਬਖ਼ਸ਼ੀਆਂ। ਉਹ ਦਸਦੇ ਹਨ ਕਿ ਉਹਨਾਂ ਦੇ ਹੰਝੂ ਰੁਕਨ ਦਾ ਨਾਂ ਨਹੀਂ ਸਨ ਲੈ ਰਹੇ। ਸੱਚੇ ਪਾਤਸ਼ਾਹ ਜੀ ਨੇ ਪੁਛਿਆ ਕਿ ਹੋਰ ਦਸ। ਉਹਨਾਂ ਨੇ ਕਿਹਾ ਕਿ ਮੇਰੀ ਭੂਆ ਦਾ ਘਰ ਨਾਲ ਹੈ। ਉਥੇ ਵੀ ਕਿਰਪਾ ਕਰੋ। ਸਤਿਗੁਰੂ ਜੀ ਨੇ ਬਚਨ ਕੀਤਾ ਕਿ ਅਜ ਅਸੀਂ ਤੇਰੇ ਹਾਂ। ਜਿਥੇ ਮਰਜੀ ਹੈ ਲੈ ਚਲ। ਉਹਨਾਂ ਨੇ ਉਸ ਕਲੋਨੀ ਦੇ ਸਾਰੇ ਨਾਮਧਾਰੀ ਘਰਾਂ ਵਿੱਚ ਚਰਨ ਪੁਆਏ। ਉਹ ਦਸਦੇ ਹਨ ਕਿ ਸਤਿਗੁਰੂ ਜੀ ਨੇ ਜਿਹੜੀ ਕਿਰਪਾ ਕੀਤੀ ਉਹ ਭੁਲਦੀ ਨਹੀਂ। ਧੰਨ ਧੰਨ ਧੰਨ ਧੰਨ ਹਨ ਗਰੀਬਾਂ ਨੂੰ ਨਿਵਾਜਨ ਵਾਲੇ ਭਗਵਾਨ ਸਤਿਗੁਰੂ ਜਗਜੀਤ ਸਿੰਘ ਜੀ। ਉਹਨਾਂ ਨੇ ਵਿਖਾ ਦਿਤਾ ਕਿ ਮੈਂ ਗਰੀਬਾਂ ਦਾ ਹਾਂ। "ਗੋਬਿੰਦ ਭਾਉ ਭਗਤ ਦਾ ਭੁਖਾ" ਗੋਬਿੰਦ ਸਤਿਗੁਰੂ ਜੀ ਦੇ ਚਰਨਾਂ ਤੇ ਕੋਟੀ ਕੋਟੀ ਨਮਸਕਾਰ।



# ਘਟ ਘਟ ਕੇ ਅੰਤਰ ਕੀ ਜਾਨਤ॥
# ਭਲੇ ਬੁਰੇ ਕੀ ਪੀਰ ਪਛਾਨਤ॥
# ਚੀਟੀ ਤੇ ਕੁੰਚਰ ਅਸਥੂਲਾ॥
# ਸਭ ਪਰ ਕ੍ਰਿਪਾ ਦ੍ਰਿਸਟਿ ਕਰ ਫੂਲਾ॥

ਅਕਾਲ ਪੁਰਖ ਸਤਿਗੁਰੂ ਜਗਜੀਤ ਸਿੰਘ ਜੀ ਹਰ ਇੱਕ ਦੇ ਦਿਲ ਦੀ ਜਾਣਦੇ ਹਨ। ਹਰ ਪ੍ਰਾਣੀ ਮਾਤਰ ਉਹਨਾਂ ਦੇ ਧਿਆਨ ਵਿਚ ਹੈ। ਕੀੜੀ ਤੋਂ ਲੈ ਕੇ ਹਾਥੀ ਤਕ ਉਤੇ ਉਹਨਾਂ ਦੀ ਕਿਰਪਾ ਦਾ ਮੀਂਹ ਵਸ ਰਿਹਾ ਹੈ। ਉਹ ਹਰ ਇਕ ਦੇ ਮਨ ਦੇ ਛੋਟੇ ਛੋਟੇ ਫੁਰਨਿਆਂ ਨੂੰ ਵੀ ਜਾਣਦੇ ਹਨ। ਇਹੋ ਜਿਹੀ ਇਕ ਵਾਰਤਾ ਬੀਬੀ ਅਮਰਦੀਪ ਕੌਰ ਜੀ ਦੀ ਲਿਖੀ ਹੋਈ ਉਹਨਾਂ ਦੇ ਸ਼ਬਦਾਂ ਵਿੱਚ ਹੀ ਪੜ੍ਹੋ :-

ਇਕ ਵਾਰੀ ਸ੍ਰੀ ਭੈਣੀ ਸਾਹਿਬ ਹਰੀ ਮੰਦਰ ਵਿਚ ਨਾਮ ਸਿਮਰਨ ਦੇ ਵਕਤ ਬੈਠੇ ਸਾਂ। ਸਤਿਗੁਰੂ ਜੀ ਦਰਸ਼ਨ ਦੇਣ ਦੀ ਕਿਰਪਾ ਕਰ ਰਹੇ ਸਨ। ਬੈਠੇ ਬੈਠੇ ਮਨ ਵਿਚ ਖਿਆਲ ਆਇਆ ਕਿ ਸਤਿਗੁਰੂ ਜੀ ਕਿੰਨੀ ਕਿਰਪਾ ਕਰਦੇ ਹਨ। ਅਸੀਂ ਖਿਨ ਖਿਨ ਭੁਲਨਹਾਰ ਹਾਂ। ਇੰਨੇ ਨੂੰ ਕੜਾਹ ਪ੍ਰਸ਼ਾਦ ਵਰਤਾਉਣ ਵਾਲੇ ਆਏ। ਮਨ ਵਿਚ ਐਵੇਂ ਫੁਰਨਾ ਫੁਰਿਆ ਕਿ ਅਸੀਂ ਤੇ ਪ੍ਰਸ਼ਾਦ ਛਕਨ ਦੇ ਹਕਦਾਰ ਨਹੀਂ। ਅਸੀਂ ਇੰਨੇ ਗੁਨਾਹੀ ਹਾਂ। ਨਾਲ ਹੀ ਕੀਰਤਨ ਦੀ ਸਮਾਪਤੀ ਹੋ ਗਈ। ਸਤਿਗੁਰੂ ਜੀ ਜਾਣ ਵਾਸਤੇ ਤਿਆਰ ਹੋਏ ਅਤੇ ਨਾਲ ਹੀ ਆਪਣੇ ਹਸਤ ਕਮਲ ਨਾਲ ਸਾਧ ਸੰਗਤ ਨੂੰ ਪ੍ਰਸ਼ਾਦ ਛਕਨ ਦਾ ਇਸ਼ਾਰਾ ਕਰਕੇ ਚਲੇ ਗਏ। ਮੈਨੂੰ ਸਮਝ ਨਾ ਆਈ ਕਿ ਇਹ ਤਾਂ ਮੇਰੇ ਫੁਰਨੇ ਦਾ ਜੁਆਬ ਹੈ। ਅਗਲੀ ਵਾਰੀ ਅਸੀਂ ਫਿਰ ਨਾਮ ਸਿਮਰਨ ਦੇ ਵੇਲੇ ਗਏ। ਇਸੇ ਤਰ੍ਹਾਂ ਪ੍ਰਸ਼ਾਦ ਵਰਤਾਇਆ ਜਾਣ ਲਗਾ। ਸਤਿਗੁਰੂ ਜੀ ਨੇ ਫਿਰ ਇਸ਼ਾਰਾ ਕਰਕੇ ਪ੍ਰਸ਼ਾਦ ਛਕਨ ਲਈ ਕਿਹਾ। ਅਸੀਂ ਤਕਰੀਬਨ ਹਫਤੇ ਵਿਚ ਦੋ ਵਾਰੀ ਤਾਂ ਸ੍ਰੀ ਭੈਣੀ ਸਾਹਿਬ ਦਰਸ਼ਨਾਂ ਵਾਸਤੇ ਸਾਧ ਸੰਗਤ ਵਿਚ ਜਾ ਆਉਂਦੇ ਸੀ। ਇਸੇ ਤਰ੍ਹਾਂ ਫਿਰ ਤੀਜੀ ਵਾਰੀ ਸੰਗਤ ਵਿਚ ਜਾਣਾ ਹੋਇਆ। ਨਾਮ ਸਿਮਰਨ ਤੋਂ ਬਾਅਦ ਕੀਰਤਨ ਹੋਇਆ। ਪਰਸ਼ਾਦ ਵਰਤਾਉਣ ਲਗੇ ਤਾਂ ਸਤਿਗੁਰੂ ਜੀ ਨੇ ਪੂਰਬਾ ਜੀ ਨੂੰ ਹੁਕਮ ਕੀਤਾ ਕਿ ਖੜਾ ਹੋ ਕੇ ਅਨਾਊਂਸ ਕਰ ਕਿ ਸਾਧ ਸੰਗਤ ਪ੍ਰਸ਼ਾਦ ਲੈ ਕੇ ਛਕ ਕੇ ਜਾਵੇ। ਮੇਰੇ ਧਿਆਨ ਵਿਚ ਹੀ ਨਹੀਂ ਸੀ ਕਿ ਮੇਰਾ ਕੋਈ ਐਸਾ ਫੁਰਨਾ ਸੀ। ਇਹ ਤੇ ਸਤਿਗੁਰੂ ਜੀ ਕਿਰਪਾ ਕਰ ਰਹੇ ਸਨ। ਮੈਂ ਆਮ ਵਾਂਗ ਸਾਧ ਸੰਗਤ ਵਿਚ ਆਉਣਾ, ਹੁਕਮ ਵੀ ਸੁਣਨਾ, ਇਸ਼ਾਰਾ ਵੀ ਦੇਖਣਾ ਪਰ ਸਮਝ ਨਾ ਆਉਣੀ। ਇਸੇ ਤਰ੍ਹਾਂ ਕਿੰਨਾ ਚਿਰ ਨਿਕਲ ਗਿਆ, ਪ੍ਰਸ਼ਾਦ ਨਾ ਲੈਣਾ। ਸਤਿਗੁਰੂ ਜੀ ਦੇ ਦਰਸ਼ਨ ਕਰਨੇ, ਰਸਨਾਂ ਚਲ ਰਹੀ ਹੋਣੀ ਪ੍ਰਸ਼ਾਦ ਛਕਨ ਵਲ

ਧਿਆਨ ਹੀ ਨਾ ਜਾਣਾ। ਸਮਾਪਤੀ ਹੋਣੀ ਉਠ ਕੇ ਆ ਜਾਣਾ।

ਇਕ ਦਿਨ ਮਾਤਾ ਜੀ ਦੀ ਕੋਠੀ ਮਥਾ ਟੇਕਨ ਲਈ ਗਏ। ਰਸਤੇ ਵਿੱਚ ਹੀ ਦਰਸ਼ਨ ਹੋ ਗਏ। ਮਾਤਾ ਜੀ ਨੇ ਪੁਛਿਆ ਕਿ ਪ੍ਰਸ਼ਾਦਾ ਛਕ ਲਿਆ। ਮਾਤਾ ਜੀ ਦੇ ਬਚਨ ਦਾ ਜੁਆਬ ਦੇ ਦਿਤਾ। ਫਿਰ ਵੀ ਕੋਈ ਬਹੁਤਾ ਧਿਆਨ ਨਹੀਂ ਆਇਆ। ਫਿਰ ਇਕ ਦਿਨ ਮਾਤਾ ਜੀ ਦੀ ਕੋਠੀ ਗਏ। ਨਮਸਕਾਰ ਕੀਤੀ। ਮਾਤਾ ਜੀ ਨੇ ਆਪ ਆਪਣੇ ਆਸਨ ਤੋਂ ਉਠ ਕੇ ਫ੍ਰਿਜ ਖੋਲ੍ਹ ਕੇ ਸਾਨੂੰ ਪ੍ਰਵਾਰ ਨੂੰ ਸੇਬਾਂ ਦਾ ਪ੍ਰਸ਼ਾਦ ਦਿਤਾ ਤੇ ਹੁਕਮ ਕੀਤਾ ਕਿ ਛਕੋ। ਅਸੀਂ ਪ੍ਰਸ਼ਾਦ ਲੈ ਕੇ ਮਥਾ ਟੇਕ ਕੇ ਧੰਨ ਭਾਗ ਸਮਝਕੇ ਆ ਗਏ ਅਤੇ ਪ੍ਰਸ਼ਾਦ ਛਕ ਲਿਆ। ਕਈ ਦਿਨ ਨਿਕਲ ਗਏ। ਬੈਠੇ ਬੈਠੇ ਧਿਆਨ ਆਇਆ ਕਿ ਮਾਤਾ ਜੀ ਨੇ ਕਿਰਪਾ ਕੀਤੀ ਹੈ। ਸੋਚਦੇ ਸੋਚਦੇ ਪਿਛਲੀ ਸਤਿਗੁਰੂ ਜੀ ਦੇ ਪ੍ਰਸ਼ਾਦ ਛੱਕਨ ਦੇ ਇਸ਼ਾਰੇ ਤੋਂ ਲੈ ਕੇ ਮਨ ਵਿੱਚ ਫੁਰਨਾ ਹੋਣ ਤੱਕ ਧਿਆਨ ਆਇਆ। ਫਿਰ ਸਮਝ ਆਈ ਕਿ ਇਹ ਤੇ ਸਤਿਗੁਰੂ ਜੀ ਨੇ ਮੇਰੇ ਮਨ ਦਾ ਭਰਮ ਕਢਿਆ ਹੈ ਕਿ ਤੁਸੀਂ ਮੇਰੇ ਹੋ। ਧੰਨ ਸਤਿਗੁਰੂ ਜਗਜੀਤ ਸਿੰਘ ਜੀ ਕਿਰਪਾ ਕਰੀ ਰਖਣ। ਹਰ ਪ੍ਰਾਣੀ ਸਤਿਗੁਰੂ ਜੀ ਦਾ ਨਾਮ ਜਪੇ। ਸਤਿਗੁਰੂ ਜੀ ਹਰ ਇਕ ਦੇ ਮਨ ਦੀ ਜਾਣਦੇ ਹਨ। ਹਮੇਸ਼ਾਂ ਧਿਆਨ ਰਖਦੇ ਹਨ ਸਾਡੇ ਵਰਗੇ ਭੁਲੇਖਾ ਖਾਂਦੇ ਹਨ ਕਿ ਸਤਿਗੁਰੂ ਜੀ ਬ੍ਰਿਧ ਅਵਸਥਾ ਵਿੱਚ ਹਨ। ਭਾਵੇਂ ਕੋਈ ਅਵਸਥਾ ਹੋਵੇ ਸਤਿਗੁਰੂ ਜੀ ਸਾਰੇ ਪ੍ਰਾਣੀਆਂ ਦੇ ਸਾਰੇ ਫੁਰਨੇ ਜਾਣਦੇ ਹਨ। ਜੱਸ ਜੀਵਨ ਵਿਚ ਕਥਾ ਆਉਂਦੀ ਹੈ ਕਿ ਸਤਿਗੁਰੂ ਪਰਤਾਪ ਸਿੰਘ ਜੀ ਬਾਲ ਅਵਸਥਾ ਵਿਚ ਪਲੰਘ ਤੇ ਖੇਡ ਰਹੇ ਸਨ। ਸਵੇਰੇ ਮਾਤਾ ਜੀਵਨ ਕੌਰ ਜੀ ਜੰਗਲ ਵਾਸਤੇ ਬਾਹਰ ਜਾਣ ਲਗੇ। ਗੇਟ ਤੇ ਪਹਿਰਾ ਸੀ। ਮਾਤਾ ਜੀ ਪਿਛੇ ਨੂੰ ਮੁੜ ਆਏ ਕੀ ਵੇਖਿਆ ਕਿ ਸਤਿਗੁਰੂ ਪਰਤਾਪ ਸਿੰਘ ਜੀ ਆਪਣੇ ਪੂਰੇ ਕੱਦ ਜਵਾਨ ਅਵਸਥਾ ਵਿਚ ਦਰਵਾਜੇ ਦੀ ਚੁਗਾਠ ਨੂੰ ਹੱਥ ਪਾਕੇ ਖੜੇ ਹਨ। ਮਾਤਾ ਜੀ ਨੂੰ ਵਾਪਸ ਮੁੜਿਆਂ ਵੇਖ ਕੇ ਬਚਨ ਕੀਤਾ ਕਿ ਮਾਤਾ ਘਬਰਾ ਨਾ। ਜਾਹ ਤੂੰ ਜੰਗਲ ਜਾਹ। ਇੰਨਾਂ ਬਚਨ ਕਰਕੇ ਫਿਰ ਉਸੇ ਬਾਲ ਅਵਸਥਾ ਵਿਚ ਪਲੰਘ ਤੇ ਖੇਡਨ ਲਗ ਪਏ। ਸਾਰੀਆਂ ਅਵਸਥਾਵਾਂ ਸਤਿਗੁਰੂ ਜੀ ਦੀਆਂ ਖੇਡਾਂ ਹੀ ਹਨ। ਸਤਿਗੁਰੂ ਸਦਜੀਅਤ ਹੈ। ਅਕਾਲ ਪੁਰਖ ਹੈ ਜੋ ਚਾਹੇ ਸੋ ਕਰਦਾ ਹੈ। ਐਸਾ ਸਤਿਗੁਰੂ ਵਡਭਾਗੀ ਪਾਈਏ।

ਆਓ ਅਸੀਂ ਵੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਧੰਨ ਧੰਨ ਆਖ ਕੇ ਉਹਨਾਂ ਦੇ ਚਰਨਾਂ ਤੇ ਸੀਸ ਨਿਵਾ ਲਈਏ।



# ਪ੍ਰਭ ਭਾਵੇ ਬਿਨੁ ਸਾਸ ਤੇ ਰਾਖੈ

ਸਤਿਗੁਰੂ ਜਗਜੀਤ ਸਿੰਘ ਜੀ ਅਨੰਤ ਕਲਾ ਦੇ ਮਾਲਕ ਹਨ। ਉਹ ਜੋ ਚਾਹੁਣ, ਕਰਨ। ਉਹਨਾਂ ਦੀ ਕਿਰਪਾ ਦੀ ਸਾਖੀ ਪੜ੍ਹੋ :

ਫਤਹਿਪੁਰ ਧਾਰਾ ਕਾਲਾ ਗੜ੍ਹ (ਯੂ. ਪੀ.) ਦੇ ਰਹਿਣ ਵਾਲੇ ਮੁਖਤਿਆਰ ਸਿੰਘ ਜੀ 2000 ਸੰਨ ਦੀ ਵਾਰਤਾ ਇਸ ਤਰ੍ਹਾਂ ਦਸਦੇ ਹਨ। ਉਹਨਾਂ ਦੀ ਚਾਰ ਸਾਲਾਂ ਦੀ ਬੇਟੀ ਸੰਦੀਪ ਕੌਰ ਨੂੰ ਬੁਖਾਰ ਹੋ ਗਿਆ। ਉਹ ਉਸਨੂੰ ਡਾਕਟਰ ਕੋਲ ਲੈ ਗਏ। ਜਦੋਂ ਦਵਾਈ ਲੈ ਕੇ ਵਾਪਸ ਆ ਰਹੇ ਸਨ ਤਾਂ ਰਸਤੇ ਵਿੱਚ ਬੱਚੀ ਨੂੰ ਦੌਰਾ ਪੈ ਗਿਆ। ਮੂੰਹ ਵਿਚੋਂ ਝਗ ਨਿਕਲਨ ਲਗ ਪਈ ਅਤੇ ਅੱਖਾਂ ਪੁਠੀਆਂ ਹੋ ਗਈਆਂ। ਉਹ ਘਬਰਾ ਗਏ ਅਤੇ ਰਸਤੇ ਵਿਚੋਂ ਹੀ ਵਾਪਸ ਡਾਕਟਰ ਦੇ ਕੋਲ ਲੈ ਗਏ।ਡਾਕਟਰ ਨੇ ਚੈੱਕ ਅਪ ਕਰਕੇ ਦਸਿਆ ਕਿ ਇਸ ਨੂੰ ਛੇ ਮਹੀਨੇ ਦੁਆਈ ਖੁਆਉਣੀ ਪਵੇਗੀ। ਬਿਲਕੁਲ ਠੀਕ ਹੋ ਜਾਵੇਗੀ। ਪੰਜ ਮਹੀਨੇ ਦਵਾਈ ਖੁਆਉਣ ਤੋਂ ਬਾਅਦ ਬੱਚੀ ਨੂੰ ਫਿਰ ਦੌਰਾ ਪੈ ਗਿਆ। ਮਾਂ ਬਾਪ ਨੇ ਉਸ ਡਾਕਟਰ ਦਾ ਇਲਾਜ ਛਡ ਕੇ ਹੋਰ ਡਾਕਟਰ ਦਾ ਇਲਾਜ ਸ਼ੁਰੂ ਕੀਤਾ। ਪਰ ਫਿਰ ਵੀ ਕੋਈ ਫਰਕ ਨਾ ਪਿਆ। ਬੱਚੀ ਦੀ ਮਾਂ ਰੋਇਆ ਕਰੇ ਕਿ ਪਤਾ ਨਹੀਂ ਮੇਰੀ ਬੇਟੀ ਬਚੇਗੀ ਕਿ ਨਹੀਂ। ਉਹਨਾਂ ਦੇ ਛੇ ਸਾਲ ਦੇ ਬੇਟੇ ਮਨਦੀਪ ਸਿੰਘ ਦੇ ਪੇਟ ਵਿੱਚ ਵੀ ਦਰਦ ਰਹਿਣ ਲਗ ਪਈ। ਡਾਕਟਰ ਨੇ ਚੈੱਕਅੱਪ ਕਰਕੇ ਦਸਿਆ ਕਿ ਇਹ ਬੀਮਾਰੀ ਜੜ੍ਹੋਂ ਖਤਮ ਨਹੀਂ ਹੋ ਸਕਦੀ। ਇਹ ਸੁਣਕੇ ਉਹ ਬਹੁਤ ਪ੍ਰੇਸ਼ਾਨ ਰਹਿਣ ਲਗ ਪਏ। ਬਹੁਤ ਇਲਾਜ ਕਰਾਇਆ। ਪਰ ਕੋਈ ਫਰਕ ਨਾ ਪਿਆ।

ਉਹਨਾਂ ਨੇ ਸੋਚਿਆ ਕਿ ਕਿਉਂ ਨਾ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਅਰਜ ਕਰੀਏ। ਸੋ ਉਹ ਦੋਹਾਂ ਬੱਚਿਆਂ ਨੂੰ ਲੈ ਕੇ ਭੈਣੀ ਸਾਹਿਬ ਅੱਸੂ ਦੇ ਮੇਲੇ ਸਮੇਂ ਪਹੁੰਚੇ। ਉਹਨਾਂ ਨੇ ਨਿਓਟਿਆਂ ਦੀ ਓਟ ਨਿਆਸਰਿਆਂ ਦੇ ਆਸਰੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਨਿਮਾਣੇ ਹੋ ਕੇ ਅਰਜ ਕੀਤੀ ਕਿ ਬੱਚਿਆਂ ਤੇ ਕਿਰਪਾ ਕਰੋ। ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਚਾਲ੍ਹੀ ਦਿਨ ਰੋਜ ਇਕ ਮਾਲਾ ਭਜਨ ਦੀ ਅਤੇ ਇਕ ਮਾਲਾ ਭਗੌਤੀਆਂ ਦੀ ਕਰੋ। ਉਹਨਾਂ ਨੇ ਹੁਕਮ ਮੰਨ ਕੇ ਮਾਲਾ ਕੀਤੀਆਂ। ਉਸ ਦੇ ਨਾਲ ਹੀ ਦੋਵੇਂ ਬੱਚੇ ਬਿਲਕੁਲ ਠੀਕ ਹੋ ਗਏ। ਜੜ੍ਹੋਂ ਨਾ ਜਾ ਸਕਨ ਵਾਲੀ ਬੀਮਾਰੀ ਦੇ ਜਾਣ ਦਾ ਪਤਾ ਹੀ ਨਾ ਲਗਾ। ਬਚਨਾਂ ਰੂਪ ਤੀਰ ਦੇ ਨਾਲ ਹੀ ਵਡੇ ਵਡੇ ਰੋਗ ਕਟਨ ਵਾਲੇ ਸਾਡੇ ਸਮਰੱਥ ਸਤਿਗੁਰੂ ਜੀ ਧੰਨ ਹਨ। ਸਾਡੀ ਉਹਨਾਂ ਦੇ ਚਰਨਾਂ ਤੇ ਅਨੇਕਾਂ ਵਾਰੀ ਡੰਡਉਤ ਬੰਦਨਾ ਹੈ।



# ਐਸੀ ਲਾਲ ਤੁਝ ਬਿਨੁ ਕਉਨੁ ਕਰੈ

ਸਮਰੱਥ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਦੀ ਇਕ ਹੋਰ ਸਾਖੀ ਪੜ੍ਹੋ :

ਯੂ. ਪੀ. ਰਹਿਣ ਵਾਲੇ ਸੰਤ ਮੁਖਤਿਆਰ ਸਿੰਘ ਜੀ ਸੰਨ 1996-97 ਦੀ ਇਕ ਸਾਖੀ ਇਸ ਤਰ੍ਹਾਂ ਦਸਦੇ ਹਨ ਕਿ ਉਹਨਾਂ ਦੇ ਭਰਾ ਜਗਤਾਰ ਸਿੰਘ ਜੀ ਦੀ 11-12 ਸਾਲ ਦੀ ਬੇਟੀ ਸੁਰਿੰਦਰ ਕੌਰ ਨੂੰ ਬੁਖਾਰ ਰਹਿਣ ਲਗ ਪਿਆ। ਡਾਕਟਰਾਂ ਨੂੰ ਵਿਖਾਇਆ ਤਾਂ ਉਹਨਾਂ ਨੇ ਦਸਿਆ ਕਿ ਇਸਦੇ ਦਿਲ ਦਾ ਵਾਲਵ ਖਰਾਬ ਹੈ। ਉਹ ਬਦਲਨਾ ਪਵੇਗਾ। ਤਿੰਨ-ਚਾਰ ਲੱਖ ਦਾ ਖਰਚਾ ਹੋ ਸਕਦਾ ਹੈ। ਪਰ ਫਿਰ ਵੀ ਅਸੀਂ ਇਸਦੇ ਬਚਨ ਦੀ ਗਰੰਟੀ ਨਹੀਂ ਦੇ ਸਕਦੇ। ਲੜਕੀ ਬਹੁਤ ਕਮਜ਼ੋਰ ਹੋ ਗਈ। ਮਾਂ-ਬਾਪ ਇੰਨਾਂ ਖਰਚ ਕਰਨ ਦੇ ਸਮਰੱਥ ਨਹੀਂ ਸਨ। ਉਹ ਚਿੰਤਾ ਵਿਚ ਡੁਬ ਗਏ ਕਿ ਪਤਾ ਨਹੀਂ ਸਾਡੀ ਬੱਚੀ ਦਾ ਹੁਣ ਕੀ ਬਣੇਗਾ। ਮੁਖਤਿਆਰ ਸਿੰਘ ਜੀ ਨੇ ਉਹਨਾਂ ਨੂੰ ਕਿਹਾ ਕਿ ਸ੍ਰੀ ਭੈਣੀ ਸਾਹਿਬ ਨਿਓਟਿਆਂ ਦੀ ਓਟ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਪਹੁੰਚ ਕੇ ਅਰਜ ਕਰੀਏ। ਉਹ ਬੱਚੀ ਨੂੰ ਲੈ ਕੇ ਸ੍ਰੀ ਭੈਣੀ ਸਾਹਿਬ ਪਹੁੰਚ ਗਏ। ਉਹਨਾਂ ਨੇ ਪਵਿਤ੍ਰ ਚਰਨਾਂ ਵਿੱਚ ਅਰਜ ਕੀਤੀ ਕਿ ਗਰੀਬ ਨਿਵਾਜ ਬੱਚੀ ਬਹੁਤ ਬੀਮਾਰ ਰਹਿੰਦੀ ਹੈ। ਡਾਕਟਰਾਂ ਨੇ ਦਸਿਆ ਹੈ ਕਿ ਇਸਦੇ ਦਿਲ ਦਾ ਵਾਲਵ ਖਰਾਬ ਹੈ। ਇਸ ਨੂੰ ਬਦਲਣ ਵਾਸਤੇ ਤਿੰਨ ਚਾਰ ਲੱਖ ਰੁਪਇਆ ਲਗ ਸਕਦਾ ਹੈ ਪਰ ਫਿਰ ਵੀ ਇਸਦੇ ਬਚਨ ਦੀ ਗਰੰਟੀ ਨਹੀਂ ਦੇ ਸਕਦੇ। ਅਸੀਂ ਇੰਨਾਂ ਖਰਚ ਕਰ ਨਹੀਂ ਸਕਦੇ। ਆਪ ਜੀ ਕਿਰਪਾ ਕਰੋ।

ਸੱਚੇ ਪਾਤਸ਼ਾਹ ਜੀ ਨੇ ਲੁਧਿਆਣੇ ਤੋਂ ਦਵਾਈ ਲਿਆਉਣ ਦਾ ਹੁਕਮ ਕੀਤਾ ਨਾਲ ਹੀ ਬਚਨ ਕੀਤਾ ਕਿ ਬੱਚੀ ਠੀਕ ਹੋ ਜਾਵੇਗੀ। ਲੜਕੀ ਦੇ ਮਾਤਾ ਪਿਤਾ ਨੇ ਸੋਚਿਆ ਕਿ ਅਸੀਂ ਦਵਾਈ ਲੈਣ ਨਹੀਂ ਜਾਣਾ। ਸੱਚੇ ਪਾਤਸ਼ਾਹ ਜੀ ਦੇ ਮੁਖਾਰਬਿੰਦ ਤੋਂ ਬਚਨ ਨਿਕਲਿਆ ਹੈ। ਕਿ ਬੱਚੀ ਠੀਕ ਹੋ ਜਾਵੇਗੀ। ਇਹ ਬਚਨ ਬਿਰਥਾ ਨਹੀਂ ਜਾ ਸਕਦਾ। ਹੁਣ ਬੱਚੀ ਠੀਕ ਹੋ ਹੀ ਜਾਵੇ ਗੀ। ਉਹ ਦਵਾਈ ਲੈਣ ਤੋਂ ਬਗੈਰ ਹੀ ਵਾਪਸ ਚਲੇ ਗਏ। ਬੱਚੀ ਬਿਲਕੁਲ ਠੀਕ ਹੋ ਗਈ। ਉਸਦੇ ਦਿਲ ਦਾ ਵਾਲਵ ਉਸ ਸ੍ਰਿਸਟੀ ਦੇ ਰਚਨਹਾਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਚਨਾਂ ਨਾਲ ਹੀ ਬਿਲਕੁਲ ਠੀਕ ਹੋ ਗਿਆ। ਹੁਣ ਤਕ ਉਹ ਬਿਲਕੁਲ ਠੀਕ ਹੈ। ਉਸਦਾ ਵਿਆਹ ਵੀ ਹੋ ਗਿਆ ਹੈ ਅਤੇ ਉਹ ਇਕ ਬੱਚੀ ਦੀ ਮਾਂ ਹੈ। ਅਣਹੋਣੀ ਨੂੰ ਹੋਣੀ ਕਰ ਸਕਨ ਦੇ ਸਮਰੱਥ ਸਤਿਗੁਰੂ ਜੀ ਦੇ ਪਵਿਤ੍ਰ ਚਰਨ ਕਮਲਾਂ ਤੇ ਕੋਟੀ ਕੋਟੀ ਪ੍ਰਣਾਮ। ਧੰਨ ਧੰਨ ਧੰਨ ਧੰਨ ਹਨ ਅਕਾਲ ਪੁਰਖ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ।



# ਅਚਰਜੁ ਕੀਆ ਕਰਨੈ ਹਾਰੇ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਜੀ ਦੇ ਚੋਜ ਨਿਰਾਲੇ ਹਨ। ਉਹ ਅਨਹੋਣੀ ਨੂੰ ਹੋਣੀ ਕਰਨ ਦੇ ਸਮਰੱਥ ਹਨ। ਮੰਡੀ ਰਹਿਣ ਵਾਲੇ ਸੰਤ ਸੰਤੋਖ ਸਿੰਘ ਜੀ ਆਪਣੀ ਹੱਡ ਬੀਤੀ ਇਸ ਤਰ੍ਹਾਂ ਦਸਦੇ ਹਨ :

ਸੰਨ 1997 ਵਿਚ ਉਹਨਾਂ ਨੂੰ ਬੁਖਾਰ ਹੋ ਗਿਆ। ਦਵਾਈਆਂ ਲੈਣ ਦੇ ਬਾਵਜੂਦ ਵੀ ਬੁਖਾਰ ਨਾ ਉਤਰਿਆ। ਮੰਡੀ ਦੇ ਇਕ ਡਾਕਟਰ ਨੇ ਦਸਿਆ ਕਿ ਇਹਨਾਂ ਨੂੰ ਪੀ. ਜੀ. ਆਈ. ਚੰਡੀਗੜ੍ਹ ਲੈ ਜਾਓ। ਉਥੇ ਪਹੁੰਚ ਕੇ ਹਸਪਤਾਲ ਦੇ ਡਾਕਟਰਾਂ ਨੇ ਉਹਨਾਂ ਦਾ ਐਕਸਰੇ ਕਰਕੇ ਵੇਖਿਆ ਕਿ ਅੰਦਰ ਛਾਤੀ ਉਤੇ ਇਕ ਦਾਗ ਜਿਹਾ ਹੈ। ਉਹਨਾਂ ਨੇ ਹੋਰ ਵੀ ਬੜੇ ਟੈਸਟ ਕੀਤੇ। ਉਹਨਾਂ ਨੂੰ ਕੈਂਸਰ ਦਾ ਸ਼ਕ ਹੋ ਗਿਆ। ਸੋ ਉਹਨਾਂ ਨੇ ਸੰਤੋਖ ਸਿੰਘ ਜੀ ਦੇ ਮਾਸ ਦਾ ਇਕ ਟੁਕੜਾ ਲੈ ਕੇ ਬਾਇਪਸੀ ਕਰਨ ਲਈ ਬੰਬਈ ਭੇਜ ਦਿਤਾ। ਉਹਨਾਂ ਦਿਨਾਂ ਵਿੱਚ ਸੱਚੇ ਪਾਤਸ਼ਾਹ ਜੀ ਸ੍ਰੀ ਭੈਣੀ ਸਾਹਿਬ ਹੀ ਸਨ। ਸੰਤ ਸੰਤੋਖ ਸਿੰਘ ਜੀ ਅਰਜ ਕਰਨ ਵਾਸਤੇ ਸ੍ਰੀ ਭੈਣੀ ਸਾਹਿਬ ਆ ਗਏ। ਉਹਨਾਂ ਨੇ ਅਰਜ ਕੀਤੀ ਤਾਂ ਹੁਕਮ ਹੋਇਆ ਕਿ ਲੁਧਿਆਣੇ ਗੰਗਾ ਰਾਮ ਹਸਪਤਾਲ ਵਿੱਚ ਵਿਖਾਓ। ਉਹਨਾਂ ਦੇ ਬੇਟੇ ਹੀਰਾ ਸਿੰਘ ਨੇ ਦੁਬਾਰਾ ਅਰਜ ਕੀਤੀ ਕਿ ਪੀ. ਜੀ. ਆਈ. ਵਾਲਿਆਂ ਨੇ ਕੈਂਸਰ ਦਾ ਸ਼ਕ ਪਾਇਆ ਹੈ। ਹੁਕਮ ਹੋਇਆ ਕਿ ਦਿੱਲੀ ਨੰਦ ਕਿਸ਼ੋਰ ਕੋਲ ਲੈ ਜਾਓ। ਪਰ ਇਸ ਹੁਕਮ ਦੇ ਨਾਲ ਹੀ ਆਪਣੀ ਐਸੀ ਕਿਰਪਾ ਕਰ ਦਿਤੀ ਕਿ ਨੰਦ ਕਿਸ਼ੋਰ ਕੋਲ ਪਹੁੰਚਨ ਤੋਂ ਪਹਿਲਾਂ ਹੀ ਬੁਖਾਰ ਉਤਰ ਗਿਆ। ਪਰ ਉਹ ਹੁਕਮ ਅਨੁਸਾਰ ਦਿੱਲੀ ਨੰਦ ਕਿਸ਼ੋਰ ਕੋਲ ਪਹੁੰਚੇ ਤਾਂ ਉਸਨੇ ਵੇਖ ਕੇ ਦਸਿਆ ਕਿ ਕਿਰਪਾ ਤਾਂ ਸਤਿਗੁਰੂ ਜੀ ਨੇ ਕਰ ਹੀ ਦਿਤੀ ਹੈ। ਮੈਂ ਕੀ ਕਰਨਾ ਹੈ। ਉਹਨੇ ਸਿਰਫ ਖਾਣ ਪੀਣ ਦੀ ਪ੍ਰਹੇਜ਼ ਹੀ ਦਸੀ ਪਰ ਦਵਾਈ ਕੋਈ ਨਾ ਦਿਤੀ। ਉਹ ਪਹਿਲਾਂ ਹੀ ਜਾਣਦਾ ਸੀ ਕਿ ਸੱਚੇ ਪਾਤਸ਼ਾਹ ਜੀ ਕਿਰਪਾ ਤਾਂ ਆਪ ਹੀ ਕਰਦੇ ਹਨ ਪਰ ਭੇਜਦੇ ਮੇਰੇ ਕੋਲ ਹਨ।

ਸੰਤੋਖ ਸਿੰਘ ਜੀ ਬਿਨਾਂ ਦਵਾਈ ਤੋਂ ਹੀ ਠੀਕ ਹੋ ਗਏ। ਇਸ ਤੋਂ ਬਾਅਦ ਸੱਚੇ ਪਾਤਸ਼ਾਹ ਜੀ ਬੰਕੋਕ ਚਲੇ ਗਏ। ਸੰਤੋਖ ਸਿੰਘ ਜੀ ਦੀ ਬੰਕੋਕ ਰਹਿਣ ਵਾਲੀ ਬੇਟੀ ਨੇ ਪੀ. ਜੀ. ਆਈ. ਫੋਨ ਕਰਕੇ ਰਿਪੋਰਟ ਬਾਰੇ ਪੁਛਿਆ ਤਾਂ ਉਹਨਾਂ ਨੇ ਜੁਆਬ ਦਿਤਾ ਕਿ ਰਿਪੋਰਟ ਬਿਲਕੁਲ ਠੀਕ ਆਈ ਹੈ। ਉਸਨੇ ਸੱਚੇ ਪਾਤਸ਼ਾਹ ਜੀ ਅਗੇ ਅਰਜ ਕੀਤੀ ਕਿ ਰਿਪੋਰਟ ਬਿਲਕੁਲ ਠੀਕ ਹੈ। ਮੌਜੀ ਠਾਕਰ ਜੀ ਨੇ ਹੱਥ ਵਿਚ ਫੜੀ ਮਾਲਾ ਨੂੰ ਫੇਰਦਿਆਂ ਬਚਨ ਕੀਤਾ ਕਿ ਸੰਤੋਖ ਸਿੰਘ ਨੂੰ ਕੈਂਸਰ ਸੀ ਰਿਪੋਰਟ ਠੀਕ ਆਈ ਹੈ। ਇਹ ਬਚਨ ਤਿੰਨ ਵਾਰੀ ਕੀਤਾ।

ਵਾਹ ਸਤਿਗੁਰੂ ਤੇਰੀ ਗਤੀ ਨੂੰ ਤੂੰ ਹੀ ਜਾਣਦਾ ਹੈਂ। 'ਤੁਧੁ ਜੇਵਡੁ ਤੂ ਹੈ ਪਾਰਬ੍ਰਹਮ ਨਾਨਕ ਸਰਣਾਈ।'' ਧੰਨ ਤੂੰ ਤੇ ਧੰਨ ਤੇਰੀ ਕੁਦਰਤ। ਆਓ ਅਸੀਂ ਉਸ ਚੋਜੀ ਪ੍ਰੀਤਮ ਦੇ ਦਰ ਤੇ ਸੀਸ ਝੁਕਾ ਲਈਏ ।



# ਭਾਈ ਨੀਲਾ ਨਹੀਂ ਕਿਸੇ ਨੇ ਪਹਿਨਣਾ, ਨੀਲਾ ਪਹਿਨਣੇ ਤੇ ਮੱਤ ਮਾਰੀ ਜਾਂਦੀ ਹੈ। (ਹੁਕਮ ਸ੍ਰੀ ਸਤਿਗੁਰੂ ਰਾਮ ਸਿੰਘ ਜੀ)

ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਨੀਲਾ, ਕਾਲਾ ਕਪੜਾ ਪਾਣ ਤੋਂ ਅਤੇ ਕਪੜਿਆਂ ਨੂੰ ਨੀਲ ਲਾਉਣ ਤੋਂ ਵੀ ਮਨਾਂਹ ਕਰਦੇ ਹਨ ਕਿਉਂਕਿ ਨੀਲ ਲਗਾਉਣ ਨਾਲ ਵੀ ਕਪੜਾ ਨੀਲਾ ਹੋ ਜਾਂਦਾ ਹੈ। ਭਾਵੇਂ ਫਿਕਾ ਜਿਹਾ ਨੀਲਾ ਹੀ ਹੋਵੇ। ਸੱਚੇ ਪਾਤਸ਼ਾਹ ਜੀ ਜਦੋਂ ਕਿਸੇ ਦੇ ਘਰ ਚਰਨ ਪਾਣ ਲਈ ਜਾਂਦੇ ਹਨ ਤਾਂ ਉਹਨਾਂ ਦੇ ਸੇਵਕ ਸੱਚੇ ਪਾਤਸ਼ਾਹ ਜੀ ਲਈ ਵਿਛਾਇਆ ਆਸਣ ਆਦਿ ਚੁਕ ਕੇ ਵੇਖ ਲੈਂਦੇ ਹਨ ਕਿ ਆਸਣ ਦੇ ਥਲੇ ਕਿਸੇ ਕਪੜੇ ਵਿਚ ਜਰਾ ਵੀ ਨੀਲਾ ਰੰਗ ਤਾਂ ਨਹੀਂ। ਲੋਕੀਂ ਕਪੜਿਆਂ ਨੂੰ ਨੀਲ ਇਸ ਕਰਕੇ ਲਗਾਂਦੇ ਹਨ ਕਿ ਉਹ ਬਹੁਤੇ ਚਿੱਟੇ ਦਿਸਣ। ਪਰ ਸਤਿਗੁਰੂ ਜੀ ਦੇ ਹੁਕਮ ਦੀ ਉਲੰਘਨਾ ਹੋ ਜਾਂਦੀ ਹੈ। ਅਸੀਂ ਚਿੱਟੇ ਤਾਂ ਉਸਦਾ ਹੁਕਮ ਮੰਨਣ ਨਾਲ ਹੀ ਹੋ ਸਕਦੇ ਹਾਂ। ਆਓ ਕੋਸ਼ਸ਼ ਕਰੀਏ ਕਿ ਉਸ ਦਰਗਾਹ ਦੇ ਮਾਲਕ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਰਗਾਹ ਵਿੱਚ ਮੂੰਹ ਚਿੱਟਾ ਹੀ ਲੈ ਕੇ ਜਾਈਏ। ਇਸ ਦੇ ਬਾਰੇ ਇਕ ਵਾਰਤਾ ਪੜ੍ਹੋ:

ਕਾਨਪੁਰ ਰਹਿਣ ਵਾਲੇ ਬੀਬੀ ਮਹਿੰਦਰ ਕੌਰ ਜੀ ਸੁਪਤਨੀ ਜੁਗਿੰਦਰ ਸਿੰਘ ਜੀ ਆਪਣੇ ਨਾਲ ਬੀਤੀ 1971 ਸੰਨ ਦੀ ਇਕ ਸਾਖੀ ਇਸ ਤਰ੍ਹਾਂ ਸੁਣਾਉਂਦੇ ਹਨ। ਉਹਨਾਂ ਦਾ ਵਿਆਹ 1963 ਸੰਨ ਵਿਚ ਹੋਇਆ। ਉਹ ਕਪੜਿਆਂ ਨੂੰ ਨੀਲ ਲਗਾਉਂਦੇ ਹੁੰਦੇ ਸਨ। ਉਹਨਾਂ ਦੇ ਪਤੀਦੇਵ ਉਹਨਾਂ ਨੂੰ ਬਹੁਤ ਮਨਾਂਹ ਕਰਦੇ ਕਿ ਕਪੜਿਆਂ ਨੂੰ ਨੀਲ ਨਾ ਲਗਾਇਆ ਕਰੋ। ਨੀਲ ਲਗਾਉਣ ਦਾ ਸੱਚੇ ਪਾਤਸ਼ਾਹ ਜੀ ਦਾ ਹੁਕਮ ਨਹੀਂ। ਪਰ ਉਹਨਾਂ ਨੇ ਜੁਆਬ ਦੇਣਾ ਕਿ ਮੈਨੂੰ ਸੱਚੇ ਪਾਤਸ਼ਾਹ ਜੀ ਆਪ ਹੁਕਮ ਕਰਨ ਕਿ ਨੀਲ ਨਾ ਲਗਾ ਫਿਰ ਮੈਂ ਲਗਾਉਣਾ ਛਡ ਦਿਆਂਗੀ। ਇਸ ਤਰ੍ਹਾਂ ਕਰਦਿਆਂ ਓਹਨਾਂ ਦੇ ਵਿਆਹ ਨੂੰ ਅਠ ਸਾਲ ਬੀਤ ਗਏ। ਇਕ ਵਾਰੀ

ਉਹਨਾਂ ਦੇ ਘਰ ਦੋ ਸਾਧ ਆ ਗਏ। ਬੀਬੀ ਜੀ ਨੇ ਉਹਨਾਂ ਦੀ ਬੜੀ ਸੇਵਾ ਕੀਤੀ। ਉਹ ਸਾਧ ਕਹਿਣ ਲਗੇ ਕਿ ਬੀਬੀ ਤੂੰ ਆਪਣੇ ਪਤੀ ਦਾ ਕਹਿਣਾ ਨਹੀਂ ਮੰਨਦੀ। ਬੀਬੀ ਜੀ ਨੇ ਕਿਹਾ ਕਿ ਮੈਂ ਪੂਰਾ ਕਹਿਣਾ ਮੰਨਦੀ ਹਾਂ। ਸਾਧਾਂ ਨੇ ਕਿਹਾ ਕਿ ਤੇਰੇ ਪਤੀ ਕਹਿੰਦੇ ਹਨ ਕਿ ਕਪੜਿਆਂ ਨੂੰ ਨੀਲ ਨਾ ਲਗਾ । ਪਰ ਤੂੰ ਨਹੀਂ ਮੰਨਦੀ। ਬੀਬੀ ਜੀ ਕਹਿਣ ਲਗੇ ਕਿ ਮੈਨੂੰ ਸੱਚੇ ਪਾਤਸ਼ਾਹ ਜੀ ਆਪ ਹੁਕਮ ਕਰਨ ਕਿ ਨੀਲ ਨਾ ਲਗਾ ਫਿਰ ਮੈਂ ਮੰਨ ਜਾਵਾਂਗੀ। ਉਹ ਸਾਧ ਕਹਿਣ ਲਗੇ ਕਿ ਤੇਰੀ ਇੰਨੀ ਵਡੀ ਮੰਗ ਹੈ। ਬੀਬੀ ਜੀ ਕਹਿਣ ਲਗੇ ਕਿ ਹਾਂ ਮੇਰੀ ਇਹ ਹੀ ਮੰਗ ਹੈ।

ਉਹਨਾਂ ਸਾਧਾਂ ਦੇ ਜਾਣ ਤੋਂ ਅੱਠਾਂ ਕੁ ਦਿਨਾਂ ਬਾਅਦ ਸਵੇਰੇ ਨੌਂ ਵਜੇ ਨਾਲ ਬੀਬੀ ਜੀ ਭਾਂਡੇ ਮਾਂਜਨ ਬੈਠੇ ਤਾਂ ਉਹਨਾਂ ਨੂੰ ਬੈਠੇ ਬੈਠੇ ਥੋਹੜੀ ਜਿਹੀ ਊਂਘ ਆ ਗਈ। ਉਹਨਾਂ ਦਾ ਦਰਵਾਜਾ ਖੜਕਿਆ। ਉਹਨਾਂ ਨੇ ਉਠ ਕੇ ਦਰਵਾਜਾ ਖੋਹਲਿਆ ਤਾਂ ਅਗੋਂ ਪੂਰਬਾ ਜੀ ਦਿਸੇ। ਪੂਰਬਾ ਜੀ ਨੇ ਕਿਹਾ ਕਿ ਬੀਬੀ ਜਲਦੀ ਕਰ। ਸੱਚੇ ਪਾਤਸ਼ਾਹ ਜੀ ਆਏ ਹਨ। ਬੀਬੀ ਜੀ ਨੇ ਝਟਪਟ ਮੰਜੇ ਉਤੇ ਚਾਦਰ ਵਿਛਾਈ ਨਾਲੇ ਆਸਨ ਵਿਛਾਇਆ। ਸੱਚੇ ਪਾਤਸ਼ਾਹ ਜੀ ਨੇ ਆਸਨ ਤੇ ਬੈਠਣ ਦੀ ਕਿਰਪਾ ਕੀਤੀ। ਬੀਬੀ ਜੀ ਨੇ ਥਲੇ ਬੈਠ ਕੇ ਚਰਨਾਂ ਤੇ ਮਥਾ ਟੇਕਿਆ ਨਾਲੇ ਬੜਾ ਰੋਏ। ਉਹਨਾਂ ਦੀਆਂ ਅੱਖਾਂ ਵਿਚੋਂ ਇੰਨਾ ਪਾਣੀ ਨਿਕਲਿਆ ਕਿ ਸੱਚੇ ਪਾਤਸ਼ਾਹ ਜੀ ਦੇ ਚਰਨ ਗਿਲੇ ਹੋ ਗਏ। ਸੱਚੇ ਪਾਤਸ਼ਾਹ ਜੀ ਨੇ ਪੂਰਬਾ ਜੀ ਨਾਲ ਬਚਨ ਕੀਤਾ ਕਿ ਬੀਬੀ ਬੜੀ ਦੁਖੀ ਹੈ। ਪੂਰਬਾ ਜੀ ਨੇ ਅਰਜ ਕੀਤੀ ਕਿ ਦੁਖੀਆਂ ਦੇ ਦੁਖ ਤੁਸੀਂ ਦੂਰ ਕਰਨੇ ਹਨ। ਸੱਚੇ ਪਾਤਸ਼ਾਹ ਜੀ ਨੇ ਆਸਨ ਤੋਂ ਉਠ ਕੇ ਬਚਨ ਕੀਤਾ ਕਿ ਚੰਗਾ ਬੀਬੀ ਮੈਂ ਚਲਿਆ ਹਾਂ। ਤੇਰੇ ਵਰਗੀਆਂ ਹੋਰ ਬੜੀਆਂ। ਬੀਬੀ ਜੀ ਨੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਕਿਰਪਾ ਕਰਕੇ ਅਹਿ ਚਾਦਰ ਲੈ ਜਾਓ। ਸੱਚੇ ਪਾਤਸ਼ਾਹ ਜੀ ਨੇ ਚਾਦਰ ਫੜ ਕੇ ਬਚਨ ਕੀਤਾ ਕਿ ਬੀਬੀ ਵੇਖ ਤੂੰ ਨੀਲ ਵੀ ਲਾਇਆ ਹੋਇਆ ਹੈ ਤੇ ਨਾਲੇ ਕਢਾਈ ਵਿੱਚ ਨੀਲਾ ਧਾਗਾ ਲਾਇਆ ਹੋਇਆ ਹੈ। ਇਹ ਮੇਰੇ ਕੰਮ ਦੀ ਨਹੀਂ। ਪਰ ਚੰਗਾ ਮੈਂ ਲੈ ਜਾਂਦਾ ਹਾਂ। ਪਰ ਅਗੋਂ ਤੋਂ ਤੂੰ ਕਪੜਿਆਂ ਨੂੰ ਨੀਲ ਨਹੀਂ ਲਗਾਉਣਾ। ਇੰਨਾ ਬਚਨ ਕਰਕੇ ਸੱਚੇ ਪਾਤਸ਼ਾਹ ਜੀ ਚਲੇ ਗਏ। ਬੀਬੀ ਜੀ ਨੇ ਅੱਖਾਂ ਖੋਹਲ ਕੇ ਵੇਖਿਆ ਕਿ ਸੱਚੇ ਪਾਤਸ਼ਾਹ ਜੀ ਉਥੇ ਨਹੀਂ ਹਨ। ਉਹਨਾਂ ਨੇ ਅੰਦਰ ਬਾਹਰ ਸਾਰੇ ਲਭਿਆ। ਕੋਠੇ ਤੇ ਜਾ ਕੇ ਵੀ ਵੇਖਿਆ। ਪਰ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਨਾ ਹੋਏ। ਉਹ ਬੜੇ ਹੈਰਾਨ ਹੋਏ ਕਿ ਮੇਰੇ ਨਾਲ ਇਹ ਕੀ ਕੌਤਕ ਹੋਇਆ ਹੈ। ਉਹਨਾਂ ਦੀ ਇਹ ਮੰਗ ਪੂਰੀ ਹੋਈ ਕਿ ਸੱਚੇ ਪਾਤਸ਼ਾਹ ਜੀ ਮੈਨੂੰ ਆਪ ਹੁਕਮ ਕਰਨ ਕਿ ਨੀਲ ਨਹੀਂ ਲਾਉਣਾ। ਉਸ ਤੋਂ ਬਾਅਦ ਉਨ੍ਹਾਂ ਨੇ ਕਪੜਿਆਂ ਨੂੰ ਨੀਲ ਲਾਉਣਾ ਛਡ ਦਿਤਾ। ਧੰਨ ਧੰਨ ਧੰਨ ਹਨ ਸੱਚੇ ਪਾਤਸ਼ਾਹ ਜੀ ਸਿੱਖਾਂ ਦੀਆਂ ਮੰਗਾਂ ਪੂਰੀਆਂ ਕਰਨ ਵਾਲੇ। ਸਾਡੀ ਉਹਨਾਂ ਦੇ ਚਰਨਾਂ ਤੇ ਕੋਟੀ ਕੋਟੀ ਨਮਸਕਾਰ ਹੈ।



# ਸਭੇ ਸਾਂਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ।।

ਸਤਿਗੁਰੂ ਜਗਜੀਤ ਸਿੰਘ ਜੀ ਸਾਰੀਆਂ ਕੌਮਾਂ ਸਾਰੇ ਮਜ਼ਹਬਾਂ ਦੇ ਸਾਂਝੇ ਹਨ। ਜਦੋਂ ਕੋਈ ਨਿਮਾਣਾ ਹੋ ਕੇ ਭਗਵਾਨ ਨੂੰ ਯਾਦ ਕਰੇ ਤਾਂ ਭਗਵਾਨ ਦੇ ਸਾਖਿਆਤ ਅਵਤਾਰ ਸਤਿਗੁਰੂ ਜਗਜੀਤ ਸਿੰਘ ਜੀ ਉਸਨੂੰ ਬਹੁੜ ਪੈਂਦੇ ਹਨ। ਇਥੇ ਸਿੱਖ, ਹਿੰਦੂ, ਈਸਾਈ ਦਾ ਕੋਈ ਸੁਆਲ ਹੀ ਨਹੀਂ। ਇਕ ਗੈਰ ਨਾਮਧਾਰੀ ਬੀਬੀ ਜਿਸ ਨੇ ਪਹਿਲਾਂ ਕਦੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਵੀ ਨਹੀਂ ਸਨ ਕੀਤੇ ਹੋਏ, ਉਹਨੇ ਜਦੋਂ ਨਿਮਾਣੇ ਹੋ ਕੇ ਭਗਵਾਨ ਨੂੰ ਯਾਦ ਕੀਤਾ, ਤਾਂ ਉਸਨੂੰ ਦਰਸ਼ਨ ਦੇ ਕੇ ਕਿਸ ਤਰ੍ਹਾਂ ਚਿੰਤਾ ਮੁਕਤ ਕੀਤਾ। ਇਸ ਬਾਰੇ ਇਕ ਸਾਖੀ ਪੜ੍ਹੋ:

ਇੰਗਲੈਂਡ ਰਹਿਣ ਵਾਲੇ ਬੀਬੀ ਹਰਭਜਨ ਕੌਰ ਜੀ ਸੰਨ 1998 ਦੀ ਇਕ ਵਾਰਤਾ ਇਸ ਤਰ੍ਹਾਂ ਦਸਦੇ ਹਨ। ਉਦੋਂ ਸਤਿਗੁਰੂ ਸੱਚੇ ਪਾਤਸ਼ਾਹ ਜ਼ੀ ਦਾ ਇੰਗਲੈਂਡ ਦਾ ਦੌਰਾ ਸੀ। ਉਹਨਾਂ ਦਾ ਡੇਰਾ ਸਾਊਥ ਹਾਲ ਰਹਿਣ ਵਾਲੇ ਬੀਬੀ ਪ੍ਰਕਾਸ਼ ਕੌਰ ਵਿਰਦੀ ਜੀ ਦੇ ਘਰ ਸੀ। ਉਹਨਾਂ ਦੀ ਗਲੀ ਦੇ ਅਖੀਰ ਤੇ ਇਕ ਗੈਰ ਨਾਮਧਾਰੀ ਬੀਬੀ ਦਾ ਘਰ ਸੀ। ਉਸ ਬੀਬੀ ਨੇ ਸੁਸਾਇਟੀ ਤੋਂ ਕਰਜਾ ਲੈ ਕੇ ਮਕਾਨ ਬਣਾਇਆ ਹੋਇਆ ਸੀ। ਉਹਨਾਂ ਉਤੇ ਐਸਾ ਸਮਾਂ ਬਣਿਆ ਕਿ ਉਹ ਸੁਸਾਇਟੀ ਨੂੰ ਪੂਰੀਆਂ ਕਿਸ਼ਤਾਂ ਨਾ ਦੇ ਸਕੇ ਇਸ ਕਰਕੇ ਉਹਨਾਂ ਨੂੰ ਮਕਾਨ ਦੀ ਨੀਲਾਮੀ ਦਾ ਨੋਟਿਸ ਆ ਗਿਆ। ਉਹ ਬੈਂਕ ਵਾਲਿਆਂ ਕੋਲ ਗਈ ਤਾਂ ਕਿ ਬੈਂਕ ਤੋਂ ਕਰਜਾ ਲੈ ਕੇ ਸੁਸਾਇਟੀ ਵਾਲਿਆਂ ਨੂੰ ਦੇ ਸਕੇ। ਪਰ ਬੈਂਕ ਵਾਲਿਆਂ ਨੇ ਉਸਦੇ ਕਾਗਜ਼ ਵਗੈਰਾ ਵੇਖ ਕੇ ਕਰਜਾ ਦੇਣ ਤੋਂ ਨਾਂਹ ਕਰ ਦਿਤੀ। ਉਹ ਵਿਚਾਰੀ ਰੋਂਦੀ ਰਹੀ ਕਿ ਮੈਂ ਬੱਚਿਆਂ ਨੂੰ ਲੈ ਕੇ ਕਿਥੇ ਜਾਵਾਂਗੀ। ਉਹ ਰੋਂਦੀ ਰੋਂਦੀ ਸੌਂ ਗਈ। ਰਾਤ ਨੂੰ ਉਸਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਦੇ ਕੇ ਹੁਕਮ ਕੀਤਾ ਕਿ ਬੀਬੀ ਚਿੰਤਾ ਨਾ ਕਰ। ਤੇਰਾ ਕੰਮ ਹੋ ਜਾਵੇਗਾ। ਉਹ ਬੜੀ ਹੈਰਾਨ ਹੋਈ ਕਿ ਇਹ ਦਰਸ਼ਨ ਦੇਣ ਵਾਲੇ ਕੌਣ ਸਨ। ਉਹ ਸਵੇਰੇ ਉਠੀ ਤਾਂ ਉਸਦੇ ਘਰ ਦਰਵਾਜੇ ਦੀ ਝੀਥ ਵਿਚੋਂ ਇਕ ਚਿਠੀ ਅੰਦਰ ਡਿਗੀ ਪਈ ਸੀ। ਉਹਨੇ ਡਰਦੀ ਡਰਦੀ ਨੇ ਚਿਠੀ ਪੜ੍ਹੀ ਕਿ ਇਹ ਨੀਲਾਮੀ ਦੀ ਚਿਠੀ ਹੀ ਹੋਵੇਗੀ। ਪਰ ਜਦੋਂ ਉਹਨੇ ਚਿਠੀ ਪੜ੍ਹੀ ਤਾਂ ਬੜੀ ਖੁਸ਼ ਹੋਈ ਕਿ ਬੈਂਕ ਵਾਲਿਆਂ ਨੇ ਕਰਜਾ ਦੇਣਾ ਮਨਜ਼ੂਰ ਕਰ ਲਿਆ ਹੈ। ਉਹ ਨੂੰ ਪਤਾ ਨਾ ਲਗੇ ਕਿ ਇਹ ਚਿੱਟੇ ਬਸਤਰਾਂ ਵਾਲੇ ਦਰਸ਼ਨ ਦੇਣ ਵਾਲੇ ਕੌਣ ਸਨ। ਉਹ ਬਾਹਰ ਨਿਕਲੀ ਤਾਂ ਉਹਨੂੰ ਆਪਣੀ ਸਹੇਲੀ ਮਿਲੀ। ਉਹਨੇ ਉਹਨੂੰ ਵੀ ਪੁਛਿਆ ਕਿ ਰਾਤ ਮੈਨੂੰ ਚਿਟੇ ਬਸਤਰਾਂ ਵਾਲੇ ਬਾਬਾ ਜੀ ਦੇ ਦਰਸ਼ਨ ਹੋਏ ਹਨ। ਉਹ ਮੇਰੇ ਤੇ ਕਿਰਪਾ ਕਰ ਗਏ ਹਨ। ਪਰ ਪਤਾ ਨਹੀਂ ਉਹ ਕੌਣ ਸਨ।

ਉਸਦੀ ਸਹੇਲੀ ਨੇ ਦਸਿਆ ਕਿ ਇਸੇ ਗਲੀ ਵਿਚ ਚਿੱਟੇ ਕਪੜਿਆਂ ਵਾਲੇ ਨਾਮਧਾਰੀਆਂ ਦੇ ਗੁਰੂ ਆਏ ਹੋਏ ਹਨ। ਤੂੰ ਉਥੇ ਜਾ ਕੇ ਪਤਾ ਕਰ।

ਉਹ ਬੀਬੀ ਲਭਦੀ ਲਭਦੀ ਸਤਿਗੁਰੂ ਜੀ ਦੇ ਡੇਰੇ ਵਾਲੇ ਘਰ ਪਹੁੰਚੀ। ਉਸਨੇ ਘਰ ਵਾਲਿਆਂ ਨੂੰ ਵੀ ਪੁਛਿਆ ਕਿ ਮੇਰੇ ਸੁਫਨੇ ਵਿਚ ਦਰਸ਼ਨ ਦੇਣ ਵਾਲੇ ਚਿੱਟੇ ਕਪੜਿਆਂ ਵਾਲੇ ਬਾਬਾ ਜੀ ਪਤਾ ਨਹੀਂ ਕੌਣ ਸਨ ਜਿਨ੍ਹਾਂ ਨੇ ਮੇਰੇ ਤੇ ਕਿਰਪਾ ਕਰਕੇ ਮੇਰੀ ਚਿੰਤਾ ਦੂਰ ਕਰ ਦਿਤੀ ਹੈ। ਘਰ ਵਾਲਿਆਂ ਨੇ ਦਸਿਆ ਕਿ ਸਾਡੇ ਸਤਿਗੁਰੂ ਜੀ ਉਤੇ ਕਮਰੇ ਵਿਚ ਬੈਠੇ ਹਨ। ਤੂੰ ਜਾ ਕੇ ਦਰਸ਼ਨ ਕਰ ਲੈ। ਉਹਨੇ ਜਦੋਂ ਉਤੇ ਜਾ ਕੇ ਦਰਸ਼ਨ ਕੀਤੇ ਤਾਂ ਉਚੀ ਸਾਰੀ ਬੋਲੀ ਕਿ ਇਹ ਹੀ ਬਾਬਾ ਜੀ ਸਨ। ਜਿਨ੍ਹਾਂ ਨੇ ਮੇਰੇ ਤੇ ਕਿਰਪਾ ਕੀਤੀ ਹੈ। ਉਹ ਤਾਂ ਵੈਰਾਗਨ ਹੋ ਗਈ ਅਤੇ ਧੰਨ ਸਤਿਗੁਰੂ ਜੀ ਧੰਨ ਸਤਿਗੁਰੂ ਜੀ ਬੋਲਣ ਲਗ ਪਈ। ਧੰਨ ਧੰਨ ਧੰਨ ਧੰਨ ਹਨ ਸਾਡੇ ਅਕਾਲ ਪੁਰਖ ਸਤਿਗੁਰੂ ਜਗਜੀਤ ਸਿੰਘ ਜੀ। ਸਾਡੀ ਉਹਨਾਂ ਦੇ ਚਰਨਾਂ ਤੇ ਕੋਟੀ ਕੋਟੀ ਨਮਸਕਾਰ ਹੈ।



# ਤੁਧੁ ਜੇਵਡੁ ਤੂ ਹੈ ਪਾਰਬ੍ਰਹਮ ਨਾਨਕ ਸਰਣਾਈ।।

ਅਕਾਲ ਪੁਰਖ ਸਤਿਗੁਰੂ ਜਗਜੀਤ ਸਿੰਘ ਜੀ ਦੀ ਉਪਮਾ ਕਹਿਣ ਕਥਨ ਤੋਂ ਬਾਹਰ ਹੈ। ਹੇ ਸਤਿਗੁਰੂ ਜੀ "ਤੇਰੀ ਉਪਮਾ ਤੋਹਿ ਬਨਿ ਆਵੇ।" ਸਾਧ ਸੰਗਤ ਜੀ ਥਲੇ ਲਿਖੀ ਸਾਖੀ ਪੜ੍ਹੋ :-

ਇਹ ਵਾਰਤਾ ਸੰਨ 2001 ਦੀ ਹੈ। ਫਗਵਾੜੇ ਰਹਿਣ ਵਾਲੇ ਪੱਥਰਾਂ ਵਾਲੇ ਸੰਤ ਅਜਮੇਰ ਸਿੰਘ ਜੀ ਦਾ ਪੋਤਰਾ ਅਤੇ ਤਰਲੋਕ ਸਿੰਘ ਜੀ ਦਾ ਬੇਟਾ ਉਦੋਂ 6 ਸਾਲਾਂ ਦਾ ਸੀ। ਉਸਦੇ ਪੇਟ ਵਿਚ ਦਰਦ ਰਹਿਣ ਲਗ ਪਈ। ਪਹਿਲਾਂ ਥੋੜੀ ਸੀ। ਪਰ ਫਿਰ ਬੜੀ ਵਧ ਗਈ। ਘਰ ਵਾਲੇ ਉਹਨੂੰ ਹਸਪਤਾਲ ਲੈ ਗਏ। ਡਾਕਟਰਾਂ ਨੂੰ ਕੁਛ ਸਮਝ ਨਾ ਲਗੀ। ਤਿੰਨ ਦਿਨ ਹਸਪਤਾਲ ਦਾਖਲ ਰਿਹਾ। ਤੀਸਰੇ ਦਿਨ ਡਾਕਟਰਾਂ ਨੇ ਆਖਿਆ ਕਿ ਸਕੈਨਿੰਗ ਕਰਾਓ। ਜਦੋਂ ਸਕੈਨਿੰਗ ਕਰਾਈ ਤਾਂ ਪਤਾ ਲਗਾ ਕਿ ਅਪੈਂਡੇਸਾਇਟਿਸ ਹੈ ਅਤੇ ਨਾੜੀ ਅੰਦਰ ਫਟ ਗਈ ਹੈ। ਪਰ ਡਾਕਟਰਾਂ ਨੇ ਘਰ ਵਾਲਿਆਂ ਨੂੰ ਨਾ ਦਸਿਆ। ਸਿਰਫ ਇਹ ਹੀ ਆਖਿਆ ਕਿ ਇਹਨੂੰ ਛੇਤੀ ਤੋਂ ਛੇਤੀ ਸੀ. ਐਮ. ਸੀ. ਹਸਪਤਾਲ ਲੁਧਿਆਣੇ ਲੈ ਜਾਓ। ਉਹ ਬੱਚੇ ਨੂੰ ਕਾਰ ਵਿਚ ਪਾ ਕੇ ਲੁਧਿਆਣੇ ਸੀ. ਐਮ. ਸੀ. ਹਸਪਤਾਲ ਪਹੁੰਚ ਗਏ। ਡਾਕਟਰਾਂ ਨੇ ਚੈੱਕਅਪ ਕਰਕੇ ਦਸਿਆ ਕਿ ਬੱਚੇ ਦੇ ਪੇਟ ਵਿਚ ਅਪੈਂਡੇਸਾਇਟਿਸ ਦੀ ਨਾੜੀ ਫਟ ਗਈ ਹੋਈ ਹੈ। ਜੇ 24 ਘੰਟੇ ਕਢ ਗਿਆ

ਤਾਂ ਫਿਰ ਵੇਖਾਂਗੇ ਕਿ ਕੀ ਕਰਨਾ ਹੈ। ਪਰ ਕੋਈ ਉਮੀਦ ਨਹੀਂ।

ਇੰਨੀ ਗਲ ਸੁਣ ਕੇ ਕਾਕੇ ਦੇ ਪਿਤਾ ਤਰਲੋਕ ਸਿੰਘ ਜੀ ਅਕਾਲ ਪੁਰਖ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਕਿਰਪਾ ਦੀ ਭਿਖਿਆ ਮੰਗਣ ਲਈ ਸ੍ਰੀ ਭੈਣੀ ਸਾਹਿਬ ਪਹੁੰਚ ਗਏ। ਉਸ ਵਕਤ ਕਿਰਪਾ ਨਿਧਾਨ ਸਤਿਗੁਰੂ ਜੀ ਗਡੀ ਵਿਚ ਬੈਠ ਕੇ ਬੱਚਿਆਂ ਨੂੰ ਫੁਟਬਾਲ ਖੇਡਦਿਆਂ ਵੇਖ ਰਹੇ ਸਨ। ਤਰਲੋਕ ਸਿੰਘ ਜੀ ਨੇ ਨੇੜੇ ਹੀ ਖਲੋਤੇ ਪੂਰਬਾ ਜੀ ਨੂੰ ਆਪਣੀ ਸਾਰੀ ਵਿਥਿਆ ਦਸੀ ਅਤੇ ਕਿਹਾ ਕਿ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਮੇਰੀ ਅਰਜ ਕਰਵਾ ਦਿਓ। ਪੂਰਬਾ ਜੀ ਗੱਡੀ ਦੇ ਕੋਲ ਜਾ ਕੇ ਅਜੇ ਕੁਛ ਕਹਿਣ ਹੀ ਲਗੇ ਸਨ ਕਿ ਅੰਤਰਜਾਮੀ ਸਤਿਗੁਰੂ ਜੀ ਨੇ ਅਰਜ ਸੁਨਣ ਤੋਂ ਪਹਿਲਾਂ ਹੀ ਤਰਲੋਕ ਸਿੰਘ ਜੀ ਨੂੰ ਨੇੜੇ ਬੁਲਾ ਕੇ ਹੁਕਮ ਕੀਤਾ ਕਿ ਪੰਜ ਦਿਨ ਇਕ ਭਜਨ ਦੀ ਅਤੇ ਇਕ ਭਗੌਤੀਆਂ ਦੀ ਮਾਲਾ ਕਰੋ। ਕਿਰਪਾ ਹੋਵੇਗੀ। ਇਹ ਹੁਕਮ ਸੁਣਕੇ ਉਹ ਵਾਪਸ ਹਸਪਤਾਲ ਪਹੁੰਚ ਗਏ। ਉਥੇ ਡਾਕਟਰ ਨੇ ਬੱਚੇ ਨੂੰ ਵੇ ਖ ਕੇ ਕਿਹਾ ਕਿ ਇਹ ਤੇ ਕੋਈ ਕਰਿਸ਼ਮਾ ਹੀ ਹੋ ਗਿਆ ਹੈ। ਫਟੀ ਹੋਈ ਨਾੜੀ ਆਪੇ ਹੀ ਜੁੜ ਗਈ ਹੈ। ਉਸ ਤੋਂ ਬਾਅਦ ਡਾਕਟਰਾਂ ਨੇ ਨਾਲੀ ਅੰਦਰ ਪਾ ਕੇ ਅੰਦਰ ਦੀ ਜ਼ਹਿਰ ਬਾਹਰ ਕੱਢੀ। ਇਸ ਕੰਮ ਨੂੰ 5 ਦਿਨ ਲਗ ਗਏ। 15 ਦਿਨ ਹਸਪਤਾਲ ਰਖਕੇ ਫਿਰ ਛੁਟੀ ਦਿਤੀ ਅਤੇ ਨਾਲ ਇਹ ਆਖਿਆ ਕਿ ਇਕ ਮਹੀਨੇ ਬਾਅਦ ਇਸਦਾ ਆਪ੍ਰੇਸ਼ਨ ਕਰਨਾ ਪਵੇਗਾ। ਘਰ ਵਾਲਿਆਂ ਨੇ ਫਿਰ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਅਰਜ ਕੀਤੀ ਕਿ ਡਾਕਟਰ ਹੁਣ ਆਪ੍ਰੇਸ਼ਨ ਕਰਨ ਲਈ ਕਹਿੰਦੇ ਹਨ। ਹੁਕਮ ਹੋਇਆ ਕਿ 10 ਦਿਨ ਇਕ ਭਜਨ ਦੀ ਅਤੇ ਇਕ ਭਗੌਤੀਆਂ ਦੀ ਮਾਲਾ ਕਰੋ ਅਤੇ ਆਪ੍ਰੇਸ਼ਨ ਕਰਵਾ ਲਵੋ। ਸੋ ਸੱਚੇ ਪਾਤਸ਼ਾਹ ਜੀ ਦੀ ਕਿਰਪਾ ਨਾਲ ਆਪ੍ਰੇਸ਼ਨ ਠੀਕ ਹੋ ਗਿਆ ਅਤੇ ਕੁਛ ਦਿਨਾਂ ਬਾਅਦ ਬੱਚਾ ਰਾਜੀ ਖੁਸ਼ੀ ਘਰ ਵਾਪਸ ਆ ਗਿਆ। ਡਾਕਟਰਾਂ ਨੇ 5 ਦਿਨ ਬਾਅਦ ਫਿਰ ਚੈੱਕਅੱਪ ਕਰਵਾਉਣ ਲਈ ਕਿਹਾ।

ਬੱਚੇ ਦੀ ਦਾਦੀ ਜੀ ਨੇ ਬੱਚੇ ਦੇ ਪੇਟ ਨੂੰ ਹੱਥ ਲਾ ਕੇ ਵੇਖਿਆ ਅਤੇ ਮਨ ਵਿੱਚ ਕੁਛ ਵਹਿਮ ਜਿਹਾ ਪੈਦਾ ਹੋ ਗਿਆ ਕਿ ਪੇਟ ਤੇ ਠੀਕ ਨਹੀਂ ਲਗਦਾ। ਉਹ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕਰਨ ਲਗੇ ਕਿ ਸੱਚੇ ਪਾਤਸ਼ਾਹ ਜੀ ਛੋਟੇ ਜਿਹੇ ਬੱਚੇ ਨੇ ਇੰਨੀ ਤਕਲੀਫ ਪਾਈ ਹੈ। ਕਿਰਪਾ ਕਰੋ ਬੱਚਾ ਠੀਕ ਰਹੇ। ਇਹ ਸੋਚਦੇ ਸੋਚਦੇ ਉਹ ਸੌਂ ਗਏ। ਉਹਨਾਂ ਨੇ ਸੁਫਨੇ ਵਿਚ ਵੇਖਿਆ ਕਿ ਕਾਕਾ ਪੂਰਾ ਹੋ ਗਿਆ ਹੈ। ਸਾਰੇ ਰੋ ਰਹੇ ਹਨ ਅਤੇ ਉਸਨੂੰ ਸ਼ਮਸ਼ਾਨ ਘਾਟ ਲੈ ਕੇ ਚਲੇ ਹਨ। ਪਰ ਉਹਨਾਂ ਨੇ ਵੇਖਿਆ ਕਿ ਉਥੇ ਹੀ ਸਤਿਗੁਰੂ ਜੀ ਨੇ ਪ੍ਰਤੱਖ ਦਰਸ਼ਨ ਦਿਤੇ ਅਤੇ ਕਾਕੇ ਨੂੰ ਮੋਢੇ ਤੋਂ ਫੜ ਕੇ ਪਹਿਲਾਂ ਬਿਠਾਇਆ ਅਤੇ ਫਿਰ ਖਿੱਚ ਕੇ ਬਾਹਰ ਖੜਾ ਕਰ ਦਿਤਾ। ਉਥੇ ਹੀ ਇਕ ਲੜਕੀ ਖਲੋਤੀ ਸੀ ਉਸ ਨੂੰ ਕਾਕੇ ਦੀ ਜਗ੍ਹਾ ਤੇ ਲਿਟਾ ਦਿਤਾ ਅਤੇ ਆਪ ਅਲੋਪ ਹੋ ਗਏ। ਉਸ ਤੋਂ ਬਾਅਦ ਬੱਚਾ ਬਿਲਕੁਲ ਠੀਕ ਹੋ ਗਿਆ। ਇਹ ਸਾਖੀ ਲਿਖਣ ਵੇਲੇ ਉਹ ਬੱਚਾ

15 ਸਾਲਾਂ ਦਾ ਹੈ ਅਤੇ ਰਾਜੀ ਖੁਸ਼ੀ ਹੈ। ਧੰਨ ਧੰਨ ਧੰਨ ਧੰਨ ਹਨ ਸਾਡੇ ਸਤਿਗੁਰੂ ਜਗਜੀਤ ਸਿੰਘ ਜੀ ਮੁਰਦਿਆਂ ਵਿੱਚ ਜਾਨ ਪਾਉਣ ਵਾਲੇ ਅਕਾਲ ਪੁਰਖ। ਸਾਡੀ ਉਹਨਾਂ ਦੇ ਚਰਨਾਂ ਤੇ ਅਨੇਕਾਂ ਵਾਰੀ ਡੰਡਉਤ ਬੰਦਨਾ ਹੈ।



# ਇੱਛਾ ਪੂਰਕ ਅੰਤਰਜਾਮੀ ਕਰਨ ਕਾਰਨ ਸਮਰੱਥ ਸਤਿਗੁਰੂ

ਸਤਿਗੁਰੂ ਜਗਜੀਤ ਸਿੰਘ ਜੀ ਦੇ ਕੌਤਕ ਵੀ ਅਜੀਬ ਹਨ। ਉਹਨਾਂ ਦੇ ਇਕ ਕੌਤਕ ਦਾ ਆਨੰਦ ਮਾਣੋ:

ਪਿੰਡ ਕਟਾਰੀਆ (ਬੰਗਾ) ਦੇ ਰਹਿਣ ਵਾਲੇ ਸੰਤ ਪੂਰਨ ਸਿੰਘ ਜੀ ਸੰਨ 1963 ਦੀ ਇਕ ਵਾਰਤਾ ਇਸ ਤਰ੍ਹਾਂ ਦਸਦੇ ਹਨ। ਉਹਨਾਂ ਦਾ ਸਾਰਾ ਪਰਵਾਰ ਨਾਮਧਾਰੀ ਸੀ ਪਰ ਉਹ ਸਫੇਦ ਪਰ ਡਿੰਗੀ ਪੱਗ ਬੰਨ੍ਹਦੇ ਸਨ। ਉਸ ਵਕਤ ਉਨ੍ਹਾਂ ਦੀ ਉਮਰ 25-26 ਸਾਲਾਂ ਦੀ ਸੀ। ਉਹਨਾਂ ਦੀ ਸਾਲੀ ਦਾ ਵਿਆਹ ਸਰਸੇ ਹੋਲੇ ਤੇ ਹੋਣਾ ਸੀ। ਉਹ ਵਿਆਹ ਵਿੱਚ ਸ਼ਾਮਲ ਹੋਣ ਲਈ ਗੱਡੀ ਤੇ ਸਰਸੇ ਜਾ ਰਹੇ ਸਨ। ਗਡੀ ਦੇ ਜਿਸ ਡਬੇ ਵਿਚ ਉਹਨਾਂ ਨੂੰ ਸੀਟ ਮਿਲੀ ਉਸੇ ਡਬੇ ਵਿਚ ਉਹਨਾਂ ਦੇ ਨਾਨਕੇ ਪਰਵਾਰ ਦੇ ਮੈਂਬਰ ਵੀ ਬੈਠੇ ਸਨ। ਉਹਨਾਂ ਸਾਰਿਆਂ ਨੇ ਚਿੱਟੀਆਂ ਸਿੱਧੀਆਂ ਪੱਗਾਂ ਹੀ ਬੰਨ੍ਹੀਆਂ ਹੋਈਆਂ ਸਨ। ਉਹਨਾਂ ਨੇ ਪੂਰਨ ਸਿੰਘ ਜੀ ਨੂੰ ਕਿਹਾ ਕਿ ਤੂੰ ਵੀ ਸਿਧੀ ਪਗ ਕਰ ਲੈ। ਪੂਰਨ ਸਿੰਘ ਜੀ ਦਾ ਮਨ ਨਾ ਮੰਨਿਆ ਪਰ ਉਹਨਾਂ ਨੇ ਟਾਲਣ ਲਈ ਕਹਿ ਦਿਤਾ ਕਿ ਸਵੇਰੇ ਕਰ ਲਵਾਂਗਾ। ਸਤਿਗੁਰੂ ਜੀ ਦੀ ਕਿਰਪਾ ਹੋਣ ਦਾ ਵੇਲਾ ਆ ਗਿਆ ਸੀ।

ਸਾਰੇ ਜਨੇ ਗਡੀ ਤੋਂ ਉਤਰ ਕੇ ਹੋਲੇ ਵਾਲੇ ਸਥਾਨ ਤੇ ਪਹੁੰਚਨ ਲਈ ਪੈਦਲ ਹੀ ਜਾ ਰਹੇ ਸਨ। ਰਸਤੇ ਵਿੱਚ ਇਕ ਨਲਕਾ ਆਇਆ ਅਤੇ ਸਾਰੇ ਜਨੇ ਉਥੇ ਮੂੰਹ ਹੱਥ ਵਗੈਰਾ ਧੋਣ ਲਈ ਰੁਕੇ। ਪੂਰਨ ਸਿੰਘ ਜੀ ਵੀ ਰੁਕੇ। ਉਹਨਾਂ ਨੇ ਪਗ ਢਿਲੀ ਹੋਣ ਕਰਕੇ ਲਾਹ ਕੇ ਦੁਬਾਰਾ ਬੰਨ੍ਹੀ। ਉਹਨਾਂ ਨੂੰ ਸਮਝ ਹੀ ਨਾ ਆਈ ਕਿ ਪਗ ਸਿਧੀ ਕਿਸ ਤਰ੍ਹਾਂ ਬਝ ਗਈ ਹੈ। ਇਸ ਤੋਂ ਬਾਅਦ ਜਦੋਂ ਉਹ ਸਤਿਗੁਰੂ ਜੀ ਨੂੰ ਮਥਾ ਟੇਕਨ ਜਾ ਰਹੇ ਸਨ ਤਾਂ ਪੂਰਨ ਸਿੰਘ ਜੀ ਦੇ ਮਨ ਵਿਚ ਇਹ ਫੁਰਨਾ ਹੋਇਆ ਕਿ ਸਤਿਗੁਰੂ ਜੀ ਨੂੰ ਪਤਾ ਲਗਨਾ ਚਾਹੀਦਾ ਹੈ ਕਿ ਮੈਂ ਉਹਨਾਂ ਨੂੰ ਮਥਾ ਟੇਕਿਆ ਹੈ। ਉਹ ਦਸਦੇ ਹਨ ਕਿ ਇਕ ਬੜੀ ਹੈਰਾਨੀ ਵਾਲੀ ਗਲ ਹੋਈ ਕਿ ਜਦੋਂ ਉਹ ਮਥਾ ਟੇਕਨ ਵਾਸਤੇ ਜਾ ਰਹੇ ਸਨ ਤਾਂ ਸੱਚੇ ਪਾਤਸ਼ਾਹ ਜੀ ਦੇ ਕਾਲੀ ਦਾੜ੍ਹੀ ਨਾਲ ਦਰਸ਼ਨ ਹੋਏ ਪਰ

ਜਦੋਂ ਉਹਨਾਂ ਨੇ ਮੱਥਾ ਟੇਕਿਆ ਤਾਂ ਇਸ ਤਰ੍ਹਾਂ ਦਰਸ਼ਨ ਹੋਏ ਜਿਸ ਤਰ੍ਹਾਂ ਕੋਈ 14-15 ਸਾਲਾਂ ਦਾ ਅਨਦਾੜ੍ਹੀਆ ਮੁੰਡਾ ਹੈ। ਪਰ ਚੌਰ ਉਸੇ ਤਰ੍ਹਾਂ ਹੀ ਹੋ ਰਿਹਾ ਹੈ। ਉਹ ਬੜੇ ਹੈਰਾਨ ਹੋਏ ਕਿ ਇਹ ਕਿਸ ਤਰ੍ਹਾਂ ਹੋਇਆ ਹੈ। ਮਥਾ ਟੇਕ ਕੇ ਜਦੋਂ ਉਹ ਵਾਪਸ ਗਏ ਤੇ ਫਿਰ ਉਸੇ ਤਰ੍ਹਾਂ ਕਾਲੀ ਦਾੜ੍ਹੀ ਵਿਚ ਹੀ ਦਰਸ਼ਨ ਹੋਏ। ਉਹ ਬੜੀ ਮਜਬੂਤੀ ਨਾਲ ਦਸਦੇ ਹਨ ਕਿ ਮੈਂ ਬਿਲਕੁਲ ਸੱਚ ਦਸ ਰਿਹਾ ਹਾਂ। ਉਹਨਾਂ ਵਾਸਤੇ ਇਹ ਇਕ ਅਜੀਬ ਹੀ ਕੌਤਕ ਸੀ।

ਤੀਸਰੇ ਦਿਨ ਜਿਸ ਦਿਨ ਭੋਗ ਪਿਆ ਉਸ ਦਿਨ ਵਾਪਸ ਜਾਣ ਵਾਸਤੇ ਉਹਨਾਂ ਦੀ ਗਡੀ ਰਾਤ ਨੂੰ ਚਲਣੀ ਸੀ। ਇਸ ਕਰਕੇ ਉਹ ਦਿਨ ਵੇਲੇ ਸਰਸੇ ਹੀ ਰਹੇ। ਸ਼ਾਮ ਨੂੰ ਦੋ ਵਜੇ ਦੇ ਕੀਰਤਨ ਵਿੱਚ ਉਹਨਾਂ ਨੂੰ ਸਤਿਗੁਰੂ ਜੀ ਦੇ ਸਾਹਮਣੇ ਨੇੜੇ ਹੀ ਜਗਾ ਮਿਲ ਗਈ। ਉਹਨਾਂ ਦੇ ਮਨ ਦੀ ਇਹ ਇੱਛਾ ਪੂਰੀ ਨਾ ਹੋਈ ਕਿ ਸਤਿਗੁਰੂ ਜੀ ਨੂੰ ਪਤਾ ਲਗਣਾ ਚਾਹੀਦਾ ਹੈ ਕਿ ਮੈਂ ਮੱਥਾ ਟੇਕਿਆ ਹੈ। ਸਤਿਗੁਰੂ ਜੀ ਨੇ ਪੂਰਨ ਸਿੰਘ ਜੀ ਦੀਆਂ ਅੱਖਾਂ ਵਿਚ ਧਿਆਨ ਨਾਲ ਵੇਖਦਿਆਂ ਮੁਸਕਰਾ ਕੇ ਥੋਹੜਾ ਸੀਸ ਹਿਲਾਇਆ ਕਿ ਮੈਨੂੰ ਪਤਾ ਲਗ ਗਿਆ ਹੈ ਕਿ ਤੂੰ ਮੈਨੂੰ ਮਥਾ ਟੇਕਿਆ ਹੈ। ਪੂਰਨ ਸਿੰਘ ਜੀ ਦੀ ਤਸੱਲੀ ਹੋ ਗਈ। ਉਹਨਾਂ ਦਾ ਮਨ ਖੁਸ਼ੀ ਨਾਲ ਭਰ ਗਿਆ।

ਧੰਨ ਧੰਨ ਧੰਨ ਹਨ ਖੁਸ਼ੀਆਂ ਵੰਡਣ ਵਾਲੇ ਅੰਤਰਜਾਮੀ ਸਤਿਗੁਰੂ ਜਗਜੀਤ ਸਿੰਘ ਜੀ। ਸਾਡੀ ਉਹਨਾਂ ਦੇ ਚਰਨਾਂ ਤੇ ਕੋਟੀ ਕੋਟੀ ਨਮਸਕਾਰ ਹੈ।



# ਬੰਧੁ ਪਾਇਆ ਮੇਰੈ ਸਤਿਗੁਰਿ ਪੂਰੈ ਹੋਈ ਸਰਬ ਕਲਿਆਣ॥

ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਦੀ ਇਕ ਹੋਰ ਸਾਖੀ ਪੜ੍ਹੋ:

ਮਧ ਪ੍ਰਦੇਸ਼ ਦੇ ਰਹਿਣ ਵਾਲੇ ਸੰਤ ਪਿਆਰਾ ਸਿੰਘ ਜੀ ਇਕ ਵਾਰਤਾ ਇਸ ਤਰ੍ਹਾਂ ਦਸਦੇ ਹਨ ਕਿ ਉਹਨਾਂ ਦੇ ਗੁਆਂਢੀਆਂ ਦੇ 15-16 ਸਾਲਾਂ ਦੇ ਮੁੰਡੇ ਨੂੰ ਜਿੰਨ ਚੰਬੜਿਆ ਹੋਇਆ ਸੀ। ਉਸ ਮੁੰਡੇ ਨੂੰ ਘੰਟਾ ਘੰਟਾ ਦੌਰਾ ਪਿਆ ਰਹਿਣਾ। ਉਹ ਜਿੰਨ ਬੋਲਦਾ ਸੀ ਕਿ ਮੇਰਾ ਥੜ੍ਹਾ ਬਣਾਓ ਅਤੇ ਮੇਰੀ ਪੂਜਾ ਕਰੋ। ਪਰ ਘਰਵਾਲੇ ਕਹਿੰਦੇ ਸਨ ਕਿ ਅਸੀਂ ਤੇਰੀ ਪੂਜਾ ਨਹੀਂ ਕਰਨੀ। ਉਸ ਮੁੰਡੇ ਦੇ ਪਿਤਾ ਜੀ ਰਾਧਾ ਸੁਆਮੀ ਗੁਰੂ ਨੂੰ ਮੰਨਦੇ ਸਨ। ਪਰ ਉਸ ਮੁੰਡੇ ਨੂੰ ਗਵਾਲੀਅਰ ਦੇ ਸੂਬਾ ਜੀ ਨੇ ਭਜਨ ਦਿਤਾ ਹੋਇਆ ਸੀ। ਉਸ ਪਿੰਡ ਵਿੱਚ ਵਾਰੀ ਵਾਰੀ ਘਰਾਂ ਵਿੱਚ ਨਿਤਨੇਮ ਹੁੰਦਾ ਸੀ। ਉਹ ਮੁੰਡਾ ਤੇ ਉਸਦੀ ਮਾਤਾ ਜੀ ਨਿਤਨੇਮ ਵਿੱਚ ਸ਼ਾਮਲ ਹੁੰਦੇ ਸਨ। ਇਕ ਦਿਨ

ਉਸਦੇ ਪਿਤਾ ਜੀ ਨੂੰ ਆਪਣੇ ਖੇਤਾਂ ਵਿੱਚ ਲਗੇ ਟਿਊਬਵੈਲ ਤੇ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਚੌਂਕੜੀ ਮਾਰ ਕੇ ਬੈਠਿਆਂ ਦੇ ਦਰਸ਼ਨ ਹੋਏ। ਉਹਨਾਂ ਨੇ ਹੁਕਮ ਕੀਤਾ ਕਿ ਕਾਕੇ ਨੂੰ ਕੋਈ ਖਤਰਾ ਨਹੀਂ। ਉਹਨੂੰ ਸਮਝ ਨਾ ਆਈ ਕਿ ਇਹ ਦਰਸ਼ਨ ਦੇਣ ਵਾਲੇ ਕੌਣ ਹਨ। ਉਸਨੇ ਪਿਆਰਾ ਸਿੰਘ ਦੇ ਬੇਟੇ ਗੁਰਵਿੰਦਰ ਸਿੰਘ ਨੂੰ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦਾ ਹੁਲੀਆ ਪੁਛਿਆ ਕਿ ਤੁਹਾਡੇ ਗੁਰੂ ਜੀ ਕਿੰਨੇ ਕੁ ਕਦ ਦੇ ਹਨ ਅਤੇ ਉਹਨਾਂ ਦੀ ਦਾੜ੍ਹੀ ਕਿਸ ਤਰ੍ਹਾਂ ਦੀ ਹੈ। ਗੁਰਵਿੰਦਰ ਸਿੰਘ ਕੋਲੋਂ ਪੁੱਛ ਕੇ ਉਸ ਨੂੰ ਸਮਝ ਆ ਗਈ ਕਿ ਉਹਨੂੰ ਦਰਸ਼ਨ ਦੇਣ ਵਾਲੇ ਸਤਿਗੁਰੂ ਜਗਜੀਤ ਸਿੰਘ ਜੀ ਹੀ ਸਨ। ਉਸ ਤੋਂ ਬਾਅਦ ਉਸਦੇ ਮੁੰਡੇ ਨੂੰ ਦੌਰਾ ਨਹੀਂ ਪਿਆ।

ਕਹਿੰਦੇ ਹਨ "ਸੰਗ ਲਗ ਤਰੇ ਤੇ ਕੁਸੰਗ ਰੋਗ ਧਾਵੇ।। ਜਿਹੇ ਕੋਲ ਬਹੀਏ ਤਹੀ ਮੱਤ ਆਵੇ।" ਆਪਣੇ ਗੁਆਂਢੀ ਪੂਰਨ ਗੁਰੂ ਦੇ ਸਿੱਖ ਨਾਮਧਾਰੀ ਸਿੱਖਾਂ ਦੀ ਮੱਤ ਸਦਕਾ ਉਹਨਾਂ ਦਾ ਵੀ ਉਧਾਰ ਹੋ ਗਿਆ।

ਧੰਨ ਧੰਨ ਧੰਨ ਧੰਨ ਹਨ ਦੁਖਾਂ, ਰੋਗਾਂ ਤੋਂ ਛੁਟਕਾਰਾ ਕਰਨ ਵਾਲੇ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ। ਆਓ ਉਹਨਾਂ ਦੇ ਚਰਨਾਂ ਤੇ ਨਿਮਾਣੇ ਹੋ ਕੇ ਸੀਸ ਝੁਕਾ ਲਈਏ।



# ਸਤਿਗੁਰੁ ਗਹੀਰ ਗਭੀਰ ਹੈ ਸੁਖ ਸਾਗਰੁ ਅਘਖੰਡੁ

ਸਾਡੇ ਸਤਿਗੁਰੂ ਅਕਾਲ ਪੁਰਖ ਸਤਿਗੁਰੂ ਜਗਜੀਤ ਸਿੰਘ ਜੀ ਸੁੱਖਾਂ ਦੇ ਸਾਗਰ ਹਨ। ਉਹ ਦਰ ਆਏ ਸਿੱਖ ਦੇ ਔਗੁਣਾਂ ਨੂੰ ਨਹੀਂ ਚਿਤਾਰਦੇ। ਉਹ ਤਾਂ "ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ" ਵਾਲੇ ਮਿਠਬੋਲੜੇ ਸਜਨ ਸੁਆਮੀ ਹਨ। ਇਕ ਸਾਖੀ ਪੜੋ:

ਪਿੰਡ ਝਲ (ਮਲੇਰਕੋਟਲਾ) ਜਿਲ੍ਹਾ ਸੰਗਰੂਰ ਦੇ ਰਹਿਣ ਵਾਲੇ ਜਥੇਦਾਰ ਸਵਰਨ ਸਿੰਘ ਜੀ ਦਸਦੇ ਹਨ ਕਿ ਪਾਕਿਸਤਾਨ ਬਣਨ ਤੋਂ ਪਹਿਲਾਂ ਸਤਿਗੁਰੂ ਪਰਤਾਪ ਸਿੰਘ ਜੀ ਨੇ ਇਕ ਸਿੱਖ ਕਰਤਾਰ ਸਿੰਘ ਜੀ ਨੂੰ ਲਾਹੌਰ ਦਾ ਸੂਬਾ ਥਾਪਿਆ। ਸੰਨ 1959 ਵਿੱਚ ਜਦੋਂ ਸਤਿਗੁਰੂ ਪਰਤਾਪ ਸਿੰਘ ਜੀ ਨੇ ਦੇਹ ਦਾ ਓਹਲਾ ਕੀਤਾ ਅਤੇ ਤ੍ਰਿਲੋਕੀ ਨਾਥ ਸਤਿਗੁਰੂ ਜਗਜੀਤ ਸਿੰਘ ਜੀ ਗੁਰਗੱਦੀ ਤੇ ਬਿਰਾਜਮਾਨ ਹੋਏ ਤਾਂ ਸੂਬਾ ਜੀ ਨੂੰ ਸੱਚੇ ਪਾਤਸ਼ਾਹ ਜੀ ਤੇ ਸ਼ਰਧਾ ਪੈਦਾ ਨਾ ਹੋਈ। ਇੱਥੋਂ ਤਕ ਕਿ ਉਹ ਕਿੰਨਾ ਚਿਰ ਸ੍ਰੀ ਭੈਣੀ ਸਾਹਿਬ ਹੀ ਨਾ ਗਏ। ਸੰਨ 1960 ਵਿੱਚ ਉਹਨਾਂ ਨੂੰ

ਸੁਫਨੇ ਵਿਚ ਸਤਿਗੁਰੂ ਪਰਤਾਪ ਸਿੰਘ ਜੀ ਦੇ ਦਰਸ਼ਨ ਹੋਏ। ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਤੁਸੀਂ ਮੇਰੇ ਵਿੱਚ ਅਤੇ ਵਡੇ ਕਾਕੇ ਵਿਚ ਫਰਕ ਸਮਝਦੇ ਹੋ। ਜਾਕੇ ਉਹਨਾਂ ਕੋਲੋਂ ਬਖ਼ਸ਼ਬੰਦੀ ਕਰਾਓ। ਸੂਬਾ ਜੀ ਨੂੰ ਆਪਣੀ ਗਲਤੀ ਦਾ ਅਹਿਸਾਸ ਹੋ ਗਿਆ ਅਤੇ ਉਹ ਬੜਾ ਪਛਤਾਏ।

ਦੂਸਰੇ ਦਿਨ ਉਹ ਸਵੇਰੇ ਹੀ ਘਰੋਂ ਚਲ ਪਏ। ਸੱਚੇ ਪਾਤਸ਼ਾਹ ਜੀ ਉਦੋਂ ਮਲੇਰਕੋਟਲੇ ਸਨ। ਜਦੋਂ ਉਹ ਪਹੁੰਚੇ ਤਾਂ ਉਸ ਵਕਤ ਸੱਚੇ ਪਾਤਸ਼ਾਹ ਜੀ ਇਕ ਕੱਚੇ ਘਰ ਦੀਆਂ ਦਹਿਲੀਜ਼ਾਂ ਵਿੱਚ ਹੀ ਖਲੋਤੇ ਸਨ। ਉਹਨਾਂ ਦੇ ਪਹੁੰਚਨ ਤੇ ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਤੁਸੀਂ ਬੜੀ ਦੇਰ ਕਰ ਦਿਤੀ ਹੈ। ਤੁਹਾਨੂੰ ਉਡੀਕਦਿਆਂ ਮੈਨੂੰ ਘੰਟਾ ਹੋ ਗਿਆ ਹੈ। ਇਹ ਬਚਨ ਸੁਣ ਕੇ ਉਹ ਵੈਰਾਗੀ ਹੋ ਗਏ ਅਤੇ ਚਰਨਾਂ ਵਿਚ ਡਿਗ ਪਏ। ਸੱਚੇ ਪਾਤਸ਼ਾਹ ਜੀ ਨੇ ਉਹਨਾਂ ਨੂੰ ਚੁਕ ਕੇ ਛਾਤੀ ਨਾਲ ਲਗਾ ਲਿਆ।

ਧੰਨ ਧੰਨ ਧੰਨ ਧੰਨ ਹਨ ਅਟਲ ਪਰਤਾਪੀ ਸਤਿਗੁਰੂ ਪਰਤਾਪ ਸਿੰਘ ਜੀ ਦਾ ਵਰਤਮਾਨ ਸਰੂਪ ਬਖ਼ਸ਼ਨਹਾਰ ਦਇਆ ਦੇ ਸਾਗਰ ਸਾਡੇ ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ । ਸਾਡੀ ਉਹਨਾਂ ਦੇ ਚਰਨਾਂ ਤੇ ਅਨੇਕਾਂ ਵਾਰੀ ਡੰਡਉਤ ਬੰਦਨਾ ਹੈ।



# ਭਗਤ ਵਛਲ ਭਗਵਾਨ

ਗੁਰਬਾਣੀ ਦੱਸਦੀ ਹੈ "ਮਾਤਾ ਪ੍ਰੀਤਿ ਕਰੇ ਪੁਤੁ ਖਾਇ। ਮੀਨੇ ਪ੍ਰੀਤਿ ਭਈ ਜਲਿ ਨਾਇ।। ਸਤਿਗੁਰੂ ਪ੍ਰੀਤਿ ਗੁਰਸਿਖ ਮੁਖਿ ਪਾਇ।।" ਜਿਵੇਂ ਮਾਂ ਆਪਣੇ ਪੁੱਤਰ ਨੂੰ ਖੁਆ ਕੇ ਖੁਸ਼ ਹੁੰਦੀ ਹੈ ਅਤੇ ਜਿਵੇਂ ਮੱਛੀ ਜਲ ਵਿੱਚ ਰਹਿ ਕੇ ਖੁਸ਼ ਹੁੰਦੀ ਹੈ ਇਸੇ ਤਰ੍ਹਾਂ ਸਤਿਗੁਰੂ ਆਪਣੇ ਸਿੱਖ ਨੂੰ ਖੁਆਕੇ ਖੁਸ਼ ਹੁੰਦਾ ਹੈ। ਜਦੋਂ ਅਜੇ ਤ੍ਰਿਲੋਕੀ ਦੇ ਮਾਲਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਗੁਰਗੱਦੀ ਤੇ ਬਿਰਾਜਮਾਨ ਨਹੀਂ ਸਨ ਹੋਏ। ਉਦੋਂ ਦੀ ਇਕ ਸਾਖੀ ਪੜ੍ਹੋ:

ਸਤਿਗੁਰੂ ਪਰਤਾਪ ਸਿੰਘ ਜੀ ਦੇ ਇਕ ਅਤਿ ਪਿਆਰੇ ਸਿੱਖ ਨਥਾ ਸਿੰਘ ਜੀ ਦਾ ਨਾਂ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਮਹਾਰਾਜ ਬੀਰ ਸਿੰਘ ਜੀ ਨੂੰ ਗਤਕਾ ਸਿਖਾਉਣ ਸਦਕਾ ਉਸਤਾਦ ਨੱਥਾ ਸਿੰਘ ਜੀ ਪੈ ਗਿਆ ਸੀ। ਉਹ ਗੁਜਰਾਂ ਵਾਲੇ ਦਰਜੀ ਦਾ ਕੰਮ ਕਰਦੇ ਸਨ। ਉਹਨਾਂ ਨੇ ਲਾਹੌਰ ਆ ਕੇ ਸਰਦਾਰ ਆਤਮਾ ਸਿੰਘ ਜੀ ਕੋਲੋਂ ਤੰਬੂ ਸੀਉਣ ਦਾ ਠੇਕਾ ਲੈ ਲਿਆ। ਉਥੇ ਇਕ ਸੋਧੀ ਕੂੰਡਾ ਸਿੰਘ ਉਹਨਾਂ ਦਾ ਪਰਸ਼ਾਦਾ ਤਿਆਰ ਕਰਦਾ ਸੀ। ਰਾਤ ਨੂੰ ਉਹ ਪਰਸ਼ਾਦਾ ਨਹੀਂ ਸੀ ਪਕਾਂਦਾ। ਸੋ ਨੱਥਾ ਸਿੰਘ ਜੀ ਰਾਤ ਦਾ ਖਾਣਾ ਬਜਾਰੋਂ ਹੀ ਖਾ ਲੈਂਦੇ ਸਨ।

ਇਕ ਦਿਨ ਉਥੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਚਲੇ ਗਏ। ਅੰਤਰਜਾਮੀ ਸਤਿਗੁਰੂ ਜੀ ਨੇ ਲਾਂਗਰੀ ਨੂੰ ਪੁਛਿਆ ਕਿ ਉਸਤਾਦ ਜੀ ਰਾਤ ਨੂੰ ਪਰਸ਼ਾਦਾ ਛਕਦੇ ਹਨ ਕਿ ਨਹੀਂ। ਉਹਨੇ ਕਿਹਾ ਕਿ ਨਹੀਂ ਜੀ ਉਹ ਰਾਤ ਨੂੰ ਨਹੀਂ ਛਕਦੇ। ਪਰ ਸਤਿਗੁਰੂ ਜੀ ਜਾਣਦੇ ਸਨ ਕਿ ਉਹ ਰਾਤ ਨੂੰ ਜਰੂਰ ਪਰਸ਼ਾਦਾ ਛਕਦੇ ਹਨ। ਉਹਨਾਂ ਨੇ ਹੁਕਮ ਕੀਤਾ ਕਿ ਅਸੀਂ ਪਰਸ਼ਾਦਾ ਛਕਨਾ ਹੈ ਤੂੰ ਸੋਧ ਦਾ ਲੰਗਰ ਤਿਆਰ ਕਰ। ਉਹਨਾਂ ਨੇ ਨਾਲ ਹੀ ਇਕ ਸਿਖ ਨੂੰ ਹੁਕਮ ਕਰ ਦਿਤਾ ਕਿ ਉਸਤਾਦ ਜੀ ਨੂੰ ਬਜਾਰ ਨਹੀਂ ਜਾਣ ਦੇਣਾ। ਉਹ ਸਿਧੇ ਘਰ ਆਉਣ। ਉਹਨਾਂ ਨੇ ਆਪ ਵੀ ਇਸ਼ਨਾਨ ਕੀਤਾ ਅਤੇ ਲਾਂਗਰੀ ਨੇ ਵੀ ਇਸ਼ਨਾਨ ਕਰਕੇ ਪਰਸ਼ਾਦਾ ਤਿਆਰ ਕੀਤਾ। ਉਹਨਾਂ ਨੇ ਲਾਂਗਰੀ ਨੂੰ ਹੁਕਮ ਕੀਤਾ ਕਿ ਮੈਨੂੰ ਥਾਲੀ ਵਿਚ ਪਾ ਕੇ ਪਰਸ਼ਾਦਾ ਲਿਆ ਦੇ। ਪਰ ਆਪ ਜੀ ਨੇ ਪਰਸ਼ਾਦੇ ਦੀਆਂ ਦੋ ਕੁ ਗਰਾਹੀਆਂ ਛਕ ਕੇ ਬਾਕੀ ਸਾਰਾ ਥਾਲੀ ਵਿਚ ਅਲਮਾਰੀ ਵਿਚ ਰਖ ਦਿਤਾ। ਉਸਤਾਦ ਜੀ ਆਏ ਤਾਂ ਉਹਨਾਂ ਨੂੰ ਹੁਕਮ ਕੀਤਾ ਕਿ ਅਲਮਾਰੀ ਖੋਹਲੋ ਅਤੇ ਜੋ ਪਿਆ ਹੈ ਛਕ ਲਵੋ। ਨਥਾ ਸਿੰਘ ਜੀ ਨੇ ਅਲਮਾਰੀ ਖੋਹਲ ਕੇ ਥਾਲੀ ਵਿਚ ਪਿਆ ਪਰਸ਼ਾਦਾ ਛਕ ਲਿਆ। ਉਹਨਾਂ ਨੇ ਸੋਚਿਆ ਕਿ ਸ਼ਾਇਦ ਪਰਸ਼ਾਦਾ ਖੁਲ੍ਹਾ ਹੋ ਗਿਆ ਹੋਣਾ ਹੈ। ਇਸ ਲਈ ਮੇਰੇ ਵਾਸਤੇ ਰਖ ਦਿਤਾ ਹੋਣਾ ਹੈ। ਦੂਸਰੇ ਦਿਨ ਫਿਰ ਇਸ ਤਰ੍ਹਾਂ ਹੀ ਸਿਖ ਭੇਜ ਦਿਤਾ ਅਤੇ ਪਰਸ਼ਾਦੇ ਵਾਲੀ ਥਾਲੀ ਅਲਮਾਰੀ ਵਿਚ ਰਖ ਦਿਤੀ। ਨਥਾ ਸਿੰਘ ਜੀ ਨੂੰ ਪਤਾ ਲਗਾ ਗਿਆ ਕਿ ਇਹ ਤੇ ਸਾਰਾ ਕੁਛ ਮੇਰੇ ਵਾਸਤੇ ਹੀ ਹੋ ਰਿਹਾ ਹੈ। ਸਿਆਲ ਵਿਚ ਆਪ ਵੀ ਇਸ਼ਨਾਨ ਕਰਦੇ ਹਨ ਅਤੇ ਲਾਂਗਰੀ ਨੂੰ ਵੀ ਕਰਵਾਉਂਦੇ ਹਨ। ਉਹਨਾਂ ਨੇ ਹੱਥ ਜੋੜ ਕੇ ਅਰਜ਼ ਕੀਤੀ ਕਿ ਮੈਂ ਕਿਹੜਾ ਸੋਧੀ ਹਾਂ। ਇਹ ਨੂੰ ਆਖੋ ਕਿ ਇਹ ਮੇਰੇ ਵਾਸਤੇ ਦੋ ਪਰਸ਼ਾਦੇ ਖੁਲ੍ਹੇ ਹੀ ਪਕਾ ਦਿਆ ਕਰੇ। ਸਤਿਗੁਰੂ ਜੀ ਨੇ ਲਾਂਗਰੀ ਨੂੰ ਇਸ ਤਰ੍ਹਾਂ ਹੀ ਹੁਕਮ ਕਰ ਦਿਤਾ।

ਧੰਨ ਧੰਨ ਹਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਿੱਖ ਨੂੰ ਸੁਖ ਦੇਣ ਲਈ ਆਪਣੇ ਸਰੀਰ ਤੇ ਕਸ਼ਟ ਝਲਣ ਵਾਲੇ। ਸੱਚੇ ਪਾਤਸ਼ਾਹ ਜੀ ਆਪ ਜੀ ਦੀ ਸਿਫਤ ਨਹੀਂ ਕੀਤੀ ਜਾ ਸਕਦੀ। "ਆਖਣ ਵਾਲਾ ਕਿਆ ਵੇਚਾਰਾ। ਸਿਫਤੀ ਭਰੇ ਤੇਰੇ ਭੰਡਾਰਾ।" ਆਪ ਜੀ ਦੇ ਚਰਨਾਂ ਤੇ ਕੋਟੀ ਕੋਟੀ ਨਮਸਕਾਰ ਹੈ।



# ਗੋਬਿੰਦ ਕਿਰਪਾ ਧਾਰੀ।। ਪ੍ਰਭਿ ਰਾਖੀ ਪੈਜ ਹਮਾਰੀ।।

ਜਿਨ੍ਹਾਂ ਸਤਿਗੁਰੂ ਜੀ ਨੇ ਮੱਖਣ ਸ਼ਾਹ ਦਾ ਬੇੜਾ ਬੰਨੇ ਲਾਇਆ ਸੀ ਇਸ ਸਮੇਂ ਉਹ ਹੀ ਸਤਿਗੁਰੂ ਜੀ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਰੂਪ ਵਿੱਚ ਸਾਨੂੰ ਦਰਸ਼ਨ ਦੇ ਰਹੇ

ਹਨ। ਉਸਦੇ ਨਾਲ ਦੀ ਹੀ ਇਕ ਸਾਖੀ ਪੜ੍ਹੋ:

ਦਿੱਲੀ ਰਹਿਣ ਵਾਲੇ ਬੀਬੀ ਬਲਬੀਰ ਕੌਰ ਜੀ ਸੁਪਤਨੀ ਸਵਰਨ ਸਿੰਘ ਜੀ ਟਰੱਕ ਚਲਾਉਣ ਵਾਲੇ ਇਕ ਵਾਰਤਾ ਇਸ ਤਰ੍ਹਾਂ ਦਸਦੇ ਹਨ। ਇਹ 1970 ਸੰਨ ਦੀ ਘਟਨਾ ਹੈ। ਸਵਰਨ ਸਿੰਘ ਜੀ ਟਰੱਕ ਲੈ ਕੇ ਬੰਬਈ ਜਾ ਰਹੇ ਸਨ। ਰਸਤੇ ਵਿੱਚ ਟਰੱਕ ਵਿੱਚ ਖੜ ਖੜ ਦੀ ਅਵਾਜ ਆਉਣ ਲਗ ਪਈ। ਉਹ ਬੜੇ ਹੈਰਾਨ ਹੋਏ ਕਿ ਇਹ ਕੀ ਹੋਇਆ ਹੈ। ਉਹਨਾਂ ਨੇ ਟਰੱਕ ਤੋਂ ਉਤਰ ਕੇ ਸਮਰੱਥ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਅਰਦਾਸ ਕੀਤੀ ਕਿ ਹੇ ਸੱਚੇ ਪਾਤਸ਼ਾਹ ਜੀ ਆਪ ਜੀ ਨੇ ਮੱਖਣ ਸ਼ਾਹ ਦਾ ਬੇੜਾ ਪਾਰ ਕੀਤਾ ਸੀ। ਕਿਰਪਾ ਕਰਕੇ ਮੇਰਾ ਵੀ ਬੇੜਾ ਪਾਰ ਕਰੋ। ਉਹਨਾਂ ਦੀ ਅਰਦਾਸ ਉਸ ਕਰਤਾ ਪੁਰਖ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਪਰਵਾਨ ਹੋ ਗਈ। ਅਰਦਾਸ ਕਰਨ ਤੋਂ ਬਾਅਦ ਉਹ ਟਰੱਕ ਤੇ ਚੜ੍ਹ ਕੇ ਚਲ ਪਏ। ਖੜ ਖੜ ਦੀ ਅਵਾਜ ਲਗਾਤਾਰ ਉਸੇ ਤਰ੍ਹਾਂ ਹੀ ਆ ਰਹੀ ਸੀ। ਕੁਝ ਸਮੇਂ ਬਾਅਦ ਉਹਨਾਂ ਨੇ ਦੂਸਰੇ ਡਰਾਈਵਰ ਨੂੰ ਟਰੱਕ ਚਲਾਉਣ ਲਈ ਦੇ ਦਿਤਾ ਅਤੇ ਆਪ ਸੌਂ ਗਏ। ਉਹਨਾਂ ਨੇ ਡਰਾਈਵਰ ਨੂੰ ਆਖਿਆ ਕਿ ਗਡੀ ਖੜ ਖੜ ਕਰਨ ਲਗ ਪਈ ਹੈ। ਜੇ ਲੋੜ ਪਈ ਤਾਂ ਮੈਨੂੰ ਉਠਾ ਲਵੀਂ। ਪਰ ਸਤਿਗੁਰੂ ਜੀ ਦੀ ਕਿਰਪਾ ਨਾਲ ਗਡੀ ਬੰਬਈ ਪਹੁੰਚ ਗਈ। ਉਹਨਾਂ ਨੇ ਉਥੇ ਪਹੁੰਚ ਕੇ ਟਰੱਕ ਖਾਲੀ ਵੀ ਕਰ ਲਿਆ ਅਤੇ ਹੋਰ ਸਮਾਨ ਲੱਦ ਕੇ ਵਾਪਸ ਦਿੱਲੀ ਲਈ ਚਲ ਪਏ। ਉਹਨਾਂ ਨੇ ਇਹ ਨਾ ਸੋਚਿਆ ਕਿ ਵਰਕਸ਼ਾਪ ਵਿੱਚ ਜਾਕੇ ਟਰੱਕ ਨੂੰ ਵਖਾਈਏ। ਉਸੇ ਹਾਲਤ ਵਿੱਚ ਹੀ ਦਿੱਲੀ ਵੀ ਪਹੁੰਚ ਗਏ। ਹੋਰ ਸਮਾਨ ਭਰਨ ਤੋਂ ਪਹਿਲਾਂ ਉਹ ਟਰੱਕ ਨੂੰ ਵਰਕਸ਼ਾਪ ਵਿੱਚ ਲੈ ਕੇ ਗਏ। ਜਦੋਂ ਗੱਡੀ ਨੂੰ ਖੋਹਲ ਕੇ ਵੇਖਿਆ ਤਾਂ ਗੱਡੀ ਦਾ ਇੰਜਨ ਹੀ ਖੁਲ੍ਹਾ ਪਿਆ ਸੀ। ਇਹ ਦੇਖ ਕੇ ਸਾਰੇ ਹੈਰਾਨ ਹੋ ਗਏ ਕਿ ਇਹ ਗਡੀ ਕਿਸ ਤਰ੍ਹਾਂ ਚਲ ਰਹੀ ਸੀ।

ਧੰਨ ਧੰਨ ਧੰਨ ਧੰਨ ਹਨ ਅਣਹੋਣੀ ਨੂੰ ਹੋਣੀ ਕਰਨ ਵਾਲੇ ਖੰਡਾਂ ਬ੍ਰਹਿਮੰਡਾਂ ਦੇ ਮਾਲਕ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ। ਸਾਡੀ ਉਹਨਾਂ ਦੇ ਚਰਨਾਂ ਤੇ ਕੋਟੀ ਕੋਟੀ ਨਮਸਕਾਰ ਹੈ। ਉਹਨਾਂ ਦੇ ਗੁਣ ਤਾਂ ਅੱਜ ਤੱਕ ਸ਼ੇਸ਼ਨਾਗ ਵੀ ਪੂਰੇ ਨਹੀਂ ਗਾ ਸਕਿਆ।



# ਸਹਜਿ ਅਨੰਦ ਕਰਹੁ ਮੇਰੇ ਭਾਈ।।
# ਗੁਰਿ ਪੂਰੇ ਸਭ ਚਿੰਤ ਮਿਟਾਈ।।

ਕਰਨ ਕਾਰਨ ਸਮਰੱਥ ਅਕਾਲ ਪੁਰਖ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਦੀ ਇਕ ਸਾਖੀ ਪੜ੍ਹੋ :-

ਦਿੱਲੀ ਰਹਿਣ ਵਾਲੇ ਅਮਰ ਸਿੰਘ ਜੀ ਨਿਰਮਾਣ ਦੀ ਬੇਟੀ ਬੀਬੀ ਸੁਰਿੰਦਰ ਕੌਰ ਜੀ ਨੂੰ ਬਵਾਸੀਰ ਦੀ ਬੀਮਾਰੀ ਹੋ ਗਈ। ਉਹ ਹੌਲੀ ਹੌਲੀ ਇੰਨੀ ਵਧ ਗਈ ਕਿ ਉਹਨੇ ਭਗੰਦਰ ਦਾ ਰੂਪ ਧਾਰ ਲਿਆ। ਡਾਕਟਰ ਨੇ ਉਸ ਫੋੜੇ ਦੇ ਦੁਆਲੇ ਇੱਕ ਤਾਰ ਵਲੇਟ ਛੱਡੀ ਹੋਈ ਸੀ। ਹਰ ਦੋ ਕੁ ਦਿਨਾਂ ਬਾਅਦ ਡਾਕਟਰ ਕੋਲ ਜਾਣਾ ਪੈਂਦਾ ਸੀ ਅਤੇ ਉਹ ਉਸ ਤਾਰ ਨੂੰ ਕਸ ਦਿੰਦੀ ਸੀ। ਤਕਲੀਫ ਬੜੀ ਸੀ। ਟੁਰਨਾ ਵੀ ਔਖਾ ਸੀ। ਡਾਕਟਰ ਨੇ ਆਪ੍ਰੇਸ਼ਨ ਕਰਾਉਣ ਲਈ ਕਿਹਾ।

ਇਹ ਕੋਈ 1987-88 ਸੰਨ ਦੀ ਗੱਲ ਹੈ ਕਿ ਉਹਨਾਂ ਦੇ ਭਰਾ ਮੱਖਣ ਸਿੰਘ ਜੀ ਦੇ ਘਰ ਆਸਾ ਦੀ ਵਾਰ ਵਿੱਚ ਸੱਚੇ ਪਾਤਸ਼ਾਹ ਜੀ ਨੇ ਦਰਸ਼ਨ ਦੇਣੇ ਸਨ। ਮਖਣ ਸਿੰਘ ਜੀ ਨੇ ਸੁਰਿੰਦਰ ਕੌਰ ਜੀ ਨੂੰ ਸੁਨੇਹਾ ਭੇਜਿਆ ਕਿ ਤੁਸੀਂ ਵਾਰ ਵਿੱਚ ਆਓ ਅਸੀਂ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਜ ਕਰਾਂਗੇ। ਸੁਰਿੰਦਰ ਕੌਰ ਜੀ ਵਾਰ ਵਿੱਚ ਪਹੁੰਚੇ ਪਰ ਉਹਨਾਂ ਕੋਲੋਂ ਥਲੇ ਹੋ ਕੇ ਮਥਾ ਵੀ ਨਹੀਂ ਟੇਕਿਆ ਗਿਆ। ਉਹ ਖਲੋਤੇ ਹੀ ਰਹੇ ਅਤੇ ਰੋ ਪਏ। ਵਾਰ ਤੋਂ ਬਾਅਦ ਉਹਨਾਂ ਦੇ ਭਰਾ ਅਵਤਾਰ ਸਿੰਘ ਜੀ ਨੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਜ ਕੀਤੀ ਕਿ ਸਾਡੀ ਭੈਣ ਨੂੰ ਭਗੰਦਰ ਹੋ ਗਿਆ ਹੈ। ਡਾਕਟਰ ਨੇ ਆਪ੍ਰੇਸ਼ਨ ਕਰਾਉਣ ਲਈ ਕਿਹਾ ਹੈ। ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਆਪ੍ਰੇਸ਼ਨ ਕਰਵਾ ਲਵੋ। ਪਰ ਉਸੇ ਸਮੇਂ ਉਹਨਾਂ ਨੇ ਆਪਣਾ ਬਚਨ ਬਦਲ ਕੇ ਹੁਕਮ ਕੀਤਾ ਕਿ ਆਪ੍ਰੇਸ਼ਨ ਕਰਾਉਣ ਦੀ ਲੋੜ ਨਹੀਂ। ਉਸਦੇ ਅਗਲੇ ਦਿਨ ਉਹਨਾਂ ਨੇ ਹਸਪਤਾਲ ਜਾਣਾ ਸੀ। ਹਸਪਤਾਲ ਪਹੁੰਚ ਕੇ ਉਹ ਲਿਫਟ ਰਾਹੀਂ ਤੀਸਰੀ ਮੰਜਿਲ ਤੇ ਪਹੁੰਚਦੇ ਸਨ। ਪਰ ਉਸ ਦਿਨ ਬਿਜਲੀ ਖਰਾਬ ਹੋਣ ਦੇ ਕਾਰਨ ਲਿਫਟ ਬੰਦ ਸੀ। ਸੁਰਿੰਦਰ ਕੌਰ ਜੀ, ਜਿਨ੍ਹਾਂ ਨੂੰ ਟੁਰਨਾ ਵੀ ਔਖਾ ਸੀ। ਉਹ ਪੌੜੀਆਂ ਚੜ੍ਹ ਕੇ ਤੀਸਰੀ ਮੰਜਲ ਤੇ ਪਹੁੰਚ ਗਏ। ਡਾਕਟਰ ਵੇਖ ਕੇ ਹੈਰਾਨ ਹੋਈ ਕਿ ਤੁਸੀਂ ਤਾਂ ਚਲ ਵੀ ਨਹੀਂ ਸੀ ਸਕਦੇ। ਹੁਣ ਇੰਨੀਆਂ ਪੌੜੀਆਂ ਕਿਸ ਤਰ੍ਹਾਂ ਚੜ ਕੇ ਆਏ ਹੋ। ਫਿਰ ਜਦੋਂ ਉਹ ਫੋੜੇ ਦੀ ਤਾਰ ਕਸਣ ਲਗੀ ਤਾਂ ਫੋੜਾ ਆਪੇ ਹੀ ਟੁਟ ਕੇ ਡਿਗ ਪਿਆ। ਉਹ ਬੜੀ ਹੈਰਾਨ ਹੋਈ ਕਿ ਇਹ ਕੀ ਚਮਤਕਾਰ ਹੋ ਗਿਆ ਹੈ। ਇਹ ਕਿਸ ਤਰ੍ਹਾਂ ਹੋਇਆ ਹੈ। ਸੁਰਿੰਦਰ ਕੌਰ ਜੀ ਨੇ ਕਿਹਾ ਕਿ ਤੁਸੀਂ ਵੀ ਕਿਸੇ ਗੁਰੂ ਪੀਰ ਨੂੰ ਮੰਨਦੇ ਹੋਵੋਗੇ। ਇਸੇ ਤਰ੍ਹਾਂ ਅਸੀਂ ਵੀ ਆਪਣੇ ਸਤਿਗੁਰੂ ਜੀ ਨੂੰ ਮੰਨਦੇ ਹਾਂ। ਇਹ ਸਾਰੀ ਉਹਨਾਂ ਦੀ ਕਿਰਪਾ ਹੋਈ ਹੈ।

ਸਾਡੇ ਸਤਿਗੁਰੂ ਜੀ ਆਪ ਭਗਵਾਨ ਦਾ ਅਵਤਾਰ ਹਨ। ਉਹਨਾਂ ਵਾਸਤੇ ਕੁਝ ਵੀ ਮੁਸ਼ਕਲ ਨਹੀਂ। ਇਸ ਤੋਂ ਬਾਅਦ ਸੁਰਿੰਦਰ ਕੌਰ ਜੀ ਬਿਲਕੁਲ ਠੀਕ ਹੋ ਗਏ।

ਕੁਲ ਬ੍ਰਹਿਮੰਡ ਦੀਆਂ ਸ਼ਕਤੀਆਂ ਦੇ ਮਾਲਕ ਸਾਖਿਆਤ ਭਗਵਾਨ ਦੇ ਸਰਗੁਣ ਸਰੂਪ ਧੰਨ ਧੰਨ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਤੇ ਕੋਟੀ ਕੋਟੀ ਨਮਸਕਾਰ ਹੈ।



# ਸਤਿਗੁਰ ਬਾਝਹੁ ਵੈਦ ਨ ਕੋਈ।। ਆਪੇ ਆਪਿ ਨਿਰੰਜਨੁ ਸੋਈ।।

ਹੇ ਸਤਿਗੁਰੂ ਜੀ ਆਪ ਜੀ ਦੀ ਮਹਿਮਾ ਨਹੀਂ ਕਹੀ ਜਾਂਦੀ। ਆਪ ਜੀ ਸਰਵ ਸ਼ਕਤੀਮਾਨ ਭਗਵਾਨ ਹੋ। ਕਿਰਪਾ ਕਰੋ ਸਾਨੂੰ ਆਪਣੇ ਵੇਖਣ ਵਾਲੀਆਂ ਅੱਖਾਂ ਬਖ਼ਸ਼ੋ। ਆਪਜੀ ਤਾਂ ਮੁਰਦਿਆਂ ਨੂੰ ਜਿਉਂਦੇ ਕਰਨ ਦੇ ਸਮਰੱਥ ਹੋ। ਸਾਧ ਸੰਗਤ ਜੀ ਇਸੇ ਤਰ੍ਹਾਂ ਦੀ ਇੱਕ ਸਾਖੀ ਪੜ੍ਹੋ :-

ਸੰਤ ਨਗਰ ਰਹਿਣ ਵਾਲੇ ਬੀਬੀ ਸਵਰਨ ਕੌਰ ਜੀ ਸੁਪਤਨੀ ਸੰਤ ਬਿਅੰਤ ਸਿੰਘ ਜੀ ਸੋਖਲ 1974 ਸੰਨ ਦੀ ਇਕ ਵਾਰਤਾ ਇਸ ਤਰਾਂ ਦਸਦੇ ਹਨ। ਉਦੋਂ ਦਮਦਮੇ ਮੇਲਾ ਸੀ। ਬਿਅੰਤ ਸਿੰਘ ਜੀ ਉਥੇ ਹੀ ਰਹਿ ਕੇ ਸੇਵਾ ਕਰ ਰਹੇ ਸਨ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਪੂਰਾ ਮੇਲਾ ਕੋਈ ਵੀ ਸਿੱਖ ਆਪਣੇ ਘਰ ਨਹੀਂ ਸੀ ਜਾ ਸਕਦਾ। ਉਹਨਾਂ ਦਾ ਸਵਾ ਕੁ ਸਾਲ ਦਾ ਬੇਟਾ ਕਸ਼ਮੀਰ ਸਿੰਘ ਬੜਾ ਬੀਮਾਰ ਹੋ ਗਿਆ। ਸਵਰਨ ਕੌਰ ਜੀ ਨੇ ਉਹਨਾਂ ਨੂੰ ਸੁਨੇਹਾ ਭੇਜਿਆ ਕਿ ਕਾਕਾ ਬੜਾ ਬੀਮਾਰ ਹੈ ਤੁਸੀਂ ਘਰ ਆਓ। ਪਰ ਉਹਨਾਂ ਨੇ ਜੁਆਬ ਦਿਤਾ ਕਿ ਮੈਨੂੰ ਘਰ ਆਉਣ ਦਾ ਹੁਕਮ ਨਹੀਂ ਇਸ ਲਈ ਮੈਂ ਨਹੀਂ ਆ ਸਕਦਾ। ਬੀਬੀ ਜੀ ਨੇ ਦੋ ਤਿੰਨ ਸੁਨੇਹੇ ਭੇਜੇ ਪਰ ਉਹਨਾਂ ਨੇ ਜੁਆਬ ਦਿਤਾ ਕਿ ਮੈਂ ਕਿਹੜਾ ਡਾਕਟਰ ਹਾਂ। ਤੁਸੀਂ ਇਸ ਨੂੰ ਰਾਣੀਆਂ ਲਿਜਾ ਕੇ ਕਿਸੇ ਡਾਕਟਰ ਨੂੰ ਵਿਖਾਓ। ਕਾਕੇ ਦੀ ਦਾਦੀ ਅਤੇ ਮਾਤਾ ਉਸ ਨੂੰ ਰਾਣੀਆਂ ਲੈ ਗਈਆਂ। ਡਾਕਟਰ ਨੇ ਵੇਖਦਿਆਂ ਹੀ ਜੁਆਬ ਦੇ ਦਿਤਾ ਕਿ ਇਹ ਮੇਰੇ ਵਸ ਤੋਂ ਬਾਹਰ ਹੈ। ਤੁਸੀਂ ਇਸ ਨੂੰ ਘਰ ਲੈ ਜਾਓ। ਉਹ ਰੋਂਦੀਆਂ ਘਰ ਵਾਪਸ ਆ ਗਈਆਂ। ਸਵਰਨ ਕੌਰ ਨੇ ਦੁਖੀ ਹੋ ਕੇ ਬੜੇ ਗੁਸੇ ਵਿਚ ਸੰਤਾਂ ਨੂੰ ਸੁਨੇਹਾ ਭੇਜਿਆ ਕਿ ਕਾਕੇ ਦੀ ਇਹ ਹਾਲਤ ਹੈ। ਤੁਹਾਨੂੰ ਕੋਈ ਫਿਕਰ ਹੀ ਨਹੀਂ।

ਸੰਤਾਂ ਨੇ ਠਾਕਰ ਦਲੀਪ ਸਿੰਘ ਜੀ ਅਗੇ ਅਰਜ ਕੀਤੀ । ਠਾਕਰ ਜੀ ਨੇ ਗਡੀ ਭੇਜ ਕੇ ਬੱਚੇ ਅਤੇ ਉਸਦੀ ਮਾਤਾ ਨੂੰ ਦਮਦਮੇ ਹੀ ਬੁਲਾ ਲਿਆ। ਠਾਕਰ ਜੀ ਨੇ ਸੰਤਾਂ ਨੂੰ ਕਿਹਾ ਕਿ ਜਾ

ਕੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਜ ਕਰੋ। ਪਰ ਉਹਨਾਂ ਨੇ ਕਿਹਾ ਮੇਰਾ ਮਨ ਬੜਾ ਡੋਲ ਗਿਆ ਹੈ। ਮੇਰੇ ਕੋਲੋਂ ਅਰਜ ਨਹੀਂ ਹੋਣੀ। ਤੁਸੀਂ ਆਪ ਹੀ ਅਰਜ ਕਰ ਦਿਓ। ਠਾਕਰ ਜੀ ਨੇ ਬੱਚੇ ਦੀ ਮਾਂ ਨਾਲ ਜਾ ਕੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਜ ਕੀਤੀ ਕਿ ਬੱਚਾ ਬੜਾ ਬੀਮਾਰ ਹੈ। ਆਪ ਜੀ ਕਿਰਪਾ ਕਰੋ। ਸਤਿਗੁਰੂ ਜੀ ਨੇ ਮਿਹਰ ਦੇ ਘਰ ਵਿੱਚ ਆ ਕੇ ਨੇਤਰ ਉਤਾਂਹ ਕਰਕੇ ਬੱਚੇ ਉਤੇ "ਹਰਿ ਅੰਮ੍ਰਿਤ ਭਿੰਨੇ ਲੋਇਣਾ" ਨਾਲ ਨਿਗਾਂਹ ਕੀਤੀ। ਬਸ! ਬੱਚਾ ਉਸੇ ਵੇਲੇ ਖੇਡਣ ਲਗ ਪਿਆ। ਇਹ ਇਕ ਪ੍ਰਤੱਖ ਕਰਾਮਾਤ ਹੀ ਸੀ। ਬੱਚਾ ਬਿਲਕੁਲ ਤੰਦਰੁਸਤ ਹੋ ਗਿਆ। ਹੁਕਮ ਹੋਇਆ ਦਮਦਮੇ ਰਹਿਣ ਵਾਲੇ ਬਾਬੇ ਗੰਡਾ ਸਿੰਘ ਜੀ ਕੋਲੋਂ ਦਵਾਈ ਲੈ ਲਵੋ। ਸਵਰਨ ਕੌਰ ਜੀ ਕਹਿਣ ਲਗੇ ਕਿ ਬੱਚਾ ਬਿਲਕੁਲ ਠੀਕ ਹੈ। ਦਵਾਈ ਦੀ ਕੀ ਲੋੜ ਹੈ। ਪਰ ਸੰਤ ਬਿਅੰਤ ਸਿੰਘ ਜੀ ਕਹਿਣ ਲਗੇ ਕਿ ਨਹੀਂ ਹੁਕਮ ਮੰਨਣਾ ਹੈ। ਸੋ ਉਹ ਬਾਬਾ ਗੰਡਾ ਸਿੰਘ ਜੀ ਕੋਲ ਬੱਚੇ ਨੂੰ ਲੈ ਗਏ। ਬਾਬਾ ਗੰਡਾ ਸਿੰਘ ਜੀ ਕਹਿਣ ਲਗੇ ਕਿ ਮੈਂ ਕੋਈ ਡਾਕਟਰ ਹਾਂ। ਮੈਂ ਕਿਹੜੀ ਦਵਾਈ ਦਿਆਂ। ਬੱਚਾ ਠੀਕ ਹੈ। ਪਰ ਸੰਤਾਂ ਨੇ ਕਿਹਾ ਕਿ ਹੁਕਮ ਹੋਇਆ ਹੈ। ਭਾਵੇਂ ਮਿਟੀ ਦੀਆਂ ਦੋ ਪੁੜੀਆਂ ਬਣਾ ਕੇ ਦੇ ਦਿਓ। ਉਹ ਬਾਬਾ ਜੀ ਆਪਣੀ ਜੇਬ ਵਿਚ ਸੌਂਫ ਤੇ ਮਿਸ਼ਰੀ ਰਖਦੇ ਸਨ। ਉਹਨਾਂ ਨੇ ਉਸ ਦੀਆਂ ਹੀ ਤਿੰਨ ਪੁੜੀਆਂ ਬਣਾ ਕੇ ਦੇ ਦਿਤੀਆਂ। ਸੰਤਾਂ ਨੇ ਉਸੇ ਵੇਲੇ ਉਹਨਾਂ ਵਿਚੋਂ ਇਕ ਪੁੜੀ ਦੀ ਦਵਾਈ ਬੱਚੇ ਨੂੰ ਖੁਆ ਦਿਤੀ। ਬਾਕੀ ਦਿਤੀਆਂ ਹੀ ਨਹੀਂ। ਉਹ ਬੱਚਾ ਹੁਣ 37 ਸਾਲਾਂ ਦਾ ਹੈ ਅਤੇ ਦਿਲੀ ਵਿਚ ਚਾਰਟਰਡ ਅਕਾਊਟੈਂਟ ਦਾ ਕੰਮ ਕਰਦਾ ਹੈ।

ਧੰਨ ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਮੁਰਦਿਆਂ ਵਿੱਚ ਜਾਨ ਪਾਉਣ ਵਾਲੇ। ਸਾਡੀ ਉਹਨਾਂ ਦੇ ਚਰਨਾਂ ਤੇ ਅਨੇਕਾਂ ਵਾਰੀ ਡੰਡਉਤ ਬੰਦਨਾ ਹੈ।



# ਮਨ ਬਿਲਾਸ ਭਇਓ ਸਾਹਿਬ ਕੇ ਅਚਰਜ ਦੇਖ ਬਡਾਈ।।

ਬਿਅੰਤ ਪਾਤਸ਼ਾਹ ਜੀ ਦੇ ਕੌਤਕ ਵੀ ਅਚਰਜ ਹਨ। ਕੋਈ ਉਹਨਾਂ ਦਾ ਪਾਰ ਨਹੀਂ ਪਾ ਸਕਦਾ। ਇਕ ਸਾਖੀ ਪੜ੍ਹੋ:

ਅਜਕਲ ਮੋਹਾਲੀ ਰਹਿਣ ਵਾਲੇ ਸੰਤ ਜੋਗਾ ਸਿੰਘ ਜੀ ਬੜੇ ਸਾਲ ਭੈਣੀ ਸਾਹਿਬ ਰਹੇ ਹਨ। ਉਹਨਾਂ ਦਾ ਸੱਚੇ ਪਾਤਸ਼ਾਹ ਜੀ ਨਾਲ ਅੰਤਾਂ ਦਾ ਪਿਆਰ ਹੈ। ਉਹ ਸਤਿਗੁਰੂ ਜੀ ਦੀ ਮਹਿਮਾ ਕਰਦੇ ਨਹੀਂ ਥਕਦੇ। ਇਹ ਵਾਰਤਾ ਸੰਨ 1991 ਦੀ ਹੈ। ਉਦੋਂ ਉਹ ਭੈਣੀ ਸਾਹਿਬ ਹੀ ਰਹਿੰਦੇ ਸਨ। ਸਤਿਗੁਰੂ ਜੀ ਦਾ ਅੰਮ੍ਰਿਤਸਰ ਦਾ ਦੌਰਾ ਸੀ। ਸਤਿਗੁਰੂ ਜੀ ਨੇ ਉਹਨਾਂ ਨੂੰ ਹੁਕਮ

ਕੀਤਾ ਕਿ ਤੁਸੀਂ ਵੀ ਨਾਲ ਚਲੋ ਨਾਲੇ ਆਪਣੀ ਸਿੰਘਣੀ ਨੂੰ ਵੀ ਨਾਲ ਲੈ ਚਲੋ। ਉਦੋਂ ਸੰਤਾਂ ਦਾ ਤਿੰਨ ਸਾਲਾਂ ਦਾ ਬੇਟਾ ਵੀ ਨਾਲ ਹੀ ਸੀ। ਸੰਤਾਂ ਨੇ ਸਤਿਬਚਨ ਆਖ ਕੇ ਅੰਮ੍ਰਿਤਸਰ ਨੂੰ ਚਾਲੇ ਪਾ ਦਿਤੇ। ਤਿੰਨ ਚਾਰ ਦਿਨ ਅੰਮ੍ਰਿਤਸਰ ਵਿੱਚ ਕਥਾ ਕੀਰਤਨ ਹੁੰਦਾ ਰਿਹਾ। ਉਸ ਤੋਂ ਬਾਅਦ ਸੱਚੇ ਪਾਤਸ਼ਾਹ ਜੀ ਨੇ ਜੋਗਾ ਸਿੰਘ ਜੀ ਨੂੰ ਹੁਕਮ ਕੀਤਾ ਕਿ ਇਕ ਗਡੀ ਤੁਸੀਂ ਲੈ ਜਾਓ, ਜਿਥੇ ਜਿਥੇ ਜਾਣਾ ਹੈ, ਜਾ ਆਓ ਤੇ ਸਿਧੇ ਭੈਣੀ ਸਾਹਿਬ ਆ ਜਾਣਾ। ਉਹ ਦਸਦੇ ਹਨ ਕਿ ਅੰਮ੍ਰਿਤਸਰ ਘੁੰਮਣ ਤੋਂ ਬਾਅਦ ਉਹ ਤਰਨਤਾਰਨ ਵਲੋਂ ਨਹਿਰੋਂ ਨਹਿਰ ਅੰਮ੍ਰਿਤਸਰ ਤੋਂ ਬਾਹਰ ਨਿਕਲ ਆਏ। ਜਦੋਂ ਉਹ ਜੀ. ਟੀ. ਰੋਡ ਤੇ ਜਾ ਰਹੇ ਸਨ ਤਾਂ ਗਡੀ ਪੂਰੀ ਸਪੀਡ ਤੇ ਚਲਾ ਰਹੇ ਸਨ। ਉਹਨਾਂ ਨੂੰ ਪਤਾ ਹੀ ਨਾਂ ਲਗਾ ਕਿ ਕਦੋਂ ਉਹਨਾਂ ਨੂੰ ਨੀਂਦਰ ਆ ਗਈ। ਗਡੀ ਪੂਰੀ ਸਪੀਡ ਤੇ ਜਾ ਰਹੀ ਸੀ ਪਰ ਉਹ ਸੁੱਤੇ ਹੋਏ ਸਨ। ਗਡੀ ਵਿਚ ਉਹਨਾਂ ਦਾ ਪੂਰਾ ਪਰਵਾਰ ਬੈਠਾ ਹੋਇਆ ਸੀ। ਉਹ ਸਾਰੇ ਵੀ ਗੂੜ੍ਹੀ ਨੀਂਦਰ ਵਿਚ ਸੌਂ ਰਹੇ ਸਨ। ਇਸੇ ਹਾਲਤ ਵਿਚ ਗਡੀ 35 ਕਿਲੋਮੀਟਰ ਚਲਦੀ ਰਹੀ। ਉਸ ਤੋਂ ਬਾਅਦ ਇਕ ਦਮ ਉਹਨਾ ਨੂੰ ਜਾਗ ਆਈ। ਉਹਨਾਂ ਵੇਖਿਆ ਕਿ ਗਡੀ ਸੁਤਿਆਂ ਹੀ 35 ਕਿਲੋਮੀਟਰ ਚਲਦੀ ਰਹੀ ਹੈ। ਉਹ ਬੜੇ ਹੈਰਾਨ ਹੋਏ ਅਤੇ ਗਡੀ ਨੂੰ ਸਾਈਡ ਤੇ ਖੜੀ ਕਰਕੇ ਅਤੇ ਹੱਥ ਜੋੜ ਕੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਅਰਜ ਕੀਤੀ ਕਿ ਹੇ ਗਰੀਬ ਨਿਵਾਜ ਜੀ ਇਹ 35 ਕਿਲੋਮੀਟਰ ਆਪ ਜੀ ਦੀ ਕਿਰਪਾ ਨਾਲ ਹੀ ਚਲੀ ਹੈ। ਨਹੀਂ ਤੇ ਨੀਂਦਰ ਆਉਣ ਤੇ ਕੋਈ ਦੋ ਕਿਲੋਮੀਟਰ ਵੀ ਨਹੀਂ ਚਲਾ ਸਕਦਾ।

ਧੰਨ ਧੰਨ ਹਨ ਸਿੱਖ ਦੇ ਅੰਗ ਸੰਗ ਰਹਿਣ ਵਾਲੇ ਅਕਾਲ ਪੁਰਖ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ। ਸਾਡੀ ਉਹਨਾਂ ਦੇ ਚਰਨਾਂ ਤੇ ਅਨੇਕਾਂ ਵਾਰੀ ਡੰਡਉਤ ਬੰਦਨਾ ਹੈ।



# ਸਭੇ ਸਾਂਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥

ਸਤਿਗੁਰੂ ਜਗਜੀਤ ਸਿੰਘ ਜੀ ਸਾਰੀਆਂ ਕੌਮਾਂ ਸਾਰੇ ਮਜ਼ਹਬਾਂ ਦੇ ਸਾਂਝੇ ਹਨ। ਉਹ ਕੁਲ ਬ੍ਰਹਿਮੰਡ ਦੇ ਮਾਲਕ ਹਨ। ਇਕ ਕਪੂਰ ਸਿੰਘ ਨਾਂ ਦੇ ਆਦਮੀ ਨੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਵੇਲੇ ਦਾ ਭਜਨ ਲਿਆ ਹੋਇਆ ਸੀ ਪਰ ਕਪੜੇ ਖੁਲ੍ਹੇ ਹੀ ਰਖਦਾ ਸੀ। ਬਹੁਤ ਸਮਾਂ ਪਹਿਲਾਂ ਦੀ ਗਲ ਹੈ ਉਸਦਾ ਪੁੱਤਰ ਜਿਸਦਾ ਨਾਂ ਅਮਰ ਸਿੰਘ ਹੈ। ਉਸਦੀ ਸ਼ਾਦੀ ਹੋਈ ਨੂੰ 10 ਸਾਲ ਹੋ ਗਏ ਸਨ ਪਰ ਕੋਈ ਬੱਚਾ ਨਹੀਂ ਸੀ ਹੋਇਆ। ਕਪੂਰ ਸਿੰਘ ਇਕ ਪਿੰਡ ਲਾਸੜਾ ਹੈ ਉਥੇ ਕਿਸੇ

ਰਿਸ਼ਤੇਦਾਰੀ ਵਿਚ ਗਿਆ ਸੀ। ਉਸਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਨਹੀਂ ਸਨ ਕੀਤੇ ਹੋਏ। ਪਰ ਸਤਿਗੁਰੂ ਜੀ ਦੀ ਕਿਰਪਾ ਦਾ ਅੰਤ ਨਹੀਂ। ਉਹਨਾਂ ਨੇ ਉਥੇ ਕਪੂਰ ਸਿੰਘ ਨੂੰ ਸੁਫਨੇ ਵਿਚ ਦਰਸ਼ਨ ਦਿਤੇ ਅਤੇ ਹੁਕਮ ਕੀਤਾ ਕਿ ਤੂੰ ਗੁਰਦੁਆਰੇ ਦੀ ਸੇਵਾ ਕਰ। ਤੇਰਾ ਕਾਰਜ ਪੂਰਾ ਹੋਵੇਗਾ ਅਤੇ ਭੈਣੀ ਸਾਹਿਬ ਆ। ਇਸ ਹੁਕਮ ਤੋਂ ਬਾਅਦ ਉਹ ਭੈਣੀ ਸਾਹਿਬ ਗਿਆ ਪਰ ਮੇਲੇ ਦਾ ਭੋਗ ਪੈ ਚੁਕਾ ਸੀ। ਪਰ ਸਤਿਗੁਰੂ ਜੀ ਭੈਣੀ ਸਾਹਿਬ ਹੀ ਸਨ। ਜਦੋਂ ਉਸਨੇ ਜਾਕੇ ਮੱਥਾ ਟੇਕਿਆ ਤਾਂ ਸਤਿਗੁਰੂ ਜੀ ਨੇ ਬਚਨ ਕੀਤਾ ਕਿ ਸੁਣਾ ਸਿੰਘਾ ਆ ਗਿਆ ਹੈਂ। ਤੇਰਾ ਕੰਮ ਠੀਕ ਹੋ ਜਾਵੇਗਾ। ਉਹ ਦਸਦਾ ਹੈ ਕਿ ਜਦੋਂ ਸਤਿਗੁਰੂ ਜੀ ਨੇ ਮੇਰੇ ਵਲ ਵੇਖਿਆ ਤਾਂ ਸਤਿਗੁਰੂ ਜੀ ਦੇ ਨੇਤਰਾਂ ਵਿਚੋਂ ਲਾਈਟ ਦੀਆਂ ਕਿਰਨਾਂ ਪਈਆਂ। ਜਿਸ ਨਾਲ ਮੇਰਾ ਦਿਲ ਖਿਚਿਆ ਗਿਆ।

ਸਾਲ ਦੇ ਅੰਦਰ ਉਹਦੇ ਘਰ ਪੋਤਰਾ ਹੋਇਆ। ਫਿਰ ਉਹ ਆਪਣੀ ਨੂੰਹ, ਪੁੱਤਰ ਅਤੇ ਹੋਰ ਦੋ ਜਨਿਆਂ ਨੂੰ ਨਾਲ ਲੈ ਕੇ ਦਰਸ਼ਨ ਕਰਨ ਆਇਆ। ਪਰ ਸਤਿਗੁਰੂ ਜੀ ਸਰੀਰ ਕਰਕੇ ਕੁਝ ਢਿਲੇ ਸਨ। ਉਹਨਾਂ ਨੇ ਸੰਤ ਬਲਕਾਰ ਸਿੰਘ ਸਰਪੰਚ ਨੂੰ ਕਿਹਾ ਕਿ ਅਸੀਂ ਦਰਸ਼ਨ ਕਰਨਾ ਹੈ। ਨਾਲੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਅੰਗੀਠੇ ਵਾਲੀ ਜਗ੍ਹਾ ਮੱਥਾ ਟੇਕਣਾ ਹੈ। ਪਰ ਸੰਤ ਬਲਕਾਰ ਸਿੰਘ ਜੀ ਨੇ ਅਗੇ ਨਾ ਜਾਣ ਦਿਤਾ। ਉਹਨਾਂ ਦੇ ਨਾਲ ਗਏ ਸੰਤ ਜੰਗੀਰ ਸਿੰਘ ਜੀ ਨੇ ਵੀ ਆਖਿਆ ਕਿ ਇਹ ਸ਼ਰਧਾ ਕਰਕੇ ਆਏ ਹਨ। ਦਰਸ਼ਨ ਕਰ ਲੈਣ ਦਿਓ। ਪਰ ਸੰਤ ਬਲਕਾਰ ਸਿੰਘ ਜੀ ਨੇ ਕਿਹਾ ਕਿ ਸਤਿਗੁਰੂ ਜੀ ਬਚਨ ਨਹੀਂ ਕਰ ਸਕਦੇ। ਹਿਲ ਵੀ ਨਹੀਂ ਸਕਦੇ। ਸਰੀਰ ਬੜਾ ਕਮਜੋਰ ਹੈ। ਪਰ ਇੰਨੇ ਨੂੰ ਘਟ ਘਟ ਦੀ ਜਾਣਨਹਾਰ ਸਤਿਗੁਰੂ ਜੀ ਉਹਨਾਂ ਦੇ ਕੋਲ ਹੀ ਆ ਕੇ ਖੜ੍ਹੇ ਹੋ ਗਏ। ਸਾਰਿਆਂ ਨੇ ਮੱਥਾ ਟੇਕਿਆ। ਕਪੂਰ ਸਿੰਘ ਨੇ ਅਰਜ ਕੀਤੀ ਕਿ ਤੁਸੀਂ ਸੁਫਨੇ ਵਿੱਚ ਦਰਸ਼ਨ ਦੇ ਕੇ ਹੁਕਮ ਕੀਤਾ ਸੀ। ਇਹ ਬੱਚਾ ਤੁਹਾਡੀ ਕਿਰਪਾ ਨਾਲ ਹੋਇਆ ਹੈ। ਸਤਿਗੁਰੂ ਜੀ ਬੜੇ ਖੁਸ਼ ਹੋਏ। ਉਹਨਾਂ ਨੇ ਹੁਕਮ ਕੀਤਾ ਕਿ ਮਾਂ ਅਤੇ ਬੱਚੇ ਨੂੰ ਭਜਨ ਦੁਆ ਦਿਓ। ਸਾਰਿਆਂ ਨੇ ਭਜਨ ਪੁਛਿਆ। ਥੋਹੜੀ ਦੇਰ ਬਾਅਦ ਨਿਤਨੇਮ ਅਤੇ ਫਿਰ ਕੀਰਤਨ ਸ਼ੁਰੂ ਹੋਇਆ। ਸਤਿਗੁਰੂ ਜੀ ਆਪ ਸਾਜ ਫੜਕੇ ਦੋ ਘੰਟੇ ਕੀਰਤਨ ਕਰਦੇ ਰਹੇ। ਜੰਗੀਰ ਸਿੰਘ ਜੀ ਨੇ ਸੰਤ ਬਲਕਾਰ ਸਿੰਘ ਜੀ ਨੂੰ ਕਿਹਾ ਕਿ ਤੁਸੀਂ ਤੇ ਕਹਿੰਦੇ ਸੀ ਸਤਿਗੁਰੂ ਜੀ ਹਿਲ ਨਹੀਂ ਸਕਦੇ। ਬੋਲ ਨਹੀਂ ਸਕਦੇ। ਹਾਲਤ ਬਹੁਤ ਕਮਜੋਰ ਹੈ। ਹੁਣ ਦਸੋ। ਬਲਕਾਰ ਸਿੰਘ ਜੀ ਕਹਿਣ ਲਗੇ ਕਿ ਇਹਨਾਂ ਦਾ ਕੋਈ ਭੇਤ ਨਹੀਂ ਲਗਦਾ। ਧੰਨ ਧੰਨ ਹਨ ਗਰੀਬ ਨਿਵਾਜ, ਕਿਰਪਾ ਨਿਧਾਨ, ਘਟ ਵਾਸੀ, ਜਲ ਥਲ ਮਹੀਅਲ ਵਿੱਚ ਪੂਰਨ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ। ਸਾਡੀ ਉਹਨਾਂ ਦੇ ਚਰਨਾਂ ਤੇ ਅਨੇਕਾਂ ਵਾਰੀ ਨਮਸਕਾਰ ਹੈ।



# ਸਤਿਗੁਰੂ ਸੇਵਿ ਸੁਖੁ ਪਾਇਆ, ਸਚੁ ਨਾਮੁ ਗੁਣ ਤਾਸੁ॥

ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਇਕ ਇਹੋ ਜਿਹੀ ਬੀਮਾਰੀ, ਜਿਹੜੀ ਕਿ ਡਾਕਟਰਾਂ ਦੀ ਮਤ ਅਨੁਸਾਰ ਬਿਨਾਂ ਆਪ੍ਰੇਸ਼ਨ ਤੋਂ ਠੀਕ ਨਹੀਂ ਹੋ ਸਕਦੀ, ਉਹ ਸਹਿਜੇ ਹੀ ਠੀਕ ਹੋ ਗਈ।

ਦਿੱਲੀ ਰਹਿਣ ਵਾਲੇ ਸਵਰਨਜੀਤ ਕੌਰ ਸੁਪਤਨੀ ਸਰਦਾਰ ਮਨਜੀਤ ਸਿੰਘ ਜੀ ਨਵੰਬਰ 2010 ਸੰਨ ਦੀ ਇੱਕ ਵਾਰਤਾ ਇਸ ਤਰ੍ਹਾਂ ਦੱਸਦੇ ਹਨ। ਉਹ 3 ਨਵੰਬਰ ਨੂੰ ਰਾਤੀਂ ਸੁੱਤੇ ਹੋਏ ਸਨ ਕਿ ਅਧੀ ਰਾਤੀਂ ਜਾਗ ਖੁਲ੍ਹ ਗਈ। ਉਹਨਾਂ ਦੀ ਕਮਰ ਤੋਂ ਲੈ ਕੇ ਪੂਰੀ ਲਤ ਦਰਦ ਕਰ ਰਹੀ ਸੀ। ਪੂਰੀ ਲੱਤ ਸੁੰਨ ਹੋ ਗਈ ਸੀ। ਦਿਨ ਚੜ੍ਹੇ ਉਹਨਾਂ ਦੀ ਬੇਟੀ ਅਤੇ ਮਨਜੀਤ ਸਿੰਘ ਜੀ ਕਿਸੇ ਕੰਮ ਕਰਕੇ ਬਾਹਰ ਚਲੇ ਗਏ। ਦੂਸਰੀ ਬੇਟੀ ਅਤੇ ਸਵਰਨਜੀਤ ਕੌਰ ਘਰ ਹੀ ਸਨ। ਬੀਬੀ ਜੀ ਨੂੰ ਦਰਦ ਇੰਨੀ ਜਿਆਦਾ ਸੀ ਕਿ ਪਲੰਘ ਤੋਂ ਥਲੇ ਨਹੀਂ ਉਤਰਿਆ ਗਿਆ। ਇੰਨੇ ਦੇਰ ਨੂੰ ਉਹਨਾਂ ਨੂੰ ਪਿਸ਼ਾਬ ਕਰਨ ਦੀ ਬੜੇ ਜੋਰ ਦੀ ਹਾਜਤ ਹੋਈ। ਇਸ ਤਰ੍ਹਾਂ ਲਗਦਾ ਸੀ ਕਿ ਪਿਸ਼ਾਬ ਵਿਚੇ ਹੀ ਨਾ ਨਿਕਲ ਜਾਵੇ। ਉਹਨਾਂ ਨੇ ਅੱਖਾਂ ਮੀਟ ਕੇ ਹੱਥ ਜੋੜ ਕੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਅਰਦਾਸ ਕੀਤੀ ਕਿ ਹੇ ਸੱਚੇ ਪਾਤਸ਼ਾਹ ਜੀ ਕਿਰਪਾ ਕਰੋ ਮੈਨੂੰ ਉਤੇ ਹੀ ਪਿਸ਼ਾਬ ਨਾ ਕਰਨਾ ਪਵੇ। ਸਤਿਗੁਰੂ ਜੀ ਨੇ ਐਸੀ ਕਿਰਪਾ ਕੀਤੀ ਕਿ ਉਹਨਾਂ ਦੇ ਸਰੀਰ ਵਿਚ ਪਤਾ ਨਹੀਂ ਕਿਥੋਂ ਤਾਕਤ ਆ ਗਈ ਤੇ ਉਹ ਉਠਕੇ ਪਿਸ਼ਾਬ ਕਰਨ ਚਲੇ ਗਏ। ਜਦੋਂ ਆ ਕੇ ਲੇਟੇ ਤਾਂ ਫਿਰ ਦੁਬਾਰਾ ਉਸੇ ਤਰ੍ਹਾਂ ਹੀ ਲਤ ਹਿਲਨੋਂ ਬੰਦ ਹੋ ਗਈ। ਜਦੋਂ ਮਨਜੀਤ ਸਿੰਘ ਜੀ ਘਰ ਆਏ ਤਾਂ ਸਤਿਗੁਰੂ ਜੀ ਦੀ ਕਿਰਪਾ ਨਾਲ ਬੀਬੀ ਜੀ ਪੌੜੀਆਂ ਉਤਰਨ ਜੋਗੇ ਹੋ ਗਏ। ਉਹਨਾਂ ਨੂੰ ਗਡੀ ਵਿਚ ਬਿਠਾ ਕੇ ਡਾਕਟਰ ਕੋਲ ਲੈ ਕੇ ਗਏ। ਡਾਕਟਰ ਨੇ ਟੀਕਾ ਲਗਾਇਆ ਅਤੇ ਦਵਾਈ ਦਿਤੀ ਪਰ ਕੋਈ ਫਰਕ ਨਾ ਪਿਆ। ਦਿੱਲੀ ਵਿਚ ਇਕ ਸੰਤ ਮਾਲਸ਼ ਕਰਨ ਵਾਲੇ ਸਨ। ਉਹਨਾਂ ਕੋਲੋਂ ਮਾਲਸ਼ ਕਰਵਾਈ ਪਰ ਕੋਈ ਫਰਕ ਨਾ ਪਿਆ। ਮਾਨਸਰੋਵਰ ਗਾਰਡਨ ਹਡੀਆਂ ਵਾਲੇ ਡਾਕਟਰ ਕੋਲ ਗਏ। ਉਹਦਾ ਇਲਾਜ ਕਰਾਇਆ। ਉਸਨੇ ਦਸਿਆ ਕਿ ਆਪ੍ਰੇਸ਼ਨ ਕਰਨਾ ਪਵੇਗਾ। ਇਕ ਲਖ ਰੁਪਇਆ ਖਰਚ ਆਵੇਗਾ। ਆਪ੍ਰੇਸ਼ਨ ਤੋਂ ਡਰ ਕੇ ਉਹਨਾਂ ਨੇ ਭੈਣੀ ਸਾਹਿਬ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਜ ਕੀਤੀ ਕਿ ਡਾਕਟਰ ਨੇ ਸਾਈਟੀਕਾ ਦੀ ਦਰਦ ਦਸੀ ਹੈ। ਇਕ ਨਸ ਦਬ ਗਈ ਹੈ। ਉਸਨੇ ਆਪ੍ਰੇਸ਼ਨ ਕਰਾਉਣ ਲਈ ਕਿਹਾ ਹੈ। ਆਪ ਜੀ ਕਿਰਪਾ ਕਰੋ। ਆਪ੍ਰੇਸ਼ਨ ਨਾ ਕਰਾਉਣਾ ਪਵੇ। ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਆਪ੍ਰੇਸ਼ਨ ਨਹੀਂ ਕਰਾਉਣਾ। ਫਿਰ ਉਹਨਾਂ ਨੇ ਸਿਟੀ ਹਸਪਤਾਲ ਦੇ ਵਡੇ ਡਾਕਟਰ ਜਗਜੀਤ ਸਿੰਘ ਗੰਭੀਰ

ਨੂੰ ਰਿਪੋਰਟਾਂ ਦਿਖਾਈਆਂ। ਉਸਨੇ ਕਿਹਾ ਕੰਮ ਤੇ ਆਪ੍ਰੇਸ਼ਨ ਵਾਲਾ ਹੀ ਹੈ। ਤੁਸੀਂ ਕਲ੍ਹ ਮਰੀਜ ਨੂੰ ਲੈ ਕੇ ਆਓ। ਦੂਸਰੇ ਦਿਨ ਉਸੇ ਹਸਪਤਾਲ ਦੇ ਹਡੀਆਂ ਵਾਲੇ ਡਾਕਟਰ ਨੂੰ ਵਿਖਾਇਆ। ਸਤਿਗੁਰੂ ਜੀ ਨੇ ਪਤਾ ਨਹੀਂ ਕੀ ਕਿਰਪਾ ਕੀਤੀ ਕਿ ਉਸਨੇ ਰਿਪੋਰਟਾਂ ਵੇਖ ਕੇ ਵੀ ਆਪ੍ਰੇਸ਼ਨ ਦਾ ਨਾਂ ਹੀ ਨਹੀਂ ਲਿਆ। ਉਸਦੇ ਇਲਾਜ ਨਾਲ ਮਹੀਨੇ ਕੁ ਵਿੱਚ ਹੀ ਬਿਲਕੁਲ ਠੀਕ ਹੋ ਗਏ। ਇਹ ਸਾਰੀ ਕਿਰਪਾ ਉਸ ਦੀਨ ਦਿਆਲ 'ਦੁਖਹਰਤਾ ਇਹ ਬਿਧਿ ਕੋ ਸੁਆਮੀ' ਗਰੀਬ ਨਿਵਾਜ ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਹੈ। ਅਜ 13 ਦਸੰਬਰ ਨੂੰ ਜਦੋਂ ਉਹ ਇਹ ਵਾਰਤਾ ਦਸ ਰਹੇ ਹਨ, ਉਹ ਸਤਿਗੁਰੂ ਜੀ ਦਾ ਧੰਨਵਾਦ ਕਰਨ ਲਈ ਭੈਣੀ ਸਾਹਿਬ ਆਏ ਹਨ। ਧੰਨ ਧੰਨ ਹਨ "ਦੀਨ ਦਰਦ ਦੁਖ ਭੰਜਨਾ ਘਟਿ ਘਟਿ ਨਾਥ ਅਨਾਥ।।" ਆਓ ਅਸੀਂ ਵੀ ਉਹਨਾਂ ਦੇ ਦਰ ਤੇ ਸੀਸ ਝੁਕਾ ਲਈਏ।



# ਅਉਖਦ ਆਏ ਰਾਸਿ ਵਿਚਿ ਆਪਿ ਖਲੋਇਆ।।

ਕੁਹਾੜੇ (ਜ਼ਿਲ੍ਹਾ ਲੁਧਿਆਣਾ) ਦੇ ਰਹਿਣ ਵਾਲੇ ਇਕ ਬੀਬੀ ਜਸਵੰਤ ਕੌਰ ਜੀ ਸੁਪਤਨੀ ਸੰਤ ਕਪੂਰ ਸਿੰਘ ਜੀ ਜਿਨ੍ਹਾਂ ਦਾ ਬੁਖਾਰ ਨਹੀਂ ਸੀ ਉਤਰ ਰਿਹਾ, ਉਹ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਜੀ ਦੀ ਕਿਰਪਾ ਕਰਨ ਦੀ ਇਕ ਵਾਰਤਾ ਇਸ ਤਰ੍ਹਾਂ ਦਸਦੇ ਹਨ :

ਇਹ ਸੰਨ 1978 ਦੇ ਅੱਸੂੰ ਦੇ ਮੇਲੇ ਦੇ ਸ਼ੁਰੂ ਦੀ ਗਲ ਹੈ। ਉਹਨਾਂ ਨੂੰ ਬੁਖਾਰ ਨੇ ਆ ਘੇਰਿਆ। ਬਥੇਰੀਆਂ ਦੁਆਈਆਂ ਕੀਤੀਆਂ। ਪਰ ਬੁਖਾਰ ਉਤਰਨ ਦਾ ਨਾਂ ਹੀ ਨਹੀਂ ਸੀ ਲੈ ਰਿਹਾ। ਇਸੇ ਤਰ੍ਹਾਂ ਸਾਰਾ ਮਹੀਨਾ ਲੰਘ ਗਿਆ। ਜਦੋਂ ਬੰਦਾ ਸਾਰੇ ਪਾਸਿਓਂ ਨਿਰਾਸ਼ ਹੋ ਜਾਵੇ ਤਾਂ ਫਿਰ ਸਤਿਗੁਰੂ ਜੀ ਦਾ ਆਸਰਾ ਭਾਲਦਾ ਹੈ। ਸੰਤ ਕਪੂਰ ਸਿੰਘ ਜੀ ਨੇ ਵੀ ਸੱਚੇ ਪਾਤਸ਼ਾਹੀ ਜੀ ਦੇ ਚਰਨਾਂ ਵਿਚ ਅਰਜ ਕੀਤੀ ਕਿ ਮੇਰੀ ਸਿੰਘਨੀ ਦਾ ਬੁਖਾਰ ਨਹੀਂ ਉਤਰ ਰਿਹਾ। ਬੜੀਆਂ ਦੁਆਈਆਂ ਕੀਤੀਆਂ ਹਨ। ਆਪ ਜੀ ਕਿਰਪਾ ਕਰੋ। ਹੁਕਮ ਹੋਇਆ ਕਿ ਕਟਾਣੀ ਵਾਲੇ ਡਾਕਟਰ ਹਰਦਾਸ ਮੱਲ ਕੋਲੋਂ ਦਵਾਈ ਲੈ ਲਵੋ। ਅਰਾਮ ਆ ਜਾਵੇਗਾ। ਸੰਤ ਕਪੂਰ ਸਿੰਘ ਜੀ ਪਹਿਲਾਂ ਵੀ 15 ਦਿਨ ਉਹਦੇ ਕੋਲੋਂ ਦਵਾਈ ਲੈ ਚੁੱਕੇ ਸਨ। ਪਰ ਅਰਾਮ ਨਹੀਂ ਸੀ ਆਇਆ। ਹੁਕਮ ਹੋਣ ਤੇ ਉਹਨਾਂ ਨੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਸੀਸ ਝੁਕਾਇਆ ਅਤੇ ਆਪਣੀ ਸਿੰਘਨੀ ਨੂੰ ਕਟਾਣੀ ਡਾਕਟਰ ਹਰਦਾਸ ਮੱਲ ਕੋਲ ਲੈ ਗਏ। ਇਹ ਇਕ ਕ੍ਰਿਸ਼ਮਾ ਹੀ ਸੀ ਕਿ

ਹੁਕਮ ਹੋਣ ਤੇ ਬਾਅਦ ਇਕ ਟੀਕਾ ਲੁਆਉਣ ਨਾਲ ਅਤੇ ਦਵਾਈ ਦੀ ਇਕ ਹੀ ਪੁੜੀ ਖਾਣ ਨਾਲ ਬਿਲਕੁਲ ਅਰਾਮ ਆ ਗਿਆ। ਉਹ ਬੜੇ ਹੈਰਾਨ ਹੋਏ ਅਤੇ ਖੁਸ਼ ਵੀ ਹੋਏ।

ਅਗਲੇ ਸਾਲ ਅੱਸੂ ਦਾ ਮੇਲਾ ਸ਼ੁਰੂ ਹੋਇਆ ਤਾਂ ਬੁਖਾਰ ਨੇ ਫਿਰ ਆ ਘੇਰਾ ਪਾਇਆ। ਉਹ ਫਿਰ ਆਪਣੀ ਸਿੰਘਨੀ ਨੂੰ ਕਟਾਣੀ ਵਾਲੇ ਡਾਕਟਰ ਕੋਲ ਲੈ ਕੇ ਗਏ। ਪਰ ਅਸਰ ਤਾਂ ਡਾਕਟਰ ਦੀ ਦਵਾਈ ਵਿੱਚ ਨਹੀਂ। ਕਿਰਪਾ ਕਰਨ ਵਾਲੇ ਤਾਂ ਸਤਿਗੁਰੂ ਜੀ ਹੀ ਸਨ। ਕਿੰਨੇ ਦਿਨ ਦਵਾਈ ਕਰਨ ਨਾਲ ਵੀ ਕੋਈ ਫਰਕ ਨਾ ਪਿਆ। ਉਦੋਂ ਅਰਜਾਂ ਸੁਨਣੀਆਂ ਵੀ ਬੰਦ ਸਨ। 25 ਅੱਸੂ ਨੂੰ ਸੱਚੇ ਪਾਤਸ਼ਾਹ ਜੀ ਨੇ ਇਕ ਦ੍ਰਿਸ਼ਟਾਂਤ ਵਿਖਾਇਆ ਕਿ ਉਹਨਾਂ ਦੀ ਬੇਟੀ ਹਥ ਵਿਚ ਮਲਾਈ ਵਾਲੇ ਦੁਧ ਦਾ ਗਿਆਸ ਫੜ ਕੇ ਖਲੋਤੀ ਸੀ। ਸਤਿਗੁਰੂ ਸੱਚੇ ਪਾਤਸ਼ਾਹ ਜੀ ਸਤਿਗੁਰੂ ਹਰੀ ਸਿੰਘ ਜੀ ਵਾਲੇ ਚੁਬਾਰੇ ਵਿੱਚੋਂ ਨਿਕਲ ਕੇ ਉਹਨਾਂ ਦੀ ਬੇਟੀ ਰਜਿੰਦਰ ਵਲ ਨੂੰ ਆ ਗਏ। ਰਜਿੰਦਰ ਨੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਮੇਰੀ ਮਾਤਾ ਦਾ ਬੁਖਾਰ ਨਹੀਂ ਉਤਰ ਰਿਹਾ। ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਕਦੀ ਦੁਧ ਤੇ ਪਿਆਇਆ ਨਹੀਂ। ਰਜਿੰਦਰ ਕੌਰ ਨੇ ਦੁਧ ਦਾ ਗਿਲਾਸ ਸੱਚੇ ਪਾਤਸ਼ਾਹ ਜੀ ਵਲ ਕਰ ਦਿਤਾ। ਦੁਧ ਛਕ ਕੇ ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਹੁਣ ਤੇਰੀ ਮਾਤਾ ਨੂੰ ਕਦੀ ਵੀ ਬੁਖਾਰ ਨਹੀਂ ਚੜ੍ਹੇਗਾ। ਬੀਬੀ ਜੀ ਦਸਦੇ ਹਨ ਕਿ ਸਤਿਗੁਰੂ ਜੀ ਨੇ ਅਜਿਹੀ ਕਿਰਪਾ ਕੀਤੀ ਕਿ 31-32 ਸਾਲ ਹੋ ਗਏ ਹਨ ਉਹਨਾਂ ਨੂੰ ਕਦੀ ਵੀ ਬੁਖਾਰ ਨਹੀਂ ਚੜ੍ਹਿਆ। ਉਹ ਸਤਿਗੁਰੂ ਜੀ ਨੂੰ ਧੰਨ ਧੰਨ ਕਹਿੰਦੇ ਹਨ।

ਉਹ ਸਤਿਗੁਰੂ ਹੈ ਹੀ ਧੰਨ "ਪਰਮੇਸਰਿ ਦਿਤਾ ਬੰਨਾ।। ਦੁੱਖ ਰੋਗ ਕਾ ਡੇਰਾ ਭੰਨਾ।।" ਦੁੱਖਾਂ ਕਲੇਸ਼ਾਂ ਨੂੰ ਦੂਰ ਕਰਨ ਵਾਲੇ, ਸੁੱਖਾਂ ਦੇ ਸਾਗਰ, ਗਹਿਰ ਗੰਭੀਰ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਤੇ ਸਾਡੀ ਕੋਟੀ ਕੋਟੀ ਨਮਸਕਾਰ।



# ਏਕੈ ਟੇਕ ਮੇਰੇ ਮਨਿ ਚੀਤ।। ਜਿਸੁ ਕਿਛੁ ਕਰਣਾ ਸੁ ਹਮਰਾ ਮੀਤ।।

ਸਤਿਗੁਰੂ ਸਦਾ ਹੀ ਸਿਖ ਦੇ ਅੰਗ ਸੰਗ ਹੁੰਦਾ ਹੈ। ਸ੍ਰੀ ਭੈਣੀ ਸਾਹਿਬ ਰਹਿਣ ਵਾਲੇ ਸੰਤ ਕਰਨੈਲ ਸਿੰਘ ਜੀ ਜਿਹੜੇ ਪਹਿਲਾਂ ਪਿੰਡ ਨਗਰਾਨਾ (ਹਰਿਆਣਾ) ਰਹਿੰਦੇ ਸਨ ਦਸਦੇ ਹਨ ਕਿ ਇਕ ਵਾਰੀ ਉਹਨਾਂ ਦੇ ਛੋਟੇ ਮੁੰਡੇ ਸੁਖਦੇਵ ਸਿੰਘ ਨੇ ਕੁਝ ਗਲਤ ਕੰਮ ਕੀਤਾ। ਪੁਲੀਸ ਉਸਦੀ ਗਡੀ ਜਬਤ ਕਰਕੇ ਆਪਣੇ ਨਾਲ ਲੈ ਗਈ। ਸੁਖਦੇਵ ਸਿੰਘ ਨੇ ਸੰਤ ਨਗਰ ਪਹੁੰਚ ਕੇ ਗੁਰਦੀਪ

ਸਿੰਘ ਸਰਹਾਲੀ ਵਾਲੇ ਅਤੇ ਸੁੱਚਾ ਸਿੰਘ ਨਕੌੜੇ ਵਾਲੇ ਨੂੰ ਆਖਿਆ ਕਿ ਇਸ ਤਰ੍ਹਾਂ ਗਲ ਹੋਈ ਹੈ। ਤੁਸੀਂ ਜਾ ਕੇ ਗਡੀ ਛੁਡਾ ਦਿਓ। ਉਹ ਦੋਵੇਂ ਸਿੱਖ ਜਦੋਂ ਥਾਣੇਦਾਰ ਕੋਲ ਸਿਫਾਰਸ਼ ਕਰਨ ਲਈ ਗਏ ਤਾਂ ਕਿਸੇ ਬੰਦੇ ਨੇ ਚੁਗਲੀ ਕੀਤੀ ਕਿ ਉਸ ਬੰਦੇ ਕੋਲ 6 ਗੋਲੀਆਂ ਵਾਲਾ ਬਿਨ੍ਹਾਂ ਲਾਇਸੈਂਸ ਦਾ ਪਿਸਤੌਲ ਵੀ ਹੈ। ਇਹਨਾਂ ਦੋਹਾਂ ਨੇ ਆਖਿਆ ਕਿ ਉਹਦੇ ਕੋਲ ਪਿਸਤੌਲ ਨਹੀਂ ਹੈ। ਥਾਣੇਦਾਰ ਨੇ ਆਖਿਆ ਕਿ ਮੈਨੂੰ ਕਿਸੇ ਨੇ ਆਖਿਆ ਹੈ ਕਿ ਜੇ ਉਹਦਾ ਪਿਤਾ ਸਹੁੰ ਦੇਵੇ ਕਿ ਉਹਦੇ ਕੋਲ ਪਿਸਤੌਲ ਨਹੀਂ ਹੈ ਤੇ ਫਿਰ ਸੱਚ ਹੋਵੇਗਾ।

ਸੁਖਦੇਵ ਸਿੰਘ ਆਪਣੇ ਪਿਤਾ ਜੀ ਕੋਲ ਆ ਕੇ ਮਿੰਨਤਾਂ ਕਰਨ ਲਗਾ ਕਿ ਤੁਸੀਂ ਜਾ ਕੇ ਆਖ ਦਿਓ ਕਿ ਮੇਰੇ ਕੋਲ ਪਿਸਤੌਲ ਨਹੀਂ ਹੈ। ਕਰਨੈਲ ਸਿੰਘ ਜੀ ਇਕ ਕੁੜਿਕੀ ਵਿੱਚ ਫਸ ਗਏ ਕਿ ਮੈਂ ਝੂਠ ਕਿਸ ਤਰ੍ਹਾਂ ਬੋਲਾਂ। ਉਹ ਕਹਿਣ ਲਗੇ ਕਿ ਜੇ ਮੈਂ ਝੂਠ ਬੋਲਿਆ ਤਾਂ ਮੇਰੀ ਸਾਰੇ ਪਾਸੇ ਬਦਨਾਮੀ ਹੋਵੇਗੀ ਅਤੇ ਜੇ ਸੱਚ ਬੋਲਾਂ ਤਾਂ ਸੁਖਦੇਵ ਸਿੰਘ ਫਸਦਾ ਹੈ। ਇਧਰ ਸੁਖਦੇਵ ਸਿੰਘ ਤਰਲੇ ਕਰ ਰਿਹਾ ਸੀ। ਅਖੀਰ ਉਹਨਾਂ ਨੇ ਆਪਣੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਕੀਤੀ ਕਿ ਆਪ ਜੀ ਮੇਰੇ ਅੰਗ ਸੰਗ ਹੋ ਕੇ ਸਹਾਇਤਾ ਕਰੋ ਅਤੇ ਥਾਣੇ ਚਲੇ ਗਏ। ਥਾਣੇਦਾਰ ਨੇ ਉਹਨਾਂ ਦੇ ਦਰਸ਼ਨ ਕਰਕੇ ਸਿਰ ਨੀਵਾਂ ਕਰ ਲਿਆ ਅਤੇ ਕੋਈ ਗਲ ਹੀ ਨਾ ਪੁਛੀ। ਉਹ ਕਹਿਣ ਲਗਾ ਕਿ ਛੋਟਾ ਥਾਣੇਦਾਰ ਆਵੇਗਾ ਤਾਂ ਗਲ ਕਰਾਂਗੇ। ਉਹ ਛੋਟੇ ਥਾਣੇਦਾਰ ਨੂੰ ਉਡੀਕਣ ਲਗ ਪਏ। ਉਹ ਦੋ ਘੰਟਿਆਂ ਬਾਅਦ ਪਹੁੰਚਿਆ। ਸਤਿਗੁਰੂ ਜੀ ਨੇ ਐਸੀ ਕਿਰਪਾ ਕੀਤੀ ਕਿ ਉਹਨੇ ਵੀ ਕੁਛ ਨਾ ਪੁਛਿਆ ਅਤੇ ਵਡੇ ਥਾਣੇਦਾਰ ਕੋਲ ਚਲਾ ਗਿਆ। ਉਹਨਾਂ ਨੇ ਕਰਨੈਲ ਸਿੰਘ ਜੀ ਨੂੰ ਪਿਸਤੌਲ ਬਾਰੇ ਪੁਛਣ ਲਈ ਬੁਲਾਇਆ ਸੀ ਪਰ ਪਤਾ ਨਹੀਂ ਸਤਿਗੁਰੂ ਜੀ ਨੇ ਕੀ ਕੌਤਕ ਰਚਾਇਆ ਕਿ ਉਹਨਾਂ ਨੂੰ ਪੁਛਣਾ ਯਾਦ ਹੀ ਨਾ ਰਿਹਾ। ਥੋਹੜੇ ਚਿਰ ਬਾਅਦ ਦੋਹਾਂ ਜਨਿਆਂ ਨੇ ਆ ਕੇ ਕਰਨੈਲ ਸਿੰਘ ਜੀ ਨੂੰ ਮਰੂਤੀ ਕਾਰ ਦੀ ਕੁੰਜੀ ਦੇ ਦਿਤੀ ਅਤੇ ਪਿਸਤੌਲ ਦੀ ਕੋਈ ਗਲ ਹੀ ਨਾ ਪੁਛੀ। ਸਤਿਗੁਰੂ ਜੀ ਦੀ ਕਿਰਪਾ ਦੇ ਨਾਲ ਸੰਤਾਂ ਨੂੰ ਝੂਠ ਵੀ ਨਾ ਬੋਲਣਾ ਪਿਆ।

ਧੰਨ ਧੰਨ ਹਨ ਸਿੱਖ ਦੇ ਸਿਖੀ ਸਿਦਕ ਧਰਮ ਦੇ ਰਾਖੇ ਸਤਿਗੁਰੂ ਜਗਜੀਤ ਸਿੰਘ ਜੀ। ਸਾਡੀ ਉਹਨਾਂ ਦੇ ਚਰਨਾਂ ਤੇ ਕੋਟੀ ਕੋਟੀ ਨਮਸਕਾਰ ਹੈ।



# ਸਭੇ ਸਾਂਝੀਵਾਲ ਸਦਾਇਨਿ।।
# ਤੂੰ ਕਿਸੇ ਨਾ ਦਿਸਹਿ ਬਾਹਰਾ ਜੀਉ।।

ਅਕਾਲ ਪੁਰਖ ਧੰਨ ਸਤਿਗੁਰੂ ਜਗਜੀਤ ਸਿੰਘ ਜੀ ਹਰ ਪ੍ਰਾਣੀ ਮਾਤਰ ਉਤੇ ਕਿਰਪਾ ਕਰਦੇ ਹਨ। ਉਹਨਾਂ ਦੀ ਬਖ਼ਸ਼ਸ਼ ਦਾ ਮੀਂਹ ਉਹਦੇ ਵਾਸਤੇ ਵੀ ਹੈ, ਜਿਸਨੇ ਕਦੀ ਉਹਨਾਂ ਦਾ ਦਰਸ਼ਨ ਵੀ ਨਹੀਂ ਕੀਤਾ। ਇਕ ਸਾਖੀ ਪੜ੍ਹੋ:

ਪਿੰਡ ਫਤਹਿਪੁਰ ਜ਼ਿਲਾ ਛੋਪਰ ਮਧ ਪ੍ਰਦੇਸ਼ ਦੇ ਰਹਿਣ ਵਾਲੇ ਸੰਤ ਪਿਆਰਾ ਸਿੰਘ ਜੀ ਸੰਨ 1993 ਦੇ ਲਗਪਗ ਦੀ ਵਾਰਤਾ ਇਸ ਤਰ੍ਹਾਂ ਦਸਦੇ ਹਨ ਕਿ ਉਹਨਾਂ ਦੇ ਪੁੱਤਰ ਹਰਦੀਪ ਸਿੰਘ ਦੀ ਘਰਵਾਲੀ ਕਰਮ ਕੌਰ ਨੂੰ ਦੌਰੇ ਪੈਂਦੇ ਸਨ। ਉਹ ਜਮੀਨ ਤੇ ਲੇਟਕੇ ਪਸਲੇਟੇ ਮਾਰਨ ਲਗ ਪੈਂਦੀ ਸੀ। ਉਹਨੂੰ ਦੰਦਲਾਂ ਵੀ ਪੈ ਜਾਂਦੀਆਂ ਸਨ। ਉਹਨੂੰ ਭੂਤਨੀਆਂ ਚੰਬੜੀਆਂ ਹੋਈਆਂ ਸਨ। ਘਰ ਵਾਲੇ ਉਹਨੂੰ ਕਈ ਇਲਾਜ ਕਰਨ ਵਾਲਿਆਂ ਕੋਲ ਲੈ ਕੇ ਗਏ। ਪਰ ਜਦੋਂ ਉਹ ਇਲਾਜ ਕਰਨ ਲਗਦੇ ਤਾਂ ਉਹ ਭੂਤਨੀਆਂ ਉਹਨਾਂ ਨੂੰ ਹੀ ਚੰਬੜ ਜਾਂਦੀਆਂ। ਪਿਆਰਾ ਸਿੰਘ ਜੀ ਦਾ ਵਡਾ ਪੁੱਤਰ ਗੁਰਬਾਣੀ ਦਾ ਪਾਠ ਕਰਕੇ ਉਹਨਾਂ ਨੂੰ ਛੁਡਾਉਂਦਾ ਪਰ ਫਿਰ ਉਹ ਭੂਤਨੀਆਂ ਕਰਮ ਕੌਰ ਨੂੰ ਚੰਬੜ ਜਾਂਦੀਆਂ। ਕਿਸੇ ਤਰ੍ਹਾਂ ਨਾਲ ਕੁਛ ਫਰਕ ਨਹੀਂ ਸੀ ਪੈ ਰਿਹਾ। ਹਰ ਵੇਲੇ ਦੋ ਜਨੇ ਉਹਦੇ ਪਹਿਰੇ ਤੇ ਰਹਿੰਦੇ। ਬੜੀ ਤਕਲੀਫ ਸੀ।

ਘਰ ਦੇ ਸਾਰੇ ਜੀਅ ਬੈਠ ਕੇ ਨਿਤਨੇਮ ਕਰਦੇ ਅਤੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਜਾਂ ਕਰਦੇ ਕਿ ਕਿਰਪਾ ਕਰੋ ਇਹ ਬੀਬੀ ਠੀਕ ਹੋ ਜਾਵੇ। ਇਥੇ ਇਕ ਗਲ ਦਸਣ ਵਾਲੀ ਹੈ ਕਿ ਉਹ ਬੀਬੀ ਨਿਹੰਗਾਂ ਦੀ ਧੀ ਸੀ ਅਤੇ ਉਸਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਛਾਣ ਵੀ ਨਹੀਂ ਸੀ। ਇਸੇ ਤਰ੍ਹਾਂ ਦੁੱਖ ਸਹਿੰਦੀਆਂ ਢਾਈ ਸਾਲ ਲੰਘ ਗਏ। ਅਖੀਰ ਉਹਨਾਂ ਨੇ ਸਲਾਹ ਕੀਤੀ ਕਿ ਕਿਉਂ ਨਾ ਉਸ ਦੀਨ ਦੁਨੀ ਦੇ ਵਾਲੀ ਕਿਰਪਾ ਦੇ ਸਾਗਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰ ਤੇ ਜਾਕੇ ਅਰਜ ਕਰੀਏ। ਸੋ ਉਹ ਉਸ ਬੀਬੀ ਨੂੰ ਲੈ ਕੇ ਸ੍ਰੀ ਭੈਣੀ ਸਾਹਿਬ ਪਹੁੰਚ ਗਏ। ਉਹਨਾਂ ਨੇ ਪਵਿਤ੍ਰ ਚਰਨਾਂ ਵਿਚ ਅਰਜ ਕੀਤੀ ਕਿ ਕਿਰਪਾ ਨਿਧਾਨ ਬਖ਼ਸ਼ਸ਼ ਕਰੋ। ਇਸ ਬੀਬੀ ਦਾ ਕਸ਼ਟ ਦੂਰ ਹੋਵੇ। ਹੁਕਮ ਹੋਇਆ ਕਿ ਇਸ ਨੂੰ ਲਿਜਾ ਕੇ ਹਸਪਤਾਲ ਵਿਖਾਓ। ਉਹ ਬੀਬੀ ਨੂੰ ਲੈ ਕੇ ਹਸਪਤਾਲ ਗਏ। ਇਲਾਜ ਹੁੰਦਾ ਰਿਹਾ ਪਰ ਫਰਕ ਨਾ ਪਿਆ। ਫਿਰ ਉਹ ਵਾਪਸ ਘਰ ਚਲੇ ਗਏ। ਘਰ ਪਹੁੰਚ ਕੇ ਫਿਰ ਉਸੇ ਤਰ੍ਹਾਂ ਦੌਰੇ ਪੈਂਦੇ ਰਹੇ।

ਕੋਈ 6 ਕੁ ਮਹੀਨਿਆਂ ਬਾਅਦ ਉਸਨੂੰ ਦੌਰਾ ਪਿਆ। ਉਹ ਚੀਕਾਂ ਮਾਰਦੀ ਕਮਰੇ ਵਿੱਚ ਵੜ ਗਈ। ਉਸ ਨੂੰ ਸਤਿਗੁਰੂ ਜੀ ਨੇ ਪ੍ਰਤੱਖ ਦਰਸ਼ਨ ਦੇ ਕੇ ਹੁਕਮ ਕੀਤਾ ਕਿ ਭੈਣੀ ਸਾਹਿਬ ਜਾ

ਕੇ ਸਰੋਵਰ ਦਾ ਇਸ਼ਨਾਨ ਕਰ। ਨਾਲੇ ਗੋਹੇ ਕੂੜੇ ਦੀ ਸੇਵਾ ਕਰ। ਇੰਨਾਂ ਬਚਨ ਕਰਕੇ ਉਹ ਅਲੋਪ ਹੋ ਗਏ ਅਤੇ ਬੀਬੀ ਜੀ ਦਾ ਸਾਰਾ ਦੁਖ ਦੂਰ ਕਰ ਗਏ। ਉਹ ਜਿਹੜੀ ਰੋਂਦੀ ਅੰਦਰ ਵੜੀ ਸੀ ਉਹ ਹਸਦੀ ਹਸਦੀ ਬਾਹਰ ਆ ਗਈ। ਉਸਨੇ ਬਾਹਰ ਆ ਕੇ ਦਸਿਆ ਕਿ ਮੈਨੂੰ ਕਿਸੇ ਅਗੰਮੀ ਨੂਰ ਵਾਲੇ ਨੇ ਦਰਸ਼ਨ ਦੇ ਕੇ ਹੁਕਮ ਕੀਤਾ ਹੈ ਕਿ ਭੈਣੀ ਸਾਹਿਬ ਜਾ ਕੇ ਸਰੋਵਰ ਦਾ ਇਸ਼ਨਾਨ ਕਰ ਨਾਲੇ ਗੋਹੇ ਕੂੜੇ ਦੀ ਸੇਵਾ ਕਰ। ਉਹਨੂੰ ਘਰ ਵਾਲਿਆਂ ਨੇ ਪੁਛਿਆ ਕਿ ਤੈਨੂੰ ਕਿਸਨੇ ਦਰਸ਼ਨ ਦਿਤੇ ਹਨ। ਉਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਫੋਟੋ ਵੇਖ ਕੇ ਕਹਿਣ ਲਗੀ ਕਿ ਮੈਨੂੰ ਇਹਨਾਂ ਨੇ ਹੀ ਦਰਸ਼ਨ ਦਿਤੇ ਹਨ। ਉਸ ਤੋਂ ਬਾਅਦ ਉਹ ਬਿਲਕੁਲ ਠੀਕ ਹੋ ਗਈ।

ਧੰਨ ਧੰਨ ਧੰਨ ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ। ਸਾਡੀ ਉਹਨਾਂ ਦੇ ਚਰਨਾਂ ਤੇ ਕੋਟੀ ਕੋਟੀ ਨਮਸਕਾਰ ਹੈ।



# ਛਡ ਸਿੰਘਾਸਨ ਹਰਿ ਜੀ ਆਏ ਮਿਲਣ ਪਿਆਰੇ ਨੂੰ

ਦੁਆਪਰ ਯੁਗ ਦੀ ਭਗਵਾਨ ਕ੍ਰਿਸ਼ਨ ਦੀ ਅਤੇ ਉਹਨਾਂ ਦੇ ਬਚਪਨ ਦੇ ਦੋਸਤ ਸੁਦਾਮੇ ਦੀ ਕਥਾ ਹੈ ਕਿ ਸੁਦਾਮਾ ਬੜਾ ਗਰੀਬ ਬ੍ਰਾਹਮਣ ਸੀ। ਇਕ ਸਮੇਂ ਉਹ ਆਪਣੀ ਘਰਵਾਲੀ ਦੇ ਮਜਬੂਰ ਕਰਨ ਤੇ ਬੜੀ ਦੂਰੋਂ ਚਲ ਕੇ ਸ੍ਰੀ ਕਿਸ਼ਨ ਭਗਵਾਨ ਜੀ ਦੇ ਦਰਸ਼ਨ ਕਰਨ ਆਇਆ। ਜਦੋਂ ਕ੍ਰਿਸ਼ਨ ਜੀ ਨੂੰ ਪਤਾ ਲਗਾ ਕਿ ਸੁਦਾਮਾ ਆਇਆ ਹੈ ਤਾਂ ਉਹ ਆਪਣੇ ਸਿੰਘਾਸਨ ਤੋਂ ਉਠ ਕੇ ਆਏ ਅਤੇ ਉਸਨੂੰ ਜੱਫੀ ਵਿਚ ਲੈ ਕੇ ਬੜਾ ਪਿਆਰ ਅਤੇ ਸਤਕਾਰ ਦਿਤਾ। ਅਜ ਦੇ ਯੁਗ ਵਿਚ ਵੀ ਭਗਵਾਨ ਕ੍ਰਿਸ਼ਨ ਜੀ ਸਾਨੂੰ ਦਰਸ਼ਨ ਦੇ ਰਹੇ ਹਨ। ਅਜ ਵੀ ਉਹ ਆਪਣੇ ਪਿਆਰਿਆਂ ਨੂੰ ਨਿਵਾਜਦੇ ਹਨ। ਇਸਦਾ ਪ੍ਰਤੱਖ ਪ੍ਰਮਾਣ ਥਲੇ ਲਿਖੀ ਸਾਖੀ ਹੈ:

ਸ੍ਰੀ ਭੈਣੀ ਸਾਹਿਬ ਰਹਿਣ ਵਾਲੇ ਸੰਤ ਬਾਵਾ ਸਿੰਘ ਜੀ ਦਸਦੇ ਹਨ ਕਿ ਉਹ 1970 ਸੰਨ ਤਕ ਦਿੱਲੀ ਰਹੇ ਹਨ। ਇਕ ਸਮੇਂ ਸੱਚੇ ਪਾਤਸ਼ਾਹ ਜੀ ਨੇ ਦਿੱਲੀ ਸੇਠ ਤਰਲੋਕ ਸਿੰਘ ਜੀ ਦੀ ਕੋਠੀ ਦਰਸ਼ਨ ਦਿਤੇ। ਬਾਵਾ ਸਿੰਘ ਜੀ ਸਵੇਰੇ ਆਸਾ ਦੀ ਵਾਰ ਵਿੱਚ ਪਹੁੰਚਨ ਲਈ ਆਪਣੇ ਘਰੋਂ 30 ਬਲਾਕ ਕੋਠੀ ਨੰ: 138 ਵਿਸ਼ਨੂੰ ਗਾਰਡਨ ਤੋਂ ਸਾਈਕਲ ਤੇ ਚੜ੍ਹਕੇ ਚਲੇ। ਸਰਦੀਆਂ ਦੀ ਰੁੱਤ ਸੀ ਅਤੇ ਧੁੰਧ ਬੜੀ ਪੈ ਰਹੀ ਸੀ। ਪਰ ਉਹ ਗੁਰੂ ਦਰਸ਼ਨਾਂ ਦੇ ਅਭਿਲਾਖੀ ਸਵੇਰੇ ਕੋਈ ਤਿੰਨ ਵਜੇ ਦੇ ਕਰੀਬ ਹੀ 11/10 ਪੂਸਾ ਰੋਡ, ਸੇਠ ਤਰਲੋਕ ਸਿੰਘ ਜੀ ਦੀ ਕੋਠੀ ਪਹੁੰਚ ਗਏ। ਜਦੋਂ ਉਹ ਪਹੁੰਚੇ ਤਾਂ ਕੋਠੀ ਦਾ ਗੇਟ ਅੰਦਰੋਂ ਬੰਦ ਸੀ। ਬਾਵਾ ਸਿੰਘ ਜੀ ਬੜੇ ਘਬਰਾ ਗਏ ਕਿ

ਕਿਧਰੇ ਪੁਲਿਸ ਵਾਲੇਹੀ ਪੁਛ ਗਿਛ ਨਾ ਕਰਨ ਲਗ ਪੈਣ। ਉਹਨਾਂ ਨੇ 2-3 ਵਾਰੀ ਸਾਈਕਲ ਦੀ ਘੰਟੀ ਵਜਾਈ। ਕੁਛ ਸਮਾਂ ਉਡੀਕਣ ਤੋਂ ਬਾਅਦ ਚੌਂਕੀਦਾਰ ਨੇ ਗੇਟ ਖੋਹਲਿਆ। ਬਾਵਾ ਸਿੰਘ ਜੀ ਜਦੋਂ ਅੰਦਰ ਪਹੁੰਚੇ ਤਾਂ ਉਹ ਬੜੇ ਖੁਸ਼ ਵੀ ਹੋਏ ਅਤੇ ਹੈਰਾਨ ਵੀ ਹੋਏ ਕਿਉਂਕਿ ਉਥੇ ਸੱਚੇ ਪਾਤਸ਼ਾਹ ਜੀ ਆਪ ਦਰਸ਼ਨ ਦੇ ਰਹੇ ਸਨ। ਉਹਨਾਂ ਨੇ ਪਵਿਤ੍ਰ ਚਰਨ ਕਮਲਾਂ ਦੇ ਮਥਾ ਟੇਕਿਆ।

ਸੱਚੇ ਪਾਤਸ਼ਾਹ ਜੀ ਨੇ ਆਸਾ ਦੀ ਵਾਰ ਵਿੱਚ ਦਰਸ਼ਨ ਦਿਤੇ। ਸੰਤ ਕਿਰਪਾਲ ਸਿੰਘ ਜੀ ਝੱਬਰ ਨੇ ਆਸਨ ਵਿਛਾਇਆ ਅਤੇ ਜਥੇਦਾਰ ਸੇਵਾ ਸਿੰਘ ਜੀ ਨੇ ਆਸਾ ਦੀ ਵਾਰ ਦਾ ਕੀਰਤਨ ਵਾਰੇ ਦੇ ਰੂਪ ਵਿੱਚ ਕੀਤਾ। ਪਹਿਲਾਂ ਕੁਛ ਸਮਾਂ ਬਾਵਾ ਸਿੰਘ ਜੀ ਅਤੇ ਉਸ ਤੋਂ ਬਾਅਦ ਸੇਠ ਤਰਲੋਕ ਸਿੰਘ ਜੀ ਨੇ ਚੌਰੀ ਕੀਤੀ। ਚੰਡੀ ਦੀ ਵਾਰ ਦਾ ਪਾਠ ਕਰਨ ਤੋਂ ਬਾਅਦ ਸੱਚੇ ਪਾਤਸ਼ਾਹ ਜੀ ਨੇ ਸੇਠ ਤਰਲੋਕ ਸਿੰਘ ਜੀ ਨੂੰ ਦਸਿਆ ਕਿ ਸਵੇਰੇ ਮੈਂ ਆਪਣੇ ਕਮਰੇ ਵਿਚ ਸਾਂ ਤਾਂ ਬਾਵਾ ਸਿੰਘ ਨੇ ਗੇਟ ਦੇ ਬਾਹਰ ਪਹੁੰਚ ਕੇ ਆਪਣੇ ਸਾਈਕਲ ਦੀ ਘੰਟੀ ਵਜਾਈ। ਮੈਂ ਸੋਚਿਆ ਕਿ ਇਹ ਬਾਵਾ ਸਿੰਘ ਹੀ ਹੋਣਾ ਹੈ। ਮੈਂ ਜਾਕੇ ਚੌਂਕੀਦਾਰ ਕੋਲੋਂ ਗੇਟ ਦੀ ਕੁੰਜੀ ਮੰਗੀ। ਪਰ ਉਹ ਡਰਦਾ ਸੀ ਕਿ ਸੇਠ ਜੀ ਮੈਨੂੰ ਗੁਸੇ ਹੋਣਗੇ ਕਿ ਤੂੰ ਆਪ ਜਾਕੇ ਕਿਉਂ ਨਾ ਜੰਦਰਾ ਖੋਹਲਿਆ। ਉਹ ਕਹਿਣ ਲਗਾ ਕਿ ਮੈਂ ਜੰਦਰਾ ਖੋਹਲ ਦਿੰਦਾ ਹਾਂ। ਮੈਂ ਉਹਨੂੰ ਆਖਿਆ ਕਿ ਘੰਟੀ ਮੈਂ ਸੁਣੀ ਸੀ ਕਿ ਤੂੰ ਸੁਣੀ ਸੀ। ਜਿਸ ਨੇ ਘੰਟੀ ਸੁਣੀ ਸੀ ਉਹ ਹੀ ਜੰਦਰਾ ਖੋਹਲੇਗਾ। ਪਰ ਉਹ ਬੜੇ ਤਰਲੇ ਕਰਨ ਲਗ ਪਿਆ ਅਤੇ ਉਸਨੇ ਜਾ ਕੇ ਜੰਦਰਾ ਖੋਹਲ ਦਿਤਾ। ਇਸ ਨਾਲ ਹੀ ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਬਾਵਾ ਸਿੰਘ ਦਾ ਦਿੱਲੀ ਵਿਚ ਪਹਿਲਾ ਨੰਬਰ ਹੈ।

ਬਾਵਾ ਸਿੰਘ ਜੀ ਦਸਦੇ ਹਨ ਕਿ ਸੱਚੇ ਪਾਤਸ਼ਾਹ ਜੀ ਦੇ ਇਹ ਬਚਨ ਉਹਨਾਂ ਨੇ ਆਪ ਸੁਣੇ ਤਾਂ ਉਹਨਾਂ ਨੂੰ ਪਤਾ ਲਗਾ ਕਿ ਮੇਰੇ ਸਾਈਕਲ ਦੀ ਘੰਟੀ ਸੁਣ ਕੇ ਸੱਚੇ ਪਾਤਸ਼ਾਹ ਜੀ ਨੇ ਗੇਟ ਖੋਹਲਨ ਵਾਸਤੇ ਆਪ ਹੀ ਆਪਣੇ ਕਮਰੇ ਵਿੱਚੋਂ ਆਉਣ ਦੀ ਕਿਰਪਾ ਕੀਤੀ ਸੀ। ਧੰਨ ਧੰਨ ਧੰਨ ਧੰਨ ਹਨ ਅੰਤਰਜਾਮੀ ਸਿਖਾਂ ਨੂੰ ਨਿਵਾਜਨ ਵਾਲੇ ਕਲਜੁਗ ਦੇ ਭਗਵਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ। ਸਾਡੀ ਉਹਨਾਂ ਦੇ ਚਰਨਾਂ ਤੇ ਕੋਟੀ ਕੋਟੀ ਨਮਸਕਾਰ ਹੈ।



# ਵਿਸ਼ਾ ਸੂਚੀ



## ਸ਼ਿੰਗਾਰਾ ਸਿੰਘ ਤੋਂ ਜੋਗਾ ਸਿੰਘ

# ਬਾਹ ਪਕਰਿ ਕਢਿ ਲੀਨੇ ਅਪੁਨੇ ਗ੍ਰਿਹ ਅੰਧਕੂਪ ਤੇ ਮਾਇਆ।।

ਤ੍ਰੇਤੇ ਯੁਗ ਵਿਚ ਭਗਵਾਨ ਰਾਮ ਚੰਦਰ ਜੀ ਨੇ ਹਨੂਮਾਨ ਜੀ ਨੂੰ ਕੋਈ ਵਰ ਮੰਗਨ ਲਈ ਜਦੋਂ ਹੁਕਮ ਕੀਤਾ ਤਾਂ ਉਹਨਾਂ ਨੇ ਇਹ ਮੰਗ ਮੰਗੀ ਕਿ ਜਦੋਂ ਤੁਸੀਂ ਅਵਤਾਰ ਧਾਰ ਕੇ ਦੁਨੀਆਂ ਵਿਚ ਆਓ, ਤੁਹਾਡੇ ਨਾਲ ਆ ਜਾਈਏ ਅਤੇ ਜਦੋਂ ਤੁਸੀਂ ਜਾਓ ਤੁਹਾਡੇ ਨਾਲ ਚਲੇ ਜਾਈਏ। ਕੁਝ ਇਹੋ ਜਿਹੀ ਮੰਗ ਮੰਗਨ ਵਾਲੇ ਸਨ ਸਤਿਗੁਰੂ ਪਰਤਾਪ ਸਿੰਘ ਜੀ ਦੇ ਪਿਆਰੇ ਸਿਖ ਨੱਥਾ ਸਿੰਘ ਜੀ। ਉਹ ਪਤਾ ਨਹੀਂ ਕਿਹੜੇ ਕਾਰਨਾਂ ਕਰਕੇ ਕੁਛ ਸਮੇਂ ਲਈ ਸਤਿਗੁਰੂ ਜੀ ਕੋਲੋਂ ਵਿਛੜ ਗਏ। ਉਹਨਾਂ ਦਾ ਜਨਮ ਪਿੰਡ ਠਠਰਕੇ ਵਿੱਚ ਗੈਰ ਨਾਮਧਾਰੀ ਘਰਾਨੇ ਵਿੱਚ ਹੋਇਆ। ਉਹਨਾਂ ਦੀ ਮਾਤਾ ਉਹਨਾਂ ਦੀ ਛੋਟੀ ਉਮਰ ਵਿਚ ਹੀ ਚੜ੍ਹਾਈ ਕਰ ਗਈ ਅਤੇ ਉਹ ਗੁਜਰਾਂਵਾਲੇ ਆਪਣੀ ਨਾਨੀ ਕੋਲ ਪਲੇ। ਉਥੇ ਹੀ ਉਹਨਾਂ ਨੇ ਦਰਜੀ ਦਾ ਕੰਮ ਸਿਖਿਆ। ਉਹ ਨੀਲੀ ਜਾਂ ਕਾਲੀ ਪਗ ਬੰਨ੍ਹਦੇ ਸਨ। ਇਕ ਨਾਮਧਾਰੀ ਇੰਦਰ ਸਿੰਘ ਜੀ ਜਿਹੜੇ ਉਹਨਾਂ ਦੇ ਦੋਸਤ ਸਨ ਉਹ ਉਹਨਾਂ ਕੋਲੋਂ ਕਪੜੇ ਸੁਆਉਣ ਲਈ ਆਉਂਦੇ ਸਨ। ਉਹ ਸਫੈਦ ਸਿਧੀ ਗੋਲ ਪਗ ਬੰਨ੍ਹਦੇ ਸਨ। ਉਹਨਾਂ ਨੂੰ ਵੇਖਕੇ ਨਥਾ ਸਿੰਘ ਜੀ ਨੇ ਉਹਨਾਂ ਨੂੰ ਚਿੜਾਉਣ ਲਈ ਆਪਣੀ ਨੋਕ ਵਾਲੀ ਪਗ ਘੁੰਮਾ ਕੇ ਸਿਧੀ ਕਰ ਲੈਣੀ। ਇੰਦਰ ਸਿੰਘ ਜੀ ਨੇ ਕਹਿਣਾ ਕਿ ਇਸੇ ਤਰ੍ਹਾਂ ਕਰਦਿਆਂ ਤੁਸੀਂ ਕਿਸੇ ਦਿਨ ਫਸ ਜਾਣਾ ਹੈ। ਨੱਥਾ ਸਿੰਘ ਜੀ ਨੇ ਕਹਿਣਾ ਕਿ ਮੈਂ ਨਾਮਧਾਰੀ ਨਹੀਂ ਬਨਣਾ। ਪਰ ਸਤਿਗੁਰੂ ਪਰਤਾਪ ਸਿੰਘ ਜੀ ਨੇ ਉਹਨਾਂ ਨੂੰ ਆਪਣੇ ਚਰਨਾਂ ਨਾਲ ਜੋੜਨ ਦੀ ਕੋਈ ਬਿਧ ਬਣਾਉਣੀ ਸੀ।

ਹੋਇਆ ਇਸ ਤਰ੍ਹਾਂ ਕਿ ਇਕ ਦਿਨ ਸਤਿਗੁਰੂ ਪਰਤਾਪ ਸਿੰਘ ਜੀ ਗੁਜਰਾਂਵਾਲੇ ਦਰਸ਼ਨ ਦਿਤੇ। ਨਥਾ ਸਿੰਘ ਜੀ ਨੇ ਸੋਚਿਆ ਕਿ ਮੈਂ ਵੀ ਕੂਕਿਆਂ ਦਾ ਗੁਰੂ ਵੇਖ ਕੇ ਆਵਾਂ। ਇਹ ਦਿਨ ਉਹਨਾਂ ਦੀ ਜ਼ਿੰਦਗੀ ਵਿੱਚ ਇਕ ਵਰਦਾਨ ਸਾਬਤ ਹੋਇਆ। ਜਦੋਂ ਉਹ ਸਤਿਗੁਰੂ ਜੀ ਨੂੰ ਮਥਾ ਟੇਕਨ ਵਾਲੀ ਲਾਈਨ ਵਿੱਚ ਖਲੋਤੇ ਸਨ ਤਾਂ ਦੋ ਸਿਖ ਉਹਨਾਂ ਨਾਲੋਂ ਅਗੇ ਖਲੋਤੇ ਸਨ। ਪਰ ਸਤਿਗੁਰੂ ਜੀ ਨੇ ਇਹਨਾਂ ਨੂੰ ਇਸ਼ਾਰਾ ਕਰਕੇ ਪਹਿਲਾਂ ਹੀ ਬੁਲਾ ਕੇ ਮਥਾ ਟਿਕਾ ਲਿਆ। ਉਹ ਸੋਚਣ ਲਗੇ ਕਿ ਮੈਂ ਤੇ ਇਹਨਾਂ ਨੂੰ ਪਹਿਲਾਂ ਕਦੀ ਵੇਖਿਆ ਹੀ ਨਹੀਂ ਪਰ ਇਹਨਾਂ ਨੇ ਤੇ ਇਸ ਤਰ੍ਹਾਂ ਕੀਤਾ ਹੈ ਜਿਵੇਂ ਇਹ ਮੈਨੂੰ ਪਹਿਲਾਂ ਹੀ ਜਾਣਦੇ ਹਨ। ਉਥੇ ਸਾਧ ਸੰਗਤ ਦੇ ਬੈਠਨ ਵਾਸਤੇ ਪੌੜੀਆਂ ਬਣੀਆਂ ਸਨ। ਮਥਾ ਟੇਕਨ ਤੋਂ ਬਾਅਦ ਨੱਥਾ ਸਿੰਘ ਜੀ ਉਥੇ ਪੌੜੀਆਂ ਵਿੱਚ ਹੀ ਸਾਧ ਸੰਗਤ ਵਿੱਚ ਜਾ ਕੇ ਬੈਠ ਗਏ। ਦੀਵਾਨ ਦੇ ਭੋਗ ਤੋਂ ਬਾਅਦ ਸਤਿਗੁਬੂ ਪਰਤਾਪ ਸਿੰਘ ਜੀ ਉਠੇ

ਅਤੇ ਅਸਲੀ ਰਸਤੇ ਤੋਂ ਜਾਣ ਦੀ ਜਗ੍ਹਾ ਉਹਨਾਂ ਪੌੜੀਆਂ ਵਲ, ਜਿਥੇ ਨੱਥਾ ਸਿੰਘ ਜੀ ਬੈਠੇ ਸਨ ਉਧਰ ਵਲ ਆ ਗਏ ਅਤੇ ਨਥਾ ਸਿੰਘ ਜੀ ਦੇ ਬੈਠਿਆਂ ਦੇ ਮੋਢੇ ਉਤੇ ਆਪਣਾ ਪਾਵਨ ਪਵਿਤ੍ਰ ਹਥ ਰਖ ਕੇ ਉਤਰ ਗਏ। ਉਸ ਛੁਹ ਨੇ ਨਥਾ ਸਿੰਘ ਜੀ ਦੇ ਅੰਦਰ ਇਕ ਝਰਨਾਹਟ ਜਿਹੀ ਪੈਦਾ ਕਰ ਦਿਤੀ। ਉਹਨਾਂ ਨੂੰ ਪਤਾ ਨਾ ਲਗੇ ਕਿ ਮੈਨੂੰ ਕੀ ਹੋ ਗਿਆ ਹੈ। ਉਹਨਾਂ ਦੇ ਪਿਛਲੇ ਜਨਮਾਂ ਦੇ ਕੋਈ ਚੰਗੇ ਕਰਮ ਜਾਗ ਪਏ ਸਨ। ਉਹਨਾਂ ਦਾ ਗੁਰੂ ਪ੍ਰਾਪਤੀ ਦਾ ਸਮਾਂ ਆ ਪੁੱਜਾ ਸੀ। ਉਹਨਾਂ ਦੀ ਹਾਲਤ ਤਾਂ ਇਸ ਤਰ੍ਹਾਂ ਦੀ ਹੋ ਗਈ "ਜਿਉ ਲੋਹਾ ਪਾਰਸ ਛੁਹੇ, ਚੰਦਨ ਵਾਸ ਨਿੰਮ ਮਹਿਕਾਈ।। ਪਸੂ ਪਰੇ ਤਹੁ ਦੇਵ ਕਰਿ ਪੂਰੇ ਸਤਿਗੁਰ ਦੀ ਵਡਿਆਈ।।

ਉਹ ਕਹਿੰਦੇ ਹੁੰਦੇ ਸਨ ਕਿ ਮੈਂ ਨਾਮਧਾਰੀ ਨਹੀਂ ਬਨਣਾ। ਪਰ ਪਤਾ ਨਹੀਂ ਉਹਨਾਂ ਨੂੰ ਕੀ ਹੋ ਗਿਆ। ਉਹਨਾਂ ਦਾ ਦਿਲ ਕਰੇ ਕਿ ਮੈਂ ਹੁਣੇ ਹੀ ਭਜਨ ਲੈ ਲਵਾਂ। ਇਹ ਗਲ ਸੋਚਦੇ ਉਹ ਘਰ ਚਲੇ ਗਏ। ਸਤਿਗੁਰੂ ਜੀ ਨੇ ਇਕ ਅਨੋਖਾ ਹੀ ਕੌਤਕ ਰਚ ਦਿਤਾ। ਜਦੋਂ ਨਥਾ ਸਿੰਘ ਜੀ ਘਰ ਪਹੁੰਚੇ ਤਾਂ ਇਕ ਬੜਾ ਸੋਹਣਾ ਲੰਮਾ ਉਚਾ ਸਾਧ ਉਹਨਾਂ ਦੇ ਘਰ ਆ ਗਿਆ। ਉਹਨੇ ਇਕ ਪੈਰ ਵਿਚ ਤਿਲੇ ਦੀ ਕਢੀ ਹੋਈ ਜੁੱਤੀ ਅਤੇ ਇਕ ਪੈਰ ਵਿੱਚ ਟੁੱਟੀ ਹੋਈ ਜੁੱਤੀ ਪਾਈ ਹੋਈ ਸੀ। ਉਹ ਹੈਰਾਨ ਜਿਹੇ ਹੋ ਕੇ ਉਹਦੀ ਜੁੱਤੀ ਵਲ ਵੇਖਣ ਲਗ ਪਏ ਕਿ ਇਹ ਕਿਸ ਤਰ੍ਹਾਂ ਦਾ ਸਾਧ ਹੈ। ਉਸ ਸਾਧ ਨੇ ਉਹਨਾਂ ਨੂੰ ਪੁਛਿਆ ਕਿ ਕਾਕਾ ਭਜਨ ਲਿਆ ਹੋਇਆ ਈ। ਉਹਨਾਂ ਨੇ ਜੁਆਬ ਦਿਤਾ ਕਿ ਨਹੀਂ। ਉਸ ਸਾਧ ਨੇ ਆਪੇ ਹੀ ਉਹਨਾਂ ਦਾ ਕੰਨ ਫੜ ਕੇ ਭਜਨ ਦੇ ਦਿਤਾ ਅਤੇ ਪਤਾ ਨਹੀਂ ਕਿਧਰ ਚਲਾ ਗਿਆ। ਨਥਾ ਸਿੰਘ ਜੀ ਵੇਖਦੇ ਹੀ ਰਹਿ ਗਏ। ਪਰ ਉਹਨਾਂ ਦੀ ਜਬਾਨ ਟਕ ਟਕ ਚਲਨ ਲਗ ਪਈ। ਇਥੇ ਤਾਂ ਉਹ ਹਾਲਤ ਹੋ ਗਈ "ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨ ਰੁ ਏਕ। ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ।।" ਉਸ ਭਜਨ ਰੂਪੀ ਬਾਣ ਨੇ ਉਹਨਾਂ ਦੇ ਕਲੇਜੇ ਵਿਚ ਛੇਕ ਕਰ ਦਿਤਾ।

ਉਹਨਾਂ ਨੇ ਆਪਣੀ ਨਾਨੀ ਨੂੰ ਕਿਹਾ ਕਿ ਬੇਬੇ ਅਸੀਂ ਘਰ ਵਿੱਚ ਦੋ ਤੇ ਜਨੇ ਹਾਂ। ਮੈਂ ਤੇ ਕੂਕਾ ਬਣ ਗਿਆ ਹਾਂ ਹੁਣ ਤੂੰ ਵੀ ਬਣ ਜਾ। ਪਰ ਉਹ ਨਹੀਂ ਮੰਨੀ। ਉਹ ਕਹਿਣ ਲਗੀ ਕਿ ਮੈਂ ਆਪਣੇ ਪਤੀ ਤੋਂ ਬਗੈਰ ਕਿਸੇ ਬੰਦੇ ਨੂੰ ਮਥਾ ਨਹੀਂ ਟੇਕਨਾ। ਨੱਥਾ ਸਿੰਘ ਜੀ ਨੇ ਆਪਣੇ ਨਾਲ ਜੋ ਕੁਛ ਹੋਇਆ ਸੀ ਉਹ ਆਪਣੀ ਨਾਨੀ ਨੂੰ ਦਸਿਆ। ਫਿਰ ਉਹ ਵੀ ਮੰਨ ਗਈ। ਨਥਾ ਸਿੰਘ ਜੀ ਨੇ ਉਸੇ ਵੇਲੇ ਹੀ ਨਾਨੀ ਨੂੰ ਭਜਨ ਦੇ ਦਿਤਾ। ਉਹਨਾਂ ਨੂੰ ਇਸ ਗਲ ਦਾ ਨਹੀਂ ਸੀ ਪਤਾ ਕਿ ਸਤਿਗੁਰੂ ਜੀ ਦੀ ਆਗਿਆ ਤੋਂ ਬਗੈਰ ਭਜਨ ਨਹੀਂ ਦੇਣਾ ਚਾਹੀਦਾ। ਭਜਨ ਉਹ ਹੀ ਦੇ ਸਕਦਾ ਹੈ ਜਿਸਨੂੰ ਸਤਿਗੁਰੂ ਜੀ ਵਲੋਂ ਭਜਨ ਦੇਣ ਦੀ ਆਗਿਆ ਹੋਵੇ। ਇਸ ਤਰ੍ਹਾਂ ਉਨ੍ਹਾਂ ਦੀ ਨਾਨੀ ਵੀ ਨਾਮਧਾਰਨ ਬਣ ਗਈ ਅਤੇ ਸਾਰੀ ਉਮਰ ਸੋਧ ਰਖ ਕੇ ਭਜਨ ਬਾਣੀ ਕਰਦੀ ਰਹੀ। ਧੰਨ ਹਨ ਇਕ ਛਿਨ ਵਿਚ ਮਨੁੱਖਾਂ ਤੋਂ ਦੇਵਤੇ ਬਣਾਉਣ ਵਾਲੇ ਵਡੇ ਪਰਤਾਪ ਵਾਲੇ ਅਟਲ ਪਰਤਾਪੀ

ਸਤਿਗੁਰੂ ਪਰਤਾਪ ਸਿੰਘ ਜੀ। ਸਾਡੀ ਉਹਨਾਂ ਦੇ ਚਰਨਾਂ ਤੇ ਅਨੇਕਾਂ ਵਾਰੀ ਡੰਡਉਤ ਬੰਦਨਾ ਹੈ।



# ਅਪਨੇ ਜੀਅ ਜੰਤ ਆਪੇ ਰਾਖੇ ਜਮਹਿ ਕੀਓ ਹਟਤਾਰਿ।।

ਸਤਿਗੁਰੂ ਸਿਖ ਦੀ ਕਿਸ ਤਰ੍ਹਾਂ ਰਖਿਆ ਕਰਦਾ ਹੈ। ਇਕ ਸਾਖੀ ਪੜ੍ਹੋ:

ਗੁਜਰਾਂਵਾਲੇ ਰਹਿਣ ਵਾਲੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਇਕ ਪਿਆਰੇ ਸਿਖ ਨਥਾ ਸਿੰਘ ਜੀ ਦੀ ਪਿੰਡ ਲੋਹੀਆਂ ਦੇ ਇਕ ਮੁਸਲਮਾਨ ਨਾਲ ਕਿਸੇ ਗਲੋਂ ਲੜਾਈ ਹੋ ਗਈ। ਇਕ ਵਾਰੀ ਉਹ ਆਪਣੇ ਇਕ ਸਾਥੀ ਕਾਕਾ ਸਿੰਘ ਨਾਲ ਪਿੰਡ ਲੋਹੀਆਂ ਦੇ ਖੂਹ ਤੇ ਇਸ਼ਨਾਨ ਕਰਨ ਗਏ। ਉਥੇ ਉਹ ਮੁਸਲਮਾਨ ਵੀ ਆ ਗਿਆ। ਉਸਨੇ ਇਹਨਾਂ ਨੂੰ ਕੋਈ ਮੰਦੀ ਗਲ ਕਹਿ ਦਿਤੀ। ਇਹਨਾਂ ਦੋਹਾਂ ਸਾਥੀਆਂ ਨੇ ਉਹਨੂੰ ਚੰਗੀ ਤਰ੍ਹਾਂ ਕੁਟਿਆ। ਉਹ ਮਾਰ ਖਾ ਕੇ ਚਲਾ ਗਿਆ ਅਤੇ ਆਪਣੇ ਪਿੰਡ ਦੇ ਲੋਕਾਂ ਨੂੰ ਕੱਠੇ ਕਰਕੇ ਲੈ ਆਇਆ। ਉਹਨਾਂ ਸਾਰਿਆਂ ਨੇ ਖੂਹ ਦੇ ਚਾਰ ਚੁਫੇਰੇ ਘੋੜੀਆਂ ਤੇ ਚੜ੍ਹ ਕੇ ਡਾਂਗਾਂ ਸੋਟੇ ਫੜ ਕੇ ਘੇਰਾ ਪਾ ਲਿਆ। ਇਹਨਾਂ ਨੇ ਸੋਚਿਆ ਕਿ ਹੁਣ ਮਰਨਾ ਤੇ ਹੈ ਹੀ। ਪਰ ਹੁਣ ਸੁਆਦ ਤਾਂ ਹੈ ਜੇ ਹੁਣ ਸਾਡੇ ਨਾਲ ਇਹਨਾਂ ਦੀਆਂ ਵੀ ਚਾਰ ਚਾਰ ਲਾਸ਼ਾਂ ਪਈਆਂ ਹੋਣ। ਇਹਨਾਂ ਦੋਹਾਂ ਨੇ ਵੀ ਲੜਨ ਦੀ ਪੂਰੀ ਤਿਆਰੀ ਕਰ ਲਈ। ਇੰਨੇ ਨੂੰ ਉਥੋਂ ਇਕ ਦੋਧੀ ਲੰਘਿਆ। ਖੂਹ ਦੇ ਨਾਲ ਹੀ ਇਕ ਬਾਗ ਸੀ। ਉਸ ਦੋਧੀ ਨੂੰ ਉਸ ਬਾਗ ਵਿੱਚ ਕਿੰਨੇ ਹੀ ਸਿਖ ਨਜਰ ਆਏ। ਖਾਲੀ ਹਥ ਕੋਈ ਨਹੀਂ ਸੀ। ਉਹ ਸਾਰੇ ਸਿੱਖ ਹੀ ਹਥਿਆਰਾਂ ਨਾਲ ਲੈਸ ਸਨ। ਉਸ ਦੋਧੀ ਨੇ ਪਿੰਡ ਵਾਲਿਆਂ ਨੂੰ ਕਿਹਾ ਕਿ ਤੁਸੀਂ ਕਿਥੇ ਮਰਨ ਵਾਸਤੇ ਆ ਗਏ ਹੋ। ਉਹਨਾਂ ਨੇ ਕਿਹਾ ਕਿ ਅਸੀਂ ਉਹਨਾਂ ਦੋ ਬੰਦਿਆਂ ਨੂੰ ਮਾਰਨਾ ਹੈ। ਉਹਨੇ ਕਿਹਾ ਕਿ ਤੁਹਾਨੂੰ ਦੋ ਨਜ਼ਰ ਆਉਂਦੇ ਹਨ। ਸਿੱਖਾਂ ਦਾ ਤੇ ਬਾਗ ਭਰਿਆ ਪਿਆ ਹੈ। ਉਹ ਤੁਹਾਨੂੰ ਸਾਰਿਆਂ ਨੂੰ ਮਾਰ ਛਡਣਗੇ। ਇਹ ਸੁਣ ਕੇ ਸਾਰੇ ਮੁਸਲਮਾਨ ਪਿੰਡ ਨੂੰ ਵਾਪਸ ਪਰਤ ਗਏ।

ਕੁਛ ਦਿਨਾਂ ਬਾਅਦ ਨੱਥਾ ਸਿੰਘ ਜੀ ਭੈਣੀ ਸਾਹਿਬ ਆਏ। ਮਥਾ ਟੇਕਨ ਲਗੇ ਤਾਂ ਸਤਿਗੁਰੂ ਪਰਤਾਪ ਸਿੰਘ ਜੀ ਨੇ ਬੜੀ ਤੇਜੀ ਵਿੱਚ ਹੋ ਕੇ ਬਚਨ ਕੀਤਾ ਕਿ ਤੇਰਾ ਉਥੇ ਕੌਣ ਸੀ? ਜੇ ਕੋਈ ਤੈਨੂੰ ਉਥੇ ਮਾਰ ਦਿੰਦਾ ਤੇ ਫੇਰ? ਮੁੜਕੇ ਕਰੇਂਗਾ ਇਹੋ ਜਿਹੇ ਕੰਮ। ਨਥਾ ਸਿੰਘ ਜੀ ਨੇ ਸੋਚਿਆ ਕਿ ਅਸੀਂ ਤੇ ਦਸਿਆ ਹੀ ਨਹੀਂ ਕਿਸੇ ਨੂੰ। ਇਹਨਾਂ ਨੂੰ ਕਿਸਨੇ ਦਸ ਦਿਤਾ ਹੈ। ਜਦ ਕਿ ਨਥਾ ਸਿੰਘ ਜੀ ਨੂੰ ਆਪ ਵੀ ਉਸ ਬਾਗ ਵਿੱਚ ਬੈਠੇ ਹੋਏ ਸਿੱਖਾਂ ਦਾ ਪਤਾ ਨਹੀਂ ਸੀ। ਉਹਨਾਂ ਨੇ ਵਾਪਸ ਜਾ ਕੇ ਦੋਧੀ ਨੂੰ ਪੁਛਿਆ ਕਿ ਜਦੋਂ ਤੂੰ ਸਾਡੇ ਕੋਲੋਂ ਲੰਘਿਆ ਸੀ ਤਾਂ ਤੂੰ ਪਿੰਡ ਵਾਲਿਆਂ

ਨੂੰ ਕੀ ਕਿਹਾ ਸੀ ਜਿਹੜੇ ਉਹ ਸਾਡੇ ਤੇ ਚੜ੍ਹ ਕੇ ਆਏ ਸੀ ਪਰ ਫਿਰ ਵਾਪਸ ਪਰਤ ਗਏ ਸੀ। ਦੋਧੀ ਨੇ ਕਿਹਾ ਕਿ ਤੂੰ ਤੇ ਸਾਡਾ ਸਾਰਾ ਪਿੰਡ ਹੀ ਮਰਵਾ ਦੇਣ ਲਗਾ ਸੈਂ। ਤੂੰ ਤੇ ਇੰਨੇ ਜਵਾਨ ਬੰਦੇ ਬਾਗ ਵਿਚ ਬਿਠਾਏ ਹੋਏ ਸੀ। ਉਹਨਾਂ ਦੇ ਹੱਥਾਂ ਵਿਚ ਕਈ ਕਿਸਮ ਦੇ ਹਥਿਆਰ ਸਨ। ਮੈਂ ਇਸੇ ਕਰਕੇ ਪਿੰਡ ਵਾਲਿਆਂ ਨੂੰ ਵਾਪਸ ਭੇਜ ਦਿਤਾ ਸੀ। ਇਹ ਸੁਣ ਕੇ ਨਥਾ ਸਿੰਘ ਜੀ ਨੂੰ ਸਮਝ ਆਈ ਕਿ ਸਤਿਗੁਰੂ ਜੀ ਨੂੰ ਮੇਰੀ ਰਖਿਆ ਲਈ ਸ਼ਹੀਦ ਭੇਜਨੇ ਪਏ ਸੀ। ਇਸੇ ਕਰਕੇ ਉਹ ਮੇਰੇ ਨਾਲ ਨਰਾਜ ਹੋਏ ਸਨ।

ਧੰਨ ਧੰਨ ਹਨ ਵੱਡੇ ਪਰਤਾਪ ਵਾਲੇ ਅਟੱਲ ਪਰਤਾਪੀ ਅੰਤਰਜਾਮੀ ਘਟ ਘਟ ਦੀ ਜਾਨਣਹਾਰ ਸਤਿਗੁਰੂ ਪਰਤਾਪ ਸਿੰਘ ਜੀ। ਜਿਨ੍ਹਾਂ ਦੇ ਹੱਥ ਵਿਚ ਕੁਲ ਸ੍ਰਿਸ਼ਟੀ ਦੀ ਡੋਰੀ ਫੜੀ ਹੋਈ ਹੈ। ਉਹ ਆਪਣੇ ਸਿੱਖ ਦੀ ਹਰ ਥਾਂ ਰਖਿਆ ਕਰਦੇ ਹਨ। ਸਾਡੀ ਉਹਨਾਂ ਦੇ ਚਰਨਾਂ ਤੇ ਅਨੇਕਾਂ ਵਾਰੀ ਡੰਡਉਤ ਬੰਦਨਾ ਹੈ।



# ਸਤਿਗੁਰੂ ਮੇਰਾ ਮਾਰਿ ਜੀਵਾਲੈ।।

ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਵਾਜੇ ਹੋਏ ਇਕ ਪੂਰਨ ਸੰਤ ਬ੍ਰਹਮਾ ਸਿੰਘ ਜੀ ਪਨੇਸਰ ਹੋਏ ਹਨ। ਸੱਚੇ ਪਾਤਸ਼ਾਹ ਜੀ ਨੇ ਉਹਨਾਂ ਨੂੰ ਦਰਸ਼ਨ ਕਰਨ ਆਇਆਂ ਨੂੰ ਬਚਨ ਕਰਨਾ ਕਿ ਆਓ ਜੀ ਬ੍ਰਹਮਾ ਵਿਸ਼ਨੂੰ ਮਹੇਸ਼। ਅਰਥਾਤ ਤਿੰਨੇ ਵਰ ਇੱਕਠੇ ਹੀ ਦੇ ਦੇਣੇ। ਉਹਨਾਂ ਨੇ ਸਤਿਗੁਰੂ ਜੀਦੇ ਚਰਨਾਂ ਵਿੱਚ ਅਰਜੋਈ ਕਰਨ ਵਾਲੀ ਇਕ ਕਵਿਤਾ ਲਿਖ ਕੇ ਸਤਿਗੁਰੂ ਜੀ ਦੀ ਭੇਟਾ ਕੀਤੀ,। ਉਹ ਕਵਿਤਾ ਸਤਿਗੁਰੂ ਜੀ ਨੂੰ ਬੜੀ ਪਸੰਦ ਆਈ। ਸੱਚੇ ਪਾਤਸ਼ਾਹ ਜੀ ਨੇ ਉਹ ਕਵਿਤਾ ਆਪਣੀ ਜੇਬ ਵਿਚ ਰੱਖ ਲਈ ਅਤੇ ਸੰਤਾਂ ਨੂੰ ਕਈ ਵਾਰੀ ਕਹਿਣਾ ਕਿ ਮੈਨੂੰ ਤੇਰੀ ਕਵਿਤਾ ਬੜੀ ਚੰਗੀ ਲਗੀ ਹੈ। ਸੰਤਾਂ ਦੇ ਜਨਮ ਦੀ ਅਲੌਕਿਕ ਕਥਾ ਜਿਹੜੀ ਕਿ ਉਹਨਾਂ ਦੇ ਬੇਟੇ ਨੇ ਲਿਖ ਕੇ ਦਿਤੀ ਹੈ ਉਹ ਉਹਨਾਂ ਦੇ ਲਫਜਾਂ ਵਿਚ ਹੀ ਦੇ ਰਹੀ ਹਾਂ:-

(ਇਹ ਸਾਖੀ ਮੇਰੇ ਸਵਰਗਵਾਸੀ ਪਿਤਾ ਸੰਤ ਬ੍ਰਹਮਾ ਸਿੰਘ ਪਨੇਸਰ ਰਿਟਾਇਰਡ ਚੀਫ ਇੰਸਪੈਕਟਰ ਆਫ ਬੁਆਇਲਰਜ਼ ਪੰਜਾਬ ਅਤੇ ਹਿਮਾਚਲ ਪ੍ਰਦੇਸ਼ ਨਾਲ ਸੰਬੰਧਤ ਹੈ। ਜਿੰਨ੍ਹਾਂ ਨੇ ਸਤਿਗੁਰੂ ਪਰਤਾਪ ਸਿੰਘ ਜੀ ਦੀ ਕਿਰਪਾ ਨਾਲ ਇਕੋ ਮਾਤਾ ਪਿਤਾ ਦੇ ਘਰ ਦੋ ਵਾਰੀ ਜਨਮ ਧਾਰਿਆ।)

*ਵੱਲੋਂ : ਅਨੂਪਿੰਦਰ ਸਿੰਘ ਪਨੇਸਰ*

ਸਾਡੇ ਦਾਦਾ ਮਾਨਯੋਗ ਪ੍ਰਤਾਪ ਸਿੰਘ ਪਨੇਸਰ ਅਤੇ ਦਾਦੀ ਹਰਨਾਮ ਕੌਰ ਪਨੇਸਰ ਦੇ ਘਰ ਇਕ ਲੜਕੇ ਦਾ ਜਨਮ ਹੋਇਆ ਜਿਸਦਾ ਨਾਂ ਉਹਨਾਂ ਨੇ ਮੰਗਲ ਸਿੰਘ ਰਖਿਆ। ਮੰਗਲ ਸਿੰਘ ਬੜਾ ਖੂਬਸੂਰਤ ਅਤੇ ਪਿਆਰਾ ਪੁੱਤਰ ਸੀ। ਉਸਨੂੰ ਦਾਦੀ ਦਾਦਾ ਬਹੁਤ ਪਿਆਰ ਕਰਦੇ ਸਨ। ਪਰ ਸਾਢੇ ਚਾਰ ਸਾਲ ਦੀ ਛੋਟੀ ਜਿਹੀ ਉਮਰ ਵਿਚ ਹੀ ਉਹ ਦੈਵ ਇਛਾ ਅਨੁਸਾਰ ਚੜ੍ਹਾਈ ਕਰ ਗਿਆ। ਦਾਦਾ ਦਾਦੀ ਨੂੰ ਵਿਰਲਾਪ ਹੋ ਗਿਆ। ਦਾਦੀ ਜੀ ਹਰ ਵੇਲੇ ਰੁਦਨ ਕਰਦੇ ਰਹਿੰਦੇ ਅਤੇ ਨੇਤਰਾਂ ਵਿੱਚੋਂ ਜਲ ਵਗਦਾ ਰਹਿੰਦਾ। ਜਿਸ ਕਾਰਨ ਉਹਨਾਂ ਦੀ ਅੱਖਾਂ ਦੀ ਜੋਤ ਖਤਮ ਹੋ ਗਈ ਅਤੇ ਪੂਰੀ ਤਰ੍ਹਾਂ ਅੰਨ੍ਹੇ ਹੋ ਗਏ। ਬਹੁਤ ਇਲਾਜ ਕਰਵਾਇਆ ਪਰ ਕੁਝ ਨਾ ਬਣਿਆਂ। ਦਾਦਾ ਜੀ ਵੀ ਵਿਰਾਗਮਈ ਦਸ਼ਾ ਵਿੱਚ ਸਤਿਗੁਰੂ ਪਰਤਾਪ ਸਿੰਘ ਜੀ ਦੇ ਚਰਨਾਂ ਵਿੱਚ ਪ੍ਰਾਰਥਨਾ ਕਰਦੇ ਰਹਿੰਦੇ ਸਨ। ਉਹਨਾਂ ਦੇ ਵਿਚਾਰ ਚੱਕਰ ਵਿਚ ਵੀ ਇਹ ਸਵਾਲ ਉਠਦਾ ਰਹਿੰਦਾ ਸੀ ਕਿ ਇਹ ਜੀਵ ਆਤਮਾ ਕਿਥੋਂ ਆਉਂਦੀ ਹੈ ਅਤੇ ਕਿਥੇ ਚਲੀ ਜਾਂਦੀ ਹੈ। ਵਿਚਾਰਾਂ ਦੀ ਇਹ ਉਲਝਨ ਕੁਛ ਸਮਾਂ ਇਸੇ ਤਰ੍ਹਾਂ ਹੀ ਬਣੀ ਰਹੀ।

ਦਾਦਾ ਜੀ ਸਰਗੋਧਾ (ਹੁਣ ਪਾਕਿਸਤਾਨ) ਵਿੱਚ ਨਵੀਆਂ ਬਾਰਾਂ ਅਤੇ ਨਹਿਰਾਂ ਬਣਾਉਣ ਵਿਚ ਠੇਕੇਦਾਰੀ ਦਾ ਕੰਮ ਕਰਦੇ ਸਨ ਅਤੇ ਚੱਕ ਨੰਬਰ 25 ਡਾਕਖਾਨਾ ਭਾਗਟਾਂ ਵਾਲਾ ਵਿੱਚ ਆਰਜ਼ੀ ਤੌਰ ਤੇ ਰਹਿੰਦੇ ਸਨ ਪਰ ਪਿੱਛੋਂ ਪਿੰਡ ਖੱਟੜਾ ਚੌਹਾਰਸੀ, ਥਾਣਾ ਡੇਹਲੋਂ ਜ਼ਿਲਾ ਲੁਧਿਆਣਾ ਦੇ ਰਹਿਣ ਵਾਲੇ ਸਨ। ਕੰਮ ਕਾਰ ਦੇ ਸਿਲਸਿਲੇ ਵਿਚ ਆਰਜ਼ੀ ਤੌਰ ਤੇ ਪਾਕਿਸਤਾਨ ਰਹਿੰਦੇ ਸਨ। ਉਦੋਂ ਅਜੇ ਪਾਕਿਸਤਾਨ ਬਣਿਆ ਨਹੀਂ ਸੀ। ਸਤਿਗੁਰੂ ਪਰਤਾਪ ਸਿੰਘ ਜੀ ਸੱਚੇ ਪਾਤਸ਼ਾਹ ਬਾਰਾਂ ਦਾ ਦੌਰਾ ਕਰਦੇ ਹੋਏ ਦਾਦਾ ਜੀ ਦੇ ਬੇਨਤੀ ਕਰਨ ਤੇ ਉਹਨਾਂ ਦੇ ਪਿੰਡ ਚੱਕ 25 ਵਿਚ ਪਧਾਰੇ। ਬੜਾ ਉਤਸ਼ਾਹ ਭਰਿਆ ਮੇਲਾ ਬਣਿਆ। ਇਸੇ ਪਿੰਡ ਦੇ ਰਹਿਣ ਵਾਲੇ ਇਕ ਸਰਦਾਰ ਸੁੱਧਾ ਸਿੰਘ ਜੀ ਨੇ ਦਾਦਾ ਜੀ ਨੂੰ ਕਿਹਾ ਕਿ ਉਹ ਮੇਰੇ ਵਾਸਤੇ ਪੁੱਤਰ ਦੀ ਅਰਜ਼ ਸੱਚੇ ਪਾਤਸ਼ਾਹ ਜੀ ਅਗੇ ਕਰ ਦੇਣ। ਦਾਦਾ ਜੀ ਨੇ ਸੁੱਧਾ ਸਿੰਘ ਦੇ ਘਰ ਪੁੱਤਰ ਲਈ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਅਰਜ਼ ਕਰ ਦਿਤੀ। ਸੱਚੇ ਪਾਤਸ਼ਾਹ ਜੀ ਨੇ ਸੁੱਧਾ ਸਿੰਘ ਨੂੰ ਮਾਸ ਸ਼ਰਾਬ ਨਾ ਵਰਤਣ ਦਾ ਪ੍ਰਣ ਕਰਨ ਲਈ ਕਿਹਾ ਅਤੇ ਭਜਨ ਦੇ ਕੇ ਹੁਕਮ ਕੀਤਾ ਕਿ ਮਰਿਯਾਦਾ ਭੰਗ ਨਾ ਕਰੀਂ। ਸੱਚੇ ਪਾਤਸ਼ਾਹ ਜੀ ਆਪਣੇ ਪ੍ਰੋਗਾਮ ਅਨੁਸਾਰ ਅਗੇ ਚਲੇ ਗਏ ਅਤੇ ਸਰਦਾਰ ਭਜਨ ਬੰਦਗੀ ਕਰਨ ਲਗ ਪਿਆ। ਸਾਲ ਬਾਅਦ ਉਹਦੇ ਘਰ ਪੁੱਤਰ ਪੈਦਾ ਹੋਇਆ। ਸਰਦਾਰ ਸੁੱਧਾ ਸਿੰਘ ਦੇ ਘਰ ਖੁਸ਼ੀਆਂ ਹੋ ਗਈਆਂ। ਪਰ ਰਿਸ਼ਤੇਦਾਰਾਂ ਅਤੇ ਮਿੱਤਰਾਂ ਨੇ ਇਸ ਖੁਸ਼ੀ ਵਿਚ ਮਾਸ ਸ਼ਰਾਬ ਮੰਗ ਲਿਆ। ਸੁੱਧਾ ਸਿੰਘ ਨੇ ਬਥੇਰੀ ਨਾਂਹ ਕੀਤੀ ਪਰ ਉਹ ਨਾ ਮੰਨੇ ਅਤੇ ਉਹਨਾਂ ਨੇ ਸੁੱਧਾ ਸਿੰਘ ਸਰਦਾਰ ਨੂੰ ਵੀ ਪਤਿਤ ਕਰ ਦਿਤਾ। ਮਰਿਯਾਦਾ ਦਾ ਉਲੰਘਨ ਹੋ ਗਿਆ। ਸਤਿਗੁਰੂ ਪਰਤਾਪ ਸਿੰਘ ਜੀ ਨੇ ਦਾਦਾ ਜੀ ਨੂੰ ਸੁਫਨੇ ਵਿੱਚ ਦਰਸ਼ਨ ਦੇ ਕੇ ਬਚਨ

ਕੀਤਾ ਕਿ ਸੁੱਧਾ ਸਿੰਘ ਦਾ ਲੜਕਾ ਹੀ ਮੰਗਲ ਸਿੰਘ ਹੈ। ਇਹ ਇਕ ਸਾਲ ਜੀਉਂਦਾ ਰਹੇਗਾ ਫਿਰ ਇਕ ਸਾਲ ਬਾਅਦ ਇਹ ਜੋਤਿ ਦੁਬਾਰਾ ਤੇਰੇ ਘਰ ਆ ਜਾਵੇਗੀ। ਉਧਰ ਦਾਦੀ ਜੀ ਨੂੰ ਵੀ ਸੁਪਨੇ ਵਿੱਚ ਦਰਸ਼ਨ ਦੇ ਕੇ ਪੁਛਿਆ ਕਿ ਬੀਬੀ ਤੂੰ ਮੰਗਲ ਸਿੰਘ ਵੇਖਨਾ ਹੈ । ਤੂੰ ਬਹੁਤ ਵਿਰਲਾਪ ਕਰਦੀ ਰਹਿੰਦੀ ਹੈਂ। ਦਾਦੀ ਜੀ ਨੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਮੇਰੀ ਤਾਂ ਨਜ਼ਰ ਹੀ ਖਤਮ ਹੋ ਗਈ ਹੈ। ਬਹੁਤ ਇਲਾਜ ਕਰਵਾਏ ਪਰ ਕੁਝ ਨਹੀਂ ਬਣਿਆ। ਸੱਚੇ ਪਾਤਸ਼ਾਹ ਜੀ ਨੇ ਇਕ ਸੁਰਮਚੂ ਕਢਿਆ ਅਤੇ ਦੋਹਾਂ ਸਿਰਿਆਂ ਨੂੰ ਇਕ ਦਵਾਈ ਲਗਾ ਕੇ, ਮਹੰਤ ਸੇਵਾ ਸਿੰਘ, ਜੋ ਨਾਲ ਹੀ ਖੜੇ ਸਨ, ਨੂੰ ਦੇ ਕੇ ਹੁਕਮ ਕੀਤਾ ਕਿ ਬੀਬੀ ਦੀਆਂ ਦੋਹਾਂ ਅੱਖਾਂ ਵਿੱਚ ਇਕ ਇਕ ਸਲਾਈ ਪਾ ਦਿਓ। ਦਵਾਈ ਪੈਂਦਿਆਂ ਸਾਰ ਹੀ ਦਾਦੀ ਜੀ ਦੀਆਂ ਅੱਖਾਂ ਬਿਲਕੁਲ ਠੀਕ ਹੋ ਗਈਆਂ। ਜੋ ਸਾਰੀ ਉਮਰ ਠੀਕ ਰਹੀਆਂ। ਫੇਰ ਸੱਚੇ ਪਾਤਸ਼ਾਹ ਜੀ ਨੇ ਮੰਗਲ ਸਿੰਘ ਲੜਕੇ ਦੀ ਰੂਹ ਦੇ ਦਰਸ਼ਨ ਦਾਦੀ ਜੀ ਦੀ ਨੂੰ ਕਰਵਾਏ ਅਤੇ ਮੰਗਲ ਸਿੰਘ ਨੂੰ ਪਛਾਣ ਲੈਣ ਲਈ ਬਚਨ ਕੀਤਾ ਅਤੇ ਪੁਛਿਆ ਕਿ ਕੀ ਤੂੰ ਮੰਗਲ ਸਿੰਘ ਲੈਣਾ ਹੈ? ਦਾਦੀ ਜੀ ਨੇ ਮੰਗਲ ਸਿੰਘ ਨੂੰ ਪਛਾਨ ਲਿਆ ਪਰ ਇਹ ਕਹਿ ਕੇ ਲੈਣ ਤੋਂ ਇਨਕਾਰ ਕਰ ਦਿਤਾ ਕਿ ਇਹ ਪਹਿਲਾਂ ਵੀ ਮੈਨੂੰ ਬਹੁਤ ਦੁਖ ਦੇ ਕੇ ਗਿਆ ਹੈ। ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਹੁਣ ਨਹੀਂ ਜਾਵੇਗਾ ਅਤੇ ਬਹੁਤ ਸੁਖ ਦੇਵੇਗਾ। ਇਹ ਬਚਨ ਕਰਕੇ ਸੱਚੇ ਪਾਤਸ਼ਾਹ ਜੀ ਅਲੋਪ ਹੋ ਗਏ। ਦਿਨ ਚੜ੍ਹਿਆ ਤਾਂ ਸਭ ਨੂੰ ਹੈਰਾਨੀ ਹੋਈ ਕਿ ਦਾਦੀ ਜੀ ਦੀ ਨਜਰ ਬਿਲਕੁਲ ਠੀਕ ਸੀ। ਦਾਦੀ ਜੀ ਨੇ ਅਪਨਾ ਸੁਫਨਾ ਦਾਦਾ ਜੀ ਨਾਲ ਸਾਂਝਾ ਕੀਤਾ ਅਤੇ ਖੁਸ਼ੀ ਖੁਸ਼ੀ ਮੰਗਲ ਸਿੰਘ ਨੂੰ ਦੁਬਾਰਾ ਮਿਲਣ ਦਾ ਇੰਤਜ਼ਾਰ ਕਰਨ ਲਗੇ। ਸੁੱਧਾ ਸਿੰਘ ਦੇ ਘਰ ਲੜਕਾ ਰਾਜੀ ਖੁਸ਼ੀ ਪਲਦਾ ਰਿਹਾ ਅਤੇ ਇਧਰ ਨਵੀਂ ਦੇਹ ਬਣਦੀ ਰਹੀ। ਸੱਚੇ ਪਾਤਸ਼ਾਹ ਜੀ ਨੇ ਇਕ ਸਾਲ ਦਾ ਸਮਾਂ ਦਿਤਾ ਹੋਇਆ ਸੀ। ਅਖੀਰ ਕੁਦਰਤ ਅਤੇ ਸਮੇਂ ਦੇ ਰਲਾਣ ਨੇ ਉਹ ਦਿਨ ਲੈ ਆਂਦਾ ਜਦੋਂ ਮਰਨ ਅਤੇ ਜਨਮ ਦੀ ਦੋਹਰੀ ਕ੍ਰਿਆ ਹੋਣ ਦੀ ਤਿਆਰੀ ਹੋ ਗਈ। ਦਾਦੀ ਜੀ ਨੂੰ ਜਨੇਪੇ ਦੀਆਂ ਦਰਦਾਂ ਸ਼ੁਰੂ ਹੋ ਗਈਆਂ। ਦਾਦਾ ਜੀ ਸੁੱਧਾ ਸਿੰਘ ਦੇ ਘਰ ਬੱਚਾ ਠੀਕ ਠਾਕ ਦੇਖ ਕੇ ਆਏ ਅਤੇ ਕਮਰੇ ਦੇ ਬਾਹਰ ਬੈਠ ਕੇ ਸੋਚਨ ਲਗੇ ਕਿ ਇਧਰ ਤਾਂ ਬੱਚਾ ਹੋਣ ਵਾਲਾ ਹੈ ਪਰ ਸੁੱਧਾ ਸਿੰਘ ਦਾ ਬੱਚਾ ਤਾਂ ਬਿਲਕੁਲ ਠੀਕ ਠਾਕ ਹੈ। ਉਹ ਸੋਚਣ ਲਗੇ ਕਿ ਸਤਿਗੁਰੂ ਜੀ ਦਾ ਬਚਨ ਵੀ ਝੂਠਾ ਨਹੀਂ ਹੋ ਸਕਦਾ। ਉਹ ਅਜੇ ਇਹ ਸੋਚ ਹੀ ਰਹੇ ਸਨ ਕਿ ਉਸੇ ਸਮੇਂ ਸਰਦਾਰ ਸੁੰਦਰ ਸਿੰਘ (ਜਿਸਦੇ ਅਹਾਤੇ ਵਿੱਚ ਦਾਦਾ ਜੀ ਰਹਿੰਦੇ ਸਨ) ਦੀ ਸਰਦਾਰਨੀ ਨੇ ਦਾਦਾ ਜੀ ਨੂੰ ਆ ਕੇ ਦੱਸਿਆ ਕਿ ਸੁੱਧਾ ਸਿੰਘ ਦਾ ਲੜਕਾ ਚੜ੍ਹਾਈ ਕਰ ਗਿਆ ਹੈ। ਦਾਦਾ ਜੀ ਨੇ ਕਿਹਾ ਉਹ ਤਾਂ ਬਿਲਕੁਲ ਠੀਕ ਸੀ। ਮੈਂ ਹੁਣੇ ਹੀ ਉਸਨੂੰ ਵੇਖ ਕੇ ਆਇਆ ਹਾਂ ਤਾਂ ਸਰਦਾਰਨੀ ਨੇ ਕਿਹਾ ਕਿ ਹੁਣੇ ਹੀ ਅਚਾਨਕ ਚੜ੍ਹਾਈ ਕਰ ਗਿਆ ਹੈ। ਠੀਕ ਉਸੇ ਵਕਤ ਦਾਦਾ ਜੀ ਦੀ ਭੈਣ ਗੁਲਾਬ ਦੇਈ ਨੇ ਲੜਕਾ ਪੈਦਾ ਹੋਣ ਦੀ ਖਬਰ ਦਾਦਾ ਜੀ ਨੂੰ

ਦਿਤੀ। ਜਿਸਦਾ ਨਾਮ ਬ੍ਰਹਮਾ ਸਿੰਘ ਰਖਿਆ ਗਿਆ। ਜੋ ਪਹਿਲਾਂ ਸਤਿਗੁਰੂ ਪਰਤਾਪ ਸਿੰਘ ਜੀ ਅਤੇ ਬਾਅਦ ਵਿੱਚ ਹਾਜਰਾ ਹਜ਼ੂਰ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਵਿਸ਼ੇਸ਼ ਅਤੇ ਅਪਾਰ ਕਿਰਪਾਵਾਂ ਹੰਢਾਉਂਦੇ ਹੋਏ ਕਰੀਬ 98 ਬਸੰਤ ਵੇਖ ਕੇ 18 ਦਸੰਬਰ 2008 ਨੂੰ ਹਮੇਸ਼ਾ ਲਈ ਸਤਿਗੁਰੂ ਜੀ ਦੇ ਚਰਨਾਂ ਵਿਚ ਜਾ ਬਿਰਾਜੇ।

ਇਸ ਤਰ੍ਹਾਂ ਸਤਿਗੁਰੂ ਪਰਤਾਪ ਸਿੰਘ ਜੀ ਨੇ "ਗਾਵੈ ਕੋ ਜੀਅ ਲੈ ਫਿਰਿ ਦੇਹ" ਵਾਕ ਨੂੰ ਪੂਰਾ ਕਰ ਵਿਖਾਇਆ।

ਐਸੀ ਲਾਲ ਤੁਝ ਬਿਨੁ ਕਉਨੁ ਕਰੈ" ਸਾਧ ਸੰਗਤ ਜੀ ਸਤਿਗੁਰੂ ਪਰਤਾਪ ਸਿੰਘ ਜੀ ਅਕਾਲ ਪੁਰਖ ਦਾ ਸਰਗੁਣ ਸਰੂਪ ਸਨ। ਇਹ ਉਪਰਲੀ ਸਾਖੀ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਸਤਿਗੁਰੂ ਪਰਤਾਪ ਸਿੰਘ ਜੀ ਸਰਬ ਸਮਰੱਥ ਤ੍ਰਿਲੋਕੀ ਨਾਥ ਸਨ ਜਿਹੜੇ ਹੁਣ ਸਾਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਰੂਪ ਵਿਚ ਦਰਸ਼ਨ ਦੇ ਰਹੇ ਹਨ। ਆਓ ਉਸ ਧੰਨਤਾ ਦੇ ਯੋਗ ਅਕਾਲ ਪੁਰਖ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਤੇ ਸੀਸ ਝੁਕਾ ਕੇ ਖੁਸ਼ੀਆਂ ਨਾਲ ਝੋਲੀਆਂ ਭਰ ਲਈਏ। ਧੰਨ ਧੰਨ ਧੰਨ ਧੰਨ ਹਨ ਸੱਚੇ ਪਾਤਸ਼ਾਹ ਗਰੀਬ ਨਿਵਾਜ ਸਤਿਗੁਰੂ ਪਰਤਾਪ ਸਿੰਘ ਜੀ।



# ਅੰਤਰਜਾਮੀ ਸਤਿਗੁਰੂ ਪਰਤਾਪ ਸਿੰਘ ਜੀ

ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ ਨਾਮਧਾਰੀਆਂ ਨੂੰ ਨੀਲਾ ਕਾਲਾ ਪਹਿਨਣ ਦੀ ਬਿਲਕੁਲ ਮਨਾਹੀਂ ਹੈ। ਨੀਲਾ ਪਹਿਨਣ ਨਾਲ ਮੱਤ ਮਾਰੀ ਜਾਂਦੀ ਹੈ। ਸਤਿਗੁਰੂ ਪਰਤਾਪ ਸਿੰਘ ਜੀ ਦੇ ਵੇਲੇ ਦੀ ਇਕ ਸਾਖੀ ਪੜ੍ਹੋ :

ਪਿੰਡ ਜਾਗੋਵਾਲ ਦੇ ਰਹਿਣ ਵਾਲੇ ਸੰਤ ਜੰਗੀਰ ਸਿੰਘ ਜੀ ਦਸਦੇ ਹਨ ਕਿ ਸੰਨ 1956 ਵਿੱਚ ਉਹਨਾਂ ਦੇ ਪਿੰਡ ਜਾਗੋਵਾਲ ਵਿਚ ਮੇਲਾ ਹੋਇਆ ਸੀ। ਸਤਿਗੁਰੂ ਪਰਤਾਪ ਸਿੰਘ ਜੀ ਨੇ ਮੇਲੇ ਵਿਚ ਦਰਸ਼ਨ ਦੇਣ ਦੀ ਕਿਰਪਾ ਕੀਤੀ। ਉਹ ਦਸਦੇ ਹਨ ਕਿ ਉਹਨਾਂ ਦੇ ਕੋਲ ਮੁਸਲਮਾਨਾਂ ਤੋਂ ਮਿਲੇ ਹੋਏ ਮੰਜੇ ਬਿਸਤਰੇ ਸਨ। ਉਹ ਪਿੰਡ ਦੋਂਦੇ ਤੋਂ ਸੰਤ ਹਰਨਾਮ ਸਿੰਘ ਦਰਜੀ ਕੋਲੋਂ ਸੁੱਚਾ ਬਿਸਤਰਾ ਲੈ ਕੇ ਆਏ ਅਤੇ ਨੇੜੇ ਦੇ ਇੱਕ ਪਿੰਡ ਰੁੜਕੀ ਤੋਂ ਸ੍ਰੀ ਰਾਮ ਖਤਰੀ ਪਾਸੋਂ ਚਿੱਟੇ ਸੂਤਰ ਦਾ ਮੰਜਾ ਲੈ ਕੇ ਆਏ। ਅੰਦਰ ਮੰਜਾ ਡਾਹ ਕੇ ਉਪਰ ਬਿਸਤਰਾ ਵਿਛਾ ਦਿਤਾ। ਇੰਨੇ ਚਿਰ ਨੂੰ ਸਤਿਗੁਰੂ ਪਰਤਾਪ ਸਿੰਘ ਜੀ ਆ ਗਏ। ਸਤਿਗੁਰੂ ਪਰਤਾਪ ਸਿੰਘ ਜੀ ਨੇ ਉਸ ਕਮਰੇ ਵਿੱਚ ਚਰਨ ਪਾਏ ਪਰ ਬਿਸਤਰੇ ਉਤੇ ਨਾ ਬੈਠੇ। ਬਾਹਰ ਇਕ ਮੰਜਾ ਟੇਢਾ ਖੜਾ ਸੀ। ਸਤਿਗੁਰੂ

ਜੀ ਆਪ ਹੀ ਮੰਜਾ ਡਾਹ ਕੇ ਉਤੇ ਆਸਨ ਰਖ ਕੇ ਬੈਠ ਗਏ। ਉਹਨਾਂ ਨੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਜੇਕਰ ਆਪ ਜੀ ਨੇ ਬਾਹਰ ਬੈਠਨਾ ਹੈ ਤਾਂ ਮੰਜਾ ਬਾਹਰ ਕਢੀਏ ਪਰ ਸਤਿਗੁਰੂ ਜੀ ਦੇ ਨਾਲ ਆਏ ਸੰਤ ਗਿਆਨਾ ਸਿੰਘ ਜੀ ਕਹਿਣ ਲਗੇ ਕਿ ਕਿਸੇ ਬਿਸਤਰ ਵਿਚ ਜਾਂ ਮੰਜੇ ਵਿਚ ਨੀਲਾ ਰੰਗ ਹੋਣਾ ਹੈ। ਉਹਨਾਂ ਕਿਹਾ ਕਿ ਮੰਜਾ ਚਿੱਟੇ ਸੂਤਰ ਦਾ ਹੈ ਅਤੇ ਬਿਸਤਰਾ ਵੀ ਚਿੱਟਾ ਹੈ। ਪਰ ਜਦੋਂ ਬਿਸਤਰਾ ਕਠਾ ਕੀਤਾ ਤਾਂ ਵੇਖਿਆ ਕਿ ਮੰਜੇ ਵਾਲਿਆਂ ਨੇ ਦੋ ਫੁੱਟ ਰੱਸੀ ਨੀਲੇ ਰੰਗ ਦੀ ਨਿਸ਼ਾਨੀ ਵਾਸਤੇ ਰਖੀ ਹੋਈ ਹੈ। "ਅੰਤਰਜਾਮੀ ਸਭੁ ਕਿਛੁ ਜਾਨੈ ਉਸ ਤੇ ਕਹਾ ਛਪਾਇਆ"

ਧੰਨ ਧੰਨ ਹਨ ਅਟਲ ਪਰਤਾਪੀ ਸਤਿਗੁਰੂ ਪਰਤਾਪ ਸਿੰਘ ਜੀ। ਸਾਡੀ ਉਹਨਾਂ ਦੇ ਚਰਨਾਂ ਤੇ ਕੋਟੀ ਕੋਟੀ ਨਮਸਕਾਰ ਹੈ।



## ਵੱਗ ਵਿੱਚ ਵੱਛੀ ਹੈਗੀ ਆ?

ਸਤਿਗੁਰੂ ਜੀ ਦਾ ਹੁਕਮ ਮੰਨਣ ਵਿੱਚ ਹੀ ਸਿਖ ਦਾ ਭਲਾ ਹੁੰਦਾ ਹੈ। ਉਹਨਾਂ ਦੇ ਕਿਸ ਹੁਕਮ ਦੇ ਪਿਛੇ ਕੀ ਭੇਦ ਛੁਪਿਆ ਹੈ ਇਹ ਸਾਨੂੰ ਨਹੀਂ ਪਤਾ ਹੁੰਦਾ। ਇਸ ਕਰਕੇ ਕਦੀ ਵੀ ਹੁਕਮ ਦੀ ਉਲੰਘਨਾ ਨਹੀਂ ਕਰਨੀ ਚਾਹੀਦੀ। ਇਕ ਸਾਖੀ ਪੜ੍ਹੋ:

ਇਹ ਵਾਰਤਾ ਪਾਕਿਸਤਾਨ ਬਨਣ ਤੋਂ ਪਹਿਲਾਂ ਦੀ ਹੈ। ਗੁਜਰਾਂਵਾਲੇ ਰਹਿਣ ਵਾਲੇ ਇਕ ਸਿਖ ਨੱਥਾ ਸਿੰਘ ਜੀ ਦਾ ਮਕਾਨ ਪੁਰਾਣਾ ਸੀ। ਸਤਿਗੁਰੂ ਪਰਤਾਪ ਸਿੰਘ ਜੀ ਨੇ ਹੁਕਮ ਕੀਤਾ ਕਿ ਨਵਾਂ ਮਕਾਨ ਬਣਾਓ। ਹੁਕਮ ਹੋਇਆ ਕਿ ਕੰਧ ਉਧੇੜ ਸ਼ਾਇਦ ਵਿਚੋਂ ਕੁਛ ਨਿਕਲ ਆਵੇ। ਉਹਨਾਂ ਨੇ ਕੰਧ ਉਧੇੜੀ ਤੇ ਵਿਚੋਂ ਇਕ ਕੁੱਜਾ ਮਾਇਆ ਦਾ ਨਿਕਲਿਆ। ਉਹ ਉਸ ਕੁੱਜੇ ਨੂੰ ਲੈ ਕੇ ਸਤਿਗੁਰੂ ਜੀ ਕੋਲ ਚਲੇ ਗਏ। ਫਿਰ ਹੁਕਮ ਹੋਇਆ ਕਿ ਦੂਜੀ ਕੰਧ ਵੀ ਉਧੇੜ ਦੇ। ਦੂਜੀ ਉਧੇੜਨ ਨਾਲ ਉਹਦੇ ਵਿਚੋਂ ਵੀ ਮਾਇਆ ਦਾ ਕੁੱਜਾ ਨਿਕਲ ਆਇਆ। ਨੱਥਾ ਸਿੰਘ ਜੀ ਨੇ ਤੀਸਰੀ ਕੰਧ ਵੀ ਆਪਣੀ ਮਰਜੀ ਨਾਲ ਉਧੇੜ ਦਿਤੀ। ਪਰ ਉਹਦੇ ਵਿੱਚੋਂ ਕੁਛ ਨਹੀਂ ਨਿਕਲਿਆ। ਉਹਨਾਂ ਨੇ ਜਾ ਕੇ ਸਾਰੀ ਗਲ ਸੱਚੇ ਪਾਤਸ਼ਾਹ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਸੁਣਾਈ ਕਿ ਤੀਸਰੀ ਕੰਧ ਮੈਂ ਆਪਣੀ ਮਰਜੀ ਨਾਲ ਉਧੇੜੀ ਸੀ ਪਰ ਉਹਦੇ ਵਿੱਚੋਂ ਕੁਛ ਵੀ ਨਹੀਂ ਨਿਕਲਿਆ। ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਤੂੰ ਗਿੱਝ ਗਿਆ ਹੋਵੇਂਗਾ। ਜਾਹ ਇਹ ਮਾਇਆ ਵਾਲੇ ਦੋਵੇਂ ਕੁੱਜੇ ਤੂੰ ਲੈ ਜਾ ਅਤੇ ਜਾ ਕੇ ਆਪਣਾ ਮਕਾਨ ਬਣਾ। ਨੱਥਾ ਸਿੰਘ ਜੀ ਨੇ

ਮਕਾਨ ਬਣਵਾ ਲਿਆ ਅਤੇ ਸੱਚੇ ਪਾਤਸ਼ਾਹ ਜੀ ਅਗੇ ਚਰਨ ਪਾਉਣ ਦੀ ਅਰਜ ਕੀਤੀ। ਸੱਚੇ ਪਾਤਸ਼ਾਹ ਜੀ ਨੇ ਚਰਨ ਪਾਣ ਗਿਆਂ ਨੱਥਾ ਸਿੰਘ ਜੀ ਦੀ ਨਾਨੀ ਨਾਲ ਬਚਨ ਕੀਤਾ ਕਿ ਮਾਈ ਮਕਾਨ ਤੇ ਬਹੁਤ ਵਧੀਆ ਬਣ ਗਿਆ ਹੈ ਪਰ ਪਤਾ ਨਹੀਂ ਰਹਿਣਾ ਮਿਲਣਾ ਹੈ ਕਿ ਨਹੀਂ। ਉਹ ਹੀ ਗਲ ਹੋਈ। ਨਵੇਂ ਮਕਾਨ ਵਿਚ ਰਹਿੰਦਿਆਂ ਅਜੇ ਇਕ ਸਾਲ ਹੀ ਹੋਇਆ ਸੀ ਕਿ ਹੁਕਮ ਹੋ ਗਿਆ ਕਿ ਪਹਾੜਾਂ ਵਿਚ ਚਲੇ ਜਾਓ। ਸੋ ਨੱਥਾ ਸਿੰਘ ਜੀ ਹੁਕਮ ਮੰਨ ਕੇ ਮੰਡੀ ਚਲੇ ਗਏ। ਬਾਅਦ ਵਿੱਚ ਗੁਜਰਾਂਵਾਲੇ ਵਾਲਾ ਮਕਾਨ ਵੇਚਣ ਦਾ ਹੁਕਮ ਹੋ ਗਿਆ। ਪਰ ਨੱਥਾ ਸਿੰਘ ਜੀ ਦਾ ਮਕਾਨ ਵੇਚਣ ਦਾ ਹੌਂਸਲਾ ਨਾ ਪਿਆ। ਸੋ ਉਹਨਾਂ ਨੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਜੇ ਵਗ ਵਿਚ ਆਪਣੀ ਇਕ ਵੱਛੀ ਹੋਵੇ ਤਾਂ ਆਖੀਦਾ ਹੈ ਕਿ ਇਹ ਸਾਡਾ ਵਗ ਆਉਂਦਾ ਹੈ। ਜੇ ਮਕਾਨ ਵੇਚ ਛਡਿਆ ਤੇ ਗੁਜਰਾਂ ਵਾਲੇ ਸਾਡਾ ਕੀ ਰਹਿ ਜਾਵੇਗਾ। ਇਹ ਗਲ ਸੁਣ ਕੇ ਸਤਿਗੁਰੂ ਜੀ ਚੁਪ ਕਰ ਗਏ। ਅਠਾਂ ਕੁ ਸਾਲਾਂ ਬਾਅਦ ਪਾਕਿਸਤਾਨ ਬਣ ਗਿਆ। ਉਹ ਮਕਾਨ ਐਵੇਂ ਹੀ ਗਿਆ। ਸਤਿਗੁਰੂ ਜੀ ਨੇ ਬਚਨ ਕੀਤਾ ਕਿ ਨੱਥਾ ਸਿੰਘ ਵਗ ਵਿਚ ਵੱਛੀ ਹੈਗੀ ਆ। ਉਹਨਾਂ ਨੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਆਪ ਤੇ ਜਾਣੀ ਜਾਣ ਹੋ। ਮੈਂ ਤੇ ਇਹ ਹੀ ਸਮਝਦਾ ਸਾਂ ਕਿ ਥੋਹੜੇ ਦਿਨ ਹੀ ਬਾਹਰ ਰਹਿਣਾ ਹੈ।

ਹੇ ਸੁਖਾਂ ਦੇ ਦਾਤੇ ਵਡੇ ਪਰਤਾਪ ਵਾਲੇ ਅਟਲ ਪਰਤਾਪੀ ਸਤਿਗੁਰੂ ਜੀ ਕਿਰਪਾ ਕਰੋ ਸਾਨੂੰ ਆਪਣਾ ਹੁਕਮ ਮੰਨਣ ਦੀ ਸੁਮੱਤ ਬਖ਼ਸ਼ੋ। ਆਪਣੇ ਚਰਨਾਂ ਦਾ ਪਿਆਰ ਬਖ਼ਸ਼ੋ। ਹੇ ਧੰਨਤਾ ਦੇ ਯੋਗ ਸਤਿਗੁਰੂ ਜੀ ਆਪ ਜੀ ਦੇ ਚਰਨਾਂ ਤੇ ਕੋਟੀ ਕੋਟੀ ਨਮਸਕਾਰ ਹੈ।



# ਜਿਸਹਿ ਸਹਾਈ ਗੋਬਿਦੁ ਮੇਰਾ।। ਤਿਸੁ ਕਉ ਜਮੁ ਨਹੀ ਆਵੈ ਨੇਰਾ।।

ਅਟਲ ਪਰਤਾਪੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਆਪਣੇ ਸਿਖ ਤੇ ਕਿਸ ਤਰ੍ਹਾਂ ਕਿਰਪਾ ਕੀਤੀ। ਬੰਦ ਜੇਲ੍ਹ ਵਿਚ ਪ੍ਰਤੱਖ ਦਰਸ਼ਨ ਦੇ ਕੇ ਉਹਨੂੰ ਫਾਂਸੀ ਲਗਣ ਤੋਂ ਬਚਾਇਆ। ਇਹ ਸਾਖੀ ਪਾਕਿਸਤਾਨ ਬਨਣ ਤੋਂ ਪਹਿਲਾਂ ਦੀ ਹੈ।

ਸ੍ਰੀ ਭੈਣੀ ਸਾਹਿਬ ਵਿਚ ਲੋਹ ਦੀ ਸੇਵਾ ਕਰਨ ਵਾਲੇ ਸੰਤ ਅਨੂਪ ਸਿੰਘ ਜੀ ਦਸਦੇ ਹਨ ਕਿ ਪਿੰਡ ਮਸੂਰ ਵਿਚ ਰਹਿਣ ਵਾਲੇ ਪਿਆਰਾ ਸਿੰਘ ਮਸੂਰੀਆ ਦਾ ਪਿੰਡ ਦੇ ਕਿਸੇ ਬੰਦੇ ਨਾਲ ਝਗੜਾ ਹੋ ਗਿਆ। ਉਹਦੇ ਕੋਲੋਂ ਦਸੂਰੇ ਬੰਦੇ ਦੇ ਸਿਰਵਿਚ ਕੁਹਾੜੀ ਵਜ ਗਈ। ਉਹ

ਦੂਸਰਾ ਬੰਦਾ ਮਰਨ ਤੋਂ ਪਹਿਲਾਂ ਬਿਆਨ ਦੇ ਗਿਆ ਕਿ ਜੇ ਮੈਂ ਮਰ ਗਿਆ ਤਾਂ ਪਿਆਰਾ ਸਿੰਘ ਮਸੂਰੀਏ ਦੀ ਕੁਹਾੜੀ ਨਾਲ ਹੀ ਮੇਰੀ ਮੌਤ ਹੋਵੇਗੀ। ਇਹ ਬਿਆਨ ਦੇਣ ਤੋਂ ਬਾਅਦ ਉਹ ਮਰ ਗਿਆ। ਪੁਲੀਸ ਨੇ ਪਿਆਰਾ ਸਿੰਘ ਨੂੰ ਫੜ ਲਿਆ ਅਤੇ ਜਿਹਲ ਵਿਚ ਡਕ ਦਿਤਾ। ਪਿਆਰਾ ਸਿੰਘ ਜਿਹਲ ਵਿਚ ਬੜਾ ਰੋਇਆ ਕਰੇ ਕਿ ਹੁਣ ਮੈਨੂੰ ਫਾਂਸੀ ਹੋ ਜਾਣੀ ਹੈ। ਮੇਰੇ ਛੋਟੇ ਛੋਟੇ ਬੱਚੇ ਰੁਲ ਜਾਣਗੇ। ਇਕ ਦਿਨ ਉਸਨੂੰ ਸਤਿਗੁਰੂ ਪਰਤਾਪ ਸਿੰਘ ਜੀ ਨੇ ਜਿਹਲ ਵਿਚਹੀ ਪ੍ਰਤੱਖ ਦਰਸ਼ਨ ਦਿਤੇ ਅਤੇ ਉਹਨੂੰ ਪੁਛਿਆ ਕਿ ਤੂੰ ਰੋਂਦਾ ਕਿਉਂ ਹੈ ? ਉਹਨੇ ਅਰਜ ਕੀਤੀ ਕਿ ਮੈਨੂੰ ਜਿਹਲ ਵਾਲੇ ਬੰਦਿਆਂ ਨੇ ਦਸਿਆ ਹੈ ਕਿ ਜੇ ਮਰਨ ਵਾਲਾ ਬੰਦਾ ਮਰਨ ਤੋਂ ਪਹਿਲਾਂ ਬਿਆਨ ਦੇ ਦੇਵੇ ਕਿ ਮੈਨੂੰ ਫਲਾਨੇ ਨੇ ਮਾਰਿਆ ਹੈ ਤਾਂ ਮਾਰਨ ਵਾਲੇ ਨੂੰ ਫਾਂਸੀ ਲਗਦੀ ਹੈ। ਉਹ ਬੰਦਾ ਮਰਨ ਤੋਂ ਪਹਿਲਾਂ ਮੇਰਾ ਨਾਂ ਲਾ ਗਿਆ ਹੈ ਕਿ ਮੈਂ ਮਾਰਿਆ ਹੈ। ਹੁਣ ਮੈਨੂੰ ਫਾਂਸੀ ਹੋ ਜਾਣੀ ਹੈ। ਸਤਿਗੁਰੂ ਜੀ ਨੇ ਬਚਨ ਕੀਤਾ ਕਿ ਘਬਰਾ ਨਾ। ਮੈਂ ਤੈਨੂੰ ਫਾਂਸੀ ਨਹੀਂ ਲਗਨ ਦਿੰਦਾ। ਉਹਨਾਂ ਨੇ ਪਿਆਰਾ ਸਿੰਘ ਨੂੰ ਇਕ ਕਾਗਜ਼ ਵਖਾਇਆ ਕਿ ਵੇਖ ਮੈਂ ਬਿਆਨਾਂ ਵਾਲਾ ਕਾਗਜ਼ ਜੱਜ ਦੇ ਰਜਿਸਟਰ ਵਿਚੋਂ ਪਾੜ ਕੇ ਲੈ ਚਲਿਆ ਹਾਂ। ਹੁਣ ਤੈਨੂੰ ਫਾਂਸੀ ਨਹੀਂ ਹੋ ਸਕਦੀ।

ਇਹ ਬਚਨ ਕਰਕੇ ਜਦੋਂ ਸਤਿਗੁਰੂ ਜੀ ਜਿਹਲ ਦੇ ਦਰਵਾਜ਼ੇ ਵਿਚੋਂ ਬਾਹਰ ਨਿਕਲੇ ਤਾਂ ਚੌਂਕੀਦਾਰ ਨੇ ਰੌਲਾ ਪਾ ਦਿਤਾ ਕਿ ਇਕ ਬੰਦਾ ਜਿਹਲ ਵਿਚੋਂ ਬਾਹਰ ਭਜ ਗਿਆ ਹੈ। ਸਾਰੀ ਜਿਹਲ ਵਿਚ ਖਲਬਲੀ ਮਚ ਗਈ। ਸਾਰੇ ਸੁਤੇ ਹੋਏ ਜਾਗ ਪਏ। ਜਿਹਲ ਵਾਲੇ ਦਰੋਗੇ ਨੇ ਬੰਦੇ ਗਿਣੇ ਤਾਂ ਬੰਦੇ ਪੂਰੇ ਸਨ। ਉਹ ਚੌਂਕੀਦਾਰ ਨੂੰ ਗੁੱਸੇ ਹੋਣ ਲਗ ਪਿਆ ਕਿ ਤੂੰ ਐਵੇਂ ਰੌਲਾ ਪਾ ਕੇ ਸਾਰਿਆਂ ਨੂੰ ਬੇਅਰਾਮ ਕਰ ਦਿਤਾ ਹੈ। ਬੰਦੇ ਪੂਰੇ ਹਨ। ਕੋਈ ਘਟ ਨਹੀਂ। ਚੌਂਕੀਦਾਰ ਕਹਿਣ ਲਗਾ ਕਿ ਤੁਸੀਂ ਭਾਵੇਂ ਮੈਨੂੰ ਮਾਰ ਦਿਓ ਪਰ ਇਹ ਗਲ ਬਿਲਕੁਲ ਸੱਚ ਹੈ ਕਿ ਮੈਂ ਇਕ ਬੰਦਾ ਬਾਹਰ ਜਾਂਦਾ ਵੇਖਿਆ ਹੈ।

ਅਗਲੇ ਦਿਨ ਪਿਆਰਾ ਸਿੰਘ ਦਾ ਪਿਤਾ ਉਹਦੇ ਨਾਲ ਮੁਲਾਕਾਤ ਕਰਨ ਆਇਆ ਅਤੇ ਨਾਲ ਕੁਝ ਮਾਇਆ ਲੈ ਕੇ ਆਇਆ ਤਾਂ ਕਿ ਜੱਜ ਨੂੰ ਪੈਸੇ ਖੁਆ ਕੇ ਆਪਣੇ ਪੁਤਰ ਨੂੰ ਫਾਂਸੀ ਤੋਂ ਬਚਾ ਲਵੇ। ਜਦੋਂ ਉਹ ਜਿਹਲ ਦੇ ਬਾਹਰ ਆਕੇ ਖਲੋਤਾ ਤਾਂ ਉਸਨੇ ਦੇਖਿਆ ਕਿ ਜੱਜ ਦੀ ਗਡੀ ਦਾ ਡਰਾਈਵਰ ਜੱਜ ਦੀ ਗਡੀ ਧੋ ਰਿਹਾ ਸੀ। ਉਸਨੇ ਡਰਾਈਵਰ ਨੂੰ ਪੁਛਿਆ ਕਿ ਜੱਜ ਦਾ ਸੁਭਾ ਕਿਸ ਤਰ੍ਹਾਂ ਦਾ ਹੈ। ਸਾਡਾ ਮੁੰਡਾ ਅੰਦਰ ਹੈ। ਦੋ ਦਿਨ ਬਾਅਦ ਜੱਜ ਦੇ ਫੈਸਲੇ ਦੀ ਤਾਰੀਕ ਹੈ। ਸਾਡੇ ਮੁੰਡੇ ਨੂੰ ਫਾਂਸੀ ਦਾ ਹੁਕਮ ਹੋ ਜਾਣਾ ਹੈ। ਉਹ ਡਰਾਈਵਰ ਕਹਿਣ ਲਗਾ ਕਿ ਸੁਭਾ ਦੀ ਗਲ ਛਡੋ। ਅਜ ਦੋ ਦਿਨ ਹੋ ਗਏ ਹਨ ਜਦੋਂ ਜੱਜ ਆਪਣੀ ਸੀਟ ਤੇ ਜਾ ਕੇ ਕੁਰਸੀ ਤੇ ਬੈਠਦਾ ਹੈ, ਰਜਿਸਟਰ ਕਢ ਕੇ ਫੋਲਦਾ ਹੈ। ਪਰ ਮੂੰਹ ਵਿਚ ਕਲਮ ਪਾ ਕੇ ਅਤੇ ਮਥੇ ਨੂੰ ਹਥ ਮਾਰ ਕੇ ਥਲੇ ਉਤਰ ਆਉਂਦਾ ਹੈ। ਪਤਾ ਨਹੀਂ ਕੀ ਗਲ ਹੈ। ਉਹ ਕਿਸੇ ਨਾਲ ਕੋਈ ਗਲ ਨਹੀਂ

ਕਰਦਾ।

ਪਿਆਰਾ ਸਿੰਘ ਇਹ ਸਾਰੀਆਂ ਗਲਾਂ ਜਿਹਲ ਦੇ ਅੰਦਰ ਹੀ ਸੁਣ ਰਿਹਾ ਸੀ। ਜਦੋਂ ਉਸ ਦਾ ਪਿਤਾ ਉਸ ਨੂੰ ਮਿਲਣ ਲਈ ਆਇਆ ਤਾਂ ਉਸਨੇ ਆਪਣੇ ਪਿਤਾ ਜੀ ਨੂੰ ਕਿਹਾ ਕਿ ਤੁਸੀਂ ਕਿਸੇ ਨੂੰ ਪੈਸੇ ਨਹੀਂ ਦੇਣੇ। ਮੈਨੂੰ ਸਤਿਗੁਰੂ ਪਰਤਾਪ ਸਿੰਘ ਜੀ ਬਰੀ ਕਰ ਗਏ ਹਨ। ਹੁਣ ਮੈਨੂੰ ਫਾਂਸੀ ਨਹੀਂ ਹੋ ਸਕਦੀ। ਉਹਨੂੰ ਮਿਲਣ ਵਾਸਤੇ ਆਏ ਉਹਦੇ ਰਿਸ਼ਤੇਦਾਰ ਕਹਿਣ ਲਗੇ ਕਿ ਦੁਖ ਦੇ ਨਾਲ ਇਹਦਾ ਦਿਮਾਗ ਖਰਾਬ ਹੋ ਗਿਆ ਹੈ। ਇਸ ਵਾਸਤੇ ਇਹ ਇਸਤਰ੍ਹਾਂ ਦੀਆਂ ਗਲਾਂ ਕਰਦਾ ਹੈ। ਭਲਾ ਸਤਿਗੁਰੂ ਪਰਤਾਪ ਸਿੰਘ ਜੀ ਜਿਹਲ ਦੇ ਅੰਦਰ ਕਿਸ ਤਰ੍ਹਾਂ ਆ ਸਕਦੇ ਹਨ। ਉਸਨੇ ਕਿਹਾ ਕਿ ਮੇਰਾ ਦਿਮਾਗ ਖਰਾਬ ਨਹੀਂ ਹੋਇਆ। ਹੁਣ ਮੈਨੂੰ ਫਾਂਸੀ ਨਹੀਂ ਹੋ ਸਕਦੀ। ਇਹ ਗਲ ਬਿਲਕੁਲ ਸੱਚ ਹੈ।

ਜਿਸ ਦਿਨ ਫੈਸਲੇ ਦੀ ਤਰੀਕ ਸੀ ਉਸ ਦਿਨ ਪੁਲਿਸ ਉਸ ਨੂੰ ਹਥਕੜੀ ਲਗਾ ਕੇ ਜੱਜ ਦੇ ਸਾਹਮਣੇ ਲੈ ਕੇ ਗਈ। ਅਦਾਲਤ ਤੋਂ ਅਵਾਜ਼ ਆਈ ਕਿ ਪਿਆਰਾ ਸਿੰਘ ਹਾਜ਼ਰ ਹੈ। ਉਹਨੇ ਜੁਆਬ ਦਿਤਾ ਕਿ ਹਾਂ ਜੀ ਮੈਂ ਹਾਜਰ ਹਾਂ। ਜੱਜ ਨੇ ਫੈਸਲਾ ਸੁਣਾਇਆ ਕਿ ਪਿਆਰਾ ਬਰੀ ਕੀਤਾ ਜਾਂਦਾ ਹੈ। ਇਹ ਫੈਸਲਾ ਸੁਣਕੇ ਉਹਦੇ ਰਿਸ਼ਤੇਦਾਰਾਂ ਨੇ ਖੁਸ਼ੀ ਵਿਚ ਆ ਕੇ ਉਚੀ ਉਚੀ ਧੰਨ ਸਤਿਗੁਰੂ ਪਰਤਾਪ ਸਿੰਘ ਜੀ, ਧੰਨ ਸਤਿਗੁਰੂ ਪਰਤਾਪ ਸਿੰਘ ਜੀ ਬੋਲ ਕੇ ਪੰਜ ਜੈਕਾਰੇ ਛਡੇ। ਉਸ ਅਚਰਜ ਕਰਨਹਾਰੇ ਨੇ ਅਚਰਜ ਕਰ ਦਿਤਾ।

ਉਸ ਤੋਂ ਕੁਛ ਸਮਾਂ ਬਾਅਦ ਜਦੋਂ ਪਾਕਿਸਤਾਨ ਬਣਿਆ ਤਾਂ ਉਹ ਕਰੀਵਾਲੇ ਆ ਕੇ ਰਹਿਣ ਲਗ ਪਿਆ। ਉਸ ਤੋਂ ਕੁਛ ਚਿਰ ਬਾਅਦ ਵੋਟਾਂ ਦਾ ਮਸਲਾ ਸੀ। ਸਤਿਗੁਰੂ ਪਰਤਾਪ ਸਿੰਘ ਜੀ ਨੇ ਗੁਰਦੁਆਰੇ ਦਰਸ਼ਨ ਦਿਤੇ। ਉਹਨਾਂ ਨੇ ਹੁਕਮ ਕੀਤਾ ਕਿ ਜਿਸਨੇ ਕਾਂਗਰਸ ਨੂੰ ਵੋਟ ਦੇਣੀ ਹੈ ਉਹ ਮੇਰੇ ਵਲ ਆ ਜਾਣ। ਪਿਆਰਾ ਸਿੰਘ ਦੇਵੀ ਲਾਲ ਦੀ ਪਾਰਟੀ ਵਲ ਖਲੋਤਾ ਰਹਿ ਗਿਆ। ਸਤਿਗੁਰੂ ਪਰਤਾਪ ਸਿੰਘ ਜੀ ਨੇ ਵੇਖ ਕੇ ਆਖਿਆ ਕਿ ਓ ਪਿਆਰਾ ਸਿੰਘਾ ਤੈਨੂੰ ਸ਼ਰਮ ਆਉਣੀ ਚਾਹੀਦੀ ਹੈ। ਜਿਸ ਦਿਨ ਲਾਇਲਪੁਰ ਜਿਹਲ ਦੀ ਕੋਠੜੀ ਵਿਚ ਰੋਂਦਾ ਸੈਂ ਉਹ ਦਿਨ ਯਾਦ ਕਰ। ਤੈਨੂੰ ਇਹ ਕੰਮ ਨਹੀਂ ਸੀ ਕਰਨਾ ਚਾਹੀਦਾ। ਇਹ ਬਚਨ ਸੁਣਕੇ ਪਿਆਰਾ ਸਿੰਘ ਵੈਰਾਗੀ ਹੋ ਗਿਆ ਅਤੇ ਚਰਨਾਂ ਵਿਚ ਲੇਟ ਗਿਆ। ਕਹਿਣ ਲਗਾ ਸੱਚੇ ਪਾਤਸ਼ਾਹ ਮੇਰੇ ਕੋਲੋਂ ਗਲਤੀ ਹੋ ਗਈ ਹੈ। ਮੈਨੂੰ ਬਖਸ਼ ਲੌ। ਸੱਚੇ ਪਾਤਸ਼ਾਹ ਜੀ ਨੇ ਬਖਸ਼ ਦਿਤਾ।

ਅਟਲ ਪਰਤਾਪੀ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਕੁਲ ਬ੍ਰਹਿਮੰਡ ਦੇ ਮਾਲਕ ਗਰੀਬ ਨਿਵਾਜ ਬਖਸ਼ਿੰਦ ਪਿਤਾ ਸੱਚੇ ਪਾਤਸ਼ਾਹ ਜੀ ਧੰਨ ਹਨ। ਉਹਨਾਂ ਦੀ ਕਿਰਪਾ ਦਾ ਪਾਰ ਨਹੀਂ ਪਾਇਆ ਜਾ ਸਕਦਾ। ਸਿਖ ਸਦਾ ਹੀ ਭੁਲਨਹਾਰ ਹੈ ਪਰ ਉਹ ਦਇਆ ਦੇ ਸਾਗਰ ਕਿਰਪਾ ਨਿਧਾਨ ਸਦਾਹੀ ਬਖਸ਼ਿੰਦ ਹਨ। ਆਓ ਉਹਨਾਂ ਦੇ ਦਰ ਤੇ ਸੀਸ ਝੁਕਾ ਕੇ ਭਵਸਾਗਰ ਤੋਂ ਪਾਰ

ਹੋ ਜਾਈਏ।



# ਜਿਹੜੇ ਕਿਸੇ ਅਗੇ ਨਹੀਂ ਨਿਉਂਦੇ ਉਹ ਡਿਗ ਚਰਨਾਂ ਵਿਚ ਪੈਂਦੇ

ਕਰਨ ਕਾਰਨ ਸਮਰਥ ਸਤਿਗੁਰੂ ਪਰਤਾਪ ਸਿੰਘ ਜੀ ਦੀ ਇਕ ਅਲੌਕਿਕ ਕਥਾ ਪੜ੍ਹੋ। ਇਹ ਸਾਖੀ ਪਾਕਿਸਤਾਨ ਬਨਣ ਤੋਂ ਪਹਿਲਾਂ ਦੀ ਹੈ।

ਇਕ ਸਮੇਂ ਸਤਿਗੁਰੂ ਪਰਤਾਪ ਸਿੰਘ ਜੀ ਨੇ ਸੇਵਕਾਂ ਨੂੰ ਪੁਛਿਆ ਕਿ ਅਸੀਂ ਲਾਇਲਪੁਰ ਤੋਂ ਗਡੀ ਤੇ ਚੜ੍ਹਕੇ ਰਾਜਾ ਜੰਗੀ ਉਤਰ ਕੇ ਖੁਦਪੁਰ ਮਾਂਗੇ ਪਿੰਡ ਪਹੁੰਚਣਾ ਹੈ। ਉਥੇ ਪਹੁੰਚਨ ਦਾ ਕੀ ਸਾਧਨ ਹੈ। ਸਿਖਾਂ ਨੇ ਅਰਜ ਕੀਤੀ ਕਿ ਜੀ ਉਥੇ ਘੋੜਿਆਂ ਰਾਹੀਂ ਪਹੁੰਚਿਆ ਜਾ ਸਕਦਾਹੈ। ਰਾਜਾ ਜੰਗੀ ਇਕ ਜ਼ੈਲਦਾਰ ਕੋਲ ਬੜੀਆਂ ਘੋੜੀਆਂ ਹਨ। ਪਰ ਉਹ ਤੇ ਪਟਵਾਰੀ ਨੂੰ ਵੀ ਮੰਗਿਆਂ ਘੋੜੀ ਨਹੀਂ ਦਿੰਦਾ। ਪਤਾ ਨਹੀਂ ਉਹ ਸਾਨੂੰ ਵੀ ਦੇਵੇਗਾ ਕਿ ਨਹੀਂ। ਸਤਿਗੁਰੂ ਜੀ ਨੇ ਬਚਨ ਕੀਤਾ ਕਿ ਕੋਈ ਨਹੀਂ। ਕੋਈ ਇੰਤਜ਼ਾਮ ਕਰਨੇ ਹਾਂ। ਉਧਰ ਜੈਲਦਾਰ ਦਾ ਰਾਤ ਨੂੰ ਸੁਤਿਆਂ ਦਾ ਮੰਜਾ ਪੁਠਾ ਕਰਕੇ ਉਸਨੂੰ ਥਲੇ ਡੇਗ ਦਿਤਾ ਅਤੇ ਮੰਜੇ ਉਤੇ ਚਰਨ ਧਰ ਕੇ ਬਚਨ ਕੀਤਾ ਕਿ ਤੂੰ ਵਡਾ ਆਦਮੀ ਹੈਂ। ਮੈਂ ਕਲ੍ਹ ਰੇਲਵੇ ਸਟੇਸ਼ਨ ਤੇ ਪਹੁੰਚਨਾ ਹੈ। ਤੂੰ ਆਪਣੀ ਘੋੜੀ ਦੇਵੇਂਗਾ ਕਿ ਨਹੀਂ। ਇਸ ਬਚਨ ਤੋਂ ਬਾਅਦ ਹੋਰ ਕੋਈ ਬਚਨ ਨਹੀਂ ਕੀਤਾ। ਉਹ ਬੜਾ ਹੈਰਾਨ ਹੋਇਆ ਅਤੇ ਮੰਜਾ ਸਿਧਾ ਕਰਕੇ ਲੇਟ ਗਿਆ। ਫਿਰ ਦੂਜੀ ਵਾਰੀ ਵੀ ਇਸ ਤਰ੍ਹਾਂ ਹੀ ਹੋਇਆ। ਉਹ ਬੜਾ ਘਬਰਾ ਗਿਆ। ਕਿ ਇਹ ਬਚਨ ਕਰਨ ਵਾਲਾ ਕੌਣ ਹੈ। ਉਹਨੂੰ ਸਿਰਫ ਅਵਾਜ਼ ਹੀ ਸੁਣਾਈ ਦਿੰਦੀ ਸੀ। ਪਰ ਦਿਸਦਾ ਕੋਈ ਨਹੀਂ ਸੀ। ਤੀਸਰੀ ਵਾਰੀ ਫਿਰ ਇਸੇ ਤਰ੍ਹਾਂ ਹੋਇਆ। ਉਸਦੀ ਘਰਵਾਲੀ ਨੇ ਪੁਛਿਆ ਕਿ ਸਰਦਾਰ ਜੀ ਅਜ ਬਾਰ ਬਾਰ ਖੜਾਕ ਕਾਹਦਾ ਹੋ ਰਿਹਾ ਹੈ। ਉਸ ਨੇ ਜੁਆਬ ਦਿਤਾ ਕਿ ਤੂੰ ਤੇ ਅਰਾਮ ਨਾਲ ਸੁੱਤੀ ਪਈ ਹੈਂ। ਮੇਰੇਨਾਲ ਅਜ ਪਤਾ ਨਹੀਂ ਕੀ ਹੋਣ ਵਾਲਾ ਹੈ। ਉਸਦੀ ਘਰਵਾਲੀ ਨੇ ਕਿਹਾ ਕਿ ਜੇ ਹੁਣ ਫਿਰ ਇਸਤਰ੍ਹਾਂ ਹੋਇਆ ਤਾਂ ਤੁਸੀਂ ਕਹਿ ਦਿਆ ਜੇ ਕਿ ਮੈਂ ਸਵੇਰੇ ਘੋੜੀ ਲੈ ਕੇ ਸਟੇਸ਼ਨ ਤੇ ਆ ਜਾਵਾਂਗਾ। ਫਿਰ ਵੇਖਿਆ ਜੇ ਕਿ ਕੌਣ ਆਉਂਦਾ ਹੈ। ਜਦੋਂ ਫਿਰ ਇਸੇ ਤਰ੍ਹਾਂ ਹੋਇਆ ਤਾਂ ਉਸਨੇ ਜੁਆਬ ਦਿਤਾ ਕਿ ਮੈਂ ਸਵੇਰੇ ਘੋੜੀ ਲੈ ਕੇ ਸਟੇਸ਼ਨ ਤੇ ਆ ਜਾਵਾਂਗਾ। ਇਸ ਤੋਂ ਬਾਅਦ ਫਿਰ ਉਸ ਤਰ੍ਹਾਂ ਨਾ ਹੋਇਆ। ਸੋ ਸਵੇਰੇ ਉਹ ਗਡੀ ਆਉਣ ਦੇ ਸਮੇਂ ਤੇ ਘੋੜੀ ਲੈ ਕੇ ਸਟੇਸ਼ਨ ਤੇ ਪਹੁੰਚ ਗਿਆ ਅਤੇ ਘੋੜੀ ਇਕ

ਪਾਸੇ ਬੰਨ੍ਹ ਕੇ ਆਪ ਟਾਹਲੀ ਦੇ ਦਰਖ਼ਤ ਥਲੇ ਖੜਾ ਹੋ ਗਿਆ। ਜਦੋਂ ਗਡੀ ਪਹੁੰਚੀ ਤਾਂ ਸਤਿਗੁਰੂ ਪਰਤਾਪ ਸਿੰਘ ਜੀ ਗਡੀ ਦੀ ਬਾਰੀ ਦੇ ਕੁੰਡਿਆਂ ਨੂੰ ਹਥ ਪਾ ਕੇ ਥਲੇ ਉਤਰੇ ਅਤੇ ਸਿਧੇ ਟਾਹਲੀ ਦੇ ਥਲੇ ਖਲੋਤੇ ਜ਼ੈਲਦਾਰ ਕੋਲ ਪਹੁੰਚ ਕੇ ਬਚਨ ਕੀਤਾ ਕਿ ਜ਼ੈਲਦਾਰਾ ਅੱਜ ਮੈਂ ਤੇਰੀ ਘੋੜੀ ਤੇ ਚੜ੍ਹਨਾ ਹੈ। ਜ਼ੈਲਦਾਰ ਨੇ ਜੁਆਬ ਦਿੱਤਾ ਕਿ ਮੈਨੂੰ ਤੇ ਰਾਤ ਦਾ ਹੀ ਸੁਨੇਹਾ ਮਿਲ ਗਿਆ ਹੋਇਆ ਹੈ। ਸਤਿਗੁਰੂ ਜੀ ਨੇ ਬਚਨ ਕੀਤਾ ਕਿ ਜ਼ੈਲਦਾਰਾ ਤੂੰ ਵਡਾ ਆਦਮੀ ਹੈਂ। ਮੇਰੇ ਨਾਲ ਹੋਰ ਬਾਰਾਂ ਤੇਰਾਂ ਸਰੀਰ ਹਨ। ਹੋਰ ਘੋੜੀਆਂ ਵੀ ਮਿਲ ਸਕਦੀਆਂ ਹਨ ਉਹ ਸੱਤ ਬਚਨ ਆਖ ਕੇ 12-13 ਘੋੜੀਆਂ ਹੋਰ ਲੈ ਆਇਆ। ਸਤਿਗੁਰੂ ਜੀ ਨੇ ਬਚਨ ਕੀਤਾ ਕਿ ਜ਼ੈਲਦਾਰ ਹੁਣ ਤੂੰ ਘਰ ਜਾਹ। ਤੇਰੀਆਂ ਘੋੜੀਆਂ ਖੁਦ ਪੁਰ ਮਾਂਗੇ ਤੋਂ ਵਾਪਸ ਭੇਜ ਦਿਆਂਗੇ। ਪਰ ਉਹ ਕਹਿਣ ਲਗਾ ਕਿ ਹੁਣ ਮੈਂ ਵਾਪਸ ਜਾਣ ਜੋਗਾ ਨਹੀਂ ਰਿਹਾ। ਮੈਂ ਤਾਂ ਹੁਣ ਤੁਹਾਡੇ ਨਾਲ ਹੀ ਜਾਵਾਂਗਾ। ਸੋ ਉਹ 12-13 ਮੀਲ ਪੈਦਲ ਹੀ ਸਿਖਾਂ ਦੇ ਨਾਲ ਖੁਦਪੁਰ ਮਾਂਗੇ ਪਿੰਡ ਪਹੁੰਚਿਆ। ਉਥੇ ਪਹੁੰਚ ਕੇ ਅਰਜ਼ ਕੀਤੀ ਕਿ ਮੈਨੂੰ ਵੀ ਇਹਨਾਂ ਸਿਖਾਂ ਵਰਗਾ ਬਣਾਓ। ਸਤਿਗੁਰੂ ਜੀ ਨੇ ਉਹਨੂੰ ਇਸ਼ਨਾਨ ਕਰਨ ਦਾ ਹੁਕਮ ਕੀਤਾ ਅਤੇ ਕਛਹਿਰੇ ਪੁਆ ਕੇ ਅੰਮ੍ਰਿਤ ਛਕਾਕੇ ਭਜਨ ਦੁਆਇਆ। ਉਹ ਇੰਨਾ ਸ਼ਰਧਾਲੂ ਬਣ ਗਿਆ ਕਿ ਉਸਤੋਂ ਬਾਅਦ ਹਰ ਸਾਲ ਚਾਲੀ ਮਣ ਕਣਕ ਅਤੇ ਇਕ ਮੱਝ ਭੈਣੀ ਸਾਹਿਬ ਮੱਥਾ ਟੇਕਦਾ ਰਿਹਾ।

ਸਤਿਗੁਰੂ ਪਰਤਾਪ ਸਿੰਘ ਜੀ ਦੀ ਮਹਿਮਾ ਤਾਂ ਆਪਰੰਪਾਰ ਹੈ। ਆਓ ਅਸੀਂ ਉਹਨਾਂ ਦੇ ਦਰ ਤੇ ਸੀਸ ਝੁਕਾ ਕੇ ਅਤੇ ਉਹਨਾਂ ਨੂੰ ਧੰਨ ਧੰਨ ਆਖਕੇ ਆਪਣਾ ਜੀਵਨ ਸਫਲ ਕਰ ਲਈਏ।

"ਬਲਿਹਾਰੀ ਗੁਰ ਆਪਣੇ ਦਿਉ ਹਾੜੀ ਸਦ ਵਾਰ ।। ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ।।"

ਹੇ ਸਤਿਗੁਰੂ ਪਰਤਾਪ ਸਿੰਘ ਜੀ ਆਪ ਜੀ ਦੇ ਚਰਨਾਂ ਵਿਚ ਅਰਜੋਈ ਹੈ ਸਾਨੂੰ ਆਪਣੇ ਵਰਤਮਾਨ ਸਰੂਪ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਅਥਾਹ ਪ੍ਰੇਮ ਬਖਸ਼ੋ। ਸਾਨੂੰ ਉਹਨਾਂ ਦੇ ਅਕਾਲ ਰੂਪ ਦੇ ਦਰਸ਼ਨ ਕਰਾਓ। ਅਸੀਂ ਉਹਨਾਂ ਨੂੰ ਮਨੁੱਖ ਸਮਝਕੇ ਜਨਮ ਮਰਨ ਦੇ ਗੇੜ ਵਿੱਚ ਹੀ ਨਾ ਪਏ ਰਹੀਏ। ਧੰਨ ਧੰਨ ਧੰਨ ਧੰਨ ਸਤਿਗੁਰੂ ਪਰਤਾਪ ਸਿੰਘ ਜੀ ਅਕਾਲ ਪੁਰਖ।



# ਮੈਂ ਇਸੇ ਮੂਰਤੀ ਦਾ ਦਰਗਾਹ ਵਿਚ ਦਰਸ਼ਨ ਕਰਕੇ ਆਇਆ ਹਾਂ

ਗੁਰੂ ਪਰਤਾਪ ਸਿੰਘ ਜੀ ਦੀ ਨਿਰਾਲੀ ਸ਼ਾਨ ਦੇਖੀ ਹੈ। ਉਹਦੇ ਦਰ ਮੁਰਦਿਆਂ ਅੰਦਰ ਸਰਕਦੀ ਜਾਨ ਦੇਖੀ ਹੈ। ਕਰਨ ਕਾਰਨ ਸਮਰੱਥ ਸਤਿਗੁਰੂ ਪਰਤਾਪ ਸਿੰਘ ਜੀ ਦੀ ਇਕ ਅਲੌਕਿਕ ਕਥਾ ਪੜ੍ਹੋ :-

ਇਕ ਸਮੇਂ ਸੱਚੇ ਪਾਤਸ਼ਾਹ ਸਤਿਗੁਰੂ ਪਰਤਾਪ ਸਿੰਘ ਜੀ ਲਾਹੌਰ ਗਏ। ਉਥੋਂ ਦੇ ਮੁਸਲਮਾਨ ਨਵਾਬ ਦਾ 20 ਸਾਲਾਂ ਦਾ ਪੁੱਤਰ ਬੀਮਾਰ ਸੀ ਅਤੇ ਹਸਪਤਾਲ ਦਾਖਲ ਸੀ। ਡਾਕਟਰਾਂ ਨੇ ਇਲਾਜ ਕਰਦਿਆਂ ਕਰਦਿਆਂ ਜੁਆਬ ਦੇ ਦਿਤਾ ਕਿ ਹੁਣ ਇਹ ਨਹੀਂ ਬਚ ਸਕਦਾ। ਤੁਸੀਂ ਇਹਨੂੰ ਘਰ ਲੈ ਜਾਓ। ਨਵਾਬ ਨੇ ਕਿਹਾ ਕਿ ਮੇਰੇ ਪੀਰ ਸਤਿਗੁਰੂ ਪਰਤਾਪ ਸਿੰਘ ਜੀ ਲਾਹੌਰ ਆਏ ਨੇ। ਮੈਂ ਉਹਨਾਂ ਕੋਲੋਂ ਆਪਣੇ ਪੁੱਤਰ ਦੀ ਖੈਰ ਮੰਗਣ ਜਾਣਾ ਹੈ। ਉਹ ਮੇਰੇ ਪੁੱਤਰ ਨੂੰ ਜਿਉਂਦਾ ਕਰ ਦੇਣਗੇ। ਡਾਕਟਰਾਂ ਨੇ ਜੁਆਬ ਦਿਤਾ ਕਿ ਅਸੀਂ ਇੰਨੀ ਕੋਸ਼ਿਸ਼ ਕੀਤੀ ਹੈ ਪਰ ਇਹ ਅਖੀਰਲੇ ਸਵਾਸਾਂ ਤੇ ਆ ਗਿਆ ਹੈ। ਹੁਣ ਤੁਸੀਂ ਇਹਨੂੰ ਘਰ ਲੈ ਜਾਓ। ਨਵਾਬ ਨੇ ਫਿਰ ਕਿਹਾ ਕਿ ਜਿਥੇ ਤੁਸੀਂ ਇਨਾ ਚਿਰ ਇਲਾਜ ਕੀਤਾ ਹੈ ਹੁਣ ਤੁਸੀਂ ਕੁਛ ਮਿੰਟਾਂ ਲਈ ਇਹਨੂੰ ਇਥੇ ਪਿਆ ਰਹਿਣ ਦਿਓ। ਮੈਂ ਆਪਣੇ ਪੀਰ ਕੋਲ ਜਾ ਕੇ ਜ਼ਰੂਰ ਅਰਜ ਕਰਨੀ ਹੈ। ਸੋ ਉਹ ਸਤਿਗੁਰੂ ਪਰਤਾਪ ਸਿੰਘ ਜੀ ਦੇ ਦਰਸ਼ਨ ਕਰਨ ਲਈ ਗਿਆ। ਜਦੋਂ ਉਸ ਨੇ ਸੱਚੇ ਪਾਤਸ਼ਾਹ ਜੀ ਦੇ ਕੋਲ ਪਹੁੰਚ ਕੇ ਮਥਾ ਟੇਕਿਆ ਤਾਂ ਸਤਿਗੁਰੂ ਪਰਤਾਪ ਸਿੰਘ ਜੀ ਨੇ ਹਸ ਕੇ ਬਚਨ ਕੀਤਾ ਕਿ ਨਵਾਬ ਜੀ ਅਜ ਤੁਹਾਡਾ ਚਿਹਰਾ ਕਿਉਂ ਮੁਰਝਾਇਆ ਹੋਇਆ ਹੈ। ਚਿਹਰੇ ਤੇ ਲਾਲੀ। ਨਵਾਬ ਨੇ ਦੋਵੇਂ ਹਥ ਜੋੜ ਕੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਮੇਰਾ ਇਕੋ ਇਕ ਪੁੱਤਰ ਹਸਪਤਾਲ ਦਾਖਲ ਹੈ। ਉਹ ਅਖੀਰਲੇ ਸਾਹਾਂ ਤੇ ਅਪੜਿਆ ਹੋਇਆ ਹੈ। ਆਪ ਜੀ ਕਿਰਪਾ ਕਰਕੇ ਉਹਨੂੰ ਦਰਸ਼ਨ ਦਿਓ ਅਤੇ ਉਸਨੂੰ ਜਿਉਂਦਾ ਕਰ ਦਿਓ। ਸੱਚੇ ਪਾਤਸ਼ਾਹ ਜੀ ਨੇ ਉਸਦੀ ਅਰਜ ਸੁਣਕੇ ਪੰਡਤ ਗੁਪਾਲ ਸਿੰਘ ਜੀ, ਭਾਈ ਵਜ਼ੀਰ ਸਿੰਘ ਜੀ, ਰਤਨ ਸਿੰਘ ਜੀ ਲਾਂਗਰੀ ਅਤੇ ਲਾਲ ਸਿੰਘ ਜੀ ਡਰਾਈਵਰ ਨੂੰ ਹੁਕਮ ਕੀਤਾ ਕਿ ਛੇਤੀ ਗਡੀ ਤਿਆਰ ਕਰੋ ਚਲੀਏ। ਸੱਚੇ ਪਾਤਸ਼ਾਹ ਜੀ ਨੇ ਹਸਪਤਾਲ ਪਹੁੰਚ ਕੇ ਜਦੋਂ ਬੱਚੇ ਦੀ ਹਾਲਤ ਵੇਖੀ ਤਾਂ ਬਚਨ ਕੀਤਾ ਕਿ ਨਵਾਬ ਜੀ ਸਾਡੇ ਕੋਲ ਤਾਂ ਇਕੋ ਦਵਾਈ ਹੈ। ਸਾਰੇ ਜਨੇ ਹਥ ਜੋੜੋ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿਚ ਅਰਦਾਸ ਕਰਕੇ ਬਚੇ ਦੀ ਜ਼ਿੰਦਗੀ ਦਾ ਖੈਰ ਮੰਗੀਏ। ਪਾਤਸ਼ਾਹ ਜੀ ਨੇ ਪੰਡਤ ਜੀ ਨੂੰ ਹੁਕਮ ਕੀਤਾ ਕਿ ਅਰਦਾਸ ਕਰੋ। ਨਵਾਬ ਨੇ ਹਥ ਜੋੜ ਕੇ ਅਰਜ ਕੀਤੀ ਕਿ ਤੁਸੀਂ ਅਰਦਾਸ ਕਰਕੇ

ਸਤਿਗੁਰੂ ਰਾਮ ਸਿੰਘ ਜੀ ਨੂੰ ਕਿਥੋਂ ਸਦਨਾ ਹੈ। ਤੁਸੀਂ ਆਪ ਹੀ ਕਿਰਪਾ ਕਰਕੇ ਮੇਰੇ ਪੁੱਤਰ ਨੂੰ ਜਿਉਂਦਾ ਕਰੋ। ਇਹ ਅਰਜ ਸੁਣ ਕੇ ਸਤਿਗੁਰੂ ਜੀ ਨੇ ਰਤਨ ਨੂੰ ਅਵਾਜ ਮਾਰੀ ਕਿ ਰਤਨ ਗਡੀ ਵਿਚੋਂ ਸੰਤਰਾ ਲਿਆ। ਰਤਨ ਨੇ ਸੰਤਰਾ ਲਿਆ ਕੇ ਸੱਚੇ ਪਾਤਸ਼ਾਹ ਜੀ ਨੂੰ ਫੜਾਇਆ। ਸੱਚੇ ਪਾਤਸ਼ਾਹ ਜੀ ਨੇ ਆਪਣੇ ਪਾਵਨ ਪਵਿਤਰ ਹਥਾਂ ਨਾਲ ਸੰਤਰਾ ਛਿਲ ਕੇ ਨਵਾਬ ਨੂੰ ਕਿਹਾ ਕਿ ਆਪਣੇ ਪੁੱਤਰ ਦਾ ਮੂੰਹ ਖੋਹਲ। ਸਤਿਗੁਰੂ ਜੀ ਨੇ ਸੰਤਰੇ ਦੀ ਇਕ ਇਕ ਫਾੜੀ ਕਰਕੇ ਉਹਦੇ ਮੂੰਹ ਵਿਚ ਨਿਚੋੜੀ। ਜਿਵੇਂ ਜਿਵੇਂ ਸੰਤਰਾ ਮੁਕਦਾ ਗਿਆ। ਬਚੇ ਦੇ ਨੇਤਰ ਖੁਲ੍ਹਦੇ ਗਏ। ਜਦੋਂ ਸਾਰੇ ਸੰਤਰੇ ਦਾ ਰਸ ਅੰਦਰ ਚਲਾ ਗਿਆ ਤਾਂ ਬਚੇ ਦੇ ਨੇਤਰ ਪੂਰੀ ਤਰ੍ਹਾਂ ਖੁਲ੍ਹ ਗਏ। ਉਹਨੂੰ ਪੂਰੀ ਤਰ੍ਹਾਂ ਹੋਸ਼ ਆ ਗਈ। ਉਹ ਬਚਾ ਕਹਿਣ ਲਗਾ ਕਿ ਭੁਲੇ ਨਾ ਰਿਹਾ ਜੇ। ਇਸੇ ਮੂਰਤੀ ਦਾ ਮੈਂ ਦਰਗਾਹ ਵਿਚ ਦਰਸ਼ਨ ਕਰਕੇ ਆਇਆ ਹਾਂ। ਇਹਨਾਂ ਨੇ ਹੀ ਧਰਮਰਾਜ ਨੂੰ ਹੁਕਮ ਕੀਤਾ ਸੀ ਕਿ ਇਹਨੂੰ ਵਾਪਸ ਭੇਜ ਦੇ। ਉਨੇ ਚਿਰ ਨੂੰ ਸਾਰੇ ਡਾਕਟਰ ਹਥ ਜੋੜ ਕੇ ਖਲੋ ਗਏ। ਉਹ ਕਹਿਣ ਲਗੇ ਕਿ ਅਸੀਂ ਨਵਾਬ ਨੂੰ ਬੜਾ ਕਿਹਾ ਸੀ ਕਿ ਬਚੇ ਨੂੰ ਘਰ ਲੈ ਜਾ। ਪਰ ਇਹ ਕਹਿੰਦਾ ਸੀ ਕਿ ਮੈਂ ਆਪਣੇ ਪੀਰ ਕੋਲ ਅਰਜ ਕਰਨੀ ਹੈ। ਸੰਤਰੇ ਤੇ ਅਸੀਂ ਪੰਜਾਹ ਵੀ ਦੇ ਸਕਦੇ ਸਾਂ। ਇਹ ਸੰਤਰੇ ਨਾਲ ਜਿਉਂਦਾ ਨਹੀਂ ਹੋਇਆ ਇਹ ਤੇ ਆਪ ਜੀ ਦੀ ਕਿਰਪਾ ਨਾਲ ਜਿਉਂਦਾ ਹੋਇਆ ਹੈ।

ਨਵਾਬ ਅਰਜ ਕਰਕੇ ਸਤਿਗੁਰੂ ਜੀ ਨੂੰ ਘਰ ਲੈ ਕੇ ਗਿਆ। ਉਸਨੇ ਪਰਵਾਰ ਦੇ ਸਾਰੇ ਜੀਆਂ ਨੂੰ ਇਕਠਾ ਕਰਕੇ ਕਿਹਾ ਕਿ ਇਹ ਮੇਰਾ ਪੀਰ ਹੈ। ਸਾਰੀਆਂ ਬੀਬੀਆਂ ਨੰਗੇ ਮੂੰਹ ਇਸਦੇ ਚਰਨਾਂ ਤੇ ਮੱਥਾ ਟੇਕੋ ਅਤੇ ਇਸਦੇ ਦਰਸ਼ਨ ਕਰੋ। ਜਿਸਨੇ ਨੰਗੇ ਮੂੰਹ ਮੱਥਾ ਨਾ ਟੇਕਿਆ ਅਤੇ ਜੇ ਉਸਨੂੰ ਬਾਅਦ ਵਿਚ ਦਿਸਨੋ ਹਟ ਗਿਆ ਤਾਂ ਮੈਨੂੰ ਦੋਸ਼ ਨਾ ਦਿਆ ਜੇ। ਸੋ ਸਾਰੀਆਂ ਬੀਬੀਆਂ ਨੇ ਸਤਿਗੁਰੂ ਜੀ ਦੇ ਚਰਨਾਂ ਤੇ ਨੰਗੇ ਮੂੰਹ ਹੀ ਮੱਥਾ ਟੇਕਿਆ ਅਤੇ ਇਲਾਹੀ ਜੋਤ ਦੇ ਪਾਵਨ ਪਵਿਤਰ ਦਰਸ਼ਨ ਕੀਤੇ।

ਸਤਿਗੁਰੂ ਜੀ ਸਾਰੇ ਪਰਵਾਰ ਨੂੰ ਖੁਸ਼ੀਆਂ ਬਖਸ਼ ਕੇ ਵਾਪਸ ਆ ਗਏ। ਧੰਨ ਧੰਨ ਧੰਨ ਧੰਨ ਹਨ ਮੋਇਆ ਨੂੰ ਜੀਵਾਲਨਹਾਰ ਵਡੇ ਪਰਤਾਪ ਵਾਲੇ ਅਟੱਲ ਪਰਤਾਪੀ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਪਰਤਾਪ ਸਿੰਘ ਜੀ। ਆਓ ਅਸੀਂ ਉਹਨਾਂ ਦੇ ਵਰਤਮਾਨ ਸਰੂਪ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਵਿਤਰ ਚਰਨ ਕਮਲਾਂ ਤੇ ਮਥਾ ਟੇਕ ਕੇ ਲੋਕ ਸੁਖੀ ਅਤੇ ਪ੍ਰਲੋਕ ਸੁਹੇਲੇ ਹੋ ਜਾਈਏ।



# ਤੂੰ ਹੀ ਏਂ ਨਾਨਕਸ਼ਾਹ। ਧਰਮਦਾ ਬੇੜਾ ਬੰਨੇ ਲਾ।

ਜਾਕੀ ਰਹੀ ਭਾਵਨਾ ਜੈਸੀ। ਹਰੀ ਮੂਰਤ ਦੇਖੀ ਤਿਨ ਤੈਸੀ। ਇਕ ਮੁਸਲਮਾਨ ਪੀਰ ਦੇ ਚੇਲੇ ਨੂੰ ਸਤਿਗੁਰੂ ਪਰਤਾਪ ਸਿੰਘ ਜੀ ਵਿਚੋਂ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਹੋਏ। ਥਲੇ ਲਿਖੀ ਸਾਖੀ ਪੜ੍ਹੋ ਇਹ ਸਾਖੀ ਪਾਕਿਸਤਾਨ ਬਨਣ ਤੋਂ ਬਾਅਦ ਦੀ ਹੈ :-

ਕੱਕੜਾਂ ਵਾਲੇ ਸੰਤ ਅਨੂਪ ਸਿੰਘ ਜੀ ਜਿਹੜੇ ਭੈਣੀ ਸਾਹਿਬ ਹੀ ਰਹਿੰਦੇ ਹਨ ਉਹ ਜਥੇਦਾਰ ਨਰਿੰਜਨ ਸਿੰਘ ਜੀ ਕੱਕੜਾਂ ਵਾਲਿਆਂ ਕੋਲੋਂ ਸੁਣੀਆਂ ਕੁਛ ਸਾਖੀਆਂ ਸੁਣਾਂਦੇ ਹਨ। ਇਕ ਵਾਰੀ ਇਕ ਮੁਸਲਮਾਨ ਪੀਰ ਦਾ ਚੇਲਾ ਤਰਨ ਤਾਰਨ ਸ਼ਹਿਰ ਦੇ ਨੇੜੇ ਹੇਰੂ ਨਗਰ ਵਿਚ ਲੋਕਾਂ ਕੋਲੋਂ ਪੁਛਦਾ ਪੁਛਾਂਦਾ ਪਹੁੰਚਿਆ ਕਿ ਕੋਈ ਨਾਨਕ ਸ਼ਾਹ ਦੀ ਦਸ ਪਾਓ। ਮੈਂ ਨਾਨਕ ਸ਼ਾਹ ਨੂੰ ਲਭਦਾ ਪਿਆ ਹਾਂ। ਮੇਰੇ ਪੀਰ ਨੇ ਮਰਨ ਤੋਂ ਪਹਿਲਾਂ ਮੈਨੂੰ ਕੁਛ ਮਾਇਆ ਦਿਤੀ ਸੀ ਕਿ ਇਹ ਮਾਇਆ ਨਾਨਕ ਸ਼ਾਹ ਨੂੰ ਮਥਾ ਟੇਕੀਂ। ਲੋਕਾਂ ਨੇ ਜੁਆਬ ਦਿਤਾ ਕਿ ਨਾਨਕ ਸ਼ਾਹ ਤੇ ਬੜੀ ਦੇਰ ਦਾ ਟੁਰ ਗਿਆ ਹੋਇਆ ਹੈ। ਤੂੰ ਕਿਹੜੇ ਨਾਨਕ ਸ਼ਾਹ ਨੂੰ ਲਭਦਾ ਪਿਆ ਹੈਂ। ਉਨੇ ਚਿਰ ਨੂੰ ਹੇਰੂ ਨਗਰ ਦਾ ਇਕ ਰਲਾ ਸਿੰਘ ਨਾਮ ਦਾ ਮਜ਼ਬੀ ਸਿੰਘ ਨਾਮਧਾਰੀ ਉਹਦੇ ਕੋਲ ਪਹੁੰਚਿਆ। ਰਲਾ ਸਿੰਘ ਨੇ ਉਹ ਨੂੰ ਪੁਛਿਆ ਕਿ ਤੇਰਾ ਪੀਰ ਨਾਨਕ ਸ਼ਾਹ ਦੀ ਕੋਈ ਨਿਸ਼ਾਨੀ ਵੀ ਦਸ ਗਿਆ ਹੋਇਆ ਹੈ। ਉਹ ਮੀਆਂ ਬੋਲਿਆ ਕਿ ਮੇਰਾ ਪੀਰ ਕਹਿੰਦਾ ਸੀ ਕਿ ਉਹਦੇ ਕੋਲ ਘੋੜੇ ਘੋੜੀਆਂ ਬੜੀਆਂ ਨੇ। ਨਾਲੇ ਮੇਰੇ ਪੀਰ ਨੇ ਇਹ ਵੀ ਕਿਹਾ ਸੀ ਕਿ ਤੂੰ ਉਹਦੇ ਕੋਲੋਂ ਘੋੜੀ ਮੰਗੀਂ। ਜੇ ਤੈਨੂੰ ਘੋੜੀ ਦੇ ਦੇਣ ਤਾਂ ਦੋ ਦਿਨ ਘੁੰਮ ਕੇ ਆਪਣੀ ਤਸੱਲੀ ਕਰ ਲਈਂ ਅਤੇ ਫਿਰ ਘੋੜੀ ਵਾਪਸ ਕਰ ਦੇਈਂ। ਜੇ ਉਹ ਘੋੜੀ ਲੈ ਲੈਣ ਤਾਂ ਤੂੰ ਸਮਝੀਂ ਕਿ ਉਹ ਹੀ ਨਾਨਕ ਸ਼ਾਹ ਹੈ। ਫਿਰ ਤੂੰ ਮਾਇਆ ਮੱਥਾ ਟੇਕ ਦੇਵੀਂ।

ਰਲਾ ਸਿੰਘ ਨੇ ਉਹਨੂੰ ਆਖਿਆ ਕਿ ਜੇ ਤੂੰ ਕਲ੍ਹ ਆ ਜਾਂਦਾ ਤੇ ਇਥੇ ਹੀ ਦਰਸ਼ਨ ਕਰਾ ਦਿੰਦੇ। ਸੱਚੇ ਪਾਤਸ਼ਾਹ ਜੀ ਕਲ੍ਹ ਇਥੇ ਹੀ ਸਾਡੇ ਨਗਰ ਆਏ ਸਨ। ਹੁਣ ਇਸ ਸਮੇਂ ਸ੍ਰੀ ਸਤਿਗੁਰੂ ਜੀ ਮਾਲ ਮੰਡੀ ਸ੍ਰੀ ਅੰਮ੍ਰਿਤਸਰ ਘੋੜੇ ਘੋੜੀਆਂ ਲੈ ਕੇ ਗਏ ਹਨ। ਤੂੰ ਹੁਣ ਉਥੇ ਜਾ ਕੇ ਦਰਸ਼ਨ ਕਰ ਲੈ। ਉਸ ਪੀਰ ਦਾ ਚੇਲਾ ਲਭਦਾ ਲਭਾਂਦਾ ਮਾਲ ਮੰਡੀ ਅੰਮ੍ਰਿਤਸਰ ਪਹੁੰਚਿਆ। ਉਥੇ ਸਾਹਮਣੇ ਉਹਨੂੰ ਸ੍ਰੀ ਸਤਿਗੁਰੂ ਜੀ ਦਾ ਕੁਰਸੀ ਤੇ ਬੈਠਿਆਂ ਦਾ ਦਰਸ਼ਨ ਹੋਇਆ। ਉਹਨੇ ਜਾ ਕੇ ਚਰਨਾਂ ਤੇ ਮਥਾ ਟੇਕਿਆ ਅਤੇ ਅਰਜ ਕੀਤੀ ਕਿ ਮੈਨੂੰ ਘੋੜੀ ਦਿਓ। ਸਤਿਗੁਰੂ ਜੀ ਨੇ ਸਿਖਾਂ ਨੂੰ ਹੁਕਮ ਕੀਤਾ ਕਿ ਸਭ ਤੋਂ ਵਧੀਆ ਘੋੜੀ ਤੇ ਕਾਠੀ ਪਾ ਕੇ ਇਸ ਨੂੰ ਲਗਾਮ ਫੜਾ ਦਿਓ। ਸਿਖਾਂ ਨੇ ਹਸਦਿਆਂ ਹਸਦਿਆਂ ਕਿਹਾ ਕਿ ਸੱਚੇ ਪਾਤਸ਼ਾਹ ਜੀ ਜੇ ਇਸ ਤਰ੍ਹਾਂ ਦੇ ਦੋ ਹੋਰ ਆ ਗਏ ਤਾਂ ਉਹਨਾਂ ਨੂੰ ਵੀ ਘੋੜੀਆਂ ਫੜਾ ਦਿਓਗੇ। ਫਿਰ ਵੇਚਨ ਦੀ ਤੇ ਲੋੜ ਹੀ ਨਹੀਂ ਪੈਣੀ। ਤੁਸੀਂ ਇਸਨੂੰ

ਪੈਸੇ ਵੀ ਨਹੀਂ ਪੁਛੇ। ਸੱਚੇ ਪਾਤਸ਼ਾਹ ਜੀ ਨੇ ਅਗੋਂ ਜੁਆਬ ਦਿਤਾ ਕਿ ਤੁਹਾਨੂੰ ਨਹੀਂ ਇਸ ਗਲ ਦਾ ਪਤਾ। ਮੀਆਂ ਉਹ ਘੋੜੀ ਲੈ ਕੇ ਚਲਾ ਗਿਆ। ਦੋ ਦਿਨ ਉਹ ਘੋੜੀ ਤੇ ਚੜ੍ਹ ਕੇ ਫਿਰਦਾ ਰਿਹਾ। ਫਿਰ ਵਾਪਸ ਆ ਗਿਆ ਤੇ ਕਹਿਣ ਲਗਾ ਕਿ ਇਹ ਆਪਣੀ ਘੋੜੀ ਵਾਪਸ ਲੈ ਲਵੋ। ਸ੍ਰੀ ਸਤਿਗੁਰੂ ਜੀ ਨੇ ਸਿਖਾਂ ਨੂੰ ਹੁਕਮ ਕੀਤਾ ਕਿ ਘੋੜੀ ਫੜ ਲਵੋ। ਜਦੋਂ ਉਸ ਚੇਲੇ ਨੂੰ ਤਸੱਲੀ ਹੋ ਗਈ ਕਿ ਇਹ ਹੀ ਨਾਨਕ ਸ਼ਾਹ ਦਾ ਅਵਤਾਰ ਹੈ ਤਾਂ ਉਸਨੇ ਪੀਰ ਦੀ ਦਿਤੀ ਹੋਈ ਸਾਰੀ ਮਾਇਆ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਤੇ ਰਖਕੇ ਮਥਾ ਟੇਕ ਦਿਤੀ। ਉਸਨੂੰ ਨਾਨਕ ਸ਼ਾਹ ਦੇ ਦਰਸ਼ਨ ਹੋ ਗਏ ਸਨ। ਉਹ ਮਸਤਾਨਾ ਹੋ ਗਿਆ ਅਤੇ ਸ੍ਰੀ ਸਤਿਗੁਰੂ ਜੀ ਦੇ ਕੋਲ ਖਲੋ ਕੇ ਉਚੀ ਉਚੀ ਬੋਲਿਆ "ਤੂੰ ਹੀ ਏਂ ਨਾਨਕ ਸ਼ਾਹ। ਧਰਮ ਦਾ ਬੇੜਾ ਬੰਨੇ ਲਾ।"

ਧੰਨ ਧੰਨ ਹਨ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ। ਉਹਨਾਂ ਦੇ ਪਵਿਤਰ ਚਰਨ ਕਮਲਾਂ ਤੇ ਕੋਟੀ ਕੋਟੀ ਨਮਸਕਾਰ।



# ਹੋਇ ਕ੍ਰਿਪਾਲ ਮਾਤ ਪਿਤ ਨਿਆਈ ਬਾਰਿਕ ਜਿਉ ਪ੍ਰਤਿ ਪਾਰਿਆ

ਪੂਰਨ ਸਤਿਗੁਰੂ ਆਪ ਪਰਮੇਸਰ ਹੁੰਦਾ ਹੈ। ਹਰ ਵੇਲੇ ਹਰ ਥਾਂ ਤੇ ਉਸਦੀ ਹੋਂਦ ਨੂੰ ਮਹਿਸੂਸ ਕੀਤਾ ਜਾ ਸਕਦਾ ਹੈ। ਸਿਖ ਦੀ ਮਦਦ ਕਰਨ ਵਾਸਤੇ ਉਹ ਕਿਧਰੋਂ ਬਾਹਰੋਂ ਨਹੀਂ ਆਉਂਦਾ। ਉਹ ਜਿਥੇ ਮਰਜੀ ਪ੍ਰਗਟ ਹੋ ਕੇ ਦਰਸ਼ਨ ਦੇ ਸਕਦਾ ਹੈ। ਇਸ ਸਬੰਧ ਵਿਚ ਸਤਿਗੁਰੂ ਪਰਤਾਪ ਸਿੰਘ ਜੀ ਦੀ ਇਕ ਅਲੌਕਿਕ ਕਥਾ ਲਿਖ ਰਹੀ ਹਾਂ।

ਸੰਤ ਚੰਨਣ ਸਿੰਘ ਜੀ ਜਿਹੜੇ ਪਹਿਲਾਂ ਪੁਲਿਸ ਵਿੱਚ ਕੰਮ ਕਰਦੇ ਸਨ ਅਤੇ ਫਿਰ ਭੈਣੀ ਸਾਹਿਬ ਪਾਠ ਪ੍ਰਬੰਧਕ ਸ਼ਾਖਾ ਵਿਚ ਸੇਵਾ ਕਰਦੇ ਰਹੇ ਸਨ ਉਹ ਸੰਨ 1955 ਦੀ ਇਕ ਵਾਰਤਾ ਇਸ ਤਰ੍ਹਾਂ ਦਸਦੇ ਸਨ :-

ਸੰਤ ਚੰਨਣ ਸਿੰਘ ਜੀ ਦੇ ਸਹੁਰਾ ਸਾਹਿਬ ਸੰਤ ਪੂਰਨ ਸਿੰਘ ਜੀ ਉਸ ਸਮੇਂ ਮੰਡੀ (ਹਿਮਾਚਲ) ਵਿੱਚ ਰਹਿੰਦੇ ਸਨ। ਉਹਨਾਂ ਦੇ ਗਲੇ ਤੇ ਇਕ ਫੋੜਾ ਹੋ ਗਿਆ। ਹਾਲਤ ਇਹ ਹੋ ਗਈ ਕਿ ਉਹ ਜੋ ਵੀ ਛਕਦੇ ਸਨ ਉਹ ਉਸ ਫੋੜੇ ਰਾਹੀਂ ਬਾਹਰ ਆ ਜਾਂਦਾ ਸੀ। ਬੜੀ ਖਰਾਬ ਹਾਲਤ ਸੀ। ਡਾਕਟਰਾਂ ਨੇ ਜੁਆਬ ਦੇ ਦਿਤਾ ਸੀ। ਇਸ ਹਾਲਤ ਵਿਚ ਇਕ ਰਾਤ ਸੰਤ ਪੂਰਨ ਸਿੰਘ ਜੀ ਆਪਣੇ ਮੰਜੇ ਤੇ ਸੁਤੇ ਹੋਏ ਸੀ। ਦਰਵਾਜੇ ਸਾਰੇ ਬੰਦ ਸਨ। ਉਸ ਵਕਤ ਘਟ ਘਟ

ਵਾਸੀ ਅਨੰਤ ਕਲਾਂ ਦੇ ਮਾਲਕ ਵਡ ਪਰਤਾਪੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਉਹਨਾਂ ਦੇ ਕਮਰੇ ਵਿੱਚ ਪ੍ਰਤੱਖ ਦਰਸ਼ਨ ਦਿਤੇ। ਸਤਿਗੁਰੂ ਪਰਤਾਪ ਸਿੰਘ ਜੀ ਦੇ ਸੀਸ ਤੇ ਖੱਦਰ ਦੀ ਦਸਤਾਰ ਸੀ। ਸੰਤ ਪੂਰਨ ਸਿੰਘ ਜੀ ਤਾਂ ਦਰਸ਼ਨ ਕਰਕੇ ਨਿਹਾਲ ਹੋ ਗਏ। ਇਹ ਤਾਂ ਇਕ ਅਲੌਕਿਕ ਦਰਸ਼ਨ ਹੀ ਸੀ। ਉਹ ਦੀਨਾਂ ਦੇ ਦਿਆਲ ਸਦਾ ਅੰਗ ਸੰਗ ਰਹਿਣ ਵਾਲੇ ਸਤਿਗੁਰੂ ਜੀ ਸੰਤ ਪੂਰਨ ਸਿੰਘ ਜੀ ਦੇ ਸਰਹਾਣੇ ਬੈਠ ਗਏ। ਉਹਨਾਂ ਦੇ ਪਵਿਤਰ ਹਸਤ ਕਮਲ ਵਿਚ ਇਕ ਘਿਓ ਦਾ ਫੰਭਾ ਫੜਿਆ ਹੋਇਆ ਸੀ। ਸਤਿਗੁਰੂ ਜੀ ਨੇ ਉਹ ਫੰਭਾ ਉਹਨਾਂ ਦੇ ਫੋੜੇ ਤੇ ਲਗਾ ਦਿਤਾ ਅਤੇ ਆਪਣੀ ਦਸਤਾਰ ਨਾਲੋਂ ਪਟੀ ਪਾੜ ਕੇ ਉਸ ਫੋੜੇ ਉਤੇ ਬੰਨ੍ਹ ਦਿਤੀ ਅਤੇ ਬਚਨ ਕੀਤਾ ਕਿ ਹੁਣ ਤੁਸੀਂ ਠੀਕ ਹੋ ਜਾਓਗੇ। ਇਹ ਹੀ ਪੱਟੀ ਬੰਨ੍ਹੀ ਜਾਓ। ਸਾਧ ਸੰਗਤ ਜੀ ਧਿਆਨ ਮਗਨ ਹੋ ਕੇ ਜਰਾ ਉਸ ਸਮੇਂ ਦੀ ਅਲੌਕਿਕਤਾ ਬਾਰੇ ਸੋਚੋ। ਉਸਨੂੰ ਵਰਨਣ ਕਰਨਾ ਅਸੰਭਵ ਹੈ। ਉਹ ਭਗਵਾਨ ਨਿਰਗੁਣ ਤੋਂ ਸਰਗੁਣ ਹੋ ਕੇ ਆਪਣੇ ਸਿਖ ਦਾ ਦੁਖ ਦੂਰ ਕਰਨ ਆ ਗਿਆ ਸੀ। ਸਤਿਗੁਰੂ ਜੀ ਇਹ ਹੀ ਪੱਟੀ ਬੰਨ੍ਹੀ ਜਾਓ ਬਚਨ ਕਰਕੇ ਅਲੋਪ ਹੋ ਗਏ।

ਸਵੇਰ ਵੇਲੇ ਜਦੋਂ ਸੰਤ ਜੀ ਉਠੇ ਤਾਂ ਪੱਟੀ ਬੰਨ੍ਹੀ ਹੋਈ ਸੀ। ਉਹਨਾਂ ਨੇ ਆਪ ਪੱਟੀ ਖੋਹਲੀ। ਉਸ ਤੋਂ ਬਾਅਦ ਉਹ ਆਪ ਘਿਓ ਲਗਾਂਦੇ ਰਹੇ ਅਤੇ ਉਹ ਹੀ ਪੱਟੀ ਬੰਨ੍ਹਦੇ ਰਹੇ। 2-3 ਦਿਨਾਂ ਵਿਚ ਉਹ ਬਿਲਕੁਲ ਠੀਕ ਹੋ ਗਏ।

ਅਨੰਤ ਕਲਾਂ ਦੇ ਮਾਲਕ, ਦੀਨਾਂ ਦੇ ਦਿਆਲ ਵਡ ਪਰਤਾਪੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਚਰਨਾਂ ਤੇ ਕੋਟੀ ਕੋਟੀ ਨਮਸਕਾਰ।



# ਭਗਤ ਦੇ ਵਸ ਵਿਚ ਭਗਵਾਨ

ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ।।
ਨਾ ਤੂ ਆਵਹਿ ਵਸਿ ਬੇਦ ਪੜਾਵਣੇ।।
ਨਾ ਤੂ ਆਵਹਿ ਵਸਿ ਤੀਰਥਿ ਨਾਈਐ।।
ਨਾ ਤੂ ਆਵਹਿ ਵਸਿ ਧਰਤੀ ਧਾਈਐ।।
ਨਾ ਤੂ ਆਵਹਿ ਵਸਿ ਕਿਤੈ ਸਿਆਣਪੈ।।
ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ।
ਸਭ ਕੋ ਤੇਰੈ ਵਸਿ ਅਗਮ ਅਗੋਚਰਾ।।
ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ।।

ਉਹ ਅਕਾਲ ਪੁਰਖ ਸਤਿਗੁਰੂ ਕੁਲ ਬ੍ਰਹਿਮੰਡ ਦਾ ਮਾਲਕ ਆਪਣੇ ਭਗਤਾਂ ਦੇ ਵਸ ਹੋ ਜਾਂਦਾਹੈ। ਇਕ ਇਹੋ ਜਿਹੀ ਇਕ ਮਸਤਾਨੀ ਮਾਈ ਦੀਆਂ ਸਤਿਗੁਰੂ ਪਰਤਾਪ ਸਿੰਘ ਜੀ ਨਾਲ ਸਬੰਧਤ ਕੁਝ ਸਾਖੀਆਂ ਪੜ੍ਹੋ।

ਉਹ ਮਾਈ ਗੁਜਰਾਂਵਾਲੇ ਨੱਥਾ ਸਿੰਘ ਜੀ, ਜਿਨ੍ਹਾਂ ਦਾ ਨਾਂ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਮਹਾਰਾਜ ਬੀਰ ਸਿੰਘ ਜੀ ਨੂੰ ਗਤਕਾ ਸਿਖਾਉਣ ਸਦਕਾ ਉਸਤਾਦ ਨੱਥਾ ਸਿੰਘ ਜੀ ਪੈ ਗਿਆ ਸੀ, ਉਹਨਾਂ ਦੇ ਚੁਬਾਰੇ ਤੇ ਰਹਿੰਦੀ ਸੀ। ਉਸ ਮਾਈ ਦਾ ਨਾਂ ਰੁਕਮਨੀ ਸੀ। ਦਿਸਨ ਨੂੰ ਬੜੀ ਸਾਦੀ ਜਿਹੀ ਲਗਦੀ ਸੀ। ਪਰ ਪਤਾ ਨਹੀਂ ਕਿਸ ਤਰ੍ਹਾਂ ਉਹਨੇ ਤੇ ਰਬ ਨੂੰ ਵਸ ਵਿਚ ਕੀਤਾ ਹੋਇਆ ਸੀ। ਉਹ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਤੂੰ ਕਰਕੇ ਬੋਲਦੀ ਸੀ ਪਰ ਸਤਿਗੁਰੂ ਪਰਤਾਪ ਸਿੰਘ ਜੀ ਉਹਦੀ ਹਰ ਗਲ ਮੰਨਦੇ ਸਨ। ਸਤਿਗੁਰੂ ਜਗਜੀਤ ਸਿੰਘ ਜੀ ਕਈ ਵਾਰੀ ਆਪੇ ਹੀ ਉਸਤਾਦ ਨੱਥਾ ਸਿੰਘ ਜੀ ਦੇ ਘਰ ਚਰਨ ਪਾਉਣ ਦੀ ਕਿਰਪਾ ਕਰਦੇ ਅਤੇ ਕਿੰਨਾ ਕਿੰਨਾ ਚਿਰ ਉਹਨਾਂ ਦੇ ਨਾਲ ਬਚਪਨ ਦੀਆਂ ਯਾਦਾਂ ਬਾਰੇ ਬਚਨ ਬਿਲਾਸ ਕਰਦੇ ਰਹਿੰਦੇ। ਉਹ ਨੱਥਾ ਸਿੰਘ ਜੀ ਕੋਲੋਂ ਉਸ ਮਾਈ ਦੀਆਂ ਸਾਖੀਆਂ ਵੀ ਬੜੇ ਪਿਆਰ ਨਾਲ ਸੁਣਦੇ। ਆਓ ਅਸੀਂ ਵੀ ਉਹਨਾਂ ਸਾਖੀਆਂ ਦਾ ਅਨੰਦ ਮਾਣੀਏ :-

## ਮਾਈ ਨੂੰ ਸਾਰੀਆਂ ਪਾਤਸ਼ਾਹੀਆਂ ਦੇ ਦਰਸ਼ਨ ਕਰਾਏ

ਇਕ ਵਾਰੀ ਉਹ ਮਾਈ ਸਤਿਗੁਰੂ ਪਰਤਾਪ ਸਿੰਘ ਜੀ ਦੇ ਆਉਣ ਵਾਲੇ ਰਸਤੇ ਵਿਚ ਰੇਲ ਦੇ ਫਾਟਕ ਕੋਲ ਹੀ ਖੜ੍ਹੀ ਹੋ ਗਈ। ਜਦੋਂ ਸਤਿਗੁਰੂ ਪਰਤਾਪ ਸਿੰਘ ਜੀ ਦੀ ਕਾਰ ਉਥੇ ਪਹੁੰਚੀ ਤਾਂ ਸਤਿਗੁਰੂ ਜੀ ਨੇ ਕਾਰ ਉਥੇ ਖਲ੍ਹਾਰ ਦਿਤੀ। ਉਹ ਮਾਈ ਕਹਿਣ ਲਗੀ ਕਿ ਕਲ੍ਹਾ ਹੀ ਟੁਰਿਆ ਫਿਰਨਾ ਏਂ। ਮੈਨੂੰ ਸਾਰੀਆਂ ਪਾਤਸ਼ਾਹੀਆਂ ਦੇ ਦਰਸ਼ਨ ਕਰਾ। ਸਤਿਗੁਰੂ ਜੀ ਨੇ ਬਚਨ ਕੀਤਾ ਕਿ ਮੈਂ ਤੇ ਹਾਂ ਹੀ। ਮੈਂ ਸਾਰੀਆਂ ਪਾਤਸ਼ਾਹੀਆਂ ਦੇ ਦਰਸ਼ਨ ਕਿਥੋਂ ਕਰਾਵਾਂ। ਉਹ ਕਾਰ ਅਗੇ ਖਲੋ ਗਈ ਅਤੇ ਕਹਿਣ ਲਗੀ ਕਿ ਫਿਰ ਲੰਘਾ ਮੇਰੇ ਉਤੋਂ ਦੀ ਕਾਰ। ਸਤਿਗੁਰੂ ਜੀ ਦੋ ਕੁ ਮਿੰਟ ਆਪਣੇ ਹਸਤ ਕਮਲ ਦੀਆਂ ਉਂਗਲਾਂ ਆਪਣੇ ਨੇਤਰਾਂ ਤੇ ਰਖਕੇ ਨੇਤਰ ਬੰਦ ਕਰਕੇ ਬੈਠ ਗਏ। ਉਹ ਮਾਈ ਉਚੀ ਸਾਰੀ ਬੋਲੀ ਵੇਖਾਂ ਹੁਣ ਸਾਰੀਆਂ ਪਾਤਸ਼ਾਹੀਆਂ ਵਿਚ ਬੈਠਾ ਕਿੰਨਾ ਸੋਹਣਾ ਲਗਨਾ ਏਂ।

ਧੰਨ ਧੰਨ ਹਨ ਕਰਨ ਕਾਰਨ ਸਮਰੱਥ ਸਤਿਗੁਰੂ ਪਰਤਾਪ ਸਿੰਘ ਜੀ। ਉਹਨਾਂ ਨੇ ਕਿਰਪਾ ਕਰਕੇ ਦੋ ਮਿੰਟਾਂ ਵਿਚ ਹੀ ਮਾਈ ਨੂੰ ਸਾਰੀਆਂ ਪਾਤਸ਼ਾਹੀਆਂ ਦੇ ਦਰਸ਼ਨ ਕਰਾ ਦਿਤੇ। ਪਰ ਉਥੇ ਹੋਰ ਕਿਸੇ ਨੂੰ ਉਹ ਦਰਸ਼ਨ ਨਹੀਂ ਹੋਏ। ਧੰਨ ਸਤਿਗੁਰੂ ਤੇ ਧੰਨ ਸਤਿਗੁਰੂ ਜੀ ਦੇ ਸਿਖ। ਆਓ ਅਸੀਂ ਵੀ ਉਸ ਕੌਤਕਹਾਰ ਸਮਰੱਥ ਸਤਿਗੁਰੂ ਜੀ ਦੇ ਚਰਨਾਂ ਤੇ ਸੀਸ ਝੁਕਾ ਲਈਏ।



## ਹਰਿ ਹਰਿ ਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ

ਇਕ ਵਾਰੀ ਗੁਜਰਾਂਵਾਲੇ ਰਹਿਣ ਵਾਲੇ ਸੇਠਾਂ ਨੇ ਸਾਧ ਸੰਗਤ ਦਾ ਮੇਲਾ ਕੀਤਾ ਅਤੇ ਸ਼ਤਿਗੁਰੂ ਪਰਤਾਪ ਸਿੰਘ ਜੀ ਦੇ ਚਰਨਾਂ ਵਿਚ ਮੇਲੇ ਵਿਚ ਦਰਸ਼ਨ ਦੇਣ ਵਾਸਤੇ ਅਰਜ ਕੀਤੀ। ਸਤਿਗੁਰੂ ਜੀ ਨੇ ਅਰਜ ਮੰਜੂਰ ਕਰ ਲਈ। ਸੇਠਾਂ ਨੇ ਸਤਿਗੁਰੂ ਜੀ ਦੇ ਆਉਣ ਵਾਲੇ ਰਸਤੇ ਨੂੰ ਬੜਾ ਸਜਾਇਆ। ਰਾਹ ਵਿਚ ਆਉਣ ਵਾਲੀਆਂ ਦੁਕਾਨਾਂ ਨੂੰ ਵੀ ਸਜਾਇਆ ਅਤੇ ਸਤਿਗੁਰੂ ਜੀ ਨੂੰ ਜਲੂਸ ਰਾਹੀਂ ਲਿਜਾਣ ਦਾ ਪ੍ਰੋਗ੍ਰਾਮ ਬਣਾਇਆ। ਸਤਿਗੁਰੂ ਜੀ ਦੇ ਆਉਣ ਵਾਲੇ ਰਸਤੇ ਵਿਚ ਰੇਲ ਦਾ ਫਾਟਕ ਆਉਂਦਾ ਸੀ। ਉਹ ਮਾਈ ਉਸ ਫਾਟਕ ਦੇ ਕੋਲ ਖਲੋ ਗਈ। ਜਦੋਂ ਸਤਿਗੁਰੂ ਜੀ ਦੀ ਕਾਰ ਉਥੇ ਪਹੁੰਚੀ ਤਾਂ ਉਹਨਾਂ ਨੇ ਮਾਈ ਨੂੰ ਵੇਖ ਕੇ ਕਾਰ ਖਲ੍ਹਾਰ ਲਈ। ਉਹ ਮਾਈ ਕਹਿਣ ਲਗੀ ਕਿ ਤੂੰ ਜਲੂਸ ਕਢਦਾ ਫਿਰਦਾ ਹੈਂ। ਮੈਂ ਤੈਨੂੰ ਉਸ ਰਸਤੇ ਜਾਣ ਹੀ ਨਹੀਂ ਦੇਣਾ। ਤੈਨੂੰ ਦੂਜੇ ਰਸਤੇ ਤੋਂ ਲੰਘਾਉਣਾ ਹੈ। ਸੇਠਾਂ ਦੇ ਘਰ ਨੂੰ ਇਕ ਛੋਟਾ ਰਸਤਾ ਜਾਂਦਾ ਸੀ। ਸਤਿਗੁਰੂ ਜੀ ਨੇ ਬਚਨ ਕੀਤਾ ਕਿ ਮੇਰੇ ਪੇਟ ਵਿਚ ਖਰਾਬੀ ਹੈ। ਇਸ ਵਾਸਤੇ ਇਸ ਛੋਟੇ ਰਸਤੇ ਰਾਹੀਂ ਚਲੋ। ਸੇਠ ਵਿਚਾਰੇ ਰਸਤੇ ਨੂੰ ਸਜਾਂਦੇ ਹੀ ਰਹਿ ਗਏ ਅਤੇ ਸਤਿਗੁਰੂ ਜੀ ਦੂਸਰੇ ਰਸਤੇ ਰਾਹੀਂ ਉਹਨਾਂ ਦੇ ਘਰ ਪਹੁੰਚ ਗਏ।

ਗੁਰਬਾਣੀ ਦਸਦੀ ਹੈ "ਹਰਿ ਹਰਿ ਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ।" ਅਸਲੀਅਤ ਤਾਂ ਇਹ ਹੈ ਕਿ ਹਰੀ ਦੇ ਅਵਤਾਰ ਸਤਿਗੁਰੂ ਪਰਤਾਪ ਸਿੰਘ ਜੀ ਨੇ ਜਾਣਾ ਤਾਂ ਉਸ ਰਸਤੇ ਆਪ ਹੀ ਸੀ ਪਰ ਅਖਵਾ ਅਪਨੇ ਜਨ ਕੋਲੋਂ ਲਿਆ। ਧੰਨ ਧੰਨ ਧੰਨ ਹਨ ਕਰਨ ਕਾਰਨ ਸਮਰੱਥ ਅਕਾਲ ਪੁਰਖ ਦਾ ਸਰਗੁਣ ਸਰੂਪ ਸਤਿਗੁਰੂ ਪਰਤਾਪ ਸਿੰਘ ਜੀ। ਆਓ ਉਹਨਾਂ ਦੇ ਦਰ ਤੇ ਸ਼ਰਧਾ ਪੂਰਵਕ ਸੀਸ ਨਿਵਾ ਕੇ ਮਨੁਖਾ ਜਨਮ ਨੂੰ ਸਕਾਰਥਾ ਕਰ ਲਈਏ।



## ਮਾਈ ਦਾ ਅਜੀਬ ਕੌਤਕ

ਇਕ ਵਾਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਲਾਹੌਰ ਦਰਸ਼ਨ ਦਿਤੇ। ਨਥਾ ਸਿੰਘ ਜੀ ਨੇ ਗਡੀ ਤੇ ਚੜ੍ਹ ਕੇ ਲਾਹੌਰ ਪਹੁੰਚਨਾ ਸੀ। ਵਕਤ ਥੋਹੜਾ ਹੋਣ ਕਰਕੇ ਉਹ ਸਟੇਸ਼ਨ ਤੇ ਪਹੁੰਚਨ ਲਈ ਟਾਂਗੇ ਤੇ ਬੈਠ ਕੇ ਚਲ ਪਏ। ਰਸਤੇ ਵਿਚ ਉਹਨਾਂ ਨੇ ਵੇਖਿਆ ਕਿ ਉਹ ਮਾਈ ਆਪਣੇ ਘਰ

ਵਲ ਟੁਰਦੀ ਜਾ ਰਹੀ ਸੀ। ਜਦੋਂ ਉਹ ਸਟੇਸ਼ਨ ਤੇ ਪਹੁੰਚੇ ਤਾਂ ਗਡੀ ਆਉਣ ਦਾ ਵਕਤ ਹੋਣ ਵਾਲਾ ਸੀ। ਉਹਨਾਂ ਨੇ ਬੜੀ ਕਾਹਲ ਵਿਚ ਟਿਕਟ ਲਈ ਅਤੇ ਭੱਜ ਕੇ ਗਡੀ ਤੇ ਚੜ੍ਹੇ। ਇਹੋ ਜਿਹੀ ਹਾਲਤ ਵਿਚ ਉਹ ਮਾਈ ਤੇ ਕਿਸੇ ਤਰ੍ਹਾਂ ਵੀ ਗਡੀ ਤੇ ਚੜ੍ਹ ਕੇ ਲਾਹੌਰ ਨਹੀਂ ਸੀ ਪਹੁੰਚ ਸਕਦੀ। ਪਰ ਜਦੋਂ ਗਡੀ ਲਾਹੌਰ ਸਟੇਸ਼ਨ ਤੇ ਪਹੁੰਚੀ ਅਤੇ ਉਹ ਥਲੇ ਉਤਰੇ ਤਾਂ ਕੀ ਵੇਖਿਆ ਕਿ ਉਹ ਮਾਈ ਉਹਨਾਂ ਦੇ ਅਗੇ ਅਗੇ ਚਲ ਰਹੀ ਸੀ। ਉਹਦੇ ਹਥ ਵਿਚ ਇਕ ਪੋਟਲੀ ਜਿਹੀ ਸੀ। ਉਹ ਆਪਣੇ ਆਪ ਬੋਲਦੀ ਜਾ ਰਹੀ ਸੀ "ਮੇਰੀਆਂ ਹਡੀਆਂ ਰੋਲਦਾ ਏ। ਮੈਨੂੰ ਆਂਹਦਾ ਏ ਉਥੇ ਆ ਜਾ ਮੈਨੂੰ ਘਰ ਨਹੀਂ ਬੈਠਣ ਦਿੰਦਾ।" ਨਥਾ ਸਿੰਘ ਜੀ ਉਹਨੂੰ ਵੇਖ ਕੇ ਹੈਰਾਨ ਰਹਿ ਗਏ ਕਿ ਇਹ ਮਾਈ ਇਥੇ ਕਿਸ ਤਰ੍ਹਾਂ ਪਹੁੰਚ ਗਈ। ਉਹਨਾਂ ਨੇ ਉਹਨੂੰ ਪੁਛਿਆ ਕਿ ਮਾਈ ਤੂੰ ਕਿਸ ਤਰ੍ਹਾਂ ਇਥੇ ਪਹੁੰਚ ਗਈ। ਉਹ ਬੜੇ ਗੁੱਸੇ ਵਿੱਚ ਬੋਲੀ "ਬਹਿ ਜਾਹ ਤੂੰ ਵੀ ਚੁਪ ਕਰਕੇ। ਉਹ ਮੈਨੂੰ ਇਕਨ ਨਹੀਂ ਦਿੰਦਾ।" ਇਹ ਗੱਲਾਂ ਉਹ ਸਤਿਗੁਰੂ ਪਰਤਾਪ ਸਿੰਘ ਜੀ ਬਾਰੇ ਬੋਲ ਰਹੀ ਸੀ। ਇਹ ਉਪਰਲੀ ਸਾਖੀ ਪੜ੍ਹ ਕੇ ਕਹਿਣਾ ਪੈਂਦਾ ਹੈ ਵਾਹ ਸਤਿਗੁਰੂ ਤੇਰੀਆਂ ਕੁਦਰਤਾਂ ਨਿਆਰੀਆਂ। ਤੂੰ ਧੰਨ ਤੇਰੇ ਕਮਲੇ ਰਮਲੇ ਦਿਸਨ ਵਾਲੇ ਸੰਤ ਵੀ ਧੰਨ।" ਮੇਰੇ ਰਾਮਰਾਇ ਤੂੰ ਸੰਤਾਂ ਕਾ ਸੰਤ ਤੇਰੇ।"

ਉਸ ਧੰਨਤਾ ਦੇ ਯੋਗ ਸਤਿਗੁਰੂ ਪਰਤਾਪ ਸਿੰਘ ਜੀ ਦੇ ਚਰਨਾਂ ਤੇ ਕੋਟੀ ਕੋਟੀ ਨਮਸਕਾਰ।



# ਸੋ ਐਸਾ ਰਾਜਾ ਤ੍ਰਿਭਵਣ ਧਣੀ

ਇਕ ਦਿਨ ਸਤਿਗੁਰੂ ਜੀ ਗੁਜਰਾਂਵਾਲੇ ਪਹੁੰਚੇ ਅਤੇ ਮਾਈ ਨੂੰ ਦਰਸ਼ਨ ਦੇਣ ਲਈ ਘਰ ਚਲੇ ਗਏ। ਮਾਈ ਨੇ ਸੂਤਰ ਕਤਕੇ ਰਖਿਆ ਹੋਇਆ ਸੀ। ਉਹਨੇ ਨੱਥਾ ਸਿੰਘ ਜੀ ਦੀ ਨਾਨੀ ਨੂੰ ਕਿਹਾ ਕਿ ਮਾਲਣੇ "ਜਾਹ ਸੂਤਰ ਚੁਕ ਲਿਆ। ਤਾਨੀ ਉਣਾ ਲਵੇਗਾ। ਇਕ ਅੱਟਾ ਅਗੇ ਰਖਕੇ ਕਹਿਣ ਲਗੀ ਕਿ ਤਾਣੇ ਜੋਗਾ ਸੂਤਰ ਲੈ ਜਾ। ਪੇਟੇ ਵਾਸਤੇ ਹੋਰ ਬਥੇਰੀਆਂ ਨੇ ਉਹਨਾਂ ਕੋਲੋਂ ਪੇਟਾ ਲੈ ਲਵੀਂ। ਫਿਰ ਹੋਰ ਸੂਤਰ ਦਾ ਅੱਟਾ ਅਗੇ ਰਖ ਕੇ ਕਹਿਣ ਲਗੀ ਕਿ ਲੈ ਪੇਟਾ ਵੀ ਲੈ ਜਾ ਕਿੱਥੋਂ ਲੈਂਦਾ ਫਿਰੇਂਗਾ। ਫਿਰ ਨੱਥਾ ਸਿੰਘ ਜੀ ਦੀ ਨਾਨੀ ਨੂੰ ਕਹਿਣ ਲਗੀ ਕਿ ਉਣਾਈ ਜੋਗੇ ਪੈਸੇ ਦੇ ਦੇ। ਉਣਾਈ ਵੀ ਦੇ ਛਡਾਂ। ਇਕ ਰੁਪਏ ਤੋਂ ਕੁਛ ਘਟ ਹੀ ਪੈਸੇ ਸਨ ਜਿਹੜੇ ਮਾਲਣ ਦੀ ਜੇਬ ਵਿੱਚੋਂ ਨਿਕਲੇ ਉਸਨੇ ਓਨੇ ਕੁ ਹੀ ਮਥਾ ਟੇਕ ਦਿਤੇ ਤੇ ਕਿਹਾ ਕਿ ਲੈ ਉਣਾਈ ਜੋਗੇ ਪੈਸੇ

ਵੀ ਲੈ ਜਾ। ਕਿਥੋਂ ਲੈਂਦਾ ਫਿਰੇਂਗਾ। ਸਤਿਗੁਰੂ ਜੀ ਨੇ ਰਤਨ ਨੂੰ ਹੁਕਮ ਕੀਤਾ ਕਿ ਜੋ ਮਾਈ ਦਿੰਦੀ ਹੈ ਫੜ ਲੈ।

ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਮਾਈ ਤੂੰ ਤੇ ਬੜੀ ਸੇਵਾ ਕਰ ਲਈ ਹੈ। ਸਾਨੂੰ ਵੀ ਸੇਵਾ ਦਸ। ਮਾਈ ਨੇ ਕਿਹਾ ਕਿ ਨੱਥਾ ਸਿੰਘ ਦਾ ਅਤੇ ਇਸਦੀ ਨਾਨੀ ਦਾ ਤੂੰ ਧਿਆਨ ਰਖੀਂ। ਸਤਿਗੁਰੂ ਜੀ ਨੇ ਬਚਨ ਕੀਤਾ ਕਿ ਇਹ ਤੇ ਅਗੇ ਹੀ ਸਾਡੇ ਹਨ। ਕੋਈ ਹੋਰ ਸੇਵਾ ਦਸ। ਤਿੰਨ ਵਾਰੀ ਸਤਿਗੁਰੂ ਜੀ ਨੇ ਪੁਛਿਆ ਪਰ ਤਿੰਨੇ ਵਾਰੀ ਉਸਨੇ ਇਹ ਹੀ ਉੱਤਰ ਦਿਤਾ। ਫਿਰ ਸਤਿਗੁਰੂ ਜੀ ਨੇ ਨੱਥਾ ਸਿੰਘ ਨੂੰ ਕਿਹਾ ਕਿ ਮਾਈ ਨੇ ਚੜ੍ਹਾਈ ਕਰ ਜਾਣੀ ਹੈ। ਤੂੰ ਇਸਦਾ ਧਿਆਨ ਰਖੀਂ। ਉਸੇ ਰਾਤ ਹੀ ਮਾਈ ਨੂੰ ਥੋਹੜਾ ਜਿਹਾ ਬੁਖਾਰ ਹੋ ਗਿਆ। ਉਹ ਕਹਿਣ ਲਗੀ ਕਿ ਮਾਲਣੇ ਮੈਨੂੰ ਮੇਰੇ ਪੁਤਰਾਂ ਦੇ ਘਰ ਲੈ ਚਲ। ਕਿਧਰੇ ਉਹਨਾਂ ਦਾ ਨੱਕ ਨਾ ਵਢਿਆ ਜਾਵੇ ਕਿ ਮੈਂ ਕਿਸੇ ਦੇ ਘਰ ਮਰ ਗਈ ਹਾਂ। ਪਰ ਮੈਨੂੰ ਉਹਨਾਂ ਦਾ ਹਥ ਨਾ ਲਗੇ। ਤੂੰ ਮੇਰਾ ਇਸ਼ਨਾਨ ਕਰਾਵੀਂ ਅਤੇ ਨੱਥਾ ਸਿੰਘ ਲਾਂਬੂ ਲਾਵੇ। ਇਸ ਤੋਂ ਬਾਅਦ ਮਾਈ ਚੜ੍ਹਾਈ ਕਰ ਗਈ। ਅੰਤਰਜਾਮੀ ਸਤਿਗੁਰੂ ਜੀ ਨੇ ਪਹਿਲਾਂ ਹੀ ਦਸ ਦਿਤਾ ਸੀ।

ਧੰਨ ਧੰਨ ਹਨ ਅੰਤਰਜਾਮੀ ਸਤਿਗੁਰੂ ਪਰਤਾਪ ਸਿੰਘ ਜੀ।



# ਬਖ਼ਸਿ ਲੈਹੁ ਪਾਰਬ੍ਰਹਮ ਸੁਆਮੀ ਨਾਨਕ ਸਦ ਕੁਰਬਾਨੀ।।

ਸਤਿਗੁਰੂ ਜੀ ਦੀ ਲੀਲਾ ਦਾ ਅੰਤ ਨਹੀਂ। ਪਤਾ ਨਹੀਂ ਕਿਸ ਵੇਲੇ ਮਨ ਡੋਲ ਜਾਵੇ। ਸਿਖ ਦਾ ਫਰਜ਼ ਤਾਂ ਹਮੇਸ਼ਾ ਬਖਸ਼ਸ਼ ਹੀ ਮੰਗਦੇ ਰਹਿਣਾ ਹੈ। ਇਕ ਸਾਖੀ ਪੜ੍ਹੋ:-

ਇਕ ਸਮੇਂ ਸਤਿਗੁਰੂ ਪਰਤਾਪ ਸਿੰਘ ਜੀ ਨੇ ਕਾਫੀ ਸਮੇਂ ਬਾਅਦ ਮੰਡੀ ਦਰਸ਼ਨ ਦਿਤੇ। ਉਹਨਾਂ ਨੇ ਆਸਾ ਜੀ ਦੀ ਵਾਰ ਵਿੱਚ ਬੜੇ ਵੈਰਾਗ ਵਾਲੇ ਸ਼ਬਦ ਪੜ੍ਹੇ। ਸੰਗਤ ਨੂੰ ਬੜੀ ਖੁਸ਼ੀ ਹੋਈ। ਆਸਾ ਜੀ ਦੀ ਵਾਰ ਲਗਾਉਣ ਤੋਂ ਬਾਅਦ ਸਤਿਗੁਰੂ ਜੀ ਦਰਿਆ ਕਿਨਾਰੇ ਬਣੀ ਆਪਣੀ ਕੋਠੀ ਵਿੱਚ ਚਲੇ ਗਏ। ਸਤਿਗੁਰੂ ਜੀ ਨਥਾ ਸਿੰਘ ਜੀ, ਭਾਈ ਵਜੀਰ ਸਿੰਘ ਜੀ ਅਤੇ ਰਤਨ ਸਿੰਘ ਜੀ ਨੂੰ ਨਾਲ ਲੈ ਕੇ ਦਰਿਆ ਵਲ ਚਲ ਪਏ। ਰਤਨ ਸਿੰਘ ਜੀ ਅਤੇ ਭਾਈ ਜੀ ਨੂੰ ਕਿਸੇ ਕੰਮ ਲਈ ਵਾਪਸ ਭੇਜ ਦਿਤਾ। ਆਪ ਸਤਿਗੁਰੂ ਜੀ ਦਰਿਆ ਵਿਚ ਪਏ ਵਡੇ ਸਾਰੇ ਪੱਥਰ ਉਤੇ ਬੈਠ ਗਏ। ਉਹਨਾਂ ਨੇ ਪੱਟ ਉਤੇ ਹੱਥ ਮਾਰਕੇ ਦੋ ਵਾਰੀ ਬਚਨ ਕੀਤਾ ਕਿ ਕੋਈ ਦਿਨ ਆਏਗਾ ਮੈਨੂੰ ਸਭ ਛਡ ਜਾਣਗੇ। ਫਿਰ ਤੀਸਰੀ ਵਾਰ ਬਚਨ ਕੀਤਾ ਕਿ ਕੋਈ ਦਿਨ ਆਵੇਗਾ

ਮੈਨੂੰ ਰਤਨ ਵੀ ਛਡ ਜਾਵੇਗਾ। ਨਥਾ ਸਿੰਘ ਜੀ ਨੇ ਖੜੇ ਹੋ ਕੇ ਹਥ ਜੋੜ ਕੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਸਾਡੀ ਇਹ ਮੰਗ ਤੇ ਨਹੀਂ ਜਿਹੜਾ ਤੁਸੀਂ ਬਚਨ ਕੀਤਾ ਹੈ। ਹੁਕਮ ਹੋਇਆ ਕਿ ਜਿਹੜਾ ਬਖ਼ਸ਼ਸ਼ ਮੰਗਦਾ ਰਹੇਗਾ ਉਹ ਬਚੇਗਾ। ਤੂੰ ਅਰਦਾਸ ਕਰਕੇ ਬਖਸ਼ਸ਼ ਮੰਗਿਆ ਕਰ। ਉਸ ਤੋਂ ਬਾਅਦ ਨਥਾ ਸਿੰਘ ਜੀ ਅਰਦਾਸ ਕਰਨ ਵੇਲੇ ਬਖਸ਼ਸ਼ ਮੰਗਦੇ ਸਨ।

ਜਦੋਂ ਸਤਿਗੁਰੂ ਜੀ ਨੇ ਦੇਹ ਦਾ ਓਹਲਾ ਕੀਤਾ ਤਾਂ ਰਤਨ ਸਿੰਘ ਦਾ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਤੇ ਪੂਰਾ ਭਰੋਸਾ ਨਾ ਹੋਇਆ। ਨਥਾ ਸਿੰਘ ਜੀ ਨੇ ਸੋਚਿਆ ਕਿ ਮੈਂ ਕਹਿੰਦਾ ਸਾਂ ਕਿ ਰਤਨ ਦਾ ਤੇ ਸਤਿਗੁਰੂ ਜੀ ਨਾਲ ਇੰਨਾ ਪਿਆਰ ਹੈ। ਇਹ ਕਿਸ ਤਰ੍ਹਾਂ ਛਡੇਗਾ। ਪਰ ਜਦੋਂ ਮੈਂ ਵੇਖਿਆ ਕਿ ਇਹਦਾ ਭਰੋਸਾ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਉਤੇ ਨਹੀਂ ਬਣ ਰਿਹਾ ਤਾਂ ਸਮਝ ਆਈ ਕਿ ਸਤਿਗੁਰੂ ਪਰਤਾਪ ਸਿੰਘ ਜੀ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਬਣ ਕੇ ਦਰਸ਼ਨ ਦੇ ਰਹੇ ਹਨ ਪਰ ਇਹ ਇਸ ਕੌਤਕ ਨੂੰ ਨਹੀਂ ਮੰਨ ਰਿਹਾ। ਇਸਦਾ ਮਤਲਬ ਹੈ ਕਿ ਹੁਣ ਸਤਿਗੁਰੂ ਪਰਤਾਪ ਸਿੰਘ ਜੀ ਦਾ ਉਹ ਬਚਨ ਸੱਚਾ ਹੋ ਰਿਹਾ ਹੈ।

ਧੰਨ ਧੰਨ ਹਨ ਵਡੇ ਪਰਤਾਪ ਵਾਲੇ ਸਤਿਗੁਰੂ ਪਰਤਾਪ ਸਿੰਘ ਜੀ ਸੱਚੇ ਪਾਤਸ਼ਾਹ। ਸਾਡੀ ਉਹਨਾਂ ਦੇ ਚਰਨਾਂ ਤੇ ਸਦਾ ਹੀ ਨਮਸਕਾਰ ਹੈ।



# ਦੀਨ ਦਰਦ ਦੁਖ ਭੰਜਨਾ ਘਟ ਘਟ ਨਾਥ ਅਨਾਥ।।

ਸਤਿਗੁਰੂ ਪਰਤਾਪ ਸਿੰਘ ਜੀ ਦੀ ਸਿਖਾ ਉਤੇ ਕੀਤੀ ਕਿਰਪਾ ਦੀ ਇਕ ਸਾਖੀ ਪੜ੍ਹੋ:

ਸ੍ਰੀ ਭੈਣੀ ਸਾਹਿਬ ਦੀ ਬਿਰਧਸ਼ਾਲਾ ਵਿਚ ਰਹਿਣ ਵਾਲੇ ਇਕ ਬੀਬੀ ਹਰਬੰਸ ਕੌਰ ਸੁਪਤਨੀ ਸੰਤ ਗਿਆਨਾ ਸਿੰਘ ਜੀ ਦਸਦੇ ਹਨ ਕਿ ਉਹ ਪਾਕਿਸਤਾਨ ਬਨਣ ਤੋਂ ਪਹਿਲਾਂ ਪਿੰਡ ਵੀਰੋਕੇ (ਜ਼ਿਲਾ ਸਿਆਲਕੋਟ) ਰਹਿੰਦੇ ਸਨ। ਪਾਕਿਸਤਾਨ ਬਨਣ ਤੋਂ ਬਾਅਦ ਪਿੰਡ ਬਹਾਦਰ ਸੈਨ (ਜ਼ਿਲਾ ਗੁਰਦਾਸਪੁਰ) ਵਿਚ ਆਕੇ ਰਹਿਣ ਲਗ ਪਏ। ਇਹ ਵਾਰਤਾ ਸੰਨ 1949 ਦੀ ਹੈ। ਇਕ ਸਮੇਂ ਬਹੁਤ ਬਰਸਾਤਾਂ ਹੋਈਆਂ। ਬੜੇ ਹੜ੍ਹ ਆਏ। ਬੀਬੀ ਜੀ ਦੇ ਮਕਾਨ ਦੀਆਂ ਕੰਧਾਂ ਵੀ ਜਮੀਨ ਵਿਚ ਧਸ ਗਈਆਂ। ਕੰਧ ਅਤੇਛੱਤਾਂ ਵਿੱਚ 5-6 ਉਂਗਲਾਂ ਦੀ ਵਿਥ ਪੈ ਗਈ। ਡਰ ਪੈਦਾ ਹੋ ਗਿਆ ਕਿ ਛੱਤ ਵੀ ਡਿਗ ਪਵੇਗੀ। ਦਰਵਾਜਾ ਵੀ ਕੜ ਕੜ ਕਰਨ ਲਗ ਪਿਆ। ਘਰ ਦੇ ਵਿੱਚ ਵੀ ਗੋਡੇ ਗੋਡੇ ਪਾਣੀ ਖੜਾ ਹੋ ਗਿਆ। ਪਾਣੀ ਵਿੱਚ ਸੱਪ ਫਿਰਨ ਲਗ ਪਏ। ਪਰ ਉਹ ਸੱਪ ਕਹਿੰਦੇ ਕੁਛ ਨਹੀਂ ਸਨ। ਬਰਸਾਤ ਲਗਾਤਾਰ ਹੋਈ ਜਾ ਰਹੀ ਸੀ। ਬੜਾ ਭਿਆਨਕ ਸਮਾਂ ਬਣ

ਗਿਆ। ਇਹੋ ਜਿਹੇ ਵੇਲੇ ਇਕੋ ਇਕ ਆਸਰਾ ਸਤਿਗੁਰੂ ਜੀ ਦਾ ਹੀ ਰਹਿ ਗਿਆ। ਬੀਬੀ ਜੀ ਦੇ ਘਰ ਦੇ ਸਾਰੇ ਜੀਅ ਬੈਠ ਕੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਚਰਨਾਂ ਵਿੱਚ ਧਿਆਨ ਲਾ ਕੇ ਅਰਦਾਸਾਂ ਕਰਨ ਲਗ ਪਏ ਕਿ ਹੇ ਗਰੀਬ ਨਿਵਾਜ ਬਿਰਦ ਪਾਲਕ ਸਮਰੱਥ ਸਤਿਗੁਰੂ ਜੀ ਇਸ ਔਖੇ ਸਮੇਂ ਸਾਡੀ ਸਹਾਇਤਾ ਕਰੋ। ਬੀਬੀ ਜੀ ਵੀ ਬੈਠ ਕੇ ਅੱਖਾਂ ਮੀਟ ਕੇ ਭਜਨ ਕਰਨ ਲਗ ਪਏ। ਭਜਨ ਕਰਦਿਆਂ ਉਹਨਾਂ ਨੂੰ ਸਤਿਗੁਰੂ ਪਰਤਾਪ ਸਿੰਘ ਜੀ ਦੀ ਕੁਛ ਇਸ ਤਰ੍ਹਾਂ ਦੀ ਅਵਾਜ ਸੁਣਾਈ ਦਿਤੀ "ਸਿਖੋ ਤੁਹਾਨੂੰ ਮਰਨ ਨਹੀਂ ਦਿੰਦੇ। ਸਿਖਾਂ ਨੇ ਮੈਨੂੰ ਭਾਜੜ ਪਾਈ ਹੋਈ ਹੈ।" ਬੀਬੀ ਜੀ ਨੇ ਅੱਖਾਂ ਖੋਹਲ ਕੇ ਵੇਖਿਆ ਤਾਂ ਉਹਨਾਂ ਨੂੰ ਸਾਹਮਣੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਦਰਸ਼ਨ ਹੋਏ। ਸਤਿਗੁਰੂ ਜੀ ਨੇ ਕਛਹਿਰਾ ਹੀ ਪਾਇਆ ਹੋਇਆ ਸੀ। ਹੋਰ ਕੋਈ ਵੀ ਬਸਤਰ ਨਹੀਂ ਸੀ। ਸਤਿਗੁਰੂ ਜੀ ਛੱਤ ਦੇ ਥਲੇ ਆਪਣਾ ਪਵਿਤ੍ਰ ਸੀਸ ਰਖ ਕੇ ਖਲੋਤੇ ਹੋਏ ਸਨ। ਬਸ ਇੰਨਾ ਬਚਨ ਕਰਕੇ ਸਤਿਗੁਰੂ ਜੀ ਅਲੋਪ ਹੋ ਗਏ। ਨਾਲ ਹੀ ਆਪਣੇ ਸਿਖਾਂ ਦੀ ਚਿੰਤਾ ਦੂਰ ਕਰ ਗਏ। ਸਤਿਗੁਰੂ ਜੀ ਦੀ ਐਸੀ ਕਿਰਪਾ ਹੋਈ ਕਿ ਛੱਤ ਨੂੰ ਕੁਛ ਨਹੀਂ ਹੋਇਆ। ਕੰਧਾਂ ਅਤੇ ਬੂਹੇ ਬਾਰੀਆਂ ਨੂੰ ਵੀ ਕੁਛ ਨਹੀਂ ਹੋਇਆ। ਬੀਬੀ ਜੀ 15-20 ਸਾਲ ਉਸੇ ਮਕਾਨ ਵਿਚ ਉਸੇ ਤਰ੍ਹਾਂ ਹੀ ਰਹਿੰਦੇ ਰਹੇ। ਉਸ ਤੋਂ ਬਾਅਦ ਉਹਨਾਂ ਨੇ ਆਪਣੀ ਮਰਜੀ ਨਾਲ ਕਮਰੇ ਨੂੰ ਪੱਕਾ ਬਣਵਾਇਆ।

ਧੰਨ ਧੰਨ ਹਨ ਕਰਨ ਕਾਰਨ ਸਮਰੱਥ ਸਿਖਾਂ ਦੇ ਰਾਖੇ, ਕਿਰਪਾ ਨਿਧਾਨ, ਗਰੀਬਾਂ ਨੂੰ ਨਿਵਾਜਨ ਵਾਲੇ, ਅਕਾਲ ਪੁਰਖ ਦਾ ਸਰਗੁਣ ਸਰੂਪ, ਅਟੱਲ ਪਰਤਾਪੀ ਸਤਿਗੁਰੂ ਪਰਤਾਪ ਸਿੰਘ ਜੀ। ਸਾਡੀ ਉਹਨਾਂ ਦੇ ਚਰਨਾਂ ਤੇ ਕੋਟੀ ਕੋਟੀ ਨਮਸਕਾਰ ਹੈ।



# ਪੀਰਾਂ ਦੇ ਪੀਰ ਸਤਿਗੁਰੂ ਪਰਤਾਪ ਸਿੰਘ ਜੀ

ਬੜੇ ਮੁਸਲਮਾਨ ਸਤਿਗੁਰੂ ਪਰਤਾਪ ਸਿੰਘ ਜੀ ਦੇ ਮੁਰੀਦ ਸਨ। ਉਹ ਸਤਿਗੁਰੂ ਜੀ ਨੂੰ ਪੀਰ ਮੰਨਦੇ ਸਨ। ਪਾਕਿਸਤਾਨ ਬਨਣ ਤੋਂ ਪਹਿਲਾਂ ਦੀ ਵਾਰਤਾ ਹੈ। ਇਕ ਮੁਸਲਮਾਨ ਜਿਸਦਾ ਨਾਮ ਮੀਆਂ ਮੀਰ ਸੀ, ਮੁਸਲਮਾਨ ਉਹਨਾਂ ਨੂੰ ਆਪਣਾ ਪੀਰ ਮੰਨਦੇ ਸਨ ਪਰ ਉਹ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਆਪਣਾ ਪੀਰ ਮੰਨ ਕੇ ਮਥਾ ਟੇਕਦਾ ਸੀ। ਉਸਦੇ ਵਾਲ ਇੰਨੇ ਲੰਮੇ ਸਨ ਕਿ ਚੌਂਕੜਾ ਮਾਰ ਕੇ ਬੈਠਿਆਂ ਦੇ ਥੱਲੇ ਜਮੀਨ ਤੇ ਲਗਦੇ ਸਨ ਅਤੇ ਦਾਹੜਾ ਗੋਡਿਆਂ ਤਕ ਲੰਮਾ ਸੀ। ਉਹ ਦੋ ਵਜੇ ਸਵੇਰੇ ਕੇਸੀਂ ਇਸ਼ਨਾਨ ਕਰਦਾ ਅਤੇ ਸਰੀਰ ਦਾ ਕੋਈ ਰੋਮ ਨਹੀਂ ਸੀ ਕਟਦਾ।

ਉਹ ਸਤਿਗੁਰੂ ਪਰਤਾਪ ਸਿੰਘ ਜੀ ਦੇ ਕੋਲ ਦਰਸ਼ਨ ਕਰਨ ਆਉਂਦਾ ਸੀ। ਉਹਨੇ ਜਦੋਂ ਆਉਣਾ ਤਾਂ ਸਤਿਗੁਰੂ ਜੀ ਨੇ ਉਹਨੂੰ ਆਪਣੇ ਨੇੜੇ ਹੀ ਬਿਠਾਉਣਾ। ਉਹਨੇ ਨੇੜੇ ਬੈਠ ਕੇ ਇਹ ਹੀ ਕਹੀ ਜਾਣਾ ਕਿ ਸੱਚੇ ਪਾਤਸ਼ਾਹ ਜੀ ਮਿਹਰ ਕਰੋ। ਮਿਹਰ ਕਰੋ। ਸਤਿਗੁਰੂ ਜੀ ਨੇ ਬਚਨ ਕਰਨਾ ਕਿ ਮੀਆਂ ਮੀਰ ਜੀ ਤੁਹਾਡੇ ਤੇ ਅਗੇ ਹੀ ਬਹੁਤ ਮਿਹਰ ਹੈ।

ਇਕ ਸਮੇਂ ਮਸੀਤ ਵਿਚ ਮੁਸਲਮਾਨਾਂ ਦੀ ਮੀਟਿੰਗ ਹੋਈ। ਮੀਆਂ ਮੀਰ ਜੀ ਵੀ ਵਿਚ ਬੈਠੇ ਸਨ। ਮੁਸਲਮਾਨ ਕਹਿਣ ਲਗੇ ਕਿ ਅਸੀਂ ਤੁਹਾਨੂੰ ਪੀਰ ਮੰਨਦੇ ਹਾਂ। ਤੁਸੀਂ ਕੂਕਿਆਂ ਦੇ ਗੁਰੂ ਨੂੰ ਮੰਨਦੇ ਹੋ। ਉਹਨਾਂ ਨੇ ਜੁਆਬ ਦਿਤਾ ਕਿ ਮੈਂ ਗੁਰੂ ਨਾਨਕ ਦੇ ਰੂਪ ਨੂੰ ਮੰਨਦਾ ਹਾਂ। ਸਤਿਗੁਰੂ ਪਰਤਾਪ ਸਿੰਘ ਜੀ ਉਹਨਾਂ ਦਾ ਹੀ ਰੂਪ ਹਨ। ਪਰ ਉਹ ਨਾ ਮੰਨੇ। ਉਹ ਕਹਿਣ ਲਗੇ ਕਿ ਇਸ ਤਰ੍ਹਾਂ ਨਹੀਂ ਹੋ ਸਕਦਾ। ਮੀਆਂ ਮੀਰ ਜੀ ਨੂੰ ਇਸ ਗਲ ਤੇ ਗੁੱਸਾ ਚੜ੍ਹ ਗਿਆ। ਉਹ ਕਹਿਣ ਲਗੇ ਕਿ ਤੁਸੀਂ ਮੈਨੂੰ ਗੁੱਸਾ ਚੜ੍ਹਾਇਆ ਹੈ। ਮੈਂ ਜਿਹੜੀ ਗਲ ਨਹੀਂ ਸਾਂ ਕਹਿਣਾ ਚਾਹੁੰਦਾ, ਉਹ ਕਹਿ ਰਿਹਾ ਹਾਂ। ਸਾਡੀ ਦੂਸਰੀ ਮੀਟਿੰਗ ਇਸੇ ਮਸੀਤ ਵਿੱਚ ਇਕ ਮਹੀਨੇ ਬਾਅਦ ਹੋਣੀ ਹੈ। ਉਸ ਮੀਟਿੰਗ ਵਿਚ ਅਸੀਂ ਚਾਲ੍ਹੀ ਜਨੇ ਬੈਠਾਂਗੇ। ਜੇ ਸਤਿਗੁਰੂ ਪਰਤਾਪ ਸਿੰਘ ਜੀ ਸੱਚੇ ਪੀਰ ਹਨ ਤਾਂ ਦੂਸਰੇ ਮੁਸਲਮਾਨ ਵੇਖਣਗੇ ਕਿ ਇਹ ਮਸੀਤ ਡਿਗ ਪਵੇਗੀ। 39 ਬੰਦੇ ਮਰ ਜਾਣਗੇ। ਮੈਂ ਬਚ ਜਾਵਾਂਗਾ। ਪਰ ਮੇਰੀਆਂ ਲੱਤਾਂ ਟੁਟ ਜਾਣਗੀਆਂ।

ਸੋ ਇਸੇ ਤਰ੍ਹਾਂ ਹੀ ਹੋਇਆ। ਇਕ ਮਹੀਨੇ ਬਾਅਦ ਉਸੇ ਮਸੀਤ ਵਿੱਚ ਮੁਸਲਮਾਨਾਂ ਦੀ ਮੀਟਿੰਗ ਹੋਈ। ਉਸ ਮੀਟਿੰਗ ਵਿੱਚ 40 ਜਨੇ ਸ਼ਾਮਲ ਹੋਏ। ਮਸੀਤ ਡਿਗ ਪਈ। 39 ਜਨੇ ਮਰ ਗਏ। ਮੀਆਂ ਮੀਰ ਜੀ ਬਚ ਗਏ ਪਰ ਉਹਨਾਂ ਦੀਆਂ ਲੱਤਾਂ ਟੁਟ ਗਈਆਂ।

ਇਸ ਤੋਂ ਕੁਛ ਸਮਾਂ ਬਾਅਦ ਸਤਿਗੁਰੂ ਪਰਤਾਪ ਸਿੰਘ ਜੀ ਨੇ ਕਕੜਾਂ ਪਿੰਡ ਦਰਸ਼ਨ ਦਿਤੇ। ਮੀਆਂ ਮੀਰ ਜੀ ਘੋੜੀ ਤੇ ਚੜ੍ਹ ਕੇ ਆਏ। ਘੋੜੀ ਤੋਂ ਉਤਰ ਕੇ ਇਕ ਸੇਵਕ ਦੇ ਮੋਢਿਆਂ ਤੇ ਚੜ੍ਹ ਕੇ ਆਏ ਅਤੇ ਸੱਚੇ ਪਾਤਸ਼ਾਹ ਜੀ ਨੂੰ ਮਥਾ ਟੇਕਿਆ। ਸਤਿਗੁਰੂ ਪਰਤਾਪ ਸਿੰਘ ਜੀ ਨੇ ਪੁਛਿਆ ਕਿ ਮੀਆਂ ਮੀਰ ਜੀ ਤੁਹਾਡੀਆਂ ਲੱਤਾਂ ਨੂੰ ਕੀ ਹੋਇਆ ਹੈ। ਉਹਨਾਂ ਨੇ ਜੁਆਬ ਦਿਤਾ ਕਿ ਸੂਰ ਆਪ ਜੀ ਨੂੰ ਨਹੀਂ ਸਨ ਮੰਨਦੇ (ਉਹਨਾਂ ਨੇ ਮੁਸਲਮਾਨਾਂ ਨੂੰ ਗੁੱਸੇ ਨਾਲ ਸੂਰ ਆਖਿਆ) ਉਹਨਾਂ ਨੇ ਮੈਨੂੰ ਗੁੱਸਾ ਚੜ੍ਹਾ ਦਿਤਾ ਅਤੇ ਮੈਂ ਆਖਿਆ ਕਿ ਇੱਕ ਮਹੀਨੇ ਬਾਅਦ ਇਸੇ ਮਸੀਤ ਵਿਚ ਸਾਡੀ ਮੀਟਿੰਗ ਹੋਣੀ ਹੈ। ਮਸੀਤ ਡਿਗ ਪਵੇਗੀ। 39 ਜਨੇ ਮਰ ਜਾਣਗੇ। ਮੈਂ ਬਚ ਜਾਵਾਂਗਾ। ਪਰ ਮੇਰੀਆਂ ਲੱਤਾਂ ਟੁਟ ਜਾਣਗੀਆਂ। ਮੇਰੀਆਂ ਲੱਤਾਂ ਉਦੋਂ ਦੀਆਂ ਹੀ ਟੁਟੀਆਂ ਹੋਈਆਂ ਹਨ। ਧੰਨ ਹਨ ਪੀਰਾਂ ਦੇ ਪੀਰ ਅਤੇ ਵਲੀਆਂ ਦੇ ਵਲੀ ਸਤਿਗੁਰੂ ਪਰਤਾਪ ਸਿੰਘ ਜੀ। ਸਾਡੀ ਉਹਨਾਂ ਦੇ ਚਰਨਾਂ ਤੇ ਅਨੇਕਾਂ ਵਾਰੀ ਡੰਡਉਤ ਬੰਦਨਾ ਹੈ।



# ਵਿਛੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ।

ਸਤਿਗੁਰੂ ਅਕਾਲ ਪੁਰਖ ਨੂੰ ਸਾਡੇ ਪਿਛਲੇ ਜਨਮਾਂ ਦਾ ਵੀ ਪਤਾ ਹੁੰਦਾ ਹੈ। ਉਹ ਕਈ ਜਨਮਾਂ ਤੋਂ ਵਿਛੜਿਆਂ ਨੂੰ ਫਿਰ ਚਰਨੀਂ ਲਾ ਲੈਂਦਾ ਹੈ। ਇਕ ਸਾਖੀ ਪੜ੍ਹੋ:-

ਲਾਇਲਪੁਰ ਜਿਲੇ ਦੇ ਰਹਿਣ ਵਾਲਾ ਇਕ ਸਰਦਾਰਾ ਸਿੰਘ ਨਾਂ ਦਾ ਸਿਖ ਬੜੀ ਸ਼ਰਾਬ ਪੀਣ ਵਾਲਾ ਅਤੇ ਮਾਸ ਮੱਛੀ ਖਾਣ ਵਾਲਾ ਸੀ। ਉਹਨੇ ਸ਼ਰਾਬ ਪੀ ਕੇ ਬੇਹੋਸ਼ ਪਏ ਰਹਿਣਾ ਉਹ ਦੇਹਧਾਰੀ ਗੁਰੂ ਦੀ ਨਿੰਦਿਆ ਵੀ ਕਰਦਾ ਸੀ। ਕਿਸੇ ਸੱਜਨ ਮਿੱਤਰ ਨੇ ਉਹ ਨੂੰ ਮੱਤ ਦਿਤੀ ਕਿ ਇਹੋ ਜਿਹੇ ਕੰਮ ਛਡ ਦੇ ਅਤੇ ਕਿਸੇ ਗੁਰੂ ਦੀ ਚਰਨੀਂ ਲਗ। ਸਤਿਗੁਰੂ ਜੀ ਦੀ ਕਿਰਪਾ ਨਾਲ ਉਹਦੇ ਮਨ ਵਿਚ ਗੁਰੂ ਧਾਰਨ ਦੀ ਇੱਛਾ ਪੈਦਾ ਹੋ ਗਈ। ਉਹ ਸੋਚਣ ਲਗਾ ਕਿ ਇਸ ਵੇਲੇ ਕਿਹੜਾ ਸੱਚਾ ਗੁਰੂ ਹੋਵੇਗਾ। ਮੈਂ ਕਿਸਨੂੰ ਗੁਰੂ ਬਣਾਵਾਂ? ਕਿਸੇ ਨੇ ਉਸ ਨੂੰ ਦਸਿਆ ਕਿ ਇਥੇ ਗੁਰੂਦਿਤਾ ਨਾਂ ਦਾ ਮੁਸਲਮਾਨ ਪੀਰ ਰਹਿੰਦਾ ਹੈ। ਤੂੰ ਉਸਨੂੰ ਗੁਰੂ ਧਾਰ ਲੈ। ਸਰਦਾਰਾ ਸਿੰਘ ਉਹਦੇ ਕੋਲ ਗਿਆ ਅਤੇ ਉਸਨੂੰ ਆਖਿਆ ਕਿ ਮੈਂ ਤੁਹਾਨੂੰ ਗੁਰੂ ਧਾਰਨ ਲਈ ਆਇਆ ਹਾਂ। ਪਰ ਫਿਰ ਉਹਨੇ ਵੇਖਿਆ ਕਿ ਉਸ ਪੀਰ ਦੇ ਹੱਥ ਵਿਚ ਹੁੱਕਾ ਫੜਿਆ ਹੋਇਆ ਹੈ। ਇਹ ਵੇਖ ਕੇ ਉਹਦਾ ਮਨ ਬਦਲ ਗਿਆ। ਉਸਨੇ ਸੋਚਿਆ ਕਿ ਮੈਂ ਭਾਵੇਂ ਮਾਸ ਸ਼ਰਾਬ ਖਾਣ ਪੀਣ ਵਾਲਾ ਹਾਂ। ਪਰ ਹੁੱਕਾ ਪੀਣਾ ਸਿਖ ਦਾ ਧਰਮ ਨਹੀਂ। ਮੈਂ ਹੁੱਕਾ ਪੀਣ ਵਾਲੇ ਨੂੰ ਕਿਸ ਤਰ੍ਹਾਂ ਗੁਰੂ ਬਣਾ ਲਵਾਂ। ਗੁਰਦਿਤੇ ਨੇ ਵੀ ਆਖਿਆ ਕਿ ਇਹ ਥਾਂ ਤੇਰੇ ਵਾਲਾ ਨਹੀਂ। ਜੇ ਤੂੰ ਗੁਰੂ ਧਾਰਨ ਕਰਨਾ ਹੈ ਤਾਂ ਅਜ ਕੂਕਿਆਂ ਦੇ ਗੁਰੂ ਨਨਕਾਣੇ ਸਾਹਿਬ ਮੇਲੇ ਤੇ ਆਏ ਹਨ। ਤੂੰ ਉਥੇ ਚਲਾ ਜਾਹ।

ਸਰਦਾਰਾ ਸਿੰਘ ਤੇ ਕਿਰਪਾ ਹੋਣ ਦਾ ਵੇਲਾ ਪੁਜ ਚੁਕਾ ਸੀ। "ਪੂਰਬ ਕਰਮ ਅੰਕੁਰ ਜਬ ਪ੍ਰਗਟੇ।' ਭੇਟਿਓ ਪੁਰਖੁ ਰਸਿਕ ਬੈਰਾਗੀ। ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ।" ਉਹ ਪੂਰਨ ਗੁਰੂ ਨੂੰ ਮਿਲਣ ਵਾਸਤੇ ਨਨਕਾਣੇ ਪਹੁੰਚ ਗਿਆ ਅਤੇ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਮਥਾ ਟੇਕਿਆ। ਸਤਿਗੁਰੂ ਜੀ ਨੇ ਬਚਨ ਕੀਤਾ ਕਿ ਸਰਦਾਰਾ ਸਿੰਘਾ ਗੁਰਦਿੱਤੇ ਕੋਲੋਂ ਹੋ ਆਇਆ ਹੈਂ। ਇਹ ਬਚਨ ਸੁਣਦਿਆਂ ਹੀ ਸਰਦਾਰਾ ਸਿੰਘ ਤਾਂ ਮਸਤਾਨਾ ਹੋ ਗਿਆ। ਉਹਨੇ ਅਰਜ ਕੀਤੀ ਕਿ ਮੈਨੂੰ ਵੀ ਇਹਨਾਂ ਸਿਖਾਂ ਵਰਗਾ ਬਣਾ ਲਵੋ। ਸਤਿਗੁਰੂ ਜੀ ਨੇ ਸੇਵਕਾਂ ਨੂੰ ਹੁਕਮ ਕੀਤਾ ਕਿ ਇਹਨੂੰ ਭਜਨ ਦੁਆ ਦਿਓ। ਨਾਲੇ ਕਛਹਿਰੇ ਪੁਆ ਦਿਓ। ਉਸ ਸਮੇਂ ਸਰਦਾਰਾ ਸਿੰਘ ਦੀ ਭਰਜਾਈ ਵੀ ਉਥੇ ਦੀਵਾਨ ਵਿਚ ਬੈਠੀ ਸੀ। ਉਸਨੇ ਉਠਕੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਇੰਨਾ ਵਿਗੜਿਆ ਹੋਇਆ ਵੀ ਸਿਖ ਬਣ ਸਕਦਾ ਹੈ। ਇਹ ਤੇ ਰੋਜ਼ ਇਕ ਬੋਤਲ ਸ਼ਰਾਬ ਦੀ ਪੀਂਦਾ ਹੈ। ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਬੀਬੀ ਤੈਨੂੰ

# ਸਮਰਥ ਪੁਰਖ ਪੂਰਨ ਬਿਧਾਤੇ ਆਪੇ ਕਰਣੈਹਾਰਾ

ਅਕਾਲ ਪੁਰਖ ਅਟਲ ਪ੍ਰਤਾਪੀ ਸਤਿਗੁਰੂ ਪਰਤਾਪ ਸਿੰਘ ਜੀ ਦੀ ਇਕ ਜਾਹਰਾ ਕਰਾਮਾਤ ਦੀ ਸਾਖੀ ਪੜ੍ਹੋ:-

ਇਹ ਵਾਰਤਾ ਕੋਈ 1955 ਸੰਨ ਦੀ ਹੈ। ਜੀਵਨ ਨਗਰ ਗਊਆਂ ਵਾਲੇ ਵਾੜੇ ਵਿਚ ਤੂੜੀ ਵਾਲਾ ਕੋਠਾ ਬਣਾਉਣਾ ਸੀ। ਸਤਿਗੁਰੂ ਪਰਤਾਪ ਸਿੰਘ ਜੀ ਨੇ ਕੋਲ ਖਲੋਕੇ ਨੀਹਾਂ ਪੁਟਾਈਆਂ ਅਤੇ ਆਪਣੇ ਸਾਹਮਣੇ ਟਾਈਲਾਂ, ਬਾਲੇ ਅਤੇ ਗਾਰਡਰ ਵਗੈਰਾ ਮੰਗਵਾਏ। ਉਹਨਾਂ ਨੇ ਮਿਸਤ੍ਰੀਆਂ ਨੂੰ ਹੁਕਮ ਕੀਤਾ ਕਿ ਅਸੀਂ ਥਾਈਲੈਂਡ ਜਾਣਾ ਹੈ। ਸਾਡੇ ਆਉਂਦਿਆਂ ਨੂੰ ਕੋਠਾ ਤਿਆਰ ਹੋਣਾ ਚਾਹੀਦਾ ਹੈ। ਇਹ ਹੁਕਮ ਕਰਕੇ ਉਹ ਥਾਈਲੈਂਡ ਚਲੇ ਗਏ। ਰਾਣੀਆਂ ਵਾਲੇ ਠੇਕੇਦਾਰ ਮੁਨਸ਼ਾ ਸਿੰਘ ਜੀ, ਹਰਨਾਮ ਸਿੰਘ ਜੀ ਅਤੇ ਰਾਣੀਆਂ ਦੇ ਹੋਰ ਸਰੀਰ ਵੀ ਨਾਲ ਹੀ ਸਨ। ਉਹਨਾਂ ਨੇ ਨੀਹਾਂ ਭਰੀਆਂ ਤੇ ਕੰਧਾਂ ਉਸਾਰੀਆਂ। ਜਦੋਂ ਛੱਤ ਪਾਉਣ ਲਗੇ ਤਾਂ ਗਾਰਡਰ, ਬਾਲੇ, ਟਾਈਲਾਂ ਵਗੈਰਾ ਕੁਛ ਵੀ ਪੂਰਾ ਨਾ ਆਵੇ। ਤਿੰਨ ਦਿਨ ਉਹਨਾਂ ਨੇ ਬੜੀ ਕੋਸ਼ਸ਼ ਕੀਤੀ ਪਰ ਕੋਈ ਹਲ ਨਾ ਨਿਕਲਿਆ। ਅਠਾਂ ਦਸਾਂ ਦਿਨਾਂ ਬਾਅਦ ਜਦੋਂ ਸਤਿਗੁਰੂ ਜੀ ਵਾਪਸ ਪਹੁੰਚੇ ਤਾਂ ਸਾਰੀ ਸੰਗਤ ਦਰਸ਼ਨ ਕਰਨ ਪਹੁੰਚੀ।

ਸਤਿਗੁਰੂ ਜੀ ਨੇ ਪੁਛਿਆ ਕਿ ਰਾਣੀਆਂ ਵਾਲਿਓ ਤੂੜੀ ਵਾਲੇ ਕੋਠੇ ਦਾ ਛੱਤ ਪੈ ਗਿਆ ਹੈ? ਸਿਖਾਂ ਨੇ ਹਥ ਜੋੜ ਕੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਸਾਨੂੰ ਤਿੰਨ ਦਿਨ ਹੋ ਗਏ ਹਨ ਖਪਦਿਆਂ ਨੂੰ ਪਰ ਛਤ ਦਾ ਸਮਾਨ ਪੂਰਾ ਨਹੀਂ ਆ ਰਿਹਾ। ਸਤਿਗੁਰੂ ਜੀ ਨੇ ਹਾਸੇ ਦੇ ਨਾਲ ਗਾਲ੍ਹ ਕਢ ਕੇ ਬਚਨ ਕੀਤਾ ਕਿ ਤੁਸੀਂ ਕਾਹਦੇ ਮਿਸਤ੍ਰੀ ਬਣੇ ਹੋਏ ਹੋ। ਨਾਲੇ ਹੁਕਮ ਕੀਤਾ ਕਿ ਚਲੋਂ ਮੈਂ ਤੁਹਾਡੇ ਨਾਲ ਚਲਦਾ ਹਾਂ। ਰਤਨ ਨੂੰ ਹੁਕਮ ਕੀਤਾ ਕਿ ਛਕਨ ਵਾਸਤੇ ਜਲ ਪਾਣੀ ਤਬੇਲੇ ਹੀ ਲੈ ਆ। ਮੈਂ ਉਥੇ ਚਲਿਆ ਹਾਂ। ਸਤਿਗੁਰੂ ਜੀ ਕੰਧ ਨਾਲ ਪੌੜੀ ਰਖ ਕੇ ਉਤੇ ਚੜ੍ਹ ਗਏ ਅਤੇ ਰਾਣੀਆਂ ਵਾਲਿਆਂ ਨੂੰ ਹੁਕਮ ਕੀਤਾ ਕਿ ਸਮਾਨ ਲੈ ਕੇ ਆਓ। ਉਹਨਾਂ ਨੇ ਕੋਲ ਖੜ੍ਹੇ ਹੋ ਕੇ ਗਾਰਡਰ ਵਗੈਰਾ ਫਿਟ ਕਰਵਾਏ। ਹੈਰਾਨੀ ਵਾਲੀ ਗਲ ਸੀ ਕਿ ਜਿਹੜਾ ਸਮਾਨ ਇੰਨੀ ਮਿਹਨਤ ਕਰਕੇ ਵੀ ਪੂਰਾ ਨਹੀਂ ਸੀ ਆ ਰਿਹਾ ਉਹ ਹੀ ਸਾਰਾ ਪੂਰਾ ਆ ਗਿਆ। ਸ਼ਾਮ ਤਕ ਸਾਰਾ ਛੱਤ ਪੂਰਾ ਹੋ ਗਿਆ।

ਵੇਖਣ ਸੁਨਣ ਵਾਲੇ ਸਾਰੇ ਹੈਰਾਨ ਹੋ ਰਹੇ ਸਨ ਕਿ ਇਹ ਕਿਸ ਤਰ੍ਹਾਂ ਹੋ ਗਿਆ ਹੈ। ਹੁੰਦਾ ਵੀ ਕਿਸ ਤਰ੍ਹਾਂ ਨਾ ਜਦ ਭਗਤ ਨਾਮਦੇਵ ਦੇ ਕੋਠੇ ਛੱਤਨ ਵਾਲਾ ਭਗਵਾਨ ਹੀ ਵਿਚ ਆਪ ਆਕੇ ਖਲੋ ਗਿਆ। ਧੰਨ ਧੰਨ ਧੰਨ ਧੰਨ ਹਨ ਵਿਗੜੀਆਂ ਸੁਆਰਨ ਵਾਲੇ ਵਡ ਪਰਤਾਪੀ ਸਤਿਗੁਰੂ ਪਰਤਾਪ ਸਿੰਘ ਜੀ। ਸਾਡੀ ਉਹਨਾਂ ਦੇ ਚਰਨਾਂ ਤੇ ਅਨੇਕਾਂ ਵਾਰੀ ਡੰਡਉਤ ਬੰਦਨਾ ਹੈ।



# ਪਸੂ ਪ੍ਰੇਤਹੁ ਦੇਵ ਕਰ ਪੂਰੇ ਸਤਿਗੁਰ ਦੀ ਵਡਿਆਈ।।

ਵਡੇ ਪਰਤਾਪ ਵਾਲੇ ਅਟੱਲ ਪ੍ਰਤਾਪੀ ਸਤਿਗੁਰੂ ਪਰਤਾਪ ਸਿੰਘ ਜੀ ਦੀ ਮਹਿਮਾ ਕਥਨ ਤੋਂ ਬਾਹਰ ਹੈ। ਉਹ ਕਰਨ ਕਾਰਨ ਸਮਰੱਥ ਅਕਾਲ ਪੁਰਖ ਦਾ ਅਵਤਾਰ ਸਨ। ਉਹਨਾਂ ਦੀ ਕਿਰਪਾ ਦੀ ਇਕ ਸਾਖੀ ਪੜ੍ਹੋ :-

ਅੰਮ੍ਰਿਤਸਰ ਰਹਿਣ ਵਾਲੇ ਇਕ ਬੀਬੀ ਤਜਿੰਦਰ ਕੌਰ ਹੰਸਪਾਲ ਜੀ ਸੰਨ 1959 ਦੀ ਵਿਸਾਖੀ ਵਾਲੇ ਦਿਨ ਦੀ ਇਕ ਵਾਰਤਾ ਇਸਤਰ੍ਹਾਂ ਦਸਦੇ ਹਨ। ਉਸ ਦਿਨ ਅੰਮ੍ਰਿਤਸਰ ਨਾਮਧਾਰੀ ਧਰਮਸ਼ਾਲਾ ਵਿਚ ਅੰਮ੍ਰਿਤ ਵੇਲੇ ਆਸਾ ਦੀ ਵਾਰ ਲਗੀ ਸੀ। ਸਤਿਗੁਰੂ ਪਰਤਾਪ ਸਿੰਘ ਜੀ ਦਰਸ਼ਨ ਦੇ ਰਹੇ ਸਨ। ਸੰਗਤ ਬਹੁਤ ਸੀ। ਉਥੇ ਇਕ ਜਵਾਨ ਕੁੜੀ ਵੀ ਬੈਠੀ ਸੀ। ਤਜਿੰਦਰ ਕੌਰ ਜੀ ਵੀ ਧਰਮਸ਼ਾਲਾ ਵਾਰ ਵਿਚ ਗਏ। ਉਹ ਉਸ ਕੁੜੀ ਦੇ ਨੇੜੇ ਹੀ ਬੈਠ ਗਏ। ਉਸ ਕੁੜੀ ਦੇ ਪਿਤਾ ਜੀ ਸਾਧ ਸੰਗਤ ਵਿਚ ਹੀ ਕੁਝ ਪਿਛੇ ਬੈਠੇ ਸਨ। ਉਹਨਾਂ ਨੇ ਪੰਡਤ ਗੁਪਾਲ ਸਿੰਘ ਜੀ ਨੂੰ ਪਿਛੋਂ ਦੀ ਉਚੀ ਅਵਾਜ਼ ਵਿਚ ਬੋਲ ਕੇ ਅਰਜ ਕੀਤੀ ਕਿ ਪੰਡਤ ਜੀ ਸ੍ਰੀ ਸਤਿਗੁਰੂ ਜੀ ਅਗੇ ਮੇਰੀ ਅਰਜ ਕਰੋ। ਮੇਰੀ ਧੀ ਬੜੀ ਦੁਖੀ ਹੈ। ਮੈਂ ਕੋਈ ਥਾਂ ਨਹੀਂ ਛਡੀ।

ਉਸ ਦਿਨ ਕੁਛ ਵਿਆਹ ਹੋਏ ਸਨ। ਸਤਿਗੁਰੂ ਜੀ ਆਪਣੇ ਆਸਨ ਤੋਂ ਉਠ ਕੇ ਬਾਹਰ ਖੁਲ੍ਹੀ ਥਾਂ ਤੇ ਜਾ ਕੇ ਆਸਨ ਤੇ ਬੈਠ ਗਏ। ਉਹਨਾਂ ਨੇ ਨਵੇਂ ਵਿਆਹੇ ਜੋੜਿਆਂ ਨੂੰ ਉਪਦੇਸ਼ ਕਰਨ ਲਈ ਬਾਹਰ ਬੁਲਾਇਆ। ਸਾਰੀ ਸੰਗਤ ਦੇ ਨਾਲ ਉਹ ਕੁੜੀ ਵੀ ਬਾਹਰ ਚਲੀ ਗਈ। ਜਦੋਂ ਸੱਚੇ ਪਾਤਸ਼ਾਹ ਜੀ ਉਪਦੇਸ਼ ਦੇ ਰਹੇ ਸਨ ਤਾਂ ਉਹ ਕੁੜੀ ਉਚੀ ਅਵਾਜ਼ ਵਿਚ ਗਾ ਕੇ ਬੋਲੀ "ਮੈਂ ਮਸਾਨ ਜੇ। ਪਾਏ ਦੀਪੋ ਨੇ। ਪਾਏ ਨਾਮੋ ਨੇ। ਸਾਨੂੰ ਲਗਨ ਨਾ ਦਿੰਦੇ ਸਤਿਗੁਰ ਦੀ ਚਰਨੀ।" ਸੱਚੇ ਪਾਤਸ਼ਾਹ ਜੀ ਨੇ ਇਹ ਸੁਣਕੇ ਉਚੀ ਅਵਾਜ ਵਿਚ ਬਚਨ ਕੀਤਾ "ਕਿਹੜਾ ਓਏ। ਕਢੋ ਇਹਨੂੰ ਬਾਹਰ"। ਪਵਿਰਤ ਮੁਖਾਰਬਿੰਦ ਤੋਂ ਉਚਰੇ ਇਸ ਸ਼ਬਦ ਨੇ ਕਰਾਮਾਤ ਕਰ ਵਿਖਾਈ। "ਸ਼ਾਂਤ ਪਾਈ ਗੁਰ ਸਤਿਗੁਰ ਪੂਰੇ।। ਸੁਖ ਉਪਜੇ ਵਾਜੇ ਅਨਹਦ ਤੂਰੇ"।। ਉਹ ਕੁੜੀ ਇਕਦਮ ਸ਼ਾਂਤ ਹੋ ਗਈ। ਉਹ ਬੋਲੀ ਬਣ ਗਏ ਦੇਵਤਾ। ਲਗ ਗਏ ਸਤਿਗੁਰਾਂ ਦੀ ਚਰਨੀ। ਜਿਹੜੀ ਪ੍ਰੇਤ ਆਤਮਾ ਉਸ ਨੂੰ ਦੁਖ ਦੇ ਰਹੀ ਸੀ ਉਹ ਉਸਨੂੰ ਛਡ ਕੇ ਚਲੀ ਗਈ।

ਧੰਨ ਧੰਨ ਹਨ ਵਡੇ ਪਰਤਾਪ ਵਾਲੇ ਵਡ ਪਰਤਾਪੀ ਸਤਿਗੁਰੂ ਪਰਤਾਪ ਸਿੰਘ ਜੀ ਸੱਚੇ ਪਾਤਸ਼ਾਹ। ਸਾਡੀ ਉਹਨਾਂ ਦੇ ਚਰਨਾਂ ਤੇ ਕੋਟੀ ਕੋਟੀ ਪ੍ਰਨਾਮ ਹੈ। ਹੇ ਸਤਿਗੁਰੂ ਜੀ ਕਿਰਪਾ ਕਰੋ ਸਾਨੂੰ ਆਪਣੇ ਵਰਤਮਾਨ ਸਰੂਪ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਤੇ ਅਥਾਹ ਪ੍ਰੇਮ ਤੇ ਸਿਦਕ ਦਾ ਦਾਨ ਬਖਸ਼ੋ। ਅਸੀਂ ਉਹਨਾਂ ਦੇ ਗੁਣ ਗਾਉਂਦੇ ਨਾ ਥਕੀਏ। ਉਹ ਸਾਨੂੰ ਦਰਸ਼ਨ ਦਿੰਦੇ ਨਾ ਥਕਨ।



ਇਹ ਵਾਰਤਾ ਪਾਕਿਸਤਾਨ ਬਨਣ ਤੋਂ ਪਹਿਲਾਂ ਦੀ ਹੈ। ਸਤਿਗੁਰੂ ਪਰਤਾਪ ਸਿੰਘ ਜੀ ਨੇ ਲਾਇਲਪੁਰ ਦਾ ਦੌਰਾ ਕੀਤਾ ਅਤੇ ਉਥੋਂ ਜਿਹੜੀ ਵੀ ਭੇਟਾ ਹੋਈ ਉਹ ਸਾਰੀ ਇਕ ਅੱਖੋਂ ਕਾਣੇ ਊਠ ਤੇ ਲੱਦ ਕੇ ਸੇਵਾ ਸਿੰਘ ਊਠਾਂ ਵਾਲੇ ਨੂੰ ਹੁਕਮ ਕੀਤਾ ਕਿ ਇਹ ਸਾਰੀ ਰਸਦ ਸ੍ਰੀ ਭੈਣੀ ਸਾਹਿਬ ਪਹੁੰਚਾ। ਸੇਵਾ ਸਿੰਘ ਊਠ ਤੇ ਬੈਠ ਕੇ ਚਲ ਪਿਆ। ਜਦੋਂ ਬਿਆਸਾ ਦਰਿਆ ਤੇ ਪਹੁੰਚਿਆ ਤਾਂ ਉਥੇ ਊਠ ਨੂੰ ਬਿਠਾ ਕੇ ਆਪ ਵੀ ਦਰਿਆ ਦੇ ਕੰਢੇ ਤੇ ਬੇੜੀ ਦੇ ਨੇੜੇ ਆ ਕੇ ਬੈਠ ਗਿਆ। ਬਾਅਦ ਵਿਚ ਜਦੋਂ ਸਤਿਗੁਰੂ ਜੀ ਸੇਵਕਾਂ ਸਮੇਤ ਘੋੜਿਆਂ ਤੇ ਪਹੁੰਚੇ ਤਾਂ ਬਚਨ ਕੀਤਾ ਕਿ ਸੇਵਾ ਸਿੰਘ ਇਥੇ ਬੈਠ ਰਿਹਾ ਹੈਂ। ਭੈਣੀ ਸਾਹਿਬ ਨਹੀਂ ਪਹੁੰਚਨਾ। ਉਸਨੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਭਾਰ ਬਹੁਤ ਹੈ। ਮੈਂ ਕਲ੍ਹਾ ਕਿਵੇਂ ਬੇੜੀ ਵਿਚ ਰਖਾਂ। ਸਤਿਗੁਰੂ ਪਰਤਾਪ ਸਿੰਘ ਜੀ ਨੇ ਉਹਨੂੰ ਨੇੜੇ ਬੁਲਾ ਕੇ ਉਹਦੀ ਕੰਢ ਤੇ ਹਥ ਰਖਿਆ। ਪਾਵਨ ਪਵਿਤਰ ਹੱਥ ਦੀ ਛੂਹ ਨੇ ਕੁਛ ਇਸ ਤਰ੍ਹਾਂ ਦਾ ਜਾਦੂ ਕਰ ਦਿਤਾ ਕਿ ਉਹਦੇ ਸਰੀਰ ਵਿਚ ਓੜਕਾਂ ਦੀ ਤਾਕਤ ਆ ਗਈ। ਉਹਦਾ ਦਿਲ ਕਰੇ ਕਿ ਮੈਂ ਗਠਾਂ ਚੁਕਕੇ ਭਜ ਜਾਵਾਂ। ਸੋ ਉਸਨੇ ਦੋਵੇਂਗਠਾਂ ਬੇੜੀ ਵਿਚ ਰਖੀਆਂ ਅਤੇ ਊਠ ਨੂੰ ਵੀ ਬਿਠਾਇਆ। ਸਤਿਗੁਰੂ ਜੀ ਵੀ ਸੇਵਕਾਂ ਅਤੇ ਘੋੜਿਆਂ ਸਮੇਤ ਬੇੜੀ ਵਿਚ ਬੈਠ ਗਏ। ਪਾਰਲੇ ਕੰਢੇ ਪਹੁੰਚ ਕੇ ਫਿਰ ਸੇਵਾ ਸਿੰਘ ਦੀ ਕੰਢ ਤੇ ਗਠਾਂ ਰਖੀਆਂ। ਉਹਨੇ ਉਹ ਗਠਾਂ ਊਠ ਉਤੇ ਲਦੀਆਂ ਅਤੇ ਨਚੀ ਜਾਵੇ ਅਤੇ ਬੋਲੇ ਧੰਨ ਸਤਿਗੁਰੂ ਪਰਤਾਪ ਸਿੰਘ ਜੀ। ਧੰਨ ਸਤਿਗੁਰੂ ਪਰਤਾਪ ਸਿੰਘ ਜੀ। ਕੌਤਕਹਾਰ ਸਤਿਗੁਰੂ ਜੀ ਨੇ ਹੁਕਮ ਕਰਕੇ ਉਹਨੂੰ ਕੋਲ ਸਦਿਆ ਅਤੇ ਫਿਰ ਉਹਦੀ ਕੰਢ ਤੇ ਉਹ ਹੀ ਪਾਵਨ ਪਵਿਤਰ ਹਥ ਰਖਿਆ ਅਤੇ ਸਾਰੀ ਤਾਕਤ ਖਿਚ ਲਈ। ਸੇਵਾ ਸਿੰਘ ਕਹਿਣ ਲਗਾ ਕਿ ਮੇਰੇ ਨਾਲ ਧੋਖਾ ਹੋਇਆ ਹੈ। ਜੇ ਮੈਨੂੰ ਪਤਾ ਹੁੰਦਾ ਕਿ ਤੁਸੀਂ ਮੇਰੀ ਤਾਕਤ ਖਿਚ ਲੈਣੀ ਹੈ ਤਾਂ ਮੈਂ ਤੁਹਾਡੇ ਨੇੜੇ ਨਾ ਆਉਂਦਾ। ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਦਿਆਲਪੁਰ ਨਗਰ ਪਿੱਪਲ ਥਲੇ ਚਕੀ ਲਗੀ ਹੈ ਉਥੇ ਗਠਾਂ ਤੋਲਨੀਆਂ ਹਨ। ਉਥੇ ਪਹੁੰਚ ਕੇ ਜਦੋਂ ਗਠਾਂ ਤੋਲੀਆਂ ਤਾਂ ਦੋਹਾਂ ਗਠਾਂ ਦਾ ਭਾਰ 26 ਮਣ ਹੋਇਆ। ਇੰਨਾ ਭਾਰ ਤਾਂ ਬੈਲਾਂ ਵਾਲੇ ਗਡੇ ਦਾ ਹੁੰਦਾ ਹੈ।

ਧੰਨ ਧੰਨ ਧੰਨ ਧੰਨ ਹਨ ਕੁਲ ਬ੍ਰਹਿਮੰਡ ਦੇ ਮਾਲਕ ਅਕਾਲ ਪੁਰਖ ਸਤਿਗੁਰੂ ਪਰਤਾਪ ਸਿੰਘ ਜੀ। ਸਾਡੀ ਉਹਨਾਂ ਦੇ ਚਰਨਾਂ ਤੇ ਅਨੇਕਾਂ ਵਾਰੀ ਡੰਡਉਤ ਬੰਦਨਾ ਹੈ।



# ਸ਼ਿੰਗਾਰਾ ਸਿੰਘ ਤੋਂ ਜੋਗਾ ਸਿੰਘ

ਸ੍ਰੀ ਭੈਣੀ ਸਾਹਿਬ ਦੀ ਬਿਰਧਸ਼ਾਲਾ ਵਿਚ ਇਕ ਬਿਰਧ ਸਿਖ ਜੋਗਾ ਸਿੰਘ ਜੀ ਰਹਿੰਦੇ ਸਨ। ਉਹਨਾਂ ਨੇ ਸਤਿਗੁਰੂ ਪਰਤਾਪ ਸਿੰਘ ਜੀ ਦਾ ਬੜਾ ਹੀ ਪਿਆਰ ਲਿਆ ਹੈ। ਉਹਨਾਂ ਦਾ ਜਨਮ ਲਗਪਗ 1922 ਸੰਨ ਦੇ ਨੇੜੇ ਪਿੰਡ ਜਲ੍ਹਣ ਜ਼ਿਲ੍ਹਾ ਗੁਜਰਾਂਵਾਲੇ ਦਾ ਹੈ। ਮਾਤਾ ਪਿਤਾ ਨੇ ਉਹਨਾਂ ਦਾ ਨਾਂ ਸ਼ਿੰਗਾਰਾ ਸਿੰਘ ਰਖਿਆ। ਉਹਨਾਂ ਦੇ ਪਿਤਾ ਜੀ ਦਾ ਨਾਂ ਤੇਗਾ ਸਿੰਘ ਸੀ ਅਤੇ ਉਹ ਸਤਿਗੁਰੂ ਪਰਤਾਪ ਸਿੰਘ ਜੀ ਦੇ ਵੇਲੇ ਹੀ ਨਾਮਧਾਰੀ ਬਣੇ ਸਨ। ਜੋਗਾ ਸਿੰਘ ਜੀ ਦੀ ਉਮਰ 6 ਕੁ ਸਾਲਾਂ ਦੀ ਸੀ ਜਦੋਂ ਸਤਿਗੁਰੂ ਪਰਤਾਪ ਸਿੰਘ ਜੀ ਨੇ ਉਹਨਾਂ ਦੇ ਮਾਤਾ ਪਿਤਾ ਨੂੰ ਹੁਕਮ ਕੀਤਾ ਕਿ ਇਹ ਮੁੰਡਾ ਮੈਨੂੰ ਦੇ ਦਿਓ। ਮੈਂ ਇਸਦਾ ਨਾਮ ਜੋਗਾ ਸਿੰਘ ਰਖਨਾ ਹੈ। ਇਹ ਮੇਰੇ ਜੋਗਾ ਹੈ। ਸੋ ਉਹ ਸ਼ਿੰਗਾਰਾ ਸਿੰਘ ਤੋਂ ਜੋਗਾ ਸਿੰਘ ਜੀ ਬਣ ਗਏ। ਉਹ ਸਤਿਗੁਰੂ ਪਰਤਾਪ ਸਿੰਘ ਜੀ ਦੇ ਕੋਲ ਰਹਿਕੇ ਹੀ ਵਡੇ ਹੋਏ। ਬਚਪਨ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਖੇਡਦੇ ਰਹੇ। ਸਤਿਗੁਰੂ ਪਰਤਾਪ ਸਿੰਘ ਜੀ ਨੇ ਉਹਨਾਂ ਨੂੰ ਘੁਲਣਾ ਸਿਖਾਇਆ। ਇਸ ਕਰਕੇ ਉਹ ਸਰੀਰ ਕਰਕੇ ਬੜੇ ਤਗੜੇ ਸਨ। ਸਤਿਗੁਰੂ ਪਰਤਾਪ ਸਿੰਘ ਜੀ ਉਹਨਾਂ ਦੀ ਧੌਣ ਦੇ ਦੁਆਲੇ ਦੋਹਾਂ ਹਥਾਂ ਦੀ ਕਲਿੰਗੜੀ ਪਾ ਕੇ ਬਚਨ ਕਰਦੇ ਕਿ ਮੈਨੂੰ ਚੁਕ ਕੇ ਵਿਖਾ। ਅਰਥਾਤ ਬਹੁਤ ਪਿਆਰ ਕਰਦੇ। ਉਹਨਾਂ ਦੁਆਰਾ ਦਸੀਆਂ ਸਤਿਗੁਰੂ ਪਰਤਾਪ ਸਿੰਘ ਜੀ ਨਾਲ ਸਬੰਧਤ ਸਾਖੀਆਂ ਪੜ੍ਹੋ।



# ਤੇਰੀ ਉਪਮਾ ਤੋਹਿ ਬਣ ਆਵੈ

ਗੁਰੂ ਪਿਆਰੇ ਸਿਖ ਜੋਗਾ ਸਿੰਘ ਜੀ ਦਸਦੇ ਸਨ ਕਿ ਇਹ ਵਾਰਤਾ ਪਾਕਿਸਤਾਨ ਬਨਣ ਤੋਂ ਪਹਿਲਾਂ ਦੀ ਹੈ। ਇਕ ਵਾਰੀ ਉਹ ਸਤਿਗੁਰੂ ਪਰਤਾਪ ਸਿੰਘ ਜੀ ਨਾਲ ਗਡੀ ਤੇ ਲਾਹੌਰ ਗਏ ਹੋਏ ਸਨ। ਉਦੋਂ ਗਡੀ ਦੇ ਡਰਾਈਵਰ ਲਾਲ ਸਿੰਘ ਜੀ ਹੁੰਦੇ ਸਨ। ਸੱਚੇ ਪਾਤਸ਼ਾਹ ਜੀ ਨੇ ਕਾਫੀ ਦਿਨ ਲਾਹੌਰ ਦੇ ਪਿੰਡਾਂ ਦਾ ਦੌਰਾ ਕੀਤਾ। ਇਕ ਦਿਨ ਹੁਕਮ ਹੋ ਗਿਆ ਕਿ ਗਡੀ ਤਿਆਰ ਕਰੋ ਮਾਲੂਵਾਲ ਜਾਣਾ ਹੈ। ਹੁਕਮ ਅਨੁਸਾਰ ਲਾਹੌਰ ਤੋਂ ਚਲੇ। ਪਹਿਲਾਂ ਸ਼ਾਹਦਰਾ ਆਇਆ। ਜਦੋਂ ਸ਼ਾਹਦਰੇ ਤੋਂ ਕੋਈ ਦਸ ਪੰਦਰਾਂ ਮੀਲ ਅਗੇ ਗਏ ਤਾਂ ਹੁਕਮ ਹੋਇਆ ਕਿ ਗਡੀ ਖੜੀ ਕਰੋ ਅਤੇ ਪੁਛਿਆ ਕਿ ਫਾਟਕ ਦੀਆਂ ਕੁੰਜੀਆਂ ਲਿਆਏ ਹੋ ਕਿ ਨਹੀਂ। ਲਾਲ ਸਿੰਘ ਜੀ ਨੇ

ਕਿਹਾ ਕਿ ਜੀ ਯਾਦ ਨਹੀਂ ਰਹੀਆਂ। ਹੁਕਮ ਹੋਇਆ ਕਿ ਜੋਗਾ ਸਿੰਘ ਨੂੰ ਉਤਾਰ ਦੇ। ਲਾਹੌਰ ਜਾ ਕੇ ਕੁੰਜੀਆਂ ਲਿਆਵੇ। ਹੁਕਮ ਅਨੁਸਾਰ ਲਾਲ ਸਿੰਘ ਜੀ ਨੇ ਜੋਗਾ ਸਿੰਘ ਜੀ ਨੂੰ ਉਥੇ ਹੀ ਉਤਾਰ ਦਿਤਾ। ਜੋਗਾ ਸਿੰਘ ਜੀ ਨੇ ਕਿਹਾ ਕਿ ਦਿਨ ਛੁਪਨ ਵਾਲਾ ਹੈ ਤੇ ਮੈਨੂੰ ਪਤਾ ਨਹੀਂ ਕਿ ਲਾਹੌਰ ਕਿਸ ਤਰ੍ਹਾਂ ਪਹੁੰਚਨਾ ਹੈ। ਲਾਲ ਸਿੰਘ ਜੀ ਨੇ ਕਿਹਾ ਕਿ ਇਥੋਂ ਸ਼ਾਹਦਰੇ ਜਾਈਂ ਅਤੇ ਲਾਹੌਰ ਅਡੇ ਤੇ ਪਹੁੰਚ ਕੇ ਰਿਕਸ਼ਾ ਕਰਕੇ ਪਹਿਲਾਂ ਪਾਗਲਖਾਨੇ ਫਿਰ ਉਥੋਂ ਸੈਂਟਰਲ ਜਿਹਲ ਅਤੇ ਫਿਰ ਉਥੋਂ ਕਬਰਸਤਾਨ ਜਾਈਂ। ਉਥੇ ਸਤਿਗੁਰੂ ਜੀ ਦੀ ਕੋਠੀ ਸੀ। ਗਰੀਬ ਨਿਵਾਜ ਜੀ ਨੇ ਹੁਕਮ ਕੀਤਾ ਕਿ ਚਲ ਆਪੇ ਆਪੜ ਜਾਵੇਗਾ। ਤੂੰ ਗਡੀ ਚਲਾ। ਹੁਕਮ ਅਨੁਸਾਰ ਗਡੀ ਚਲੀ ਗਈ ਪਰ ਜੋਗਾ ਸਿੰਘ ਜੀ ਬੜੇ ਦੁਖੀ ਕਿਉਂਕਿ ਦਿਨ ਛੁਪਨ ਵਾਲਾ ਸੀ ਅਤੇ ਅਗੇ ਰਾਤ ਦਿਸਦੀ ਸੀ। ਉਹਨਾਂ ਨੂੰ ਪਤਾ ਨਾ ਲਗੇ ਕਿ ਹੁਣ ਮੈਂ ਕਿਥੇ ਜਾਵਾਂ। ਨੇੜੇ ਤੇੜੇ ਕੋਈ ਪਿੰਡ ਵੀ ਨਹੀਂ ਸੀ ਦਿਸਦਾ। ਇਹਨਾਂ ਸੋਚਾਂ ਵਿਚ ਹੀ ਖਲੋਤੇ ਸਨ ਕਿ ਉਹਨਾਂ ਦੇ ਪਿਛੋਂ ਇਕ ਬੰਦਾ ਬੋਲ ਪਿਆ ਕਿ ਨਿਕਿਆ ਇਥੇ ਸਤਿਗੁਰਾਂ ਦੀ ਗਡੀ ਆਉਣੀ ਸੀ। ਉਹ ਲੰਘ ਗਈਹੈ ਕਿ ਨਹੀਂ। ਉਹ ਬੜੇ ਹੈਰਾਨ ਵੀ ਹੋਏ ਅਤੇ ਖੁਸ਼ ਵੀ ਹੋਏ ਕਿ ਇਹ ਸਤਿਗੁਰਾਂ ਦਾ ਸੇਵਕ ਕਿਥੋਂ ਆ ਗਿਆ ਹੈ। ਉਹਨਾਂ ਨੇ ਆਪਣੀ ਸਾਰੀ ਗਲ ਸੁਣਾਈ ਕਿ ਮੈਂ ਬਿਲਕੁਲ ਅਨਜਾਨ ਹਾਂ ਅਤੇ ਮੈਨੂੰ ਹੁਕਮ ਹੋਇਆਹੈ ਕਿ ਲਾਹੌਰ ਤੋਂ ਫਾਟਕ ਦੀਆਂ ਕੁੰਜੀਆਂ ਲੈ ਕੇ ਆ। ਉਹ ਬੰਦਾ ਕੋਈ ਖੁਲ੍ਹਾ ਜਿਹਾ ਸਿਖ ਸੀ ਪਰ ਉਸਨੇ ਉਹਨਾਂ ਨੂੰ ਬੜਾ ਪਿਆਰ ਕੀਤਾ ਤੇ ਕਹਿਣ ਲਗਾ ਕਿ ਮੈਂ ਤੇਰੇ ਨਾਲ ਰਹਾਂਗਾ ਤੇ ਸਾਰਾ ਕੰਮ ਕਰਾ ਕੇ ਜਾਵਾਂਗਾ। ਨਾਲੇ ਉਹ ਕਹਿਣ ਲਗਾ ਕਿ ਉਹ ਮੇਰਾ ਪਿੰਡ ਹੈ। ਰਾਤ ਉਥੇ ਰਹਾਂਗੇ ਤੇ ਸਵੇਰੇ ਤੇਰੇ ਨਾਲ ਜਾਵਾਂਗਾ। ਇਹੋ ਜਿਹੀਆਂ ਗਲਾਂ ਕਰਕੇ ਉਹਨੇ ਜੋਗਾ ਸਿੰਘ ਜੀ ਦੇ ਮਨ ਨੂੰ ਕਾਇਮ ਕਰ ਦਿਤਾ। ਫਿਰ ਉਸਨੇ ਜੋਗਾ ਸਿੰਘ ਜੀ ਨੂੰ ਪੁਛਿਆ ਕਿ ਜੇ ਮੈਂ ਤੈਨੂੰ ਕਿਸੇ ਸਵਾਰੀ ਤੇ ਚੜ੍ਹਾ ਕੇ ਲਾਹੌਰ ਭੇਜ ਦਿਆਂ ਤੇ ਤੈਨੂੰ ਕੀ ਡਰ ਹੈ। ਉਹ ਕਹਿਣ ਲਗੇ ਕਿ ਠੀਕ ਹੈ ਮੈਂ ਚਲਾ ਜਾਵਾਂਗਾ। ਇੰਨੇ ਨੂੰ ਇਕ ਟਰੱਕ ਆ ਗਿਆ ਅਤੇ ਉਸ ਨੇ ਜੋਗਾ ਸਿੰਘ ਜੀ ਨੂੰ ਟਰੱਕ ਤੇ ਚੜ੍ਹਾ ਦਿਤਾ। ਜਦੋਂ ਟਰੱਕ ਸ਼ਾਹਦਰੇ ਪਹੁੰਚਿਆ ਤਾਂ ਟਰੱਕ ਵਾਲੇ ਨੇ ਸਾਰੀਆਂ ਸਵਾਰੀਆਂ ਬਾਹਰ ਹੀ ਉਤਾਰ ਦਿਤੀਆਂ ਕਿਉਂਕਿ ਟਰੱਕ ਲਾਹੌਰ ਨਹੀਂ ਸੀ ਜਾਣਾ। ਜੋਗਾ ਸਿੰਘ ਜੀ ਉਥੇ ਉਤਰ ਕੇ ਲਾਹੌਰ ਜਾਣ ਵਾਸਤੇ ਰਿਕਸ਼ਾ ਲਭਨ ਲਗੇ ਪਰ ਉਥੇ ਲਾਹੌਰ ਜਾਣ ਵਾਲਾ ਇਕ ਟਾਂਗਾ ਆ ਗਿਆ। ਉਹਨਾਂ ਨੇ ਟਾਂਗੇ ਵਾਲੇ ਨੂੰ ਕਿਹਾ ਕਿ ਮੈਨੂੰ ਵੀ ਲਾਹੌਰ ਲੈ ਚਲ। ਪਰ ਉਹ ਟਾਂਗਾ ਇਕ ਸਰਦਾਰ ਨੇ ਸਾਲਮ ਹੀ ਕੀਤਾ ਹੋਇਆ ਸੀ। ਉਸ ਨੂੰ ਪੁਛਨ ਤੇ ਉਹਨੇ ਨਾਂਹ ਕਰ ਦਿਤੀ ਕਿਉਂਕਿ ਟਾਂਗਾ ਅਗੇ ਹੀ ਬੜਾ ਭਰਿਆ ਹੋਇਆ ਸੀ। ਹਨੇਰਾ ਪੈ ਚੁਕਾ ਸੀ ਅਤੇ ਰਿਕਸ਼ਾ ਵੀ ਨਹੀਂ ਸੀ ਮਿਲਣਾ। ਜਦੋਂ ਟਾਂਗਾ ਚਲਿਆ ਜੋਗਾ ਸਿੰਘ ਜੀ ਨੇ ਟਾਂਗੇ ਦਾ ਪਿਛੋਂ ਇਕ ਬਾਂਸ ਫੜ ਲਿਆ ਅਤੇ ਟਾਂਗੇ ਦੇ ਨਾਲ ਹੀ ਦੌੜ ਪਏ। ਜਦੋਂ ਲਾਹੌਰ ਦੀਆਂ ਬੱਤੀਆਂ ਆ ਗਈਆਂ ਤਾਂ ਟਾਂਗੇਵਾਲਾ ਕਹਿਣ ਲਗਾ

ਕਿ ਹੁਣ ਲਾਹੌਰ ਆ ਗਿਆ ਹੈ। ਹੁਣ ਤੂੰ ਦੌੜ ਨਾ ਤੇ ਹੌਲੀ ਹੌਲੀ ਚਲ। ਉਹਨਾਂ ਨੇ ਟਾਂਗਾ ਛਡ ਦਿਤਾ। ਫਿਰ ਸੋਚਿਆ ਕਿ ਹੁਣ ਕਿਧਰ ਜਾਵਾਂ। ਇੰਨੇ ਨੂੰ ਇਕ ਸਾਈਕਲ ਸਵਾਰ ਨੇ ਉਹਨਾਂ ਦੇ ਕੋਲ ਆ ਕੇ ਪੁਛਿਆ ਕਿ ਜਵਾਨਾਂ ਕਿਧਰ ਜਾਣਾ ਹੈ। ਉਹਨਾਂ ਨੇ ਜੁਆਬ ਦਿਤਾ ਕਿ ਤੈਨੂੰ ਕੀ। ਮੈਂ ਜਿਧਰ ਜਾਣਾ ਹੈ ਜਾਂਦਾ ਪਿਆ ਹਾਂ। ਪਰ ਉਹ ਕਹਿਣ ਲਗਾ ਕਿ ਲਾਹੌਰ ਅਜੇ ਕਾਫੀ ਦੂਰ ਹੈਅਤੇ ਤੂੰ ਟੁਰ ਕੇ ਜਾ ਰਿਹਾ ਹੈਂ। ਤੂੰ ਮੇਰੇ ਨਾਲ ਸਾਈਕਲ ਤੇ ਚੜ੍ਹਜਾ ਛੇਤੀ ਪਹੁੰਚ ਜਾਵਾਂਗੇ। ਉਹਨਾਂ ਨੇ ਬੜੀ ਨਾਂਹ ਨੁਕਰ ਕੀਤੀ, ਪਰ ਉਹ ਬੜੀ ਖਿੱਚ ਕਰਨ ਲਗ ਪਿਆ। ਅਖੀਰ ਜੋਗਾ ਸਿੰਘ ਜੀ ਨੇ ਵੇਖਿਆ ਕਿ ਇਹ ਮਾੜਾ ਜਿਹਾ ਬੰਦਾ ਹੈ। ਮੈਂ ਤਗੜਾ ਹਾਂ ਇਹ ਮੈਨੂੰ ਕੀ ਕਰ ਲਵੇਗਾ। ਪਰ ਫਿਰ ਵੀ ਇਹ ਡਰ ਕਿ ਕਿਧਰੇ ਭੈੜੀ ਜਗ੍ਹਾ ਨਾ ਲੈ ਜਾਵੇ। ਪਰ ਅਖੀਰ ਉਹ ਮੰਨ ਗਏ। ਉਸ ਆਦਮੀ ਨੇ ਕਿਹਾ ਕਿ ਤੂੰ ਮੇਰੇ ਪਿਛੇ ਬੈਠ ਕੇ ਅਹਿ ਬੈਟਰੀ ਜਗਾਈ ਰਖ ਤੇ ਮੈਂ ਸਾਈਕਲ ਚਲਾਂਦਾ ਹਾਂ। ਜੋਗਾ ਸਿੰਘ ਜੀ ਦਸਦੇ ਸਨ ਕਿ ਉਹਨੇ ਪਤਾ ਨਹੀਂ ਕੀ ਜਾਦੂ ਕੀਤਾ ਕਿ ਝਟ ਹੀ ਇਕ ਬਜ਼ਾਰ ਆ ਗਿਆ। ਉਹ ਆਦਮੀ ਕਹਿਣ ਲਗਾ ਕਿ ਵੇਖ ਖਾਂ ਅਹਿ ਕਿਹੜੀ ਜਗ੍ਹਾ ਹੈ। ਜੋਗਾ ਸਿੰਘ ਜੀ ਨੇ ਵੇਖਿਆ ਕਿ ਉਹ ਧਿਆਨ ਸਿੰਘ ਜੀ ਦੀ ਕੋਠੀ ਸੀ। ਜਿਹੜੇ ਮਹਾਰਾਜ ਨਿਹਾਲ ਸਿੰਘ ਜੀ ਦੇ ਸੌਹਰੇ ਸਨ। ਉਹ ਉਥੇ ਹੀ ਉਤਰ ਗਏ। ਉਹ ਸਾਈਕਲ ਵਾਲਾ ਕਹਿਣ ਲਗਾ ਕਿ ਮੈਨੂੰ ਬੁਖਾਰ ਹੈ ਨਾਲੇ ਉਂਞ ਵੀ ਮੇਰਾ ਮਾੜਾ ਜਿਹਾ ਸਰੀਰ ਤੂੰ ਵੇਖ ਹੀ ਲਿਆ ਹੈ। ਮੈਂ ਹੁਣ ਆਪਣੇ ਘਰ ਜਾਨਾ ਹਾਂ। ਜੋਗਾ ਸਿੰਘ ਜੀ ਕੋਠੀ ਵਲ ਵੇਖਨ ਲਗ ਪਏ ਅਤੇ ਉਹ ਸਾਈਕਲ ਵਾਲਾ ਇਕ ਛਿਨ ਵਿਚ ਉਥੇ ਹੀ ਗੁਪਤ ਹੋ ਗਿਆ। ਕਿਧਰੇ ਜਾਂਦਾ ਨਾ ਦਿਸਿਆ। ਉਹ ਵੇਖਦੇ ਹੀ ਰਹਿ ਗਏ। ਉਹਨਾਂ ਨੇ ਸੋਚਿਆ ਕਿ ਇਹ ਤੇ ਸਤਿਗੁਰੂ ਪਰਤਾਪ ਸਿੰਘ ਜੀ ਆਪ ਹੀ ਇਥੇ ਛਡ ਗਏ ਹਨ। ਉਹ ਹੈਰਾਨ ਰਹਿ ਗਏ। ਪਹਿਲਾਂ ਇਕ ਸਿਖ ਦਾ ਰੂਪ ਧਾਰ ਕੇ ਉਹਨਾਂ ਨੂੰ ਟਰੱਕ ਤੇ ਬਿਠਾਇਆ ਅਤੇ ਫਿਰ ਇਕ ਸਾਈਕਲ ਸਵਾਰ ਦੇ ਰੂਪ ਵਿੱਚ ਉਹਨਾਂ ਨੂੰ ਠੀਕ ਟਿਕਾਣੇ ਤੇ ਪਹੁੰਚਾ ਗਏ ਹਨ। ਧੰਨ ਧੰਨ ਧੰਨ ਧੰਨ ਹਨ ਵਡ ਪਰਤਾਪੀ ਸਤਿਗੁਰੂ ਪਰਤਾਪ ਸਿੰਘ ਜੀ। ਸਾਡੀ ਉਹਨਾਂ ਦੇ ਚਰਨਾਂ ਤੇ ਕੋਟੀ ਕੋਟੀ ਨਮਸਕਾਰ ਹੈ। ਹੇ ਸਤਿਗੁਰੂ ਜੀ ਕਿਰਪਾ ਕਰੋ ਸਾਨੂੰ ਆਪਣੇ ਵਰਤਮਾਨ ਸਰੂਪ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਤੇ ਸਿਦਕ ਭਰੋਸਾ ਬਖਸ਼ੋ। ਉਹਨਾਂ ਦੇ ਦਰਸ਼ਨ ਕਰਨ ਵਾਲੀਆਂ ਅੱਖਾਂ ਬਖਸ਼ੋ।



# ਅੰਤਰਜਾਮੀ ਸਭੁ ਕਿਛੁ ਜਾਨੈ ਉਸ ਤੇ ਕਹਾ ਛਪਾਇਆ।।

ਸੰਤ ਜੋਗਾ ਸਿੰਘ ਜੀ ਦਸਦੇ ਸਨ ਕਿ ਸਤਿਗੁਰੂ ਪਰਤਾਪ ਸਿੰਘ ਜੀ ਨੇ ਜੀਵਨ ਨਗਰ ਉਹਨਾਂ ਨੂੰ ਆਟਾ ਪੀਸਨ ਵਾਲੀ ਚੱਕੀ ਤੇ ਲਗਾਇਆ ਹੋਇਆ ਸੀ। ਇਕ ਵਾਰੀ ਉਹ ਲੰਗਰ ਦੇ ਦਾਣੇ ਪੀਸ ਰਹੇ ਸਨ। ਉਸ ਤੋਂ ਬਾਅਦ ਲੋਕਾਂ ਦੇ ਦਾਣੇ ਪੀਸਨੇ ਸਨ। ਉਹਨਾਂ ਨੇ ਵੇਖਿਆ ਕਿ ਇਕ ਸਪਰਿੰਗ ਬਹੁਤ ਮਾੜਾ ਸੀ ਅਤੇ ਕੁਦਰਤੀ ਉਹ ਚਲਦੇ ਇੰਜਨ ਵਿਚੋਂ ਥਲੇ ਡਿਗ ਪਿਆ। ਪਰ ਚੱਕੀ ਚਲਦੀ ਰਹੀ। ਉਹ ਬੜੇ ਹੈਰਾਨ ਹੋਏ ਕਿ ਚੱਕੀ ਕਿਸ ਤਰ੍ਹਾਂ ਚਲ ਸਕਦੀ ਹੈ। ਇਸ ਹਾਲਤ ਵਿਚ ਤੇ ਚੱਕੀ ਚਲ ਹੀ ਨਹੀਂ ਸਕਦੀ। ਜਦੋਂ ਲੰਗਰ ਦੇ ਦਾਣੇ ਪੀਸੇ ਗਏ ਤਾਂ ਚੱਕੀ ਖਲੋ ਗਈ। ਉਹਨਾਂ ਨੇ ਸਪਰਿੰਗ ਚੜ੍ਹਾ ਕੇ ਲੋਕਾਂ ਦੇ ਦਾਣੇ ਪੀਸੇ। ਇੰਜਨ ਬਹੁਤ ਪੁਰਾਣਾ ਸੀ। ਸੋ ਉਸਦਾ ਸਮਾਨ ਲੈਣ ਵਾਸਤੇ ਉਹ ਸਰਸੇ ਗਏ ਅਤੇ ਰਾਤ ਸਰਸੇ ਹੀ ਰਹੇ। ਦੂਸਰੇ ਦਿਨ ਚਲਣ ਲਗਿਆਂ ਉਹਨਾਂ ਨੇ ਅਰਦਾਸ ਕੀਤੀ ਕਿ ਸੱਚੇ ਪਾਤਸ਼ਾਹ ਜੀ ਕੋਈ ਬਿਧ ਬਣਾਓ ਕਿ ਮੈਂ ਜੀਵਨ ਨਗਰ ਛੇਤੀ ਪਹੁੰਚ ਜਾਵਾਂ। ਉਹਨਾਂ ਦਿਨਾਂ ਵਿਚ ਸੜਕਾਂ ਕੱਚੀਆਂ ਸਨ ਅਤੇ ਸਾਈਕਲ ਤੇ ਹੀ ਕਿਰਾਇਆ ਦੇ ਕੇ ਆਉਣਾ ਪੈਂਦਾ ਸੀ। ਜਦੋਂ ਉਹ ਦੁਕਾਨ ਤੋਂ ਬਾਹਰ ਨਿਕਲੇ ਤਾਂ ਕੀ ਵੇਖਿਆ ਕਿ ਸਤਿਗੁਰੂ ਜੀ ਦੀ ਗਡੀ ਆਉਂਦੀ ਪਈ ਹੈ। ਉਹ ਡਰ ਗਏ ਕਿ ਸਤਿਗੁਰੂ ਜੀ ਮੈਨੂੰ ਗੁੱਸੇ ਹੋਣਗੇ ਕਿ ਕਿਹਦੇ ਕੋਲੋਂ ਪੁਛ ਕੇ ਆਇਆ ਹੈਂ। ਉਹਨਾਂ ਨੇ ਸੋਚਿਆ ਕਿ ਸੱਚੇ ਪਾਤਸ਼ਾਹ ਨੇ ਮੈਨੂੰ ਨਹੀਂ ਵੇਖਿਆ ਸੋ ਉਹ ਦੁਕਾਨ ਦੇ ਅੰਦਰ ਵੜ ਗਏ। ਜਦੋਂ ਸੱਚੇ ਪਾਤਸ਼ਾਹ ਜੀ ਅਗੇ ਚਲੇ ਗਏ ਤਾਂ ਉਥੇ ਦੁਕਾਨ ਵਾਲੇ ਅਗੇ ਖਲੋ ਕੇ ਮਥਾ ਟੇਕਨ ਲਗ ਪਏ। ਉਹ ਆਪਣਾ ਸਮਾਨ ਚੁਕ ਕੇ ਘੰਟਾਘਰ ਵਲ ਟੁਰ ਪਏ। ਜਦੋਂ ਉਹ ਟੁਰੇ ਤਾਂ ਅੰਤਰਜਾਮੀ ਸਤਿਗੁਰੂ ਜੀ ਨੇ ਆਪਣੀ ਗਡੀ ਪਿਛੇ ਮੋੜ ਲਈ ਅਤੇ ਡਰਾਈਵਰ ਨੂੰ ਹੁਕਮ ਕੀਤਾ ਕਿ ਇਹਦੇ ਪਿਛੇ ਗਡੀ ਲਗਾ। ਜਦੋਂ ਉਹਨਾਂ ਨੇ ਆਪਣੇ ਪਿਛੇ ਗਡੀ ਆਉਂਦੀ ਵੇਖੀ ਤਾਂ ਭੱਜ ਕੇ ਦੂਸਰੇ ਪਾਸੇ ਹੋ ਗਏ। ਡਰਾਈਵਰ ਨੇ ਫਿਰ ਉਹਨਾਂ ਦੇ ਪਿਛੇ ਗਡੀ ਲਗਾ ਦਿਤੀ। ਉਹ ਫਿਰ ਭੱਜ ਕੇ ਦੂਸਰੇ ਪਾਸੇ ਹੋ ਗਏ। ਭਾਈ ਵਜੀਰ ਸਿੰਘ ਜੀ ਕਹਿਣ ਲਗੇ ਕਿ ਖਲੋਨਾ ਹੈਂ ਕਿ ਨਹੀਂ। ਤੈਨੂੰ ਦੂਜੀ ਤਰ੍ਹਾਂ ਖਲ੍ਹਾਰੀਏ। ਉਹ ਖਲੋ ਗਏ। "ਮਿਠਬੋਲੜਾ ਜੀ ਹਰ ਸਜਨ ਸੁਆਮੀ ਮੋਰਾ।" ਉਸ ਮਿਠਬੋਲੜੇ ਸਜਨ ਸੁਆਮੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਹੱਸ ਕੇ ਉਹਨਾਂ ਨੂੰ ਗਡੀ ਵਿਚ ਬਿਠਾ ਲਿਆ ਅਤੇ ਰਸਤੇ ਵਿੱਚ ਕਈ ਤਰ੍ਹਾਂ ਦੀਆਂ ਸਾਖੀਆਂ ਸੁਣਾਉਂਦੇ ਜੀਵਨ ਨਗਰ ਲੈ ਆਏ। ਉਹ ਦਸਦੇ ਹਨ ਕਿ ਹੋਰ ਤੇ ਭਾਵੇਂ ਕਿਸੇ ਕੋਲੋਂ ਲੁਕ ਜਾਈਏ ਪਰ ਸਤਿਗੁਰੂ ਕੋਲੋਂ ਨਹੀਂ ਲੁਕ ਸਕਦੇ। ਸਤਿਗੁਰੂ ਜੀ ਉਹਨਾਂ ਦੀ

ਅਰਦਾਸ ਨੂੰ ਪ੍ਰਵਾਨ ਕਰਕੇ ਉਹਨਾਂ ਨੂੰ ਲਿਆਏ। ਧੰਨ ਧੰਨ ਧੰਨ ਧੰਨ ਹਨ ਵਡੇ ਪਰਤਾਪ ਵਾਲੇ ਸਤਿਗੁਰੂ ਪਰਤਾਪ ਸਿੰਘ ਜੀ। ਸਾਡੀ ਉਹਨਾਂ ਦੇ ਚਰਨਾਂ ਤੇ ਕੋਟੀ ਕੋਟੀ ਨਮਸਕਾਰ ਹੈ।



# ਜਹ ਜਹ ਕਾਜ ਕਿਰਤ ਸੇਵਕ ਕੀ ਤਹਾ ਤਹਾ ਉਠ ਧਾਵੈ

ਸਤਿਗੁਰੂ ਪਰਮੇਸ਼ਰ ਆਪਣੇ ਸਿਖਾਂ ਦੀ ਸਦਾ ਹੀ ਰਖਿਆ ਕਰਦਾ ਹੈ। ਉਹ ਅੰਤਰਜਾਮੀ ਹੁੰਦਾ ਹੈ। ਉਹ ਸਦਾ ਹੀ ਸਿਖ ਦੇ ਅੰਗ ਸੰਗ ਰਹਿ ਕੇ ਹਰ ਆਉਣ ਵਾਲੀ ਮੁਸੀਬਤ ਵਿੱਚੋਂ ਪਹਿਲਾਂ ਹੀ ਬਚਾ ਲੈਂਦਾ ਹੈ। ਇਸ ਬਾਰੇ ਇਕ ਸਾਖੀ ਪੜ੍ਹੋ:

ਸਤਿਗੁਰੂ ਪਰਤਾਪ ਸਿੰਘ ਜੀ ਦੇ ਪਿਆਰੇ ਸਿਖ ਜੋਗਾ ਸਿੰਘ ਜੀ ਆਪਣੀ ਜਵਾਨੀ ਵੇਲੇ ਦੀ ਇਕ ਸਾਖੀ ਇਸ ਤਰ੍ਹਾਂ ਦਸਦੇ ਹਨ ਕਿ ਕਿਸ ਤਰ੍ਹਾਂ ਸਤਿਗੁਰੂ ਪਰਤਾਪ ਸਿੰਘ ਜੀ ਨੇ ਇਕ ਆਉਣ ਵਾਲੀ ਮੁਸੀਬਤ, ਜਿਸ ਬਾਰੇ ਉਹਨਾਂ ਨੂੰ ਗਿਆਨ ਨਹੀਂ ਸੀ, ਤੋਂ ਉਹਨਾਂ ਦੀ ਰਖਿਆ ਕੀਤੀ।

ਸਤਿਗੁਰੂ ਪਰਤਾਪ ਸਿੰਘ ਜੀ ਨੇ ਕੁਛ ਮੁੰਡਿਆਂ ਨੂੰ ਘੁਲਣ ਦੀ ਜਾਚ ਸਿਖਾਈ ਹੋਈ ਸੀ। ਬੜੇ ਵਧੀਆ ਵਧੀਆ ਘੁਲਾਟੀਏ ਸਿਖਾਉਣ ਵਾਸਤੇ ਰਖੇ ਹੋਏ ਸਨ। ਉਹਨਾਂ ਮੁੰਡਿਆਂ ਵਿਚ ਜੋਗਾ ਸਿੰਘ ਜੀ ਵੀ ਸਨ। ਉਹ ਚੰਗੇ ਤਗੜੇ ਸਰੀਰ ਵਾਲੇ ਅਤੇ ਚੰਗੀ ਜਾਚ ਵਾਲੇ ਘੁਲਾਟੀਏ ਸਨ। ਉਹ ਦਸਦੇ ਸਨ ਕਿ ਕਈ ਮੁੰਡਿਆਂ ਨੇ ਮੈਨੂੰ ਪਰਖਿਆ ਹੋਇਆ ਸੀ। ਪਰ ਇਕ ਸਿਖ ਜਿਸਦਾ ਨਾਮ ਮੋਹਰ ਸਿੰਘ ਸੀ ਉਸਦਾ ਦਿਲ ਕਰੇ ਕਿ ਮੈਂ ਜੋਗਾ ਸਿੰਘ ਨਾਲ ਘੁਲਾਂ। ਪਰ ਸੋਚਦਾ ਸੀ ਕਿ ਇਹ ਮੇਰੀ ਬੇਇਜ਼ਤੀ ਕਰ ਦੇਵੇਗਾ। ਇਹ ਉਹਨਾਂ ਦਿਨਾਂ ਦੀ ਗਲ ਹੈ ਜਦੋਂ ਜੋਗਾ ਸਿੰਘ ਜੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਆਟਾ ਚੱਕੀ ਤੇ ਆਟਾ ਪੀਸਨ ਦੀ ਸੇਵਾ ਕਰਦੇ ਹੁੰਦੇ ਸਨ।

ਇਕ ਦਿਨ ਦੁਪਹਿਰ ਨੂੰ ਉਹ ਮੋਹਰ ਸਿੰਘ ਆਪਣੇ ਨਾਲ ਦੋ ਮੁੰਡੇ ਲੈ ਕੇ ਆ ਗਿਆ। ਉਸ ਵੇਲੇ ਅੱਤ ਦੀ ਗਰਮੀ ਸੀ। ਲੋਕੀਂ ਆਪਣੇ ਅੰਦਰੀਂ ਵੜੇ ਹੋਏ ਸਨ। ਉਹ ਜੋਗਾ ਸਿੰਘ ਜੀ ਨੂੰ ਕਹਿਣ ਲਗਾ ਕਿ ਮੇਰੀ ਲੱਤ ਹੇਠੋਂ ਲੰਘ ਜਾਂ ਮੇਰੇ ਨਾਲ ਘੁਲ। ਜੋਗਾ ਸਿੰਘ ਜੀ ਕਹਿਣ ਲਗੇ ਕਿ ਮੈਂ ਤੇਰੀ ਲੱਤ ਹੇਠੋਂ ਤੇ ਨਹੀਂ ਲੰਘਦਾ। ਪਰ ਘੁਲਾਂਗਾ। ਮੋਹਰ ਸਿੰਘ ਦੀ ਨੀਅਤ ਕੁਛ ਮਾੜੀ ਸੀ। ਉਹ ਆਪਣੇ ਨਾਲ ਦੇ ਦੋ ਮੁੰਡਿਆਂ ਨੂੰ ਸਿਖਾ ਕੇ ਲਿਆਇਆ ਸੀ। ਉਹ ਜੋਗਾ ਸਿੰਘ ਜੀ ਨੂੰ ਕਹਿਣ ਲਗਾ ਕਿ ਕਰ ਤਿਆਰੀ। ਜੋਗਾ ਸਿੰਘ ਜੀ ਕਪੜੇ ਲਾਹੁਣ ਲਗ ਪਏ। ਉਸ ਵਕਤ ਸੱਚੇ ਪਾਤਸ਼ਾਹ ਸਤਿਗੁਰੂ ਪਰਤਾਪ ਸਿੰਘ ਜੀ ਜੀਵਨ ਨਗਰ ਕੋਠੀ ਦੇ ਅੰਦਰ ਬਿਰਾਜੇ ਹੋਏ ਸਨ। ਪਰ

ਸਿਖ ਦੇ ਪਿਆਰ ਨੇ ਉਹਨਾਂ ਨੂੰ ਬੇਅਰਾਮ ਕਰ ਦਿਤਾ। ਉਸ ਵਕਤ ਦੁਪਹਿਰ ਦੇ ਇਕ ਦੋ ਵਜੇ ਸਨ। ਅੰਤਰਜਾਮੀ ਘਟ ਘਟ ਦੀ ਜਾਨਣਹਾਰ ਸਤਿਗੁਰੂ ਜੀ ਨੇ ਆਪਣੇ ਕਿਸੇ ਸੇਵਕ ਨੂੰ ਵੀ ਨਾ ਦਸਿਆ ਅਤੇ ਕਲ੍ਹੇ ਹੀ ਪੰਜ ਸਤ ਕਿਲੇ ਦੂਰ ਆਟਾ ਚੱਕੀ ਵਲ ਭਜ ਪਏ। ਜਦੋਂ ਇਕ ਦੋ ਕਿਲੇ ਦੂਰ ਰਹਿ ਗਏ ਤਾਂ ਲਲਕਾਰਾ ਮਾਰਿਆ। "ਤਗੜਾ ਹੋ ਜਾ ਜੋਗਿਆ। ਡਰ ਨਾਂ। ਮੈਂ ਵੀ ਆ ਗਿਆ ਹਾਂ।" ਬਸ ਫਿਰ ਕੀ ਸੀ । ਉਹ ਮੋਹਰ ਸਿੰਘ ਅਤੇ ਉਸਦੇ ਨਾਲ ਦੇ ਮੁੰਡੇ ਕਪੜੇ ਫੜ ਕੇ ਭੱਜ ਗਏ। ਸਤਿਗੁਰੂ ਜੀ ਆਪਣੀ ਕੋਠੀ ਵਲ ਵਾਪਸ ਚਲੇ ਗਏ।

ਕਹਿੰਦੇ ਹਨ ਕਿ ਇਕ ਵਾਰੀ ਬਾਦਸ਼ਾਹ ਅਕਬਰ ਨੇ ਬੀਰਬਲ ਨੂੰ ਪੁਛਿਆ ਕਿ ਜਦੋਂ ਕਿਸੇ ਭਗਤ ਤੇ ਭੀੜ ਬਣਦੀ ਹੈ ਤਾਂ ਭਗਵਾਨ ਆਪ ਕਿਉਂ ਭੱਜਾ ਆਉਂਦਾ ਹੈ। ਬੀਰਬਲ ਨੇ ਜੁਆਬ ਦੇਣ ਵਾਸਤੇ ਕੁਛ ਦਿਨਾਂ ਦੀ ਮੋਹਲਤ ਮੰਗੀ। ਇਹਨਾਂ ਦਿਨਾਂ ਵਿਚ ਉਸਨੇ ਬਾਦਸ਼ਾਹ ਦੇ ਬੱਚੇ ਦੀ ਹੂਬਹੂ ਸ਼ਕਲ ਦਾ ਇਕ ਬੁੱਤ ਬਣਵਾਇਆ ਅਤੇ ਉਸ ਨੂੰ ਗੋਦੀ ਵਿਚ ਚੁਕ ਕੇ ਬਾਦਸ਼ਾਹ ਦੇ ਨਾਲ ਦਰਿਆ ਵਿਚ ਬੇੜੀ ਤੇ ਬੈਠ ਕੇ ਸੈਰ ਕਰਨ ਲਈ ਚਲ ਪਿਆ। ਦਰਿਆ ਦੇ ਵਿਚਕਾਰ ਜਾ ਕੇ ਉਸਨੇ ਉਸ ਬੁੱਤ ਨੂੰ ਪਾਣੀ ਦੇ ਵਿਚ ਸੁਟ ਦਿਤਾ। ਬਾਦਸ਼ਾਹ ਨੇ ਸੋਚਿਆ ਕਿ ਇਸਨੇ ਮੇਰੇ ਬੱਚੇ ਨੂੰ ਪਾਣੀ ਵਿਚ ਸੁਟ ਦਿਤਾ ਹੈ। ਉਹ ਝਟ ਪਟ ਛਾਲ ਮਾਰ ਕੇ ਉਸ ਨੂੰ ਬਾਹਰ ਕਢ ਲਿਆਇਆ। ਬੀਰਬਲ ਨੇ ਉਸ ਨੂੰ ਪੁਛਿਆ ਕਿ ਤੁਸੀਂ ਦਰਿਆ ਵਿਚ ਛਾਲ ਕਿਉਂ ਮਾਰੀ। ਬਾਦਸ਼ਾਹ ਨੇ ਜੁਆਬ ਦਿਤਾ ਕਿ ਮੈਂ ਸੋਚਿਆ ਕਿ ਤੂੰ ਮੇਰੇ ਬੱਚੇ ਨੂੰ ਸੁਟ ਦਿਤਾ ਹੈ। ਬੀਰਬਲ ਨੇ ਕਿਹਾ ਕਿ ਤੁਸੀਂ ਆਪਣੇ ਕਿਸੇ ਸੇਵਕ ਨੂੰ ਕਿਉਂ ਨਾ ਕਿਹਾ। ਉਹ ਕਹਿਣ ਲਗਾ ਕਿ ਮੈਂ ਆਪਣੇ ਬੱਚੇ ਨੂੰ ਬਚਾਉਣ ਵਿਚ ਦੇਰ ਕਿਸ ਤਰ੍ਹਾਂ ਕਰਦਾ। ਬੀਰਬਲ ਨੇ ਕਿਹਾ ਕਿ ਜਿਹੜਾ ਤੁਸੀਂ ਮੈਨੂੰ ਪੁਛਿਆ ਸੀ ਕਿ ਭਗਵਾਨ ਆਪਣੇ ਸਿਖ ਨੂੰ ਬਚਾਉਣ ਲਈ ਆਪ ਕਿਉਂ ਭੱਜਾ ਆਉਂਦਾ ਹੈ। ਇਸਦਾ ਜੁਆਬ ਇਹ ਹੀ ਹੈ।

ਭਗਵਾਨ ਦਾ ਸਾਖਿਆਤ ਅਵਤਾਰ ਸਤਿਗੁਰੂ ਪਰਤਾਪ ਸਿੰਘ ਜੀ ਸੱਚੇ ਪਾਤਸ਼ਾਹ ਵੀ ਆਪਣੇ ਸਿਖ ਦੀ ਰਖਿਆ ਕਰਨ ਲਈ ਭਰੀ ਦੁਪਹਿਰੇ ਅੱਤ ਦੀ ਗਰਮੀ ਵਿੱਚ ਆਪਣਾ ਅਰਾਮ ਛਡ ਕੇ ਕਲ੍ਹੇ ਹੀ ਭਜ ਕੇ ਆ ਗਏ। ਧੰਨ ਧੰਨ ਧੰਨ ਧੰਨ ਹਨ ਸਿਖ ਦੇ ਰਾਖੇ ਦਇਆ ਦੇ ਸਾਗਰ ਸਤਿਗੁਰੂ ਪਰਤਾਪ ਸਿੰਘ ਜੀ। ਸਾਡੀ ਉਹਨਾਂ ਦੇ ਚਰਨਾਂ ਤੇ ਅਨੇਕਾਂ ਵਾਰੀ ਡੰਡਉਤ ਬੰਦਨਾ ਹੈ।



# ਪ੍ਰਤਿਪਾਲੈ ਬਾਰਿਕ ਕੀ ਨਿਆਈ ਜੈਸੈ ਮਾਤ ਪਿਤਾਈ।।

ਸਤਿਗੁਰੂ ਪਰਤਾਪ ਸਿੰਘ ਜੀ ਦੇ ਪਿਆਰੇ ਅਤੇ ਦੁਲਾਰੇ ਸਿਖ ਸੰਤ ਜੋਗਾ ਸਿੰਘ ਜੀ ਕੋਲ ਵਡ ਪਰਤਾਪੀ ਸਤਿਗੁਰੂ ਜੀ ਦੀਆਂ ਯਾਦਾਂ ਦਾ ਭੰਡਾਰਾ ਹੈ। ਉਸ ਦਸਦੇ ਸਨ ਕਿ ਜਦੋਂ ਪਾਕਿਸਤਾਨ ਅਤੇ ਹਿੰਦੂਸਤਾਨ ਦਾ ਰੌਲਾ ਪਿਆ ਉਦੋਂ ਸਤਿਗੁਰੂ ਪਰਤਾਪ ਸਿੰਘ ਜੀ ਨੇ ਸਾਰੀ ਸਾਧ ਸੰਗਤ ਨੂੰ ਹੁਕਮ ਕੀਤਾ ਕਿ ਸਾਰੀ ਸਾਧ ਸੰਗਤ ਜੀਵਨ ਨਗਰ ਆਵੇ। ਉਦੋਂ ਬਿਅੰਤ ਪਾਤਸ਼ਾਹ ਜਗਜੀਤ ਸਿੰਘ ਜੀ ਨੇ ਕੁਛ ਅਖੰਡ ਪਾਠ ਕਰਾਏ ਸਨ ਅਤੇ ਜੋਗਾ ਸਿੰਘ ਜੀ ਪਾਠ ਕਰਨ ਵਿਚ ਲਗੇ ਸਨ। ਸਤਿਗੁਰੂ ਪਰਤਾਪ ਸਿੰਘ ਜੀ ਪਾਕਿਸਤਾਨ ਵਲੋਂ ਆਉਂਦੀ ਸੰਗਤ ਦੀ ਸੰਭਾਲ ਕਰਨ ਵਾਸਤੇ ਬਹੁਤਾ ਬਾਹਰ ਹੀ ਰਹਿੰਦੇ ਸਨ। ਇਕ ਵਾਰੀ ਜਦੋਂ ਸਤਿਗੁਰੂ ਜੀ ਆਏ ਤਾਂ ਹੁਕਮ ਕੀਤਾ ਕਿ ਅਜ ਪਾਠੀਆਂ ਨੂੰ ਲੰਗਰ ਮੈਂ ਵਰਤਾਵਾਂਗਾ। ਲੰਗਰ ਲਡੂਆਂ ਦਾ ਸੀ। ਉਹਨਾਂ ਨੇ ਹੁਕਮ ਕਰ ਦਿਤਾ ਕਿ ਪਾਠੀਆਂ ਵਲ ਹੋਰ ਕੋਈ ਨਾ ਆਵੇ। ਜੋਗਾ ਸਿੰਘ ਜੀ ਨੂੰ ਬੜੀ ਖੁਸ਼ੀ ਹੋਈ ਕਿ ਸਾਡੇ ਵਰਗਾ ਕੌਣ ਹੈ। ਨਾਲੇ ਪਾਠ ਕਰਦੇ ਹਾਂ ਨਾਲੇ ਦਰਸ਼ਨ ਕਰਾਂਗੇ ਨਾਲੇ ਸੱਚੇ ਪਾਤਸ਼ਾਹ ਜੀ ਦੇ ਹੱਥਾਂ ਵਿਚੋਂ ਲਡੂ ਮਿਲਣਗੇ।

ਪਾਠੀਆਂ ਦੀਆਂ ਦੋ ਲਾਈਨਾਂ ਲਗ ਗਈਆਂ। ਲਾਂਗਰੀ ਲੱਡੂਆਂ ਵਾਲਾ ਟੋਕਰਾ ਲੈ ਕੇ ਆ ਗਿਆ ਅਤੇ ਸਤਿਗੁਰੂ ਜੀ ਵਰਤਾਉਣ ਲਗ ਪਏ। ਜਿਸ ਲਾਈਨ ਵਿਚ ਜੋਗਾ ਸਿੰਘ ਜੀ ਬੈਠੇ ਸਨ ਉਸ ਲਾਈਨ ਵਿਚ ਨਾ ਲਗੇ। ਜੋਗਾ ਸਿੰਘ ਜੀ ਦਾ ਮਨ ਢਹਿ ਗਿਆ ਕਿ ਤੈਨੂੰ ਤਾਂ ਨਹੀਂ ਸਤਿਗੁਰੂ ਜੀ ਦੇ ਹੱਥਾਂ ਵਿਚੋਂ ਮਿਲੇ। ਪਰ ਫਿਰ ਵੀ ਹੌਂਸਲਾ ਸੀ ਕਿ ਸਤਿਗੁਰੂ ਜੀ ਦੂਸਰੀ ਵਾਰੀ ਮੇਰੀ ਲਾਈਨ ਵਿਚ ਵਰਤਾਉਣ ਦੀ ਕਿਰਪਾ ਕਰਨਗੇ। ਪਰ ਉਹਨਾਂ ਦੀ ਇਛਿਆ ਪੂਰੀ ਨਾ ਹੋਈ ਕਿਉਂਕਿ ਉਹਨਾਂ ਦੀ ਲਾਈਨ ਵਿਚ ਪਿਆਰਾ ਸਿੰਘ ਤ਼ਾਥ ਜੀ ਨੇ ਵਰਤਾਏ। ਉਹਨਾਂ ਦਾ ਮਨ ਢਹਿ ਗਿਆ ਅਤੇ ਆਪਣੇ ਆਪ ਨੂੰ ਕੋਸਨ ਲਗੇ ਕਿ ਨਿਭਾਗਿਆ ਤੇਰੇ ਭਾਗਾਂ ਵਿਚ ਸਤਿਗੁਰੂ ਜੀ ਕੋਲੋਂ ਲੈਣੇ ਨਹੀਂ ਸਨ। ਪਰ ਫਿਰ ਵੀ ਹੌਂਸਲਾ ਸੀ ਕਿ ਸਤਿਗੁਰੂ ਜੀ ਤਿੰਨ ਵਾਰੀ ਵਰਤਾਉਂਦੇ ਹੁੰਦੇ ਸਨ। ਪਰ ਜਦੋਂ ਤੀਸਰੀ ਵਾਰੀ ਵੀ ਉਹਨਾਂ ਦੀ ਲਾਈਨ ਵਿਚ ਨਾ ਲਗੇ ਤਾਂ ਉਹਨਾਂ ਦਾ ਮਨ ਬੁਝ ਗਿਆ। ਮਨ ਵਿਚ ਝੁਰਨ ਲਗ ਪਏ। ਸਿਰ ਨੀਵਾਂ ਕਰ ਲਿਆ ਅਤੇ ਸਤਿਗੁਰੂ ਜੀ ਵਲ ਵੇਖਣ ਦਾ ਹੌਂਸਲਾ ਨਾ ਪਵੇ। ਸਤਿਗੁਰੂ ਜੀ ਨੇ ਲਾਂਗਰੀ ਨੂੰ, ਜਿਸਦੇ ਹੱਥ ਵਿੱਚ ਲਡੂਆਂ ਦਾ ਟੋਕਰਾ ਸੀ, ਹੁਕਮ ਕੀਤਾ ਕਿ ਜਲ ਲਿਆ, ਸਾਡੇ ਹੱਥ ਧੁਆ। ਸਤਿਗੁਰੂ ਜੀ ਜੋਗਾ ਸਿੰਘ ਜੀ ਦੇ ਸਾਹਮਣੇ ਹੀ ਥੋਹੜੀ ਦੂਰ ਖਲੋਤੇ ਸਨ। ਅੰਤਰਜਾਮੀ ਸਤਿਗੁਰੂ ਜੀ ਨੇ ਉਹਨਾਂ ਵਲ ਵੇਖਕੇ ਉਹਨਾਂ ਦੇ ਦਿਲ ਦੀ ਗਲ ਜਾਣਕੇ ਉਹਨਾਂ ਦੇ ਕੋਲ ਆ ਕੇ ਬਚਨ ਕੀਤਾ ਕਿ ਤੂੰ

ਜਰੂਰ ਮੇਰੇ ਕੋਲੋਂ ਹੀ ਲੈਣੇ ਹਨ। ਇਹ ਬਚਨ ਸੁਣ ਕੇ ਉਹਨਾਂ ਦੇ ਦਿਲ ਵਿਚ ਖੁਸ਼ੀ ਦਾ ਉਛਾਲਾ ਆਇਆ ਅਤੇ ਖੁਸ਼ੀ ਦਾ ਜਲ ਅੱਖਾਂ ਵਿਚ ਆ ਗਿਆ। ਪਰ ਕੁਛ ਬੋਲ ਨਾ ਸਕੇ। ਸਤਿਗੁਰੂ ਜੀ ਨੇ ਲਾਂਗਰੀ ਨੂੰ ਹੁਕਮ ਕੀਤਾ ਕਿ ਲਡੂਆਂ ਵਾਲਾ ਟੋਕਰਾ ਲਿਆ। ਉਹਨਾਂ ਨੇ ਬੁਕ ਭਰ ਕੇ ਲਡੂ ਜੋਗਾ ਸਿੰਘ ਜੀ ਦੀ ਥਾਲੀ ਵਿਚ ਪਾ ਦਿਤੇ ਅਤੇ ਹੁਕਮ ਕੀਤਾ ਕਿ ਹੁਣ ਖੁਸ਼ ਹੈਂ।

ਜੋਗਾ ਸਿੰਘ ਜੀ ਕੋਲ ਉਸ ਖੁਸ਼ੀ ਨੂੰ ਬਿਆਨ ਕਰਨ ਵਾਸਤੇ ਕੋਈ ਲਫਜ਼ ਹੀ ਨਹੀਂ ਸਨ। ਸਤਿਗੁਰੂ ਜੀ ਦੇ ਪਾਵਨ ਪਵਿਤ੍ਰ ਹੱਥਾਂ ਦੀ ਛੋਹ ਵਾਲੇ ਲਡੂ, ਲਡੂ ਨਾ ਹੋ ਕੇ ਅੰਮ੍ਰਿਤ ਫਲ ਹੋ ਗਿਆ ਸੀ।

ਧੰਨ ਧੰਨ ਹਨ ਅੰਤਰਜਾਮੀ ਵਡ ਪਰਤਾਪੀ ਸਤਿਗੁਰੂ ਪਰਤਾਪ ਸਿੰਘ ਜੀ ਸੱਚੇ ਪਾਤਸ਼ਾਹ ਸਿਖਾਂ ਦੀ ਝੋਲੀ ਖੁਸ਼ੀਆਂ ਨਾਲ ਭਰਨ ਵਾਲੇ। ਸਾਡੀ ਉਹਨਾਂ ਦੇ ਚਰਨਾਂ ਤੇ ਅਨੇਕਾਂ ਵਾਰੀ ਡੰਡਉਤ ਬੰਦਨਾ ਹੈ।



# ਵਾਹੁ ਵਾਹੁ ਸਤਿਗੁਰੁ ਨਿਰੰਕਾਰੁ ਹੈ ਜਿਸੁ ਅੰਤੁ ਨ ਪਾਰਾਵਾਰੁ

ਸਤਿਗੁਰੂ ਪਰਤਾਪ ਸਿੰਘ ਜੀ ਦੀ ਸਿਫਤ ਤੇ ਅਜ ਤਕ ਹਜਾਰ ਜੀਭਾਂ ਵਾਲਾ ਸ਼ੇਸਨਾਗ ਵੀ ਨਹੀਂ ਕਰ ਸਕਿਆ। ਉਹ ਆਪ ਅਕਾਲ ਪੁਰਖ ਦਾ ਸਾਖਿਆਤ ਸਰੂਪ ਹਨ। ਉਹਨਾਂ ਦੀ ਇਕ ਅਲੌਕਿਕ ਸਾਖੀ ਇਸ ਤਰ੍ਹਾਂ ਹੈ:-

ਜੋਗਾ ਸਿੰਘ ਜੀ ਦਸਦੇ ਹਨ ਕਿ ਇਹ ਸਾਖੀ ਉਦੋਂ ਦੀ ਹੈ ਜਦੋਂ ਉਹ ਸਕੂਲ ਪੜ੍ਹਦੇ ਸਨ। ਸ੍ਰੀ ਭੈਣੀ ਸਾਹਿਬ ਖੂਹ ਤੇ ਕੱਚੀਆਂ ਇੱਟਾਂ ਪਈਆਂ ਹੋਈਆਂ ਸਨ। ਬਦਲ ਬੜੇ ਹੋ ਗਏ। ਸਿਖਾਂ ਨੇ ਸਤਿਗੁਰੂ ਪਰਤਾਪ ਸਿੰਘ ਜੀ ਅਗੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਕੱਚੀਆਂ ਇੱਟਾਂ ਖਿਲਰੀਆਂ ਪਈਆਂ ਹਨ ਤੇ ਬੱਦਲ ਹੋ ਗਏ ਹਨ। ਇੱਟਾਂ ਭਿੱਜ ਨਾ ਜਾਣ। ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਸਕੂਲ ਦੇ ਮੁੰਡੇ ਲੈ ਆਓ। ਸੋ ਹੁਕਮ ਅਨੁਸਾਰ ਸਕੂਲ ਦੇ ਸਾਰੇ ਮੁੰਡੇ ਇੱਟਾਂ ਚੁਕਣ ਵਾਸਤੇ ਚਲੇ ਗਏ। ਉਸ ਦਿਨ ਜੋਗਾ ਸਿੰਘ ਜੀ ਦੀ ਲੰਗਰ ਦੀ ਵਾਰੀ ਸੀ। ਉਹਨਾਂ ਨੇ ਸੋਚਿਆ ਕਿ ਮੈਂ ਪਹਿਲਾਂ ਪਰਸ਼ਾਦਾ ਛਕ ਲਵਾਂ। ਫਿਰ ਖੁਲ੍ਹਾ ਹੋ ਜਾਵਾਂਗਾ। ਸੋ ਉਹ ਪਰਸ਼ਾਦਾ ਛਕਨ ਲਗ ਪਏ। ਇਧਰੋਂ ਜਾਣੀ ਜਾਣ ਅੰਤਰਜਾਮੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਭਾਈ ਵਜੀਰ ਸਿੰਘ ਜੀ ਨੂੰ ਹੁਕਮ ਕੀਤਾ ਕਿ ਚਲ ਸਕੂਲ ਵੇਖ ਕੇ ਆਈਏ। ਕੋਈ ਮੁੰਡਾ ਰਹਿ ਤੇ ਨਹੀਂ ਗਿਆ। ਉਹਨਾਂ ਨੇ ਪਹਿਲਾਂ ਸਕੂਲ ਵੇਖਿਆ। ਕੋਈ ਮੁੰਡਾ ਨਹੀਂ ਸੀ। ਫਿਰ ਉਹ ਲੰਗਰ ਵਲ

ਆਏ ਅਤੇ ਦਰਵਾਜਾ ਖੁਲ੍ਹਾ ਵੇਖ ਕੇ ਅੰਦਰ ਝਾਤੀ ਮਾਰੀ। ਉਹਨਾਂ ਨੇ ਵੇਖਿਆ ਕਿ ਜੋਗਾ ਸਿੰਘ ਪ੍ਰਸ਼ਾਦਾ ਛਕਦਾ ਪਿਆ ਹੈ। ਸਤਿਗੁਰੂ ਪਰਤਾਪ ਸਿੰਘ ਜੀ ਬੜੇ ਗੁੱਸੇ ਵਿੱਚ ਬੋਲੇ ਕਿ ਨਿਕਲ ਬਾਹਰ ਤੈਨੂੰ ਪ੍ਰਸ਼ਾਦਾ ਛਕਾਵਾਂ। ਉਹਨਾਂ ਨੇ ਥਾਲੀ ਉਥੇ ਹੀ ਛਡੀ ਅਤੇ ਹਥ ਜੋੜ ਕੇ ਮਥਾ ਟੇਕਨ ਵਾਸਤੇ ਅਗੇ ਵਧੇ। ਪਰ ਸਤਿਗੁਰੂ ਜੀ ਪਿਛੇ ਹੋ ਗਏ। ਉਹ ਫਿਰ ਹਥ ਜੋੜ ਕੇ ਅਗੇ ਵਧੇ ਅਤੇ ਚਰਨਾਂ ਤੇ ਮਥਾ ਰਖ ਦਿਤਾ। ਸੱਚੇ ਪਾਤਸ਼ਾਹ ਜੀ ਉਹਨਾਂ ਨੂੰ ਖੂੰਡੇ ਨਾਲ ਮਾਰਨ ਲਗ ਪਏ। ਭਾਈ ਵਜੀਰ ਸਿੰਘ ਜੀ ਨੇ ਵੇਖਿਆ ਕਿ ਮੁੰਡਾ ਚਰਨਾਂ ਤੇ ਪਿਆ ਹੈ। ਉਹਨਾਂ ਨੇ ਸੋਚਿਆ ਕਿ ਬੇਹੋਸ਼ ਹੋ ਗਿਆ ਹੈ। ਉਹਨਾਂ ਨੇ ਰੌਲਾ ਪਾ ਦਿਤਾ ਕਿ ਮੁੰਡਾ ਮਰ ਗਿਆ। ਮੁੰਡਾ ਮਰ ਗਿਆ। ਜੋਗਾ ਸਿੰਘ ਜੀ ਦਸਦੇ ਹਨ ਕਿ ਉਹਨਾਂ ਨੂੰ ਤੇ ਮੱਖੀ ਜਿੰਨੀ ਵੀ ਪੀੜ ਨਾ ਹੋਈ। ਉਹਨਾਂ ਦਾ ਕੁੜਤਾ ਵੀ ਨਾ ਲਿਫਿਆ। ਇਹ ਇਕ ਜਾਹਰੀ ਕਰਾਮਾਤ ਹੀ ਸੀ। ਸਤਿਗੁਰੂ ਜੀ ਨੇ ਉਹਨਾਂ ਨੂੰ ਅੰਦਰੋਂ ਜਨਾਇਆ ਕਿ ਭੱਜ ਜਾ। ਉਹ ਉਠ ਕੇ ਭੱਜ ਗਏ। ਉਹ ਦਸਦੇ ਹਨ ਕਿ ਉਹਨਾਂ ਨੂੰ ਫਿਰ ਜਨਾਇਆ ਕਿ ਹੁਣ ਮੈਂ ਖੂੰਡਾ ਵਗਾਹ ਕੇ ਮਾਰਨਾ ਹੈ। ਆਪਣਾ ਬਚਾਅ ਕਰ। ਸੋ ਉਹ ਇਕ ਦਰਖ਼ਤ ਦੇ ਉਹਲੇ ਹੋ ਗਏ। ਸਤਿਗੁਰੂ ਜੀ ਨੇ ਆਪਣਾ ਖੂੰਡਾ ਵਗਾਹ ਕੇ ਉਹਨਾਂ ਵਲ ਸੁਟਿਆ। ਪਰ ਉਹ ਭੱਜ ਕੇ ਜਾ ਕੇ ਮੁੰਡਿਆਂ ਨਾਲ ਰਲ ਕੇ ਇੱਟਾਂ ਚੁਕਣ ਲਗ ਪਏ ਸਤਿਗੁਰੂ ਪਰਤਾਪ ਸਿੰਘ ਜੀ ਨੇ ਉਥੇ ਪਹੁੰਚ ਕੇ ਭਾਈ ਵਜੀਰ ਸਿੰਘ ਜੀ ਨੂੰ ਕਿਹਾ ਕਿ ਤੂੰ ਕਹਿੰਦਾ ਸੈਂ ਮੁੰਡਾ ਮਰ ਗਿਆ। ਵੇਖ ਇਹ ਸਾਰਿਆਂ ਨਾਲੋਂ ਵਧ ਇੱਟਾਂ ਚੁਕ ਰਿਹਾ ਹੈ।

ਸਾਧ ਸੰਗਤ ਜੀ ਇਹ ਕੌਤਕ ਸਿਰਫ ਉਹ ਸਮਰੱਥ ਸਤਿਗੁਰੂ ਹੀ ਕਰ ਸਕਦਾ ਹੈ। ਇੰਨੇ ਖੂੰਡੇ ਵੱਜਨ ਤੇ ਵੀ ਉਹਨਾਂ ਨੂੰ ਜਰਾ ਜਿੰਨੀ ਪੀੜ ਨਾ ਹੋਈ। ਉਹ ਦਸਦੇ ਹਨ ਕਿ ਉਹਨਾਂ ਦਾ ਕੁੜਤਾ ਵੀ ਨਾ ਲਿਫਿਆ।

ਧੰਨ ਧੰਨ ਧੰਨ ਧੰਨ ਹਨ ਕੌਤਕਹਾਰ ਸਰਬ ਕਲਾ ਸਮਰੱਥ ਸਤਿਗੁਰੂ ਪਰਤਾਪ ਸਿੰਘ ਜੀ। ਆਓ ਅਸੀਂ ਉਹਨਾਂ ਦੇ ਦਰ ਤੇ ਸੀਸ ਝੁਕਾ ਕੇ ਭਵਸਾਗਰ ਤੋਂ ਪਾਰ ਹੋ ਜਾਈਏ। ਇਕ ਕਵੀ ਕਹਿੰਦਾ ਹੈ:

ਗੁਰੂ ਪਰਤਾਪ ਸਿੰਘ ਜੀ ਦੀ ਨਿਰਾਲੀ ਸ਼ਾਨ ਦੇਖੀ ਹੈ।
ਉਹਦੇ ਦਰ ਮੁਰਦਿਆਂ ਅੰਦਰ ਸਰਕਦੀ ਜਾਨ ਦੇਖੀ ਹੈ।।



# ਸੇਵਕ ਕਉ ਨਿਕਟੀ ਹੋਇ ਦਿਖਾਵੈ

ਸਤਿਗੁਰੂ ਸਿੱਖ ਨੂੰ ਗਲਤ ਪਾਸੇ ਜਾਣ ਤੋਂ ਆਪਣਾ ਹੱਥ ਦੇ ਕੇ ਰਖ ਲੈਂਦਾ ਹੈ। ਜੋਗਾ ਸਿੰਘ ਜੀ ਦਸਦੇ ਹਨ ਕਿ ਇਹ ਵਾਰਤਾ ਉਦੋਂ ਦੀ ਹੈ ਜਦੋਂ ਉਹ ਸਕੂਲ ਪੜ੍ਹਦੇ ਸਨ:

ਭੈਣੀ ਸਾਹਿਬ ਤੋਂ ਕੋਟ ਦੇ ਰਸਤੇ ਵਿਚ 2-3 ਕਿੱਲਿਆਂ ਵਿੱਚ ਇਕ ਸਾਧੂ ਦਾ ਡੇਰਾ ਸੀ। ਉਥੇ ਬੇਰੀਆਂ ਬਹੁਤ ਸਨ ਅਤੇ ਸਕੂਲ ਦੇ ਮੁੰਡੇ ਉਥੇ ਬੇਰ ਖਾਣ ਜਾਂਦੇ ਹੁੰਦੇ ਸਨ। ਜਦੋਂ ਸਕੂਲ ਵਿਚ ਛੁੱਟੀਆਂ ਹੋ ਗਈਆਂ ਤਾਂ ਮੁੰਡੇ ਆਪਣੇ ਘਰਾਂ ਨੂੰ ਚਲੇ ਗਏ। ਇਕ ਦਿਨ ਉਹ ਕਲ੍ਹੇ ਹੀ ਉਧਰ ਟੁਰਨ ਫਿਰਨ ਚਲੇ ਗਏ। ਸਿਆਲ ਦੇ ਦਿਨ ਸਨ ਅਤੇ ਉਹ ਇਕ ਟਿਬੇ ਤੇ ਧੁੱਪ ਸੇਕਨ ਵਾਸਤੇ ਬੈਠ ਗਏ ਅਤੇ ਨਿਤਨੇਮ ਦੀ ਮਾਲਾ ਕਰਕੇ ਭੈਣੀ ਸਾਹਿਬ ਵਲ ਚਲ ਪਏ। ਉਦੋਂ ਉਹ ਸਾਧੂ ਮਰ ਚੁਕਾ ਹੋਇਆ ਸੀ ਅਤੇ ਲੋਕਾਂ ਨੇ ਉਹਦੀ ਸਮਾਧ ਬਣਾਈ ਹੋਈ ਸੀ। ਲੋਕੀ ਸਮਾਧ ਦੀ ਬਹੁਤ ਮਾਨਤਾ ਕਰਦੇ ਸਨ। ਜਦੋਂ ਉਹ ਵਾਪਸ ਆ ਰਹੇ ਸਨ ਤਾਂ ਉਹਨਾਂ ਨੇ ਵੇਖਿਆ ਕਿ ਲੋਕਾਂ ਨੇ ਉਹਦੀ ਸਮਾਧ ਤੇ ਬੜੇ ਵਧੀਆ ਵਧੀਆ ਕਪੜੇ ਮਥਾ ਟੇਕੇ ਹੋਏ ਸਨ ਅਤੇ ਉਹ ਝਾੜੀਆਂ ਤੇ ਹੀ ਪਏ ਹੋਏ ਸਨ। ਉਹਨਾਂ ਨੇ ਸੋਚਿਆ ਕਿ ਇਹ ਕਪੜੇ ਕਿਸੇ ਨੇ ਲੈਣੇ ਹੀ ਹਨ। ਇਕ ਕਪੜਾ ਮੈਂ ਕਛਹਿਰੇ ਬਨਾਉਣ ਵਾਸਤੇ ਲੈ ਲਵਾਂ। ਦੂਰੋਂ ਹੀ ਵੇਖਿਆ ਇਕ ਬੜਾ ਸੋਹਣਾ ਕਪੜਾ ਦਿਸਿਆ। ਉਹਨਾਂ ਨੇ ਆਸ ਪਾਸ ਵੇਖਿਆ ਕਿ ਕੋਈ ਉਹਨਾਂ ਨੂੰ ਵੇਖਦਾ ਤੇ ਨਹੀਂ ਪਿਆ। ਉਹਨਾਂ ਨੂੰ ਨੇੜੇ ਤੇੜੇ ਕੋਈ ਬੰਦਾ ਨਾ ਦਿਸਿਆ। ਉਹ ਕਪੜਾ ਚੁਕਣ ਵਾਸਤੇ ਅਗੇ ਵਧੇ। ਜਦੋਂ ਉਹ ਥੋਹੜਾ ਜਿਹਾ ਹੀ ਅਗੇ ਗਏ ਸਨ ਤਾਂ ਉਹਨਾਂ ਨੂੰ ਪਿਛੋਂ ਅਵਾਜ ਆਈ ਕਿ ਇਹ ਵੀ ਕੋਈ ਸਾਡੀ ਤਰ੍ਹਾਂ ਮਥਾ ਟੇਕਨ ਚਲਿਆ ਹੈ। ਉਹਨਾਂ ਨੇ ਪਿਛੇ ਵੇਖਿਆ ਤਾਂ ਤਿੰਨ ਚਾਰ ਬੰਦੇ ਟੁਰੇ ਆਉਂਦੇ ਦਿਸੇ। ਉਹ ਬੜੇ ਹੈਰਾਨ ਹੋਏ ਕਿ ਪਹਿਲਾਂ ਤਾਂ ਇਥੇ ਕੋਈ ਵੀ ਨਹੀਂ ਸੀ। ਹੁਣ ਇਹ ਕਿੱਥੋਂ ਆ ਗਏ। ਪਰ ਉਹਨਾਂ ਨੇ ਕਪੜਾ ਨਾ ਚੁਕਿਆ ਅਤੇ ਅਗੇ ਚਲੇ ਗਏ। ਫਿਰ ਉਹਨਾਂ ਨੇ ਵੇਖਿਆ ਕਿ ਉਹ ਬੰਦੇ ਵੀ ਗੁਪਤ ਹੋ ਗਏ ਅਤੇ ਕਿਧਰੇ ਜਾਂਦੇ ਨਾ ਦਿਸੇ। ਸਤਿਗੁਰੂ ਜੀ ਨੇ ਆਪਣੇ ਸਿਖ ਨੂੰ ਪੂਜਾ ਦੇ ਧਾਨ ਤੋਂ ਬਚਾਇਆ। ਧੰਨ ਧੰਨ ਧੰਨ ਧੰਨ ਹਨ ਸਦਾ ਹੀ ਸਿਖ ਦੇ ਅੰਗ ਸੰਗ ਰਹਿਣ ਵਾਲੇ ਸਤਿਗੁਰੂ ਪਰਤਾਪ ਸਿੰਘ ਜੀ। ਸਾਡੀ ਉਹਨਾਂ ਦੇ ਚਰਨਾਂ ਤੇ ਕੋਟੀ ਕੋਟੀ ਨਮਸਕਾਰ ਹੈ।



# ਭਗਤ ਜਨਾ ਹਰਿ ਮਾਂ ਪਿਓ ਬੇਟਾ

ਸਤਿਗੁਰੂ ਪਰਤਾਪ ਸਿੰਘ ਜੀ ਦਇਆ ਦੇ ਸਾਗਰ ਸਨ। ਉਹ ਆਪਣੇ ਸਿਖ ਵਾਸਤੇ ਮਾਂ ਪਿਓ ਪੁੱਤਰ ਭਰਾ ਸਭ ਕੁਛ ਹੀ ਸਨ।

ਗੁਰੂ ਪਿਆਰੇ ਸਿੱਖ ਜੋਗਾ ਸਿੰਘ ਜੀ ਦਸਦੇ ਹਨ ਕਿ ਸਤਿਗੁਰੂ ਪਰਤਾਪ ਸਿੰਘ ਜੀ ਨੇ ਇਕ ਭਲਵਾਨ ਰਖਿਆ ਹੋਇਆ ਸੀ ਜਿਹੜਾ ਮੁੰਡਿਆਂ ਨੂੰ ਘੁਲਣਾ ਸਿਖਾਉਂਦਾ ਸੀ। ਉਹਨਾਂ ਮੁੰਡਿਆਂ ਵਿੱਚ ਜੋਗਾ ਸਿੰਘ ਜੀ ਵੀ ਸਨ। ਇਕ ਦਿਨ ਉਹ ਅਖਾੜੇ ਵਿੱਚ ਘੁਲਣ ਵਾਸਤੇ ਨਾ ਗਏ। ਸਤਿਗੁਰੂ ਜੀ ਨੇ ਮੁੰਡਿਆਂ ਨੂੰ ਪੁਛਿਆ ਕਿ ਜੋਗਾ ਕਿਉਂ ਨਹੀਂ ਆਇਆ। ਉਹਨਾਂ ਨੇ ਅਰਜ ਕੀਤੀ ਕਿ ਜੀ ਸਾਨੂੰ ਨਹੀਂ ਪਤਾ। ਸਤਿਗੁਰੂ ਜੀ ਰਤਨ ਸਿੰਘ ਲਾਂਗਰੀ ਨੂੰ ਨਾਲ ਲੈ ਕੇ ਸਕੂਲ ਵਲ ਆਏ। ਅਗੋਂ ਜੋਗਾ ਸਿੰਘ ਜੀ ਵੀ ਉਧਰ ਹੀ ਆ ਰਹੇ ਸਨ। ਉਹਨਾਂ ਨੇ ਸਤਿਗੁਰੂ ਜੀ ਨੂੰ ਮਥਾ ਟੇਕਿਆ। ਸਤਿਗੁਰੂ ਜੀ ਨੇ ਪੁਛਿਆ ਕਿ ਤੂੰ ਅਜ ਜੋਰ ਕਰਨ ਕਿਉਂ ਨਹੀਂ ਗਿਆ। ਉਹਨਾਂ ਨੇ ਅਰਜ ਕੀਤੀ ਕਿ ਜੀ ਮੇਰੇ ਮੱਥੇ ਵਿਚ ਇਕ ਫੋੜਾ ਨਿਕਲਿਆ ਹੋਇਆ ਹੈ ਜੋ ਥਲਿਓਂ ਤੇ ਬੜਾ ਗੜ੍ਹ ਜਿਹਾ ਹੈ ਪਰ ਉਤੋਂ ਛੋਟਾ ਜਿਹਾ ਮੂੰਹ ਹੈ। ਸਤਿਗੁਰੂ ਜੀ ਨੇ ਰਤਨ ਸਿੰਘ ਜੀ ਨੂੰ ਹੁਕਮ ਕੀਤਾ ਕਿ ਇਹ ਦੀਆਂ ਬਾਹਵਾਂ ਫੜ ਲੈ ਅਤੇ ਚੰਗੀ ਤਰ੍ਹਾਂ ਕਾਬੂ ਰਖੀਂ। ਰਤਨ ਸਿੰਘ ਨੇ ਉਹਨਾਂ ਦੀਆਂ ਬਾਹਵਾਂ ਫੜ ਕੇ ਮੋਢਿਆਂ ਵਲ ਪਿਛੇ ਕਰਕੇ ਚੰਗੀ ਤਰ੍ਹਾਂ ਘੁਟ ਕੇ ਫੜ ਲਈਆਂ। ਜੋਗਾ ਸਿੰਘ ਜੀ ਨੇ ਬਥੇਰਾ ਕਿਹਾ ਕਿ ਕੁਛ ਢਿਲੀਆਂ ਕਰ ਪਰ ਉਸਨੇ ਕਿਹਾ ਕਿ ਜੇ ਤੂੰ ਹਿਲਿਆ ਤੇ ਮੈਂ ਹੋਰ ਚੁਕ ਦਿਆਂਗਾ। ਸਤਿਗੁਰੂ ਜੀ ਨੇ ਜੋਗਾ ਸਿੰਘ ਜੀ ਦੀ ਪਗ ਲਾਹ ਦਿਤੀ ਅਤੇ ਆਪਣੇ ਪਵਿਤ੍ਰ ਪਾਵਨ ਹੱਥਾਂ ਦੇ ਅੰਗੂਠਿਆਂ ਨਾਲ ਉਸ ਫੋੜੇ ਨੂੰ ਘੁਟਨ ਲਗ ਪਏ। ਘੁਟ ਘੁਟ ਕੇ ਪੋਲਾ ਕਰਕੇ ਸਾਰਾ ਗੰਦ ਬਾਹਰ ਕਢ ਦਿਤਾ। ਫਿਰ ਜੋਗਾ ਸਿੰਘ ਜੀ ਦੀ ਪਗ ਨਾਲੋਂ ਕਪੜਾ ਫਾੜ ਕੇ ਫੋੜੇ ਵਾਲੀ ਜਗਾ ਨੂੰ ਚੰਗੀ ਤਰ੍ਹਾਂ ਸਾਫ ਕਰ ਦਿਤਾ ਅਤੇ ਹੁਕਮ ਕੀਤਾ ਕਿ ਜਾਹ ਅਖਾੜੇ ਵਿਚ। ਜੋਗਾ ਸਿੰਘ ਜੀ ਦਸਦੇ ਹਨ ਕਿ ਜਿਹੜੇ ਫੋੜੇ ਨੂੰ ਹਥ ਲਾਇਆਂ ਪੀੜ ਕਰਦਾ ਸੀ ਉਸ ਨੂੰ ਸਤਿਗੁਰੂ ਜੀ ਦੇ ਘੁਟਨ ਨਾਲ ਵੀ ਜਰਾ ਜਿੰਨੀ ਵੀ ਪੀੜ ਨਾ ਹੋਈ। ਸਤਿਗੁਰੂ ਜੀ ਨੇ ਫੋੜੇ ਦਾ ਨਾਮ ਹੀ ਮਿਟਾ ਦਿਤਾ। ਧੰਨ ਹਨ ਕਰਨ ਕਾਰਨ ਸਮਰੱਥ ਸੁਖਾਂ ਦੇ ਦਾਤੇ ਵਡ ਪਰਤਾਪੀ ਸਤਿਗੁਰੂ ਪਰਤਾਪ ਸਿੰਘ ਜੀ। ਆਓ ਉਹਨਾਂ ਦੇ ਵਰਤਮਾਨ ਸਰੂਪ ਅਕਾਲ ਪੁਰਖ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਤੇ ਸੀਸ ਝੁਕਾ ਕੇ ਲੋਕ ਸੁਖੀਏ ਅਤੇ ਪਰਲੋਕ ਸੁਹੇਲੇ ਹੋ ਜਾਈਏ।



# ਪੂਜਾ ਦਾ ਧਾਨ ਫੋੜੇ ਫਿੰਸੀਆਂ ਰਾਹੀਂ ਨਿਕਲਦਾ ਹੈ।

ਗੁਰੂ ਪਿਆਰੇ ਸਿਖ ਜੋਗਾ ਸਿੰਘ ਜੀ ਦਸਦੇ ਸਨ ਕਿ ਸਤਿਗੁਰੂ ਪਰਤਾਪ ਸਿੰਘ ਜੀ ਨੇ ਉਹਨਾਂ ਨੂੰ ਹੁਕਮ ਕੀਤਾ ਸੀ ਕਿ ਪੂਜਾ ਦਾ ਧਾਨ ਫੋੜੇ ਫਿੰਸੀਆਂ ਰਾਹੀਂ ਨਿਕਲਦਾ ਹੈ। ਇਹ ਨਾ ਖਾਇਆ ਕਰ। ਉਹ ਇਸ ਨਾਲ ਸਬੰਧਤ ਇਕ ਸਾਖੀ ਇਸ ਤਰ੍ਹਾਂ ਦਸਦੇ ਸਨ ਕਿ ਇਕ ਵਾਰੀ ਕਿਸੇਨੇ ਬਹੁਤ ਸਾਰੇ ਨਾਰੀਅਲ ਮਥਾ ਟੇਕੇ। ਮੜ੍ਹੀਆਂ ਵਿਚ ਰਹਿਣ ਵਾਲਾ ਮਸਤਾਨਾ ਮਲਕੀਤ ਸਿੰਘ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਨੂੰ ਮੱਥਾ ਟੇਕਨ ਗਿਆ ਅਤੇ ਸਾਰੇ ਨਾਰੀਅਲ ਚਾਦਰ ਵਿਚ ਪਾ ਕੇ ਆਪਣੇ ਡੇਰੇ ਲੈ ਆਇਆ ਅਤੇ ਉਹਨਾਂ ਦਾ ਪਾਣੀ ਕਢਕੇ ਵੰਡਨ ਲਗ ਪਿਆ। ਉਸ ਪਾਣੀ ਦਾ ਇਕ ਗਿਲਾਸ ਜੋਗਾ ਸਿੰਘ ਜੀ ਨੇ ਵੀ ਪੀ ਲਿਆ। ਉਦੋਂ ਰਾਤ ਪੈ ਚੁਕੀ ਸੀ। ਜੋਗਾ ਸਿੰਘ ਜੀ ਉਹ ਪਾਣੀ ਪੀ ਕੇ ਸੌਂ ਗਏ। ਜਦੋਂ ਸਵੇਰੇ ਉਠੇ ਤਾਂ ਉਹਨਾਂ ਦੇ ਇਕ ਪੈਰ ਦਾ ਗਿਟਾ ਬਿਲਕੁਲ ਸੁੱਜ ਗਿਆ। ਉਹਨਾਂ ਕੋਲੋਂ ਟੁਰਿਆ ਵੀ ਨਾ ਜਾਏ। ਬੜੀ ਤਕਲੀਫ਼ ਹੋਈ। ਮਸਤਾਨੇ ਨੇ ਉਹਨਾਂ ਨੂੰ ਗਰਮ ਚੀਜ਼ਾਂ ਖਾਣ ਵਾਸਤੇ ਦਿਤੀਆਂ ਪਰ ਕੋਈ ਫਾਇਦਾ ਨਾ ਹੋਇਆ। ਚਾਰ ਦਿਨ ਮੰਜੀ ਤੇ ਹੀ ਪਏ ਰਹੇ। ਉਹ ਦਸਦੇ ਸਨ ਕਿ ਉਦੋਂ ਮੇਲੇ ਦੇ ਅਖੀਰਲੇ ਚਾਰ ਦਿਨ ਸਨ। ਬੜੇ ਵਧੀਆ ਜਥੇਦਾਰਾਂ ਦੇ ਦੀਵਾਨ ਲਗੇ। ਪਰ ਉਹ ਸੁਣ ਨਾ ਸਕੇ। ਉਹਨਾਂ ਨੇ ਸੋਚਿਆ ਸੀ ਕਿ ਸਾਰਾ ਮੇਲਾ ਸੇਵਾ ਕਰਾਂਗਾ। ਉਹ ਵੀ ਨਾ ਕਰ ਸਕੇ। ਉਹਨਾਂ ਦੇ ਦਸੇ ਮੁਤਾਬਕ ਇਹ ਸਾਰੀ ਤਕਲੀਫ਼ ਤਾਂ ਹੋਈ ਕਿਉਂਕਿ ਉਹਨਾਂ ਨੇ ਪੂਜਾ ਦੇ ਨਾਰੀਅਲਾਂ ਦਾ ਪਾਣੀ ਪੀਤਾ ਸੀ। ਉਹ ਸਤਿਗੁਰੂ ਪਰਤਾਪ ਸਿੰਘ ਜੀ ਦਾ ਹੁਕਮ ਭੁਲ ਗਏ ਕਿ ਪੂਜਾ ਦਾ ਧਾਨ ਨਾ ਖਾਇਆ ਕਰ। ਸੋ ਤਕਲੀਫ਼ ਪਾਈ। ਧੰਨ ਧੰਨ ਹਨ ਵਡ ਪਰਤਾਪੀ ਸਤਿਗੁਰੂ ਪਰਤਾਪ ਸਿੰਘ ਜੀ। ਸਾਡੀ ਉਹਨਾਂ ਦੇ ਚਰਨਾਂ ਤੇ ਅਨੇਕਾਂ ਵਾਰੀ ਡੰਡਉਤ ਬੰਦਨਾ ਹੈ।



ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਅੰਮ੍ਰਿਤ ਬਚਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

(1) ਗੁਰੂ ਦੀ ਸੇਵਾ ਹੈ - ਕਿਸੇ ਗਰੀਬ ਦੀ, ਅਨਾਥ ਦੀ, ਜਿਸਦਾ ਕੋਈ ਤੁਹਾਡੇ ਨਾਲ ਤੁਅੱਲਕ ਨਹੀਂ, ਕੁਝ ਨਹੀਂ ਜਾਣਦੇ, ਜਿਹਨੂੰ ਕੋਈ ਨਹੀਂ ਪੁੱਛਦਾ, ਉਹਦੀ ਸੇਵਾ ਕਰੋ- ਨਾ ਮਜ਼ਹਬ ਦੇਖੋ, ਨਾ ਧਰਮ ਦੇਖੋ, ਨਾ ਕੁਝ ਦੇਖੋ। ਮੈਂ ਗਲ ਕਰਦੇ ਕਰਦੇ ਭੁਲ ਜਾਨਾਂ ਸਤਿਗੁਰਾਂ ਹੁਕਮ ਦਿੱਤਾ ਸੀ, ' ਜੇ ਕਸਾਈ ਦੇ ਹਥ 'ਚ ਛੁਰੀ ਭਿਜੀ ਰੱਤ ਦੀ ਹੋਵੇ, ਤੁਹਾਡੇ ਦਰਵਾਜ਼ੇ ਤੇ ਰੋਟੀ ਨੂੰ ਆ ਜਾਏ, ਜੇ ਨਾ ਦਿਉਗੇ - ਬਖਸ਼ੇ ਨਹੀਂ ਜਾਉਗੇ।

(2) ਜਿਹੜਾ ਸਤਿਗੁਰੂ ਦੀ ਰਹਿਤ ਨਾ ਰਖੇਗਾ, ਸਤਿਗੁਰੂ ਦੇ ਹੁਕਮ ਵਿੱਚ ਨਾ ਚਲੇਗਾ - ਭਾਈ, ਉਹ ਮਾਰਿਆ ਜਾਏਗਾ, ਇਸ ਗਲ ਦਾ ਕਦੇ ਧਿਆਨ ਨਾ ਕਰੋ - ਮੈਂ ਕੂਕਾਂ ਹਾਂ, ਮੈਨੂੰ ਰਾਮ ਸਿੰਘ ਬਚਾਵੇਗਾ। ਰਾਮ ਸਿੰਘ ਦਾ ਜਿਹੜਾ ਹੁਕਮ ਮੰਨੇਗਾ, ਨਾਨਕ ਦਾ ਜਿਹੜਾ ਹੁਕਮ ਮੰਨੇਗਾ, ਗੁਰੂ ਗੋਬਿੰਦ ਸਿੰਘ ਦਾ ਜਿਹੜਾ ਹੁਕਮ ਮੰਨੇਗਾ, ਉਹਨੂੰ ਬਚਾਵੇਗਾ।

(3) ਗੁਰੂ ਨਾਨਕ ਦਾ ਚਾਰ ਅੱਖਰ ਦਾ ਇਕ ਮੰਤਰ ਦਿੱਤਾ ਹੈ, ਜਿਹੜਾ ਮੰਤਰਾਂ ਸਿਰ ਮੰਤਰ ਹੈ, ਜਿਹਦੇ ਅਗੇ ਸਭ ਚੀਜ਼ ਹੇਚ ਹੋ ਜਾਂਦੀ ਹੈ, ਉਥੇ ਕੋਈ ਚੀਜ਼ ਅਗੇ ਨਹੀਂ ਅੜਦੀ। ਉਹ ਗੁਰੂ ਗੋਬਿੰਦ ਸਿੰਘ ਉਹਦੇ ਮੰਜੇ ਤੇ ਬੈਠਦਾ ਹੈ। ਉਹ ਆਪਣਾ ਜ਼ੋਰ ਲਾ ਕੇ ਫਿਰ ਕਹਿੰਦੇ - ਬੰਦਾ ਹੂੰ ਮੈਂ ਆਪਕਾ ਗੁਰੂ ਜੀ ਰਖ ਲੀਜੀਐ।

(4) ਦਾਹੜੀਆਂ ਸਾਡੀਆਂ ਬੱਝਣ ਲਗ ਪਈਆਂ, ਸਿੱਧੀ ਪਗ ਦੇ ਨਾਲ ਉਂਵ ਵੀ ਸੋਹਣੀ ਨਹੀਂ ਲਗਦੀ। ਸਿਰ ਤੂਤ ਦਾ ਤੇ ਲੱਤਾਂ ਧਰੇਕ ਦੀਆਂ- ਮਾਫ ਕਰਨਾ ਸਾਡੇ ਨੌਜਵਾਨ ਮੁੰਡੇ ਬਹੁਤ ਬੰਨ੍ਹਦੇ ਹਨ। ਇਹ ਸਿਧੀ ਪਗ ਨਾਲ ਨਹੀਂ ਸੋਹਣੀ ਲਗਦੀ- ਦਾੜ੍ਹੀ ਬਧੀ ਹੋਈ।

(5) ਸਤਿਗੁਰਾਂ ਨੇ ਜਿਦਣ ਪਹਿਲੇ ਦਿਨ ਅਨੰਦ ਕੀਤੇ - 1920 ਬਿਕਰਮੀ 'ਚ 3 ਜੂਨ 1863 ਈ. ਨੂੰ ਖੋਟਿਆਂ ਵਿਚ ਛੇ, ਓਦਨ ਜਾਤ ਪਾਤ ਤੋੜ ਕੇ ਕੀਤੇ ਹਨ। ਦਰਜੀਆਂ ਦੀ ਲੜਕੀ ਜੱਟਾਂ ਦੇ ਹੈ, ਜੱਟਾਂ ਦੀ ਅਰੋੜਿਆਂ ਦੇ ਹੈ, ਅਰੋੜਿਆਂ ਦੀ ਨਾਈਆਂ ਦੇ ਹੈ, ਨਾਈਆਂ ਦੀ ਝੀਊਰਾਂ ਦੇ ਹੈ - ਕੋਈ ਨਹੀਂ ਫਰਕ ਰਹਿਣ ਦਿੱਤਾ, ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਨੇ ਜਿਨ੍ਹਾਂ ਨੂੰ ਅੰਮ੍ਰਿਤ ਛਕਾਇਆ - ਖੱਤਰੀ ਜੱਟ-ਛੀਂਬਾ, ਨਾਈ, ਝੀਊਰ, ਪੰਜਾਂ ਨੂੰ ਕਠੇ ਕਰਕੇ ਅੰਮ੍ਰਿਤ ਛਕਾਇਆ।

(6) ਸਤਿਗੁਰੂ ਸੱਚੇ ਪਾਤਸ਼ਾਹ ਹੁਕਮਨਾਮੇ 'ਚ ਲਿਖਦੇ ਹਨ, ''ਕਰਜ਼ਾ ਲੈਣਾ, ਲੈ ਕੇ ਨਾ ਦੇਣਾ, ਚੋਰੀ ਧਾੜੇ ਥੀਂ ਵੀ ਬਡਾ ਪਾਪ ਹੈ। ਚੋਰੀ ਕੋਈ ਕਰਨ ਜਾਂਦਾ ਹੈ ਆਪਣੀ ਜਾਨ ਤਲੀ ਤੇ ਰਖਕੇ ਜਾਂਦਾ ਹੈ, ਧਾੜਾ ਮਾਰਨਾ ਹੈ, ਆਪਣੀ ਜਾਨ ਤਲੀ ਤੇ ਰਖ ਕੇ ਜਾਂਦਾ ਹੈ, ਇਹ ਵਸਾਹ, ਧ੍ਰੋਹ ਹੈ, ਕਿਸੇ ਤੋਂ ਕਹਿ ਕੇ, ਲੈ ਕੇ ਫਿਰ ਨਾ ਦੇਣਾ।

(7) ਸਵਾ ਪਹਿਰ ਰਾਤ ਰਹਿੰਦੀ ਨਾਲ ਜੇ ਕੋਈ ਆਦਮੀ ਕੇਸੀ ਇਸ਼ਨਾਨ ਕਰਕੇ ਨਾਮ ਜਪਦਾ ਹੈ, ਬਾਣੀ ਪੜ੍ਹਦਾ ਹੈ, ਉਸ ਨੂੰ ਸਵਾ ਮਣ ਮੋਤੀਆਂ ਦਾ ਪੁੰਨ ਹੁੰਦਾ ਹੈ।

(8) ਕੇਸਾਂ ਵਿੱਚ ਗੁਰੂ ਸਾਹਿਬ ਨੇ ਅੰਮ੍ਰਿਤ ਪਾਇਆ ਔਰ ਮੂੰਹ 'ਚ ਵੀ ਪਾਇਆ, ਇਕੋ ਜਿਹਾ ਦਰਜਾ ਦਿੱਤਾ ਕੇਸਾਂ ਨੂੰ। ਜੇ ਤੁਸੀਂ ਮੂੰਹ ਦੇ ਨੇੜੇ ਨਹੀਂ ਕੋਈ ਗੰਦੀ ਚੀਜ਼ ਕਰਦੇ ਤਾਂ ਕੇਸਾਂ ਨੂੰ ਕਿਉਂ ਬੋ ਲਗਣ ਦਿੰਦੇ ਹੋ।

(9) ਜੇ ਤੁਹਾਡੇ ਕੋਲੋਂ ਕੁਝ ਨਹੀਂ ਬਣ ਸਕਦਾ, ਤੁਸੀਂ ਨਹੀਂ ਕਰ ਸਕਦੇ, ਕਮ ਸੇ ਕਮ ਹੋਟਲਾਂ 'ਚ ਬੈਠ ਕੇ, ਪਿਆਲੀਆਂ ਪਿਰਚਾਂ 'ਚ ਪਾ ਕੇ ਤਾਂ ਨਾ ਖਾਇਆ ਕਰੋ।

(10) ਜੇ ਕੋਈ ਗੁਰੂ ਦੇ ਹੁਕਮ ਨੂੰ ਮੋੜ ਦਿੰਦਾ ਹੈ, ਗੁਰੂ ਦੇ ਹੁਕਮ ਨੂੰ ਨਹੀਂ ਮੰਨਦਾ। ਸੋ ਪਾਵੈ ਦੁਖ ਦੋਖ ਬਡੇਰੇ। ਉਹ ਸਰੀਰਕ ਦੁਖ ਵੀ ਪਾਉਂਦਾ ਹੈ। ਉਸ ਨੂੰ ਅੰਦਰਲੇ ਦੋਖ ਵੀ ਲਗਦੇ ਨੇ, ਅਗਲੀ ਦਰਗਾਹ ਵਿੱਚ ਵੀ ਦੋਖ ਲਗਦੇ ਨੇ, ਇਥੇ ਵੀ ਉਹ ਦੁਖੀ ਹੁੰਦਾ ਹੈ, ਦੁੱਖ ਪਾਉਂਦਾ ਹੈ।



# ਅਟੱਲ ਪਰਤਾਪੀ
# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਨਹੀਂ ਪਤਾ ਇਹ ਸਾਡਾ ਹੀ ਹੈ। ਇਹ ਪਿਛੋਂ ਕਈ ਪੀੜ੍ਹੀਆਂ ਤੋਂ ਸਾਡਾ ਹੈ। ਕਈ ਕਾਰਨਾਂ ਕਰਕੇ ਇਹ ਵਿਛੜ ਗਿਆ ਹੈ। ਹੁਣ ਇਹ ਸਾਡਾ ਹੀ ਰਹੇਗਾ। ਸਰਦਾਰਾ ਸਿੰਘ ਭਜਨ ਲੈ ਕੇ ਕਛਹਿਰੇ ਧਾਰਨ ਕਰਕੇ ਸਤਿਗੁਰੂ ਜੀ ਦਾ ਸ਼ਰਧਾਲੂ ਸਿਖ ਬਣ ਗਿਆ।

ਧੰਨ ਧੰਨ ਧੰਨ ਧੰਨ ਹਨ ਅਟਲ ਪਰਤਾਪੀ ਸੱਚੇ ਪਾਤਸ਼ਾਹ ਵਿਛੜਿਆਂ ਨੂੰ ਚਰਨੀਂ ਲਾਉਣ ਵਾਲੇ ਸਤਿਗੁਰੂ ਪਰਤਾਪ ਸਿੰਘ ਜੀ। ਸਾਡੀ ਉਹਨਾਂ ਦੇ ਚਰਨਾਂ ਤੇ ਕੋਟੀ ਕੋਟੀ ਨਮਸਕਾਰ ਹੈ।



# ਗੁਰ ਕੀ ਮਹਿਮਾ ਕਿਆ ਕਹਾ ਗੁਰ ਬਿਬੇਕ ਸਤ ਸਰ ਉਹ ਆਦਿ ਜੁਗਾਦਿ ਜੁਗਹ ਜੁਗੁ ਪੂਰਾ ਪਰਮੇਸਰੁ

ਗੁਰਬਾਣੀ ਦਸਦੀ ਹੈ -

ਪਿੰਗਲ ਪਰਬਤ ਪਾਰਿਪਰੇ ਥਲ ਚਤੁਰ ਬਕੀਤਾ।।
ਅੰਧੁਲੈ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ।।
ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ।।
ਮੈਲੁ ਖੋਈ ਕੋਟਿ ਅਘ ਹਰੇ ਨਿਰਮਲ ਭਏ ਚੀਤਾ।।ਰਹਾਉ।।
ਐਸੀ ਭਗਤਿ ਗੋਵਿੰਦ ਕੀ ਕੀਟਿ ਹਸਤੀ ਜੀਤਾ।।
ਜੋ ਜੋ ਕੀਨੋ ਆਪਨੋ ਤਿਸੁ ਅਭੈ ਦਾਨੁ ਦੀਤਾ।।
ਸਿੰਘੁ ਬਿਲਾਈ ਹੋਇ ਗਇਓ ਤ੍ਰਿਣੁ ਮੇਰੁ ਦਿਖੀਤਾ।।
ਸ੍ਰਮੁ ਕਰਤੇ ਦਮ ਆਢ ਕਉ ਤੇ ਗਨੀ ਧਨੀਤਾ।।
ਕਵਨ ਵਡਾਈ ਕਹਿ ਸਕਉ ਬੇਅੰਤ ਗੁਨੀਤਾ।।
ਕਰਿ ਕਿਰਪਾ ਮੋਹਿ ਨਾਮੁ ਦੇਹੁ ਨਾਨਕ ਦਰਸ ਰੀਤਾ।।

ਸਾਧੂਆਂ ਦੀ ਸੰਗਤ ਦੀ ਬਿਅੰਤ ਹੀ ਮਹਿਮਾ ਹੈ। ਪਰ ਜਦੋਂ ਸਾਧੂਆਂ ਨੂੰ ਬਨਾਉਣ ਵਾਲਾ ਸਮਰੱਥ ਸਤਿਗੁਰੂ ਆਪ ਹੀ ਕਿਰਪਾ ਕਰੇ ਤਾਂ ਕੀ ਕੁਛ ਨਹੀਂ ਹੋ ਸਕਦਾ। ਇਕ ਸਧਾਰਨ ਸਿੱਖ ਦੀ ਕੰਢ ਤੇ ਸਤਿਗੁਰੂ ਪਰਤਾਪ ਸਿੰਘ ਜੀ ਨੇ ਆਪਣੇ ਪਾਵਨ ਪਵਿਤਰ ਹਥਾਂ ਨਾਲ ਥਾਪੀ ਦਿਤੀ ਤਾਂ ਉਸਦੇ ਵਿਚ ਓੜਕਾਂ ਦੀ ਸ਼ਕਤੀ ਆ ਗਈ। ਇਕ ਸਾਖੀ ਪੜ੍ਹੋ :-